

# ਪੰਦਰਾਂ ਭਗਤ ਸਾਹਿਬਾਨ

ਸੁਖਦੇਵ ਸਿੰਘ ਸ਼ਾਂਤ





## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

**ਏਸੇ ਕਲਮ ਤੋਂ :**

- *ਸਿੰਮਲ ਰੁੱਖ* (ਮਿੰਨੀ ਕਹਾਣੀ-ਸੰਗ੍ਰਹਿ, 1992)
- *ਚੂੜੀਆਂ* (ਕਹਾਣੀ-ਸੰਗ੍ਰਹਿ, 1994)
- *ਗਾਓ ਬੱਚਿਓ ਗਾਓ* (ਬੱਚਿਆਂ ਲਈ ਕਾਵਿ-ਸੰਗ੍ਰਹਿ, 1997)
- *ਪਿੰਕੀ ਦੀ ਪੈਨਸਿਲ* (ਬਾਲ ਕਹਾਣੀ-ਸੰਗ੍ਰਹਿ, 2003)
- *ਮਨ ਦਾ ਕੰਪਿਊਟਰ* (ਬਾਲ ਕਹਾਣੀ-ਸੰਗ੍ਰਹਿ, 2015)
- *ਕੁਝ ਭੇਤ ਜ਼ਿੰਦਗੀ ਦੇ* (ਕਾਵਿ-ਸੰਗ੍ਰਹਿ, 2015)

**ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਵੱਲੋਂ ਛਾਪੇ ਗਏ ਟ੍ਰੈਕਟ**

- *ਗੁਰਮਤਿ ਦੇ ਦੁਨਿਆਵੀ ਅਤੇ ਅਧਿਆਤਮਕ ਖੇਤਰ ਵਿਚ ਕਾਰਜ ਦੀ ਸੁਤੰਤਰਤਾ* (1996)
- *1699 ਦੀ ਵਿਸਾਖੀ* (1998)
  (ਇਹ ਟ੍ਰੈਕਟ 1999 ਵਿਚ ਗੁਜਰਾਤੀ ਭਾਸ਼ਾ ਵਿਚ ਅਨੁਵਾਦ ਹੋ ਕੇ ਵੀ ਛਪਿਆ)
- *ਗੁਰਮਤਿ ਸੰਪੂਰਨ ਜੀਵਨ ਦਾ ਮਾਰਗ* (1999)
- *ਗੁਰਦੁਆਰਾ ਇਕ ਸੰਸਥਾ ਵਜੋਂ* (2000)

**PANDRAN BHAGAT SAHIBAN**

[Biographies and Philosophical Conceptions of 15 Saint-Bhagats, Whose Hymns are included in the Sikh Scripture]

*by*

SUKHDEV SINGH SHANT
36-B, RATTAN NAGAR, TRIPURI,
PATIALA, PUNJAB (INDIA)
E-mail : shant.sukhdev@gmail.com

*Address in USA*
8562, CHARLOTTE COURT, AVON,
INDIANA - 46123 (USA)
Phone No.: 001-317-406-0002



ISBN 81-7205-595-1

ਪਹਿਲੀ ਵਾਰ ਅਕਤੂਬਰ 2018

ਮੁੱਲ : 480-00 ਰੁਪਏ

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143006
ਫੋਨ : 0183-2545787, ਮੋਬਾਇਲ : 99150-48005

•

S.C.O. 223-224, ਸਿਟੀ ਸੈਂਟਰ, ਅੰਮ੍ਰਿਤਸਰ - 143001
ਫੋਨ : 0183-2543965, 2550739
*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

ਸਮੁੱਚੀ ਮਾਨਵਤਾ ਲਈ ਸਰਬ-ਸਾਂਝੀਵਾਲਤਾ ਦੇ
ਪੱਥ-ਪ੍ਰਦਰਸ਼ਕ ਅਤੇ ਦੀਨ-ਦੁਨੀਆਂ ਦੇ ਰਹਿਬਰ

**ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ**

**ਨੂੰ**

ਇਹ ਪੁਸਤਕ ਸਮਰਪਿਤ ਹੈ।

# ਤਤਕਰਾ

*ਅੰਤਿਕਾਵਾਂ:*

# ਭੂਮਿਕਾ

ਆਮ ਤੌਰ 'ਤੇ ਜਦ ਕੋਈ ਵੀ ਵਿਦਵਾਨ ਭਗਤ ਸਾਹਿਬਾਨ ਬਾਰੇ ਖੋਜ ਕਰ ਕੇ ਆਪਣੇ ਵਿਚਾਰ ਦੇਂਦਾ ਹੈ ਤਾਂ ਉਹ ਪ੍ਰਾਚੀਨ ਕਾਲ ਤੋਂ ਚਲੇ ਆ ਰਹੇ ਗਿਆਨ ਮਾਰਗ, ਕਰਮ ਮਾਰਗ ਅਤੇ ਭਗਤੀ ਮਾਰਗ ਦੇ ਸਿਧਾਂਤ ਦੇ ਚੌਖਟੇ ਵਿਚ ਆਪਣੇ ਵਿਚਾਰ ਰੱਖ ਕੇ ਉਧੇੜ-ਬੁਣ ਕਰ ਕੇ ਹੋਰ ਉਲਝਣਾਂ ਪੈਦਾ ਕਰ ਜਾਂਦਾ ਹੈ। ਖੋਜ ਪੱਧਤੀਆਂ ਦੀਆਂ ਬੰਦਿਸ਼ਾਂ ਦੇ ਦਾਇਰੇ ਵਿਚ ਉਲਝਦਿਆਂ ਅਤੇ ਲਕੀਰ ਦੇ ਫ਼ਕੀਰ ਬਣਦਿਆਂ ਬਹੁਤੇ ਵਿਦਵਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਭਗਤ ਸਾਹਿਬਾਨ ਦੀ ਮਹਾਨ ਦੇਣ ਨਾਲ ਪੂਰਾ ਇਨਸਾਫ਼ ਨਹੀਂ ਕਰਦੇ। ਇਹਨਾਂ ਭਗਤ ਸਾਹਿਬਾਨ ਨੂੰ ਪ੍ਰਾਚੀਨ-ਕਾਲ ਦੇ ਭਗਤੀ ਮਾਰਗ ਨਾਲ ਜੋੜਨਾ ਅਤੇ ਇਨ੍ਹਾਂ ਦੀਆਂ ਜੜ੍ਹਾਂ ਨਾਰਦ, ਦੱਖਣ ਦੇ ਅਲਵਰਾਂ ਜਾਂ ਬੋਧੀ ਨਾਥਾਂ ਦੀ ਪਰੰਪਰਾ ਵਿੱਚੋਂ ਫਰੋਲ ਕੇ ਉਹ ਭਗਤ ਸਾਹਿਬਾਨ ਦੀ ਮਨੁੱਖਤਾ ਅਤੇ ਸਮਾਜ ਦੀ ਨਵ-ਉਸਾਰੀ ਲਈ ਦਿੱਤੀ ਮਹਾਨ ਮੌਲਿਕ ਦੇਣ ਨਾਲ ਕਿਸੇ ਤਰ੍ਹਾਂ ਵੀ ਨਿਆਉ ਨਹੀਂ ਕਰਦੇ। ਖੋਜ ਦੇ ਬਹਾਨੇ ਐਸਾ ਤਰੀਕਾ ਅਪਣਾਉਂਦਿਆਂ ਉਨ੍ਹਾਂ ਵੀਰਾਂ ਵੱਲੋਂ ਗੁਰਮਤਿ ਨਾਲ ਸੰਬੰਧਿਤ ਇਨ੍ਹਾਂ ਮਹਾਨ ਭਗਤਾਂ ਅਤੇ ਗੁਰੂ ਸਾਹਿਬਾਨ ਦੀ ਮਨੁੱਖਤਾ ਨੂੰ ਭੇਟ ਕੀਤੀ ਇਸ ਮਹਾਨ ਦੇਣ ਨੂੰ ਪੇਤਲਿਆਂ ਹੀ ਕੀਤਾ ਜਾਂਦਾ ਹੈ। ਗੁਰੂ ਸਾਹਿਬਾਨ ਨੇ ਇਨ੍ਹਾਂ ਭਗਤਾਂ ਦੀ ਵਿਸ਼ਵ-ਵਿਆਪੀ ਅਤੇ ਮਾਨਵਵਾਦੀ ਦੇਣ ਨੂੰ ਪਹਿਚਾਣ ਕੇ ਹੀ ਇਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਕੀਤੀ ਸੀ ਅਤੇ ਉਦੋਂ ਤੋਂ ਅੱਜ ਤੀਕ ਸਮਾਜ ਉਹਨਾਂ ਤੋਂ ਸੁਚੱਜੀ ਸੇਧ ਵੀ ਲੈ ਰਿਹਾ ਹੈ ਅਤੇ ਸਦਾ ਲੈਂਦਾ ਰਹੇਗਾ।

ਸ. ਸੁਖਦੇਵ ਸਿੰਘ ਜੀ 'ਸ਼ਾਂਤ' ਨੇ ਬੜੀ ਮਿਹਨਤ ਨਾਲ ਭਗਤ ਸਾਹਿਬਾਨ ਦੇ ਆਦਰਸ਼ਕ ਸਮਾਜ ਸਿਰਜਣਾ ਦੇ ਯੋਗਦਾਨ ਨੂੰ ਨਿਖਾਰ ਕੇ ਪੇਸ਼ ਕਰਨ ਦਾ ਯਤਨ ਕਰਦਿਆਂ ਭਗਤ ਸਾਹਿਬਾਨ ਬਾਰੇ ਇਸ ਪੁਸਤਕ ਵਿਚ ਭਰਪੂਰ ਜਾਣਕਾਰੀ ਦਿੱਤੀ ਹੈ। ਸਾਖੀ ਦੀ ਪਰੰਪਰਾ ਵਿਚ ਗੜੁੱਚ ਹੋ ਕੇ ਇਸ ਵਿਦਵਾਨ ਵੀਰ ਨੇ ਪੰਡਤਾਊਪੁਣੇ ਵਾਲੀਆਂ ਖੋਜਾਂ ਦੀਆਂ ਉਲਝਣਾਂ ਵਾਲੀਆਂ ਛੱਟਾਂ ਨੂੰ ਵਗਾਹ ਮਾਰਦਿਆਂ ਪੂਰੀ ਮਿਹਨਤ ਨਾਲ ਗੁਰਬਾਣੀ, ਭਗਤ ਸਾਹਿਬਾਨ ਦੀ ਬਾਣੀ ਅਤੇ ਗੁਰਮਤਿ ਸਾਹਿਤ ਦੇ ਮੁੱਢਲੇ ਸੋਮਿਆਂ ਤੋਂ ਸੇਧ ਲੈ ਕੇ ਆਪਣੇ ਵਿਚਾਰਾਂ ਨੂੰ ਸੰਵਾਰ ਕੇ ਪੇਸ਼ ਕਰਨ ਦਾ ਸਫਲ ਉਪਰਾਲਾ ਕੀਤਾ ਹੈ।

ਵਿਦਵਾਨ ਲੇਖਕ ਨੂੰ ਦਾਸ ਨੇ ਜੁਆਨੀ ਦੀ ਸਰਦਲ ਪੁਰ ਪੈਰ ਰੱਖਣ ਦੇ ਸਮੇਂ ਤੋਂ ਹੀ ਨੇੜਿਉਂ ਤੱਕਿਆ ਹੈ। ਕ੍ਰਾਂਤੀਕਾਰੀ ਵਿਚਾਰਾਂ ਦੀ ਔਲ ਵਿਚ ਉਗਮਿਆ

ਇਹ ਲਾਲ ਗੁਰਮਤਿ ਕਾਲਜ ਪਟਿਆਲਾ ਦੀ ਟਕਸਾਲ ਵਿਚ ਸੁਚੱਜਤਾ ਅਤੇ ਸਹਿਜਤਾ ਨਾਲ ਘੜਿਆ ਗਿਆ। ਇਹਨਾਂ ਦੇ ਜੀਵਨ ਵਿਚ ਐਸਾ ਟਿਕਾਉ ਅਤੇ ਠਹਿਰਾਉ ਬਣਿਆ ਕਿ ਬੇਸ਼ੱਕ ਬੈਂਕਿੰਗ ਦੇ ਖੇਤਰ ਵਿਚ ਰੁਜ਼ਗਾਰ ਚੱਲਦਾ ਰਿਹਾ, ਪਰ ਕਲਮ ਗੁਰਮਤਿ ਦੇ ਖੇਤਰ ਵਿਚ ਨਿਰੰਤਰ ਚੱਲਦੀ ਰਹੀ। ਸਿੱਖੀ ਸ਼ਰਧਾ ਨਾਲ ਲਬਰੇਜ਼ ਵਿਚਾਰਾਂ ਦੀ ਗੰਭੀਰਤਾ ਅਤੇ ਪੇਸ਼ਕਾਰੀ ਦੀ ਸਰਲਤਾ ਇਨ੍ਹਾਂ ਦੀ ਹਰ ਲਿਖਤ ਦਾ ਖ਼ਾਸਾ ਰਿਹਾ। ਢੁੱਕਵੀਂ ਅਤੇ ਸੰਕੋਚਵੀਂ ਸ਼ਬਦਾਵਲੀ, ਛੋਟੇ-ਛੋਟੇ ਵਾਕਾਂ ਵਾਲੀ ਲਿਖਣ ਸ਼ੈਲੀ ਗੰਭੀਰ ਅਤੇ ਦਾਰਸ਼ਨਿਕ ਵਿਚਾਰਾਂ ਨੂੰ ਵੀ ਬੋਝਲ ਨਹੀਂ ਬਣਨ ਦਿੰਦੀ। ਲਿਖਤਾਂ ਭਾਵੇਂ ਛੋਟੇ ਬੱਚਿਆਂ ਲਈ ਲਿਖੀਆਂ ਜਾਂ ਆਮ ਸੰਗਤਾਂ ਲਈ, ਨਿਸ਼ਾਨਾ ਗੁਰਮਤਿ ਦ੍ਰਿੜ੍ਹ ਕਰਾਉਣ ਦਾ ਹੀ ਰਿਹਾ। ਉਚੇਚੇ ਤੌਰ 'ਤੇ ਬੱਚਿਆਂ ਲਈ ਲਿਖਣਾ ਔਖਾ ਕਾਰਜ ਹੁੰਦਾ ਹੈ। ਸ. ਸੁਖਦੇਵ ਸਿੰਘ ਸ਼ਾਂਤ ਨੇ ਦੋ ਕਹਾਣੀ-ਸੰਗ੍ਰਹਿ ਅਤੇ ਇਕ ਕਵਿਤਾ-ਸੰਗ੍ਰਹਿ ਬੱਚਿਆਂ ਲਈ ਵੀ ਲਿਖੇ ਹਨ। ਗੁਰੂ ਨਾਨਕ ਮਿਸ਼ਨ, ਪਟਿਆਲਾ ਨੇ ਤਾਂ ਇਨ੍ਹਾਂ ਦੇ ਬਹੁਤ ਸਾਰੇ ਟ੍ਰੈਕਟ ਹਜ਼ਾਰਾਂ ਦੀ ਗਿਣਤੀ ਵਿਚ ਛਾਪ ਛਾਪ ਕੇ ਪਾਠਕਾਂ ਦੇ ਹੱਥਾਂ ਤੱਕ ਪਹੁੰਚਾਏ। ਅਕਾਲ ਪੁਰਖ ਕਿਰਪਾ ਕਰਨ! ਇਹ ਵਿਦਵਾਨ ਵੀਰ ਇਸੇ ਤਰ੍ਹਾਂ ਹੀ ਆਪਣੀਆਂ ਲਿਖਤਾਂ ਰਾਹੀਂ ਸਿੱਖ ਪੰਥ ਦੀ ਸੇਵਾ ਲੰਮੇ ਸਮੇਂ ਤਕ ਕਰਦੇ ਰਹਿਣ।

**ਵਰਿਆਮ ਸਿੰਘ**
*ਸਾਬਕਾ ਸਕੱਤਰ,*
ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ),
ਸ੍ਰੀ ਅੰਮ੍ਰਿਤਸਰ

# ਧੰਨਵਾਦ ਦੇ ਸ਼ਬਦ

ਸਭ ਤੋਂ ਪਹਿਲਾਂ ਮੈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਕੋਟਾਨ-ਕੋਟਿ ਧੰਨਵਾਦ ਕਰਦਾ ਹਾਂ ਜਿਨ੍ਹਾਂ ਦੀ ਅਪਾਰ ਮਿਹਰ ਸਦਕਾ ਮੈਂ ਇਹ ਪੁਸਤਕ ਲਿਖ ਸਕਣ ਦੇ ਯੋਗ ਹੋਇਆ ਹਾਂ। ਮੈਂ ਧੰਨਵਾਦੀ ਹਾਂ ਆਪਣੇ ਪਿਤਾ ਜੀ ਸਰਦਾਰ ਰਤਨ ਸਿੰਘ ਜੀ, ਮਾਤਾ ਜੀ ਸ੍ਰੀਮਤੀ ਸਵਰਨ ਕੌਰ ਜੀ, ਵੱਡੇ ਭਰਾ ਸਰਦਾਰ ਸੰਤੋਖ ਸਿੰਘ ਜੀ ਅਤੇ ਮਾਮਾ ਜੀ ਗਿਆਨੀ ਹਰਿਭਜਨ ਸਿੰਘ ਜੀ ਦਾ ਜਿਨ੍ਹਾਂ ਕਰਕੇ ਮੈਂ ਛੋਟੇ ਹੁੰਦਿਆਂ ਤੋਂ ਹੀ ਗੁਰਬਾਣੀ, ਸੂਫ਼ੀ-ਕਾਵਿ, ਕਿੱਸਾ-ਕਾਵਿ ਅਤੇ ਆਧੁਨਿਕ ਪੰਜਾਬੀ ਕਵਿਤਾ ਨਾਲ ਜੁੜ ਸਕਿਆ। ਬਹੁਤ ਛੋਟੀ ਉਮਰ ਵਿਚ ਹੀ ਮੈਨੂੰ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਦੀਆਂ ਚਾਰ ਸੈਂਚੀਆਂ ਦੇ ਦਰਸ਼ਨ ਨਸੀਬ ਹੋਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਛਪਦਾ ਮਾਸਿਕ-ਪੱਤਰ *ਗੁਰਮਤਿ ਪ੍ਰਕਾਸ਼* ਅਤੇ ਗੁਰਮਤਿ ਨਾਲ ਸੰਬੰਧਿਤ ਹੋਰ ਕਈ ਗ੍ਰੰਥ ਮੈਨੂੰ ਘਰ ਵਿੱਚੋਂ ਹੀ ਪ੍ਰਾਪਤ ਹੋ ਗਏ।

ਵਿਸ਼ੇਸ਼ ਤੌਰ 'ਤੇ ਮੈਂ ਧੰਨਵਾਦੀ ਹਾਂ ਗੁਰਮਤਿ ਕਾਲਜ, ਪਟਿਆਲਾ ਦਾ ਅਤੇ ਇਸ ਕਾਲਜ ਦੇ ਵਿਦਵਾਨ ਪ੍ਰੋਫ਼ੈਸਰ ਸਾਹਿਬਾਨ ਪ੍ਰੋ: ਸਵਰਨਜੀਤ ਸਿੰਘ ਜੀ ਅਤੇ ਪ੍ਰੋ: ਵਿਕਰਮ ਸਿੰਘ ਜੀ ਦਾ, ਜਿਨ੍ਹਾਂ ਸਦਕਾ ਮੈਂ ਐਮ.ਏ. (ਧਾਰਮਿਕ ਅਧਿਐਨ) ਦੀ ਪੜ੍ਹਾਈ ਦੌਰਾਨ ਗੁਰਮਤਿ ਦੀਆਂ ਡੂੰਘਾਈਆਂ ਨੂੰ ਕਿਸੇ ਹੱਦ ਤਕ ਸਮਝਣ ਦੇ ਕਾਬਲ ਹੋ ਸਕਿਆ। ਇਥੇ ਹੀ ਮੈਂ ਕਾਲਜ ਦੇ ਲਾਇਬ੍ਰੇਰੀਅਨ ਸਰਦਾਰ ਕਰਮਵੀਰ ਸਿੰਘ ਸੂਰੀ ਜੀ ਦਾ ਧੰਨਵਾਦ ਕਰਨਾ ਵੀ ਜ਼ਰੂਰੀ ਸਮਝਦਾ ਹਾਂ ਜਿਨ੍ਹਾਂ ਨੇ ਮੈਨੂੰ ਖੁੱਲ੍ਹ-ਦਿਲੀ ਨਾਲ ਗੁਰਮਤਿ ਅਤੇ ਹੋਰ ਧਰਮਾਂ ਸੰਬੰਧੀ ਪੁਸਤਕਾਂ ਪੜ੍ਹਨ ਦਾ ਪੂਰਾ ਮੌਕਾ ਦਿੱਤਾ। ਸਰਕਾਰੀ ਕਿਰਤੀ ਕਾਲਜ ਨਿਆਲ ਪਾਤੜਾਂ ਜ਼ਿਲ੍ਹਾ ਪਟਿਆਲਾ ਦੇ ਪ੍ਰੋਫ਼ੈਸਰ ਸਾਹਿਬਾਨ ਡਾ. [illegible] ਸਿੰਘ ਵਾਲੀਆ ਜੀ, ਪ੍ਰੋ. ਸੁਖਦੇਵ ਸਿੰਘ ਰਾਣਾ ਜੀ ਅਤੇ ਪ੍ਰੋ. ਦੇਵ ਸਿੰਘ [illegible] ਜੀ ਦਾ ਵੀ ਧੰਨਵਾਦ ਕੀਤੇ ਬਿਨਾਂ ਮੈਂ ਨਹੀਂ ਰਹਿ ਸਕਦਾ ਜਿਨ੍ਹਾਂ ਤੋਂ ਮੈਂ ਅੰਗਰੇਜ਼ੀ ਸਾਹਿਤ, ਪੰਜਾਬੀ ਸਾਹਿਤ ਅਤੇ ਅਰਥ ਸ਼ਾਸਤਰ ਦੀ ਉੱਚ-ਵਿੱਦਿਆ ਪ੍ਰਾਪਤ ਕੀਤੀ। ਸਕੂਲ ਪੱਧਰ 'ਤੇ ਅਧਿਆਪਕ ਸਾਹਿਬਾਨ ਵਿੱਚੋਂ ਸ੍ਰੀ ਮੰਗਤ ਰਾਜ ਜੀ, ਸ੍ਰੀ ਵੇਦ ਪ੍ਰਕਾਸ਼ ਜੀ, ਸ੍ਰੀ ਪ੍ਰੀਤਮ ਦੇਵ ਜੀ, ਸ੍ਰੀ ਅੰਮ੍ਰਿਤਪਾਲ ਜੀ ਅਤੇ ਸਰਦਾਰ ਭਗਵੰਤ ਸਿੰਘ ਜੀ ਦੇ ਨਾਂਅ ਮੇਰੇ ਜ਼ਿਹਨ ਵਿਚ ਵੱਸੇ ਹੋਏ ਹਨ, ਜਿਨ੍ਹਾਂ ਤੋਂ ਮੈਂ ਸਿਲੇਬਸ ਤੋਂ ਇਲਾਵਾ ਵੀ ਬਹੁਤ ਕੁਝ ਸਿੱਖਿਆ। ਮੈਂ ਉਨ੍ਹਾਂ ਸਾਰੇ ਵਿਦਵਾਨ ਲਿਖਾਰੀਆਂ ਦਾ ਵੀ ਰਿਣੀ ਹਾਂ ਜਿਨ੍ਹਾਂ ਦੀਆਂ ਖੋਜ-ਭਰਪੂਰ ਲਿਖਤਾਂ ਵਿੱਚੋਂ ਇਸ ਪੁਸਤਕ ਵਿਚ ਮੈਂ ਹਵਾਲੇ ਦਿੱਤੇ ਹਨ।

ਗੁਰਮਤਿ ਦੇ ਖੇਤਰ ਵਿਚ ਯੋਗਦਾਨ ਪਾਉਣ ਵਾਲੇ ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ, ਪਟਿਆਲਾ ਅਤੇ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦਾ ਵੀ ਮੈਂ ਉਚੇਚੇ ਤੌਰ 'ਤੇ ਧੰਨਵਾਦੀ ਹਾਂ ਜਿਨ੍ਹਾਂ ਵੱਲੋਂ ਮੇਰੇ ਇਨਾਮ-ਪ੍ਰਾਪਤ ਖੋਜ-ਪੱਤਰਾਂ ਨੂੰ ਟ੍ਰੈਕਟਾਂ ਦੇ ਰੂਪ ਵਿਚ ਛਾਪ ਕੇ ਪਾਠਕਾਂ ਤਕ ਪਹੁੰਚਾਇਆ ਗਿਆ।

ਮੈਂ ਆਪਣੇ ਪਰਿਵਾਰਿਕ ਮੈਂਬਰਾਂ ਆਪਣੀ ਜੀਵਨ-ਸਾਥਣ ਸੁਰਿੰਦਰ ਕੌਰ, ਆਪਣੀ ਬੇਟੀ ਗੁਰਲੀਨ ਕੌਰ, ਦਾਮਾਦ ਸਰਦਾਰ ਕੁਲਵਿੰਦਰ ਸਿੰਘ, ਬੇਟੇ ਗੁਰਦੀਪਕ ਸਿੰਘ ਅਤੇ ਨੂੰਹ-ਰਾਣੀ ਹਰਦੀਪ ਕੌਰ ਦਾ ਦਿਲੋਂ ਧੰਨਵਾਦ ਕਰਨਾ ਬੇਹੱਦ ਜ਼ਰੂਰੀ ਸਮਝਦਾ ਹਾਂ ਕਿਉਂਕਿ ਇਨ੍ਹਾਂ ਵੱਲੋਂ ਦਿੱਤੇ ਗਏ ਸੁਖਾਵੇਂ ਅਤੇ ਸਹਿਯੋਗ ਭਰੇ ਮਾਹੌਲ ਸਦਕਾ ਹੀ ਮੈਂ ਇਸ ਪੁਸਤਕ ਨੂੰ ਮੁਕੰਮਲ ਕਰ ਸਕਣ ਦੇ ਯੋਗ ਹੋਇਆ ਹਾਂ। ਮੈਂ ਆਪਣੇ ਸਾਰੇ ਪਾਠਕਾਂ ਦਾ ਵੀ ਦਿਲੋਂ ਧੰਨਵਾਦੀ ਹਾਂ ਜਿਨ੍ਹਾਂ ਨੇ ਮੇਰੇ ਲਿਖੇ ਹੋਏ ਗੁਰਮਤਿ ਸੰਬੰਧੀ ਲੇਖਾਂ ਨੂੰ ਅਖ਼ਬਾਰਾਂ-ਰਸਾਲਿਆਂ ਵਿੱਚੋਂ ਪੜ੍ਹ ਕੇ ਫ਼ੋਨਾਂ ਅਤੇ ਪੱਤਰਾਂ ਰਾਹੀਂ ਮੈਨੂੰ ਸਦਾ ਪਿਆਰ-ਭਰਿਆ ਹੁੰਗਾਰਾ ਦਿੱਤਾ ਹੈ। ਇਸ ਪੁਸਤਕ ਸੰਬੰਧੀ ਪਾਠਕਾਂ ਦੇ ਹੁੰਗਾਰੇ ਦੀ ਮੈਨੂੰ ਸਦਾ ਇੰਤਜ਼ਾਰ ਰਹੇਗੀ।

**ਸੁਖਦੇਵ ਸਿੰਘ ਸ਼ਾਂਤ**

# ਕੁਝ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਅਤੇ ਬਾਣੀ ਦੀ ਤਰਤੀਬ ਤੋਂ ਸਵੈ-ਸਪੱਸ਼ਟ ਹੈ ਕਿ ਪੰਦਰਾਂ ਭਗਤ ਸਾਹਿਬਾਨ ਜੈਦੇਵ ਜੀ, ਸ਼ੇਖ਼ ਫ਼ਰੀਦ ਜੀ, ਤ੍ਰਿਲੋਚਨ ਜੀ, ਨਾਮਦੇਵ ਜੀ, ਸਧਨਾ ਜੀ, ਰਾਮਾਨੰਦ ਜੀ, ਰਵਿਦਾਸ ਜੀ, ਕਬੀਰ ਜੀ, ਸੈਣ ਜੀ, ਧੰਨਾ ਜੀ, ਬੇਣੀ ਜੀ, ਪੀਪਾ ਜੀ, ਭੀਖਨ ਜੀ, ਸੂਰਦਾਸ ਜੀ ਅਤੇ ਪਰਮਾਨੰਦ ਜੀ ਦੀ ਬਾਣੀ 'ਬਾਣੀ ਭਗਤਾਂ ਕੀ' ਵਜੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹੈ। ਇਸੇ ਤੱਥ ਨੂੰ ਸਾਹਮਣੇ ਰੱਖਦਿਆਂ ਇਸ ਪੁਸਤਕ ਦਾ ਨਾਂਅ 'ਪੰਦਰਾਂ ਭਗਤ ਸਾਹਿਬਾਨ' ਰੱਖਿਆ ਗਿਆ ਹੈ।

ਇਸ ਪੁਸਤਕ ਵਿਚ ਪੰਦਰਾਂ ਭਗਤ ਸਾਹਿਬਾਨ ਦੇ ਜੀਵਨ ਅਤੇ ਬਾਣੀ ਬਾਰੇ ਲਿਖਦਿਆਂ ਉਨ੍ਹਾਂ ਨੂੰ ਤਰਤੀਬ ਦੇਣ ਸਮੇਂ ਉਨ੍ਹਾਂ ਦੇ ਜਨਮ-ਸਾਲ ਨੂੰ ਧਿਆਨ ਵਿਚ ਰੱਖਿਆ ਗਿਆ ਹੈ। ਇਸ ਲਈ ਇਹ ਤਰਤੀਬ ਕਾਲ-ਕ੍ਰਮ ਦੇ ਆਧਾਰ 'ਤੇ ਨਿਸਚਿਤ ਕੀਤੀ ਗਈ ਹੈ।

ਇਸ ਪੁਸਤਕ ਨੂੰ ਲਿਖਦਿਆਂ ਬਹੁਤ ਸਾਰੇ ਵਿਦਵਾਨਾਂ ਵੱਲੋਂ ਲਿਖੀਆਂ ਗਈਆਂ ਭਗਤ ਸਾਹਿਬਾਨ ਬਾਰੇ ਪੁਸਤਕਾਂ ਨੂੰ ਮੈਂ ਵਾਚਿਆ ਹੈ। ਹਵਾਲੇ ਦੇਣ ਲੱਗਿਆਂ ਉਹੀ ਸ਼ਬਦ ਹੂ-ਬ-ਹੂ ਦਰਜ ਕੀਤੇ ਗਏ ਹਨ ਜਿਵੇਂ ਵਿਦਵਾਨਾਂ ਨੇ ਭਗਤ ਸਾਹਿਬਾਨ ਬਾਰੇ ਲਿਖੇ ਹੋਏ ਹਨ। ਕੁਝ ਵਿਦਵਾਨਾਂ ਨੇ ਭਗਤ ਸਾਹਿਬਾਨ ਬਾਰੇ ਲਿਖਦਿਆਂ ਉਸ ਪੱਧਰ ਦੇ ਸਤਿਕਾਰ ਅਤੇ ਸਨਮਾਨ ਨੂੰ ਧਿਆਨ ਵਿਚ ਨਹੀਂ ਰੱਖਿਆ, ਜਿਸ ਪੱਧਰ ਦਾ ਸਤਿਕਾਰ ਅਤੇ ਸਨਮਾਨ ਖ਼ੁਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਨ੍ਹਾਂ ਭਗਤ ਸਾਹਿਬਾਨ ਦੀ ਬਾਣੀ ਦਰਜ ਕਰਨ ਵੇਲੇ ਦਿੱਤਾ ਹੋਇਆ ਹੈ। ਪਾਠਕਾਂ ਨੂੰ ਇਸ ਪੁਸਤਕ ਵਿਚ ਦਿੱਤੇ ਗਏ ਵਿਦਵਾਨਾਂ ਦੀਆਂ ਲਿਖਤਾਂ ਤੇ ਹਵਾਲਿਆਂ ਦੀ ਸ਼ਬਦਾਵਲੀ ਤੋਂ ਆਪਣੇ-ਆਪ ਹੀ ਪਤਾ ਲੱਗ ਜਾਵੇਗਾ ਕਿ ਕੁਝ ਵਿਦਵਾਨਾਂ ਨੇ ਭਗਤ ਸਾਹਿਬਾਨ ਬਾਰੇ ਲਿਖਦੇ ਹੋਏ ਉਨ੍ਹਾਂ ਦੇ ਸਤਿਕਾਰ ਅਤੇ ਸਨਮਾਨ ਦਾ ਯੋਗ ਧਿਆਨ ਨਹੀਂ ਰੱਖਿਆ। ਸਾਨੂੰ ਇਨ੍ਹਾਂ ਪੰਦਰਾਂ ਭਗਤ ਸਾਹਿਬਾਨ ਬਾਰੇ ਗੱਲ ਕਰਦੇ ਸਮੇਂ ਅਤੇ ਲਿਖਦੇ ਸਮੇਂ ਉਹੀ ਸਤਿਕਾਰ ਅਤੇ ਸਨਮਾਨ ਦੇਣਾ ਚਾਹੀਦਾ ਹੈ ਜਿਹੜਾ ਖ਼ੁਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਨ੍ਹਾਂ ਮਹਾਨ ਸ਼ਖ਼ਸੀਅਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਿੱਤਾ ਹੋਇਆ ਹੈ।

ਭਗਤ ਸਾਹਿਬਾਨ ਬਾਰੇ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਜੀ, ਸ੍ਰੀ ਗੁਰੂ ਅਰਜਨ

ਦੇਵ ਜੀ ਅਤੇ ਭੱਟ ਸਾਹਿਬਾਨ ਦੀ ਬਾਣੀ ਵਿੱਚੋਂ ਜੋ ਹਵਾਲੇ ਦਿੱਤੇ ਗਏ ਹਨ, ਉਨ੍ਹਾਂ ਦਾ ਬਾਰ-ਬਾਰ ਦੁਹਰਾਅ ਵੱਖ-ਵੱਖ ਭਗਤ ਸਾਹਿਬਾਨ ਬਾਰੇ ਲਿਖਦਿਆਂ ਸੁਭਾਵਿਕ ਤੌਰ 'ਤੇ ਹੀ ਕਰਨਾ ਪਿਆ ਹੈ। ਇਸੇ ਤਰ੍ਹਾਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚੋਂ ਦਿੱਤੇ ਗਏ ਹਵਾਲੇ ਵੀ ਕਈ ਵਾਰ ਦੁਹਰਾਏ ਗਏ ਹਨ। ਇਨ੍ਹਾਂ ਹਵਾਲਿਆਂ ਵਿਚ ਭਗਤ ਸਾਹਿਬਾਨ ਦਾ ਜ਼ਿਕਰ ਇਕੱਠੇ ਤੌਰ 'ਤੇ ਕੀਤਾ ਹੋਣ ਕਰਕੇ ਇਹ ਦੁਹਰਾਅ ਸੁਭਾਵਿਕ ਅਤੇ ਜ਼ਰੂਰੀ ਤੌਰ 'ਤੇ ਕਰਨਾ ਪਿਆ ਹੈ। ਇਥੇ ਹਵਾਲਿਆਂ ਬਾਰੇ ਇਹ ਦੱਸਣਾ ਵੀ ਜ਼ਰੂਰੀ ਹੈ ਕਿ ਪੁਸਤਕ ਵਿਚ ਜੋ ਹਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਦਿੱਤੇ ਗਏ ਹਨ, ਉਨ੍ਹਾਂ ਦਾ ਜ਼ਿਕਰ ਹਵਾਲੇ ਅਤੇ ਟਿੱਪਣੀਆਂ ਵਿਚ ਨਹੀਂ ਕੀਤਾ ਗਿਆ। ਜਿਥੇ ਇਹ ਹਵਾਲੇ ਆਏ ਹਨ, ਉਥੇ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ, ਰਾਗ ਅਤੇ ਬਾਣੀਕਾਰ ਦਾ ਵੇਰਵਾ ਅੰਕਿਤ ਕਰ ਦਿੱਤਾ ਗਿਆ ਹੈ।

**ਸੁਖਦੇਵ ਸਿੰਘ ਸ਼ਾਂਤ**

# 'ਭਗਤ' ਸ਼ਬਦ ਨੂੰ ਪਰਿਭਾਸ਼ਿਤ ਕਰਦੇ ਕੁਝ ਪਵਿੱਤਰ ਕਥਨ

ਗੁਰਮਤੀ ਸਬਦਿ ਸੂਰ ਹੈ ਕਾਮੁ ਕ੍ਰੋਧੁ ਜਿਨੀ ਮਾਰਿਆ ॥
ਸਚੈ ਅੰਦਰਿ ਮਹਲਿ ਸਬਦਿ ਸਵਾਰਿਆ ॥
ਸੇ ਭਗਤ ਤੁਧੁ ਭਾਵਦੇ ਸਚੈ ਨਾਇ ਪਿਆਰਿਆ ॥

*(ਵਾਰ ਮਲਾਰ ਮ: ੧, ਪੰਨਾ 1280)*

ਮਤਿ ਹੋਦੀ ਹੋਇ ਇਆਣਾ ॥ ਤਾਣ ਹੋਦੇ ਹੋਇ ਨਿਤਾਣਾ ॥
ਅਣਹੋਦੇ ਆਪੁ ਵੰਡਾਏ ॥ ਕੋ ਐਸਾ ਭਗਤੁ ਸਦਾਏ ॥੧੨੮॥

*(ਸਲੋਕ ਫਰੀਦ ਜੀ, ਪੰਨਾ 1384)*

ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ ॥

*(ਆਸਾ ਕਬੀਰ ਜੀ, ਪੰਨਾ 480)*

ਭਗਤਾ ਕੀ ਚਾਲ ਨਿਰਾਲੀ ॥
ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ ॥
ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ ॥
ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ ॥
ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ ॥
ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ ॥

*(ਰਾਮਕਲੀ ਅਨੰਦੁ ਮ: ੩, ਪੰਨੇ 918-19)*

ਹਰਿ ਕੇ ਭਗਤ ਸਦਾ ਸੁਖਵਾਸੀ ॥ ਬਾਲ ਸੁਭਾਇ ਅਤੀਤ ਉਦਾਸੀ ॥
ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ ॥੧੪॥

*(ਮਾਰੂ ਸੋਲਹੇ ਮ: ੫, ਪੰਨਾ 1076)*

ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥
ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥੩॥੨॥

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

# ਭਗਤ ਜੈਦੇਵ ਜੀ : ਜੀਵਨ ਅਤੇ ਬਾਣੀ

## ਭਗਤ ਜੈਦੇਵ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਅਨੁਸਾਰ 'ਭਗਤ ਜੈਦੇਵ ਜੀ ਦਾ ਜਨਮ ਪੱਛਮੀ ਬੰਗਾਲ ਦੇ ਬੀਰ ਭੂਮ ਜ਼ਿਲ੍ਹੇ ਦੇ ਕੇਂਦੂਲੀ ਨਾਂਅ ਦੇ ਪਿੰਡ ਭੋਜ ਦੇਵ ਜੀ ਦੇ ਗ੍ਰਹਿ ਮਾਤਾ ਰਮਾ ਦੇਵੀ ਦੀ ਕੁੱਖੋਂ ਬਾਰ੍ਹਵੀਂ ਸਦੀ ਦੇ ਤੀਜੇ ਦਹਾਕੇ ਦੇ ਕਰੀਬ ਹੋਇਆ।'[1] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਆਪ ਜੀ ਬਾਰੇ ਇਸ ਤਰ੍ਹਾਂ ਸ਼ਬਦ ਦਰਜ ਹਨ, 'ਤੇਰ੍ਹਵੀਂ ਸਦੀ ਦੇ ਇਕ ਬੰਗਾਲੀ ਭਗਤ ਕਵੀ (1201-1245 ਈ.) ਜਿਨ੍ਹਾਂ ਦੀ ਸੰਸਕ੍ਰਿਤ ਰਚਨਾ 'ਗੀਤ ਗੋਵਿੰਦ' ਕਾਵਿ ਤੇ ਸੰਗੀਤ ਕਲਾ ਦੇ ਪੱਖ ਤੋਂ ਕਾਫ਼ੀ ਪ੍ਰਸਿੱਧ ਹੈ।' 'ਆਪ ਦਾ ਜਨਮ ਜ਼ਿਲ੍ਹਾ ਬੀਰ-ਭੂਮਿ ਦੇ ਪਿੰਡ ਕੇਂਦੂਲੀ ਵਿਚ ਹੋਇਆ ਜਿਥੇ ਕਿ ਯਾਦਗਾਰੀ ਮੰਦਰ ਬਣਿਆ ਹੋਇਆ ਹੈ।'[2] 'ਕੁਝ ਅਰਸਾ ਸੈਨਬੰਸੀ ਰਾਜਾ ਲਛਮਣ ਸੇਨ ਦੇ ਦਰਬਾਰੀ ਕਵੀ ਰਹੇ। ਪਿੱਛੋਂ ਭਗਤੀ ਰੰਗ ਇਤਨਾ ਵਧਿਆ ਕਿ ਸਭ ਕੁਝ ਇਕ ਪਾਸੇ ਛੱਡ ਕੇ ਪ੍ਰਭੂ ਪਰਾਇਣ ਹੋ ਗਏ।' ਇਨ੍ਹਾਂ ਦੀ ਸੁਹਿਰਦ ਪਤਨੀ ਪਦਮਾਵਤੀ ਵੀ ਇਨ੍ਹਾਂ ਨਾਲ ਮਿਲ ਕੇ ਭਜਨ-ਗਾਇਨ ਕਰਦੀ ਤੇ ਮਸਤ ਰਹਿੰਦੀ।[3] ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਫ਼ੁੱਟਨੋਟ ਵਿਚ ਵੀ ਭਗਤ ਜੈਦੇਵ ਜੀ ਬਾਰੇ ਇਹ ਸ਼ਬਦ ਲਿਖੇ ਹੋਏ ਹਨ: "ਇਹ ਭਗਤ, ਜੋ 'ਗੀਤ ਗੋਵਿੰਦ' ਨਾਮੇ ਸੰਸਕ੍ਰਿਤ ਕਵਿਤਾ ਦਾ ਕਰਤਾ ਸੀ, 12ਵੀਂ ਸਦੀ ਵਿਚ ਦੱਖਣੀ ਬੰਗਾਲ ਦੇ ਪਿੰਡ ਕੈਨਦੂਲੀ ਵਿਚ ਪੈਦਾ ਹੋਇਆ। ਸ਼ੁਰੂ ਸ਼ੁਰੂ ਵਿਚ ਜੈਦੇਵ ਮੂਰਤੀ ਪੂਜਾ ਅਤੇ ਕ੍ਰਿਸ਼ਨ ਭਗਤੀ ਵਿਚ ਲੀਨ ਰਿਹਾ, ਪਰ ਅੰਤ ਨੂੰ ਨਿਰੰਕਾਰ ਦੀ ਸੂਝ ਹੋ ਗਈ।"[4]

ਮੈਕਾਲਿਫ਼ ਜੀ ਨੇ ਰਾਜਾ ਲਛਮਣ ਸੇਨ ਦੇ ਰਾਜ-ਕਾਲ ਦਾ ਸਮਾਂ ਸਾਲ 1170 ਈ. ਤੋਂ ਸ਼ੁਰੂ ਹੁੰਦਾ ਮੰਨਿਆ ਹੈ।[5] ਡਾ. ਤ੍ਰਿਪਤ ਕੌਰ ਜੀ ਨੇ ਪੁਸਤਕ *ਭਗਤ ਬਾਣੀ* (ਭਾਗ ਪਹਿਲਾ) ਵਿਚ ਲਿਖਿਆ ਹੈ: "ਕਈ ਵਿਦਵਾਨ ਰਾਜਾ ਲਛਮਣ ਸੇਨ ਦਾ ਸਮਾਂ 1236-1262 ਸੰਮਤ ਅਨੁਸਾਰ 1180 ਈ. ਤੋਂ ਮੰਨਦੇ ਹਨ।"[6] ਇਹ ਰਾਜ-

---

1. *ਸੇ ਭਗਤ ਸਤਿਗੁਰ ਮਨਿ ਭਾਏ* (ਸੰ. ਰੂਪ ਸਿੰਘ) ਵਿਚ ਸ਼ਾਮਲ ਲੇਖਕ ਦਾ ਲੇਖ, ਪੰਨਾ 118.
2. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 149.
3. *ਉਹੀ*, ਪੰਨਾ 146.
4. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਸੈਂਚੀ, ਪੰਨਾ 1106.
5. M.A. Macauliffe, *The Sikh Religion*, Vol. VI, p. 5.
6. ਡਾ. ਤ੍ਰਿਪਤ ਕੌਰ, *ਭਗਤ ਬਾਣੀ*, ਭਾਗ ਪਹਿਲਾ, 'ਭੂਮਿਕਾ' ਵਿੱਚੋਂ।

ਕਾਲ ਬਿਕ੍ਰਮੀ ਸੰਮਤ ਅਤੇ ਈਸਵੀ ਸੰਮਤ ਦੇ ਸਤਵੰਜਾ ਸਾਲਾਂ ਦੇ ਆਪਸੀ ਫ਼ਰਕ ਸਦਕਾ 1179 ਈਸਵੀ ਤੋਂ 1205 ਈਸਵੀ ਤਕ ਦਾ ਬਣਦਾ ਹੈ। ਇਸ ਹਿਸਾਬ ਨਾਲ ਭਗਤ ਜੈਦੇਵ ਜੀ ਦਾ ਜਨਮ 1150 ਈਸਵੀ ਦੇ ਨੇੜੇ-ਤੇੜੇ ਪ੍ਰਵਾਨ ਕਰਨਾ ਹੀ ਠੀਕ ਜਾਪਦਾ ਹੈ ਕਿਉਂਕਿ ਪੱਚੀ-ਤੀਹ ਸਾਲਾਂ ਦੀ ਉਮਰ ਦੌਰਾਨ ਹੀ ਉਹ ਰਾਜਾ ਲਛਮਣ ਸੇਨ ਦੇ ਦਰਬਾਰ ਵਿਚ ਦਰਬਾਰੀ ਕਵੀ ਵਜੋਂ ਸ਼ਾਮਲ ਹੋਏ ਹੋਣਗੇ।

ਮੈਕਾਲਿਫ਼ ਜੀ ਨੇ ਰਾਜਾ ਲਛਮਣ ਸੇਨ ਦੇ ਪੰਜ ਦਰਬਾਰੀ ਕਵੀਆਂ ਦੇ ਨਾਂਅ ਇਸ ਤਰ੍ਹਾਂ ਦਿੱਤੇ ਹੋਏ ਹਨ, ਜਿਨ੍ਹਾਂ ਵਿਚ ਜੈਦੇਵ ਜੀ ਦਾ ਨਾਂਅ ਵੀ ਸ਼ਾਮਲ ਹੈ: ਉਮਾਪਤੀ ਧਾਰਾ, ਜੈਦੇਵ, ਸਰਾਨਾ, ਗੋਵਰਧਨ ਅਤੇ ਧੋਈ।[7] ਰਾਜਾ ਲਛਮਣ ਸੇਨ ਦੇ ਇਨ੍ਹਾਂ ਪੰਜ ਦਰਬਾਰੀ ਕਵੀਆਂ ਨੂੰ ਉਸ ਦੇ ਦਰਬਾਰ ਦੇ 'ਪੰਜ ਹੀਰੇ' ਆਖਿਆ ਜਾਂਦਾ ਸੀ। ਉਮਾਪਤੀ ਧਾਰਾ ਸ਼ਬਦ ਚਿੱਤਰਕਾਰੀ ਲਈ ਪ੍ਰਸਿੱਧ ਸਨ। ਸਰਾਨਾ ਵਿਚ ਖੜੇ-ਖਲੋਤੇ ਕਵਿਤਾ ਰਚਨ ਦੀ ਯੋਗਤਾ ਸੀ। ਗੋਵਰਧਨ ਦਾ ਬ੍ਰਿਹੇ ਬਿਆਨ ਪ੍ਰਸਿੱਧ ਸੀ। ਧੋਈ ਦੀ ਯਾਦ ਸ਼ਕਤੀ ਏਨੀ ਪ੍ਰਸਿੱਧ ਸੀ ਕਿ ਇਕ ਵਾਰ ਕੁਝ ਪੜ੍ਹ ਕੇ ਪੂਰੀ ਤਰ੍ਹਾਂ ਸੁਣਾ ਦੇਣ ਦੀ ਉਨ੍ਹਾਂ ਦੀ ਯੋਗਤਾ ਦੀ ਸਾਰੇ ਧਾਂਕ ਮੰਨਦੇ ਸਨ। ਜੈਦੇਵ ਜੀ ਆਪਣੀ ਨਿਵੇਕਲੀ ਲਿਖਣ-ਸ਼ੈਲੀ ਲਈ ਪ੍ਰਸਿੱਧ ਸਨ। ਇਨ੍ਹਾਂ ਕਵੀਆਂ ਦੇ ਇਹ ਖ਼ਾਸ ਗੁਣ ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਭਗਤ ਜੈਦੇਵ ਜੀ ਬਾਰੇ ਲਿਖੇ ਆਪਣੇ ਇਕ ਲੇਖ ਵਿਚ ਬਿਆਨ ਕੀਤੇ ਹੋਏ ਹਨ।[8]

ਭਗਤ ਜੈਦੇਵ ਜੀ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਭਾਸ਼ਾਵਾਂ ਦੇ ਮਾਹਰ ਸਨ। ਆਪ ਜੀ ਦੀਆਂ ਪ੍ਰਸਿੱਧ ਪੁਸਤਕਾਂ ਦੇ ਨਾਂਅ ਹਨ: ਹਸਨ ਰਾਘਵ, ਗੀਤ ਗੋਵਿੰਦ ਅਤੇ ਚੰਦਰ ਲੋਕ। ਰਾਜਾ ਲਛਮਣ ਸੇਨ ਦੇ ਪੰਜ ਦਰਬਾਰੀ ਕਵੀਆਂ ਵਿਚ ਭਗਤ ਜੈਦੇਵ ਜੀ ਦਾ ਸ਼ਾਮਲ ਹੋਣਾ ਅਤੇ ਜਗਤ-ਪ੍ਰਸਿੱਧ ਪੁਸਤਕਾਂ ਦੀ ਰਚਨਾ ਕਰਨੀ ਦੋ ਅਜਿਹੇ ਤੱਥ ਹਨ ਜਿਹੜੇ ਸੰਸਕ੍ਰਿਤ ਸਾਹਿਤ ਵਿਚ ਆਪ ਜੀ ਦਾ ਉੱਚ-ਪੱਧਰੀ ਅਤੇ ਨਿਵੇਕਲਾ ਸਥਾਨ ਨਿਸਚਿਤ ਕਰਦੇ ਹਨ। ਕ੍ਰਿਸ਼ਨ-ਭਗਤੀ-ਕਾਵਿ ਦੀ ਧਾਰਾ ਵਿਚ ਆਪ ਜੀ ਦਾ ਨਾਂਅ ਬੜੇ ਅਦਬ-ਸਤਿਕਾਰ ਨਾਲ ਲਿਆ ਜਾਂਦਾ ਹੈ।

*ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਦੇ ਭਗਤ ਜੈਦੇਵ ਜੀ ਬਾਰੇ ਕੀਤੇ ਗਏ ਅੰਦਰਾਜ ਤੋਂ ਆਪ ਜੀ ਦੇ ਮਾਤਾ-ਪਿਤਾ, ਪਤਨੀ, ਜਨਮ-ਭੂਮੀ ਅਤੇ ਜੀਵਨ ਸ਼ੈਲੀ ਬਾਰੇ ਭਰਪੂਰ ਜਾਣਕਾਰੀ ਸੰਖੇਪ ਵਿਚ ਪ੍ਰਾਪਤ ਹੁੰਦੀ ਹੈ। ਭਾਈ ਸਾਹਿਬ ਜੀ ਨੇ ਲਿਖਿਆ ਹੈ: "ਕਨੌਜ ਨਿਵਾਸੀ ਭੋਜਦੇਵ ਬ੍ਰਾਹਮਣ ਦਾ ਪੁੱਤ੍ਰ ਜੋ ਰਮਾਦੇਵੀ ਦੇ ਉਦਰ ਤੋਂ ਕੇਂਦੂਲੀ (ਜ਼ਿਲ੍ਹਾ ਬੀਰ-ਭੂਮਿ ਬੰਗਾਲ) ਵਿਚ ਪੈਦਾ ਹੋਇਆ। ਜੈਦੇਵ ਵੈਸ਼ਨਵ ਮਤਧਾਰੀ ਕ੍ਰਿਸ਼ਨ ਉਪਾਸ਼ਕ ਸੀ ਪਰ ਤਤ੍ਵਵੇਤਾ ਸਾਧੂਆਂ ਦੀ ਸੰਗਤ ਕਰ ਕੇ ਕਰਤਾਰ ਦਾ ਅਨੰਨ ਸੇਵਕ ਹੋਇਆ। ਇਹ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦਾ ਪੂਰਣ ਪੰਡਿਤ ਸੀ, ਇਸ ਦਾ ਰਚਿਆ ਗੀਤ ਗੋਵਿੰਦ ਮਨੋਹਰ ਕਾਵ੍ਯ ਹੈ। ਜੈਦੇਵ ਰਾਗ

7. M.A. Macauliffe, *The Sikh Religion*, Vol. VI, p. 5.
8. *ਸੋ ਭਗਤ ਸਤਿਗੁਰ ਮਨਿ ਭਾਏ* (ਸੰ. ਰੂਪ ਸਿੰਘ) ਵਿਚ ਸ਼ਾਮਲ ਲੇਖਕ ਦਾ ਲੇਖ, ਪੰਨਾ 118.

ਵਿਦਯਾ ਦਾ ਪ੍ਰੇਮੀ ਸੀ ਅਤੇ ਆਪਣੀ ਇਸਤਰੀ ਪਦਮਾਵਤੀ ਨਾਲ ਮਿਲ ਕੇ ਮਨੋਹਰ ਸੁਰ ਨਾਲ ਆਪਣੇ ਰਚੇ ਪਦ ਗਾਇਆ ਕਰਦਾ ਸੀ। ਇਸ ਨੇ ਆਪਣੀ ਉਮਰ ਦਾ ਬਹੁਤਾ ਹਿੱਸਾ ਬੰਗਾਲ ਦੇ ਰਾਜਾ ਬੱਲਾਲਸੇਨ ਦੇ ਪੁੱਤ੍ਰ ਰਾਜਾ ਲਛਮਣ ਦੇ ਪਾਸ ਰਹਿ ਕੇ ਬਿਤਾਇਆ। ਇਸੇ ਜੈਦੇਵ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹਿੰਦੀ ਅਤੇ ਪ੍ਰਾਕ੍ਰਿਤ ਭਾਸ਼ਾ ਦੇ ਪਾਏ ਜਾਂਦੇ ਹਨ।"*

ਭਗਤ ਜੈਦੇਵ ਜੀ ਬਚਪਨ ਤੋਂ ਹੀ ਤਿਆਗੀ ਬਿਰਤੀ ਦੇ ਮਾਲਕ ਸਨ। ਤੀਰਥ-ਯਾਤਰਾਵਾਂ ਕਰਨ ਦੇ ਸ਼ੁਕੀਨ ਸਨ। ਸਫ਼ਰ ਦੌਰਾਨ ਆਪਣੇ ਕੋਲ ਇਕ ਗੜਵਾ ਅਤੇ ਇਕ ਗੋਦੜੀ ਰੱਖਦੇ ਸਨ। ਆਪ ਜੀ ਦੀ ਤਿਆਗੀ ਬਿਰਤੀ ਏਨੀ ਪ੍ਰਬਲ ਸੀ ਕਿ ਇਕ ਰਾਤ ਤੋਂ ਵੱਧ ਕਿਸੇ ਥਾਂ ਵੀ ਬਤੀਤ ਨਹੀਂ ਕਰਦੇ ਸਨ। ਇਥੋਂ ਤਕ ਕਿ ਇਕ ਦਰੱਖਤ ਹੇਠਾਂ ਦੋ ਦਿਨ ਗੁਜ਼ਾਰ ਕੇ ਵੀ ਉਹ ਉਸ ਦਰੱਖ਼ਤ ਜਾਂ ਉਸ ਦਰੱਖ਼ਤ ਵਾਲੀ ਥਾਂ ਨਾਲ ਮੋਹ ਨਹੀਂ ਪਾਉਣਾ ਚਾਹੁੰਦੇ ਸਨ। ਜਗਨਨਾਥ ਪੁਰੀ ਪਹੁੰਚਣ 'ਤੇ ਆਪ ਜੀ ਦਾ ਟਾਕਰਾ ਇਕ ਅਗਨੀਹੋਤ੍ਰੀ ਬ੍ਰਾਹਮਣ ਨਾਲ ਹੋਇਆ, ਜਿਹੜਾ ਆਪਣੀ ਸੁੰਦਰ ਅਤੇ ਨੌਜਵਾਨ ਲੜਕੀ ਦੀ ਬਲੀ ਦੇਣ ਲਈ ਉਥੇ ਪਹੁੰਚਿਆ ਹੋਇਆ ਸੀ। ਕਹਿੰਦੇ ਹਨ ਕਿ ਕੋਈ ਗ਼ੈਬੀ ਆਵਾਜ਼ ਆਈ ਕਿ ਉਸ ਲੜਕੀ ਨੂੰ ਜੈਦੇਵ ਨਾਲ ਵਿਆਹ ਦਿੱਤਾ ਜਾਵੇ। ਜੈਦੇਵ ਨੇ ਉਸ ਲੜਕੀ ਪਦਮਾਵਤੀ ਨੂੰ ਅਪਨਾ ਲਿਆ ਅਤੇ ਉਸ ਨਾਲ ਸ਼ਾਦੀ ਕਰ ਕੇ ਬੀਰਭੂਮ ਰਹਿਣ ਲੱਗੇ। ਇਥੇ ਹੀ ਬੰਗਾਲ ਦੇ ਰਾਜਾ ਲਛਮਣ ਸੇਨ ਨੇ ਆਪ ਜੀ ਨੂੰ ਆਪਣਾ 'ਰਤਨ' ਸਥਾਪਤ ਕੀਤਾ। ਉਨ੍ਹਾਂ ਨੂੰ ਰਾਜੇ ਨੇ ਆਪਣੇ ਪੰਜ ਰਤਨਾਂ ਵਿਚ ਸ਼ਾਮਲ ਕਰ ਲਿਆ।

ਕਿਉਂਕਿ ਭਗਤ ਜੈਦੇਵ ਜੀ ਲਈ ਇਕ ਸਥਾਨ 'ਤੇ ਬੱਝ ਕੇ ਰਹਿਣਾ ਮੁਸ਼ਕਲ ਸੀ, ਇਸ ਲਈ ਉਹ ਥੋੜ੍ਹਾ ਸਮਾਂ ਰਾਜੇ ਕੋਲ ਰਹਿ ਕੇ ਉਥੋਂ ਕੇਂਦੂਲੀ ਆ ਗਏ। ਬਹੱਤਰ ਸਾਲਾਂ ਦੀ ਉਮਰ ਵਿਚ ਆਪ ਜੀ ਦਾ ਦੇਹਾਂਤ ਹੋਇਆ। 1150 ਈਸਵੀ ਨੂੰ ਜਨਮ-ਸਾਲ ਮੰਨਦੇ ਹੋਏ ਇਸ ਮੁਤਾਬਕ ਦੇਹਾਂਤ ਦਾ ਸਾਲ 1222 ਈਸਵੀ ਮੰਨਿਆ ਜਾ ਸਕਦਾ ਹੈ।

ਭਗਤ ਜੈਦੇਵ ਜੀ ਦੀ ਪ੍ਰਸਿੱਧੀ ਦਾ ਅੰਦਾਜ਼ਾ ਇਸ ਗੱਲ ਤੋਂ ਵੀ ਲਾਇਆ ਜਾ ਸਕਦਾ ਹੈ ਕਿ ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਭਗਤ ਨਾਮਦੇਵ ਜੀ ਦੇ ਨਾਲ-ਨਾਲ ਭਗਤ ਜੈਦੇਵ ਜੀ ਦੀ ਉਚੇਚੀ ਮਹਿਮਾ ਗਾਈ ਹੈ। ਆਪ ਜੀ ਦੇ ਪਵਿੱਤਰ ਫ਼ੁਰਮਾਨ ਹਨ :

(1) **ਜਾਗੀ ਸੁਕਦੇਉ ਅਰੁ ਅਕ੍ਰੂਰੁ ॥ ਹਣਵੰਤੁ ਜਾਗੀ ਧਰਿ ਲੰਕੂਰੁ ॥**
**ਸੰਕਰੁ ਜਾਗੀ ਚਰਨ ਸੇਵ ॥ ਕਲਿ ਜਾਗੇ ਨਾਮਾ ਜੈਦੇਵ ॥੨॥**
**ਜਾਗਤ ਸੋਵਤ ਬਹੁ ਪ੍ਰਕਾਰ ॥ ਗੁਰਮੁਖਿ ਜਾਗੀ ਸੋਈ ਸਾਰੁ ॥**

*(ਬਸੰਤ ਕਬੀਰ ਜੀ, ਪੰਨੇ 1193-94)*

(2) **ਗੁਰ ਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥**

*(ਗਉੜੀ ਕਬੀਰ ਜੀ, ਪੰਨਾ 330)*

---

* ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 534.

ਭਗਤ ਕਬੀਰ ਜੀ ਅਨੁਸਾਰ ਭਗਤ ਜੈਦੇਵ ਜੀ ਕਲਿਜੁਗ ਵਿਚ ਉਜਾਗਰ ਹੋਏ ਹਨ ਅਤੇ ਉਨ੍ਹਾਂ 'ਤੇ ਪਰਮਾਤਮਾ ਦੀ ਅਪਾਰ ਕਿਰਪਾ ਹੋਈ ਹੈ। ਗੁਰੂ ਦੇ ਉਪਦੇਸ਼ ਰਾਹੀਂ ਗੁਰਮੁਖ ਜਾਗਦੇ ਹਨ ਅਤੇ ਇਹ ਆਤਮਿਕ ਤੌਰ 'ਤੇ ਜਾਗਣਾ ਹੀ ਅਸਲ ਜਾਗਣਾ ਹੈ।

ਰਾਗ ਬਿਲਾਵਲ ਦੇ ਆਪਣੇ ਇਕ ਸ਼ਬਦ ਵਿਚ ਗੁਰੂ ਰਾਮਦਾਸ ਜੀ ਦੱਸਦੇ ਹਨ ਕਿ ਚਹੁੰ ਵਰਣਾਂ ਦੇ ਲੋਕ ਪ੍ਰਭੂ ਦੇ ਨਾਮ ਨੂੰ ਧਿਆ ਕੇ ਮੁਕਤ ਹੋ ਸਕਦੇ ਹਨ। ਭਗਤ ਜੈਦੇਵ ਜੀ ਬ੍ਰਾਹਮਣ ਜਾਤੀ ਨਾਲ ਸੰਬੰਧ ਰੱਖਦੇ ਸਨ। ਗੁਰਮਤਿ ਅਨੁਸਾਰ ਕੇਵਲ ਬ੍ਰਾਹਮਣ ਹੋਣ ਕਰਕੇ ਹੀ ਕੋਈ ਵਿਅਕਤੀ ਮੁਕਤ ਨਹੀਂ ਹੋ ਜਾਂਦਾ। ਜਾਤ ਭਾਵੇਂ ਜਨਮ ਤੋਂ ਕੋਈ ਵੀ ਹੋਵੇ, ਮੁਕਤੀ ਪ੍ਰਭੂ ਦੇ ਨਾਮ ਸਿਮਰਨ ਅਤੇ ਸਤਿਸੰਗਤ ਨਾਲ ਹੀ ਸੰਭਵ ਹੈ। ਨਾਮ ਸਿਮਰਨ ਵਾਲਾ ਭਾਵੇਂ ਕਿਸੇ ਵੀ ਵਰਣ ਵਿਚ ਪੈਦਾ ਹੋਇਆ ਹੋਵੇ, ਉਹ ਇਸ ਭਵ-ਸਾਗਰ ਨੂੰ ਤਰ ਜਾਂਦਾ ਹੈ। ਗੁਰੂ ਸਾਹਿਬ ਜੀ ਦਾ ਪਵਿੱਤਰ ਫ਼ੁਰਮਾਨ ਇਸ ਸੱਚਾਈ ਨੂੰ ਸਪੱਸ਼ਟ ਰੂਪ ਵਿਚ ਪ੍ਰਗਟ ਕਰ ਰਿਹਾ ਹੈ:

**ਅੰਡਜ ਜੇਰਜ ਸੇਤਜ ਉਤਭੁਜ ਸਭਿ ਵਰਨ ਰੂਪ ਜੀਅ ਜੰਤ ਉਪਈਆ ॥**
**ਸਾਧੂ ਸਰਣਿ ਪਰੈ ਸੋ ਉਬਰੈ ਖਤ੍ਰੀ ਬ੍ਰਾਹਮਣੁ ਸੂਦੁ ਵੈਸੁ ਚੰਡਾਲੁ ਚੰਡਈਆ ॥੬॥**
**ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥**
**ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥੭॥**

*(ਬਿਲਾਵਲੁ ਮਹਲਾ ੪, ਪੰਨਾ 835)*

ਸ੍ਰੀ ਗੁਰੂ ਅਰਜਨ ਦੇਵ ਜੀ ਵੀ ਭਗਤ ਜੈਦੇਵ ਜੀ ਦੀ ਮਹਿਮਾ ਕਰਦੇ ਹੋਏ ਦੱਸਦੇ ਹਨ ਕਿ ਜੈਦੇਵ ਜੀ ਨੇ ਅਹੰਕਾਰ ਦਾ ਤਿਆਗ ਕਰ ਦਿੱਤਾ ਸੀ। ਅਹੰਕਾਰ ਦੇ ਤਿਆਗ ਰਾਹੀਂ ਪਰਮਾਤਮਾ ਨਾਲ ਇਕਮਿਕਤਾ ਸੰਭਵ ਹੈ। ਜਿੰਨਾ ਚਿਰ ਕਿਸੇ ਨਾ ਕਿਸੇ ਰੂਪ ਵਿਚ ਕਿਸੇ ਨਾ ਕਿਸੇ ਮਾਤਰਾ ਵਿਚ ਅਹੰਕਾਰ ਦੀ ਮਨ ਵਿਚ ਮੌਜੂਦਗੀ ਹੁੰਦੀ ਹੈ, ਓਨਾ ਚਿਰ ਮਨ ਦਾ ਮਿਲਾਪ ਪਰਮਾਤਮਾ ਨਾਲ ਸੰਭਵ ਨਹੀਂ ਹੁੰਦਾ। ਹਉਮੈ ਦਾ ਪਰਮਾਤਮਾ ਦੇ ਨਾਮ ਨਾਲ ਸਿੱਧਾ ਟਕਰਾਵ ਹੈ। ਭਗਤ ਜੈਦੇਵ ਜੀ ਅਤੇ ਸੈਣ ਜੀ ਦੀਆਂ ਉਦਾਹਰਣਾਂ ਦੇ ਕੇ ਗੁਰੂ ਜੀ ਮਨ ਨੂੰ ਸਮਝਾਉਂਦੇ ਹਨ ਕਿ ਤੂੰ ਵੀ ਪ੍ਰਭੂ ਦੀ ਸ਼ਰਣ ਵਿਚ ਪੈ ਜਾ ਅਤੇ ਇਧਰ-ਉਧਰ ਵਿਕਾਰਾਂ ਵਿਚ ਨਾ ਭਟਕ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥**
**ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥**

*(ਬਸੰਤੁ ਮ: ੫, ਪੰਨਾ 1192)*

ਭੱਟ ਸਾਹਿਬਾਨ ਆਪਣੀ ਬਾਣੀ ਵਿਚ ਜਦੋਂ ਭਗਤ ਸਾਹਿਬਾਨ ਦਾ ਹਵਾਲਾ ਦਿੰਦੇ ਹਨ ਤਾਂ ਭਗਤ ਜੈਦੇਵ ਜੀ ਦਾ ਜ਼ਿਕਰ ਕਈ ਵਾਰ ਕਰਦੇ ਹਨ। ਭੱਟ ਸਾਹਿਬਾਨ ਦੀ ਬਾਣੀ ਵਿੱਚੋਂ ਹੇਠ-ਲਿਖੇ ਪਵਿੱਤਰ ਫ਼ੁਰਮਾਨ ਇਸ ਤੱਥ ਦੀ ਸ਼ਾਹਦੀ ਭਰਦੇ ਹਨ ਕਿ ਭਗਤ ਜੈਦੇਵ ਜੀ ਉੱਚ ਅਧਿਆਤਮਿਕ ਅਵਸਥਾ ਦੇ ਮਾਲਕ ਸਨ:

(1) ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ॥
ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ॥
*(ਸਵਈਏ ਮਹਲੇ ਤੀਜੇ ਕੇ, ਭੱਟ ਜਾਲਪ ਜੀ, 1394)*

(2) ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ॥
ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ॥
*(ਸਵਈਏ ਮਹਲੇ ਚਉਥੇ ਕੇ, ਭੱਟ ਕਲ ਜੀ, 1405)*

ਪਰਮਾਤਮਾ ਦੇ ਗੁਣ ਗਾਉਣ ਸਦਕਾ, ਪਰਮਾਤਮਾ ਦੀ ਮਤਿ ਗ੍ਰਹਿਣ ਕਰਨ ਸਦਕਾ ਅਤੇ ਸਤਿਗੁਰ ਵੱਲੋਂ ਮਿਲੇ ਗਿਆਨ ਸਦਕਾ ਸਾਰੇ ਯੁਗਾਂ ਦੇ ਭਗਤ ਸਤਿਕਾਰਯੋਗ ਹਨ। ਭਗਤ ਜੈਦੇਵ ਜੀ ਦਾ ਨਾਂਅ ਸਮੁੱਚੇ ਭਗਤ ਸਾਹਿਬਾਨ ਦੀ ਲੜੀ ਵਿਚ ਸ਼ਾਮਲ ਹੋਣਾ ਆਪਣੇ ਆਪ ਵਿਚ ਇਕ ਸਰਵੋਤਮ ਸਤਿਕਾਰ ਹੈ, ਜੋ ਭੱਟ ਸਾਹਿਬਾਨ ਨੇ ਆਪ ਜੀ ਨੂੰ ਦਿੱਤਾ ਹੈ। ਇਥੋਂ ਸਾਨੂੰ ਭਗਤ ਜੈਦੇਵ ਜੀ ਦੀ ਉੱਚੀ ਅਧਿਆਤਮਕ ਅਵਸਥਾ ਅਤੇ ਸੱਚੀ-ਸੁੱਚੀ ਭਗਤੀ ਦੀ ਅਵਸਥਾ ਦਾ ਗਿਆਨ ਹੁੰਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚੋਂ ਜੋ ਹਵਾਲੇ ਭਗਤ ਜੈਦੇਵ ਜੀ ਬਾਰੇ ਮਿਲਦੇ ਹਨ, ਉਹ ਆਪ ਜੀ ਦੀ ਉੱਚ ਅਧਿਆਤਮਕ ਅਵਸਥਾ ਦੀ ਗੱਲ ਕਰਦੇ ਹਨ। ਭਾਈ ਗੁਰਦਾਸ ਜੀ ਨੇ ਆਪ ਜੀ ਬਾਰੇ ਇਕ ਪਉੜੀ ਲਿਖੀ ਹੈ। ਇਸ ਪਉੜੀ ਵਿਚ ਭਗਤ ਜੈਦੇਵ ਜੀ ਦੇ ਜੀਵਨ ਨਾਲ ਸੰਬੰਧਿਤ ਇਕ ਮਹੱਤਵਪੂਰਨ ਘਟਨਾ ਦਾ ਜ਼ਿਕਰ ਹੈ। ਭਗਵਾਨ ਕ੍ਰਿਸ਼ਨ ਜੀ ਦੀ ਲੀਲ੍ਹਾ 'ਗੀਤ ਗੋਵਿੰਦ' ਗ੍ਰੰਥ ਵਜੋਂ ਲਿਖਦਿਆਂ ਹੋਇਆਂ ਭਗਤ ਜੈਦੇਵ ਜੀ ਪ੍ਰੇਮਾ-ਭਗਤੀ ਅਤੇ ਸਹਿਜ-ਧੁਨਿ ਵਿਚ ਲੀਨ ਹੋ ਕੇ ਭਗਵਾਨ ਦੇ ਗੁਣ ਲਿਖ ਅਤੇ ਗਾ ਰਹੇ ਸਨ। ਲਿਖਦਿਆਂ-ਲਿਖਦਿਆਂ ਇਕ ਦਿਨ ਉਨ੍ਹਾਂ ਨੂੰ ਢੁਕਵੇਂ ਸ਼ਬਦ ਨਹੀਂ ਸੁੱਝ ਰਹੇ ਸਨ। ਜੈਦੇਵ ਜੀ ਨੇ ਗ੍ਰੰਥ ਲਿਖਣਾ ਬੰਦ ਕੀਤਾ ਅਤੇ ਆਪ ਇਸ਼ਨਾਨ ਕਰਨ ਚਲੇ ਗਏ। ਕਥਾ ਮੁਤਾਬਕ ਭਗਵਾਨ ਖ਼ੁਦ ਭਗਤ ਜੀ ਦਾ ਰੂਪ ਧਾਰ ਕੇ ਆਏ ਅਤੇ ਗ੍ਰੰਥ ਵਿਚ ਢੁਕਵੇਂ ਸ਼ਬਦ ਲਿਖ ਦਿੱਤੇ। ਭਗਤ ਜੈਦੇਵ ਜੀ ਨੇ ਵਾਪਸ ਆ ਕੇ ਜਦੋਂ ਭਗਵਾਨ ਦੇ ਲਿਖੇ ਅੱਖਰ ਦੇਖੇ ਤਾਂ ਵਿਸਮਾਦ ਵਿਚ ਆ ਗਏ। ਉਨ੍ਹਾਂ ਤੋਂ ਇਸ ਵਿਸਮਾਦੀ ਅਨੰਦ ਦੀ ਖ਼ੁਸ਼ੀ ਝੱਲੀ ਨਹੀਂ ਜਾ ਰਹੀ ਸੀ। ਅਨੰਦਿਤ ਮੁਦਰਾ ਵਿਚ ਜਦੋਂ ਭਗਤ ਜੈਦੇਵ ਜੀ ਘਰ ਤੋਂ ਬਾਹਰ ਵਿਹੜੇ ਬਾ 'ਤੇ ਆਏ ਤਾਂ ਉਨ੍ਹਾਂ ਨੇ ਦੇਖਿਆ ਕਿ ਇਕ ਦਰੱਖ਼ਤ ਦੇ ਪੱਤਿਆਂ 'ਤੇ ਸਾਰਾ 'ਗੀਤ ਗੋਵਿੰਦ' ਗ੍ਰੰਥ ਲਿਖਿਆ ਹੋਇਆ ਸੀ ਅਤੇ ਇਹ ਦਰੱਖ਼ਤ ਬਹੁਤ ਹੀ ਅਸਚਰਜਤਾ ਭਰੀ ਸੁੰਦਰਤਾ ਨਾਲ ਭਰਪੂਰ ਸੀ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਭਗਵਾਨ ਭਗਤ ਜੈਦੇਵ ਜੀ ਦੀ ਭਗਤੀ ਦੇ ਏਨੇ ਕਾਇਲ ਹੋ ਗਏ ਕਿ ਉਨ੍ਹਾਂ ਨੇ ਸਾਖਸ਼ਾਤ ਦਰਸ਼ਨ ਦੇ ਕੇ ਭਗਤ ਜੀ ਨੂੰ ਗਲ ਨਾਲ ਲਾ ਲਿਆ। ਸੰਤ ਜੈਦੇਵ ਜੀ ਅਤੇ ਅਨੰਤ ਭਗਵਾਨ ਵਿਚ ਕਿਸੇ ਕਿਸਮ ਦਾ ਭੇਦ ਨਹੀਂ ਰਿਹਾ ਸੀ। ਭਾਈ ਗੁਰਦਾਸ ਜੀ ਦੀ ਇਸ ਪਉੜੀ ਦਾ ਪਾਠ ਇਸ ਪ੍ਰਕਾਰ ਹੈ:

ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ ਸਹਜ ਧੁਨਿ ਗਾਵੈ।
ਲੀਲ੍ਹਾ ਚਲਿਤ ਵਖਾਣਦਾ ਅੰਤਰਜਾਮੀ ਠਾਕੁਰ ਭਾਵੈ।
ਅਖਰ ਇਕ ਨ ਆਵੜੈ ਪੁਸਤਕੁ ਬੰਨ੍ਹਿ ਸੰਧਿਆ ਕਰਿ ਆਵੈ।
ਗੁਣ ਨਿਧਾਨ ਘਰਿ ਆਇਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ।
ਅਖਰ ਪੜ੍ਹਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ।
ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕੁ ਆਚਰਜੁ ਸੁਹਾਵੈ।
ਗੀਤ ਗੋਵਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ।
ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ।
ਸੰਤ ਅਨੰਤ ਨ ਭੇਦ ਗਣਾਵੈ ॥੧੦॥[10] *(ਵਾਰ 10, ਪਉੜੀ 10)*

ਭਾਈ ਗੁਰਦਾਸ ਜੀ ਆਪਣੀ ਤੇਈਵੀਂ ਵਾਰ ਦੀ ਇਕ ਪਉੜੀ ਵਿਚ ਬਹੁਤ ਸਾਰੇ ਭਗਤ ਸਾਹਿਬਾਨ ਦਾ ਜ਼ਿਕਰ ਕਰਦੇ ਹਨ। ਇਸ ਜ਼ਿਕਰ ਵਿਚ ਇਹ ਵੀ ਵਰਣਨ ਕੀਤਾ ਗਿਆ ਹੈ ਕਿ ਸਤਿਸੰਗ ਦੇ ਰਾਹੀਂ ਭਗਤ ਜੈਦੇਵ ਜੀ ਮੁਕਤ ਹੋ ਗਏ ਹਨ। ਭਾਈ ਗੁਰਦਾਸ ਜੀ ਆਪਣੀ ਇਸ ਪਉੜੀ ਵਿਚ ਫ਼ੁਰਮਾਉਂਦੇ ਹਨ:

ਜਨਕਾਦਿਕ ਜੈਦੇਉ ਜਗਿ ਬਾਲਮੀਕੁ ਸਤਿਸੰਗਿ ਤਰਾਏ।
ਬੇਣੁ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।[11] *(ਵਾਰ 23, ਪਉੜੀ 15)*

ਭਾਈ ਦਰਬਾਰੀ ਦਾਸ ਜੀ ਨੇ ਭਗਵਾਨ ਦੁਆਰਾ ਕ੍ਰਿਸ਼ਨ-ਲੀਲ੍ਹਾ ਵਿਚ ਢੁਕਵੇਂ ਸ਼ਬਦ ਲਿਖੇ ਜਾਣ ਵਾਲੀ ਘਟਨਾ ਥੋੜ੍ਹੇ ਵਿਸਥਾਰ ਨਾਲ ਲਿਖੀ ਹੈ। ਆਪ ਲਿਖਦੇ ਹਨ ਕਿ ਜਦੋਂ ਭਗਤ ਜੈਦੇਵ ਜੀ ਕ੍ਰਿਸ਼ਨ-ਲੀਲ੍ਹਾ ਖ਼ਾਸ ਕਰਕੇ ਕ੍ਰਿਸ਼ਨ-ਰਾਧਕਾ ਦੀ ਲੀਲ੍ਹਾ ਲਿਖ ਰਹੇ ਸਨ ਤਾਂ ਪੂਰੀ ਤਰ੍ਹਾਂ ਲਿਖੀ ਨਹੀਂ ਜਾ ਰਹੀ ਸੀ। ਜੈਦੇਵ ਜੀ ਆਪਣੀ ਪਤਨੀ ਨੂੰ ਕਾਗ਼ਜ਼ ਸੰਭਾਲਣ ਲਈ ਦੇ ਕੇ ਆਪ ਨਹਾਉਣ ਚਲੇ ਗਏ। ਪਿੱਛੋਂ ਠਾਕੁਰ ਜੀ ਜੈਦੇਵ ਜੀ ਦਾ ਰੂਪ ਧਾਰ ਕੇ ਆਏ ਅਤੇ ਰਸ ਰੀਤਿ ਦੀ ਸਾਰੀ ਕਹਾਣੀ ਲਿਖ ਦਿੱਤੀ। ਜੈਦੇਵ ਜੀ ਨੇ ਆ ਕੇ ਕਾਗ਼ਜ਼ ਦੇਖੇ। ਲਿਖੇ ਅੱਖਰ ਦੇਖੇ ਤਾਂ ਪਤਨੀ ਨੂੰ ਪੁੱਛਿਆ ਕਿ ਇਹ ਅੱਖਰ ਕੌਣ ਲਿਖ ਗਿਆ ਹੈ। ਪਤਨੀ ਨੇ ਕਿਹਾ, "ਤੁਸੀਂ ਖ਼ੁਦ ਹੀ ਤਾਂ ਵਾਪਸ ਆ ਕੇ ਇਹ ਅੱਖਰ ਲਿਖ ਕੇ ਗਏ ਹੋ।" ਜੈਦੇਵ ਜੀ ਸਮਝ ਗਏ ਕਿ ਇਹ ਅਸਚਰਜਤਾ ਦੀ ਖੇਡ ਭਗਵਾਨ ਨੇ ਆਪ ਵਰਤਾਈ ਹੈ। ਆਪ ਜੀ ਨੇ ਆਪਣੀ ਪਤਨੀ ਨੂੰ ਆਖਿਆ:

ਧੰਨੁ ਭਾਗ ਤੂੰ ਮੇਰੀ ਨਾਰੀ॥ ਤੈਂ ਤੋਂ ਪਰਸਿਆ ਰਾਮੁ ਮੁਰਾਰੀ॥
ਰੂਪੁ ਵਟਾਇ ਆਯਾ ਥਾ ਰਾਮੁ॥ ਤੇਰੇ ਪੂਰਨ ਹੋਏ ਕਾਮ॥[12]

ਭਾਈ ਦਰਬਾਰੀ ਦਾਸ ਜੀ ਇਹ ਵੀ ਦੱਸਦੇ ਹਨ ਕਿ ਜੈਦੇਵ ਜੀ ਨੇ ਭਗਵਾਨ ਦੇ ਦਰਸ਼ਨਾਂ ਲਈ ਵਿਆਕੁਲ ਹੋ ਕੇ ਵਿਰਲਾਪ ਕੀਤਾ ਤਾਂ ਪ੍ਰਭੂ ਨੇ ਦਰਸ਼ਨ ਦਿੱਤੇ ਅਤੇ 'ਗੀਤ ਗੋਵਿੰਦ' ਰਚਨਾ ਨੂੰ ਮਾਣ ਬਖ਼ਸ਼ਿਆ।

---

10. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 107.
11. *ਉਹੀ*, ਪੰਨਾ 250.
12. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, ਪੰਨਾ 416.

ਸ੍ਰੀ ਕ੍ਰਿਸ਼ਨ-ਕਾਵਿ ਸੰਸਕ੍ਰਿਤ ਅਤੇ ਹਿੰਦੀ ਸਾਹਿਤ ਦੀ ਅਨਮੋਲ ਪੂੰਜੀ ਹੈ। ਜੈਦੇਵ ਜੀ, ਸੂਰਦਾਸ ਜੀ ਅਤੇ ਮੀਰਾ ਬਾਈ ਜੀ ਇਸ ਸਾਹਿਤ ਦੇ ਮਹਾਨ ਸਿਤਾਰੇ ਹਨ। ਇਹ ਵੱਡੀ ਦਿਲਚਸਪੀ ਅਤੇ ਵਡਿਆਈ ਦੀ ਮਿਸਾਲ ਹੈ ਕਿ ਮੁੱਢਲੇ ਰੂਪ ਵਿਚ ਸਰਗੁਣਵਾਦੀ ਰਹੇ ਦੋ ਭਗਤ-ਕਵੀਆਂ ਜੈਦੇਵ ਜੀ ਅਤੇ ਸੂਰਦਾਸ ਜੀ ਦੀ ਰਚਨਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹੋਈ ਹੈ। ਅਸਲ ਵਿਚ ਇਨ੍ਹਾਂ ਭਗਤ ਸਾਹਿਬਾਨ ਦਾ ਸਰਗੁਣ-ਭਗਤੀ-ਭਾਵ ਏਨਾ ਪ੍ਰਬਲ ਸੀ ਕਿ ਇਹ ਛੇਤੀ ਹੀ ਨਿਰਗੁਣ-ਭਗਤੀ-ਭਾਵ ਵਿਚ ਪਰਿਵਰਤਿਤ ਹੋ ਗਿਆ। ਭਗਤ ਜੈਦੇਵ ਜੀ ਦੇ ਜਨਮ ਤੋਂ ਬਾਈ-ਤੇਈ ਸਾਲ ਬਾਅਦ ਪੈਦਾ ਹੋਏ ਸ਼ੇਖ ਫ਼ਰੀਦ ਜੀ ਸੂਫ਼ੀ-ਮਤ ਅਤੇ ਸੂਫ਼ੀ ਸਾਹਿਤ ਦੇ ਮਹਾਨ ਫ਼ਕੀਰ ਅਤੇ ਕਵੀ ਹੋਏ ਹਨ। ਇਨ੍ਹਾਂ ਦੀ ਬਾਣੀ ਵੀ ਗੁਰਮਤਿ ਸਿਧਾਂਤਾਂ ਨਾਲ ਮੇਲ ਖਾਂਦੀ ਹੋਣ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤੀ। ਭਾਵੇਂ ਭਗਤ ਜੈਦੇਵ ਜੀ ਦੇ ਦੇਹਾਂਤ ਸਾਲ ਦਾ ਕੋਈ ਨਿਸਚਿਤ ਪਤਾ ਨਹੀਂ ਹੈ ਪਰ ਇਹ ਗੱਲ ਜ਼ਰੂਰ ਹੀ ਨਿਸਚਿਤ ਹੁੰਦੀ ਹੈ ਕਿ ਭਗਤ ਜੈਦੇਵ ਜੀ ਅਤੇ ਬਾਬਾ ਸ਼ੇਖ ਫ਼ਰੀਦ ਜੀ ਦਾ ਇਸ ਦੁਨੀਆਂ ਵਿਚ ਕੁਝ ਸਮਾਂ ਜ਼ਰੂਰ ਸਮਕਾਲ ਵਜੋਂ ਬੀਤਿਆ ਹੋਵੇਗਾ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਅਨੁਸਾਰ ਆਪ ਜੀ ਦਾ ਦੇਹਾਂਤ 72 ਸਾਲ ਦੀ ਉਮਰ ਵਿਚ ਹੋਇਆ।[13] ਇਸ ਹਿਸਾਬ ਨਾਲ ਆਪ ਸ਼ੇਖ ਫ਼ਰੀਦ ਜੀ ਦੇ 49 ਸਾਲਾਂ ਲਈ ਸਮਕਾਲੀ ਰਹੇ।

ਭਗਤ ਜੈਦੇਵ ਜੀ ਦੀ ਸ਼ਖ਼ਸੀਅਤ ਸਚਮੁੱਚ ਹੀ ਪ੍ਰੇਮਾ-ਭਗਤੀ ਵਾਲੀ ਸ਼ਖ਼ਸੀਅਤ ਹੈ। ਜੇਕਰ ਆਪ ਸਰਗੁਣ-ਭਗਤੀ ਵਿਚ ਬਿਹਬਲ ਹੋ ਜਾਂਦੇ ਹਨ ਤਾਂ ਨਿਰਗੁਣ-ਭਗਤੀ ਵਿਚ ਆਪ ਨਿਰਗੁਣ ਪਰਮਾਤਮਾ ਨਾਲ ਇਕਮਿਕ ਹੋ ਜਾਂਦੇ ਹਨ। ਆਪ ਜੀ ਦੇ ਗ੍ਰਹਿਸਤ ਦਾ ਜੀਵਨ ਵੀ ਨਮੂਨੇ ਦਾ ਜੀਵਨ ਹੈ ਕਿਉਂਕਿ ਆਪ ਜੀ ਦੀ ਪਤਨੀ ਪਦਮਾਵਤੀ ਭਗਤੀ-ਭਾਵ ਵਿਚ ਵੀ ਆਪ ਜੀ ਦਾ ਪੂਰਾ ਸਾਥ ਨਿਭਾਉਂਦੀ ਹੈ। ਆਪ ਕਾਵਿ-ਕਲਾ ਅਤੇ ਗਾਇਨ-ਕਲਾ ਦੋਹਾਂ ਕਲਾਵਾਂ ਵਿਚ ਮਾਹਰ ਸਨ। ਗਿਆਨੀ ਪ੍ਰਤਾਪ ਸਿੰਘ ਜੀ ਨੇ *ਭਗਤ ਮਾਲ* ਦੇ ਹਵਾਲੇ ਨਾਲ ਆਪ ਜੀ ਬਾਰੇ ਲਿਖਿਆ ਹੈ: "*ਭਗਤ ਮਾਲ* ਦੇ ਕਰਤਾ ਨੇ ਆਪ ਨੂੰ ਕਾਵਯ ਦਾ ਅਵਤਾਰ ਅਤੇ ਰਾਗ ਦਾ ਖ਼ਜ਼ਾਨਾ ਦੱਸਿਆ ਹੈ। ਆਪ ਦੇ ਸ਼ੁਭ ਗੁਣਾਂ ਦੀ ਵਾਸ਼ਨਾ ਹਰ ਪਾਸੇ ਖਿੱਲਰ ਚੁੱਕੀ ਸੀ। ਇਸ ਲਈ ਬੰਗਾਲ ਦੇ ਰਾਜਾ ਲਛਮਣ ਸੇਨ ਨੇ ਆਪ ਨੂੰ ਦਰਬਾਰੀ ਕਵੀਆਂ ਵਿਚ ਸ਼ਾਮਲ ਕਰ ਲਿਆ।"[14] ਆਪ ਇਕਾਂਤ-ਪਸੰਦ ਸਨ ਅਤੇ ਪੂਰਨ ਰੂਪ ਵਿਚ ਤਿਆਗੀ ਵੀ ਸਨ। ਮੋਹ-ਮਾਇਆ ਅਤੇ ਹੰਕਾਰ ਦੀਆਂ ਬਿਰਤੀਆਂ ਤੋਂ ਆਪ ਬਹੁਤ ਉੱਚੇ ਉੱਠ ਚੁੱਕੇ ਸਨ। ਇਹੀ ਕਾਰਨ ਸੀ ਕਿ ਆਪ ਇਕ ਰੁੱਖ ਹੇਠਾਂ ਵੀ ਇਕ ਰਾਤ ਜਾਂ ਇਕ ਦਿਨ ਤੋਂ ਵੱਧ ਨਹੀਂ ਰਹਿਣਾ ਚਾਹੁੰਦੇ ਸਨ। ਕਿਸੇ ਇਕ ਰੁੱਖ ਜਾਂ ਕਿਸੇ ਇਕ ਰੁੱਖ ਵਾਲੀ ਥਾਂ ਪ੍ਰਤੀ ਮੋਹ ਪੈਦਾ ਹੋਣ ਤੋਂ ਵੀ ਆਪ ਬਚਣਾ ਚਾਹੁੰਦੇ

---

13 *ਸੋ ਭਗਤ ਸਤਿਗੁਰ ਮਨਿ ਭਾਏ* (ਸੰ. ਰੂਪ ਸਿੰਘ) ਵਿਚ ਸ਼ਾਮਲ ਲੇਖਕ ਦਾ ਲੇਖ, ਪੰਨਾ 119.
14 ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 121.

ਸਨ। ਆਪ ਆਪਣੀ ਮਹਾਨ ਅਤੇ ਪਵਿੱਤਰ ਸ਼ਖ਼ਸੀਅਤ ਸਦਕਾ ਭਗਤ ਸਾਹਿਬਾਨ ਦੀ ਲੜੀ ਵਿਚ ਮੰਨੇ ਗਏ ਅਤੇ ਪ੍ਰਵਾਨ ਹੋਏ। ਭਗਤ ਕਬੀਰ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ ਜੀ, ਭੱਟ ਸਾਹਿਬਾਨ ਅਤੇ ਭਾਈ ਗੁਰਦਾਸ ਜੀ ਨੇ ਆਪ ਜੀ ਦੀ ਭਗਤੀ ਵਾਲੀ ਉੱਚ ਅਧਿਆਤਮਿਕ ਅਵਸਥਾ ਦੀ ਮਹਿਮਾ ਕੀਤੀ ਹੈ। ਭਾਈ ਦਰਬਾਰੀ ਦਾਸ ਜੀ ਨੇ ਆਪ ਜੀ ਬਾਰੇ ਉਚੇਚੇ ਤੌਰ 'ਤੇ ਪਰਚੀ ਲਿਖੀ ਹੈ। ਸਚਮੁੱਚ ਹੀ ਭਗਤੀ-ਕਾਵਿ ਅਤੇ ਗੁਰਮਤਿ-ਕਾਵਿ ਵਿਚ ਆਪ ਜੀ ਦਾ ਸਥਾਨ ਸੁਨਹਿਰੀ ਅੱਖਰਾਂ ਵਿਚ ਲਿਖੇ ਜਾਣ ਦੇ ਯੋਗ ਹੈ।

## ਭਗਤ ਜੈਦੇਵ ਜੀ ਦੀ ਬਾਣੀ ਬਾਰੇ

ਭਗਤ ਜੈਦੇਵ ਜੀ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਵਿਚ ਸੁਸ਼ੋਭਿਤ ਹੋਏ ਹਨ—ਇਕ ਸ਼ਬਦ ਰਾਗ ਗੂਜਰੀ ਵਿਚ ਅਤੇ ਦੂਜਾ ਰਾਗ ਮਾਰੂ ਵਿਚ। ਆਪ ਜੀ ਦੀ ਬਾਣੀ ਦੇ ਇਨ੍ਹਾਂ ਦੋਹਾਂ ਸ਼ਬਦਾਂ ਵਿਚ ਕੇਂਦਰ-ਬਿੰਦੂ ਪਰਮਾਤਮਾ ਹੈ। ਪਰਮਾਤਮਾ ਦੇ ਸਰੂਪ ਬਾਰੇ ਅਤੇ ਪਰਮਾਤਮਾ ਦੀ ਪ੍ਰਾਪਤੀ ਬਾਰੇ ਆਪ ਜੀ ਨੇ ਬੜੇ ਅਨਮੋਲ ਵਿਚਾਰ ਪੇਸ਼ ਕੀਤੇ ਹਨ। ਪਰਮਾਤਮਾ ਦੇ ਸਰੂਪ ਬਾਰੇ ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥**
**ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥...**
**ਭਵ ਭੂਤ ਭਾਵ ਸਮਬ੍ਯ੍ਯਿਅੰ ਪਰਮੰ ਪ੍ਰਸੰਨਮਿਦੰ ॥...**
**ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥**
**ਜੈਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥**

*(ਗੂਜਰੀ ਜੈਦੇਵ ਜੀ, ਪੰਨਾ 526)*

ਜਦੋਂ ਇਹ ਸ੍ਰਿਸ਼ਟੀ ਵੀ ਨਹੀਂ ਸੀ, ਉਦੋਂ ਵੀ 'ਪਰਮਾਦਿ ਪੁਰਖ' ਦੀ ਹਸਤੀ, ਹੋਂਦ ਵਿਚ ਸੀ। ਇਥੇ ਭਗਤ ਜੈਦੇਵ ਜੀ ਪਰਮਾਤਮਾ ਨੂੰ 'ਪਰਮਾਦਿ ਪੁਰਖ' ਕਹਿ ਕੇ ਸਾਨੂੰ ਦੱਸ ਰਹੇ ਹਨ ਕਿ ਉਹ ਪਰਮਾਤਮਾ ਪਰਮ ਭਾਵ ਪੂਰਨ ਅਤੇ ਸਭ ਤੋਂ ਵੱਡਾ ਹੈ। 'ਪਰਮਾਦਿ' ਦਾ ਸੰਧੀ-ਛੇਦ ਕਰੀਏ ਤਾਂ ਬਣਦਾ ਹੈ ਪਰਮ + ਆਦਿ। ਪਰਮਆਦਿ ਤੋਂ, ਜਿਸ ਆਦਿ ਦੀ ਅਸੀਂ ਪਰਿਭਾਸ਼ਾ ਨਹੀਂ ਕਰ ਸਕਦੇ ਅਤੇ ਨਾ ਹੀ ਉਸ ਦਾ ਕੋਈ ਕਾਲ ਨਿਸਚਿਤ ਕਰ ਸਕਦੇ ਹਾਂ, ਪਰਮਾਤਮਾ ਸਦੀਵੀ ਤੌਰ 'ਤੇ ਮੌਜੂਦ ਹੈ। 'ਮਨੋਪਿਮੰ' ਦਾ ਭਾਵ ਹੈ ਕਿ ਪਰਮਾਤਮਾ ਏਨਾ ਵੱਡਾ ਅਤੇ ਵਿਆਪਕ ਹੈ ਕਿ ਉਹ ਸਾਡੀ ਸੋਚਣ ਦੀ ਪਹੁੰਚ ਤੋਂ ਕਿਤੇ ਪਰੇ ਹੈ। ਇਸ ਲਈ ਅਸੀਂ ਕਿਸੇ ਵੀ ਹੋਰ ਵਸਤੂ, ਵਿਅਕਤੀ ਜਾਂ ਸ਼ਕਤੀ ਨਾਲ ਉਸ ਦੀ ਤੁਲਨਾ ਨਹੀਂ ਕਰ ਸਕਦੇ। ਉਹ ਹਰ ਤਰ੍ਹਾਂ ਦੀ ਉਪਮਾ ਤੋਂ ਪਰੇ ਹੈ ਭਾਵ ਕੋਈ ਵੀ ਉਪਮਾ ਉਸ ਦੇ ਤੁੱਲ ਨਹੀਂ ਹੈ।

ਪਰਮਾਤਮਾ ਕਿਉਂਕਿ ਆਪ 'ਸਤਿ' ਹੈ, ਇਸ ਲਈ ਉਹ 'ਸਤਿ' ਭਾਵ ਸੱਚ ਦੇ ਭਾਵਾਂ ਨੂੰ ਹੀ ਚਾਹੁੰਦਾ ਹੈ। ਉਹ ਗੁਣੀ-ਨਿਧਾਨ ਹੈ ਇਸ ਲਈ ਉਸ ਨਾਲ ਪ੍ਰੀਤ

ਦਾ ਆਧਾਰ ਵੀ ਗੁਣ ਹੀ ਹਨ। ਕਿਉਂਕਿ ਪਰਮਾਤਮਾ ਬੇਅੰਤ, ਅਥਾਹ ਅਤੇ ਆਦਿ-ਜੁਗਾਦਿ ਤੋਂ ਹੈ, ਇਸ ਲਈ ਸੁਭਾਵਿਕ ਤੌਰ 'ਤੇ ਮਨੁੱਖੀ ਬੁੱਧੀ ਲਈ ਅਸਚਰਜਤਾ ਦਾ ਕਾਰਨ ਹੈ। ਜਦੋਂ ਅਸੀਂ ਕੋਈ ਅਨੋਖੀ ਵਸਤੂ ਦੇਖਦੇ ਹਾਂ ਤਾਂ ਸਾਡੀ ਅਕਲ ਦੰਗ ਰਹਿ ਜਾਂਦੀ ਹੈ। ਪਰਮਾਤਮਾ ਦਾ ਸਰੂਪ ਅਤੇ ਪਰਮਾਤਮਾ ਦੀ ਹੋਂਦ ਦੋਵੇਂ ਹੀ ਸਾਡੀ ਅਕਲ ਵਾਸਤੇ ਬੜੇ ਅਚੰਭਾ-ਭਰਪੂਰ ਹਨ, ਇਸ ਲਈ ਸਾਡੇ ਲਈ ਪਰਮਾਤਮਾ ਅਸਚਰਜਤਾ ਦਾ ਕਾਰਨ ਹੈ। ਮਨੁੱਖੀ ਅਕਲ ਵਾਸਤੇ ਪ੍ਰਕਿਰਤੀ ਜਾਂ ਕੁਦਰਤ ਹੀ ਏਨੀ ਵਿਸ਼ਾਲ ਅਤੇ ਅਨੋਖੀ ਹੈ ਕਿ ਬਹੁਤ ਵਾਰ ਮਨੁੱਖ ਵਾਹ-ਵਾਹ ਕਰ ਉੱਠਦਾ ਹੈ। ਅਨਗਿਣਤ ਤਰ੍ਹਾਂ ਦੇ ਜੀਵ, ਅਨਗਿਣਤ ਤਰ੍ਹਾਂ ਦੇ ਪੌਦੇ ਅਤੇ ਅਨਗਿਣਤ ਤਰ੍ਹਾਂ ਦੇ ਕੁਦਰਤੀ ਨਜ਼ਾਰੇ ਮਨੁੱਖ ਦੀ ਸੋਚਣ ਦੀ ਸੀਮਾ ਤੋਂ ਬਹੁਤ ਪਰੇ ਹਨ। ਭਗਤ ਜੈਦੇਵ ਜੀ ਪਰਮਾਤਮਾ ਨੂੰ 'ਪਰਮਦਭੁਤੰ ਪਰਕ੍ਰਿਤਿ ਪਰੰ' ਕਹਿ ਕੇ ਜਿਥੇ ਪਰਮਾਤਮਾ ਦੀ ਅਸਚਰਜਤਾ ਵੱਲ ਇਸ਼ਾਰਾ ਕਰ ਰਹੇ ਹਨ, ਉਥੇ ਇਹ ਵੀ ਦੱਸਦੇ ਹਨ ਕਿ ਪਰਮਾਤਮਾ ਕੇਵਲ ਪ੍ਰਕਿਰਤੀ ਜਾਂ ਕੁਦਰਤ ਤਕ ਹੀ ਸੀਮਤ ਨਹੀਂ ਹੈ। ਉਹ ਪ੍ਰਕਿਰਤੀ ਜਾਂ ਕੁਦਰਤ ਤੋਂ ਪਰੇ ਵੀ ਹੈ। ਐਸੇ ਪਰਮਾਤਮਾ ਦਾ ਧਿਆਨ ਧਰ ਕੇ ਮਨੁੱਖ ਗਤੀ ਪਾ ਸਕਦਾ ਹੈ।

ਭਗਤ ਜੈਦੇਵ ਜੀ ਪਰਮਾਤਮਾ ਦੇ ਦੋ ਗੁਣ ਹੋਰ ਬਿਆਨ ਕਰਦੇ ਹਨ। ਪਰਮਾਤਮਾ 'ਭਵ' (ਵਰਤਮਾਨ), 'ਭੂਤ' (ਭੂਤਕਾਲ) ਅਤੇ 'ਭਾਵ' (ਭਵਿੱਖਤ ਕਾਲ) ਵਿਚ ਲਗਾਤਾਰ ਮੌਜੂਦ ਹੈ, ਮੌਜੂਦ ਸੀ ਅਤੇ ਮੌਜੂਦ ਰਹੇਗਾ। ਮਨੁੱਖੀ ਸੋਚਣੀ ਵਿਚ ਆਉਂਦਾ ਕੋਈ ਵੀ ਸਮਾਂ ਪਰਮਾਤਮਾ ਦੀ ਹਸਤੀ ਤੋਂ ਖ਼ਾਲੀ ਨਹੀਂ ਹੈ। ਪਰਮਾਤਮਾ 'ਸਮਥ੍ਰਿਅੰ' ਹੈ ਭਾਵ ਨਾਸ਼ ਤੋਂ ਰਹਿਤ ਹੈ। ਅਸਲ ਵਿਚ ਉਸ 'ਤੇ ਸਮਾਂ ਜਾਂ ਕਾਲ ਲਾਗੂ ਹੀ ਨਹੀਂ ਹੈ ਅਤੇ ਨਾ ਹੀ ਜਨਮ ਅਤੇ ਮੌਤ ਉਸ 'ਤੇ ਲਾਗੂ ਹੈ। ਪਰਮਾਤਮਾ 'ਪਰਮੰ ਪ੍ਰਸੰਨਮਿਦੰ' ਵੀ ਹੈ। ਪਰਮਾਤਮਾ ਨੂੰ ਸਚਿਦਾਨੰਦ ਭਾਵ ਸਤਿ + ਚਿਤ + ਅਨੰਦ ਦਾ ਰੂਪ ਵੀ ਮੰਨਿਆ ਗਿਆ ਹੈ। ਪਰਮਾਤਮਾ ਪਰਮ-ਆਨੰਦ ਦਾ ਰੂਪ ਹੈ। ਪਰਮ-ਆਨੰਦ ਦਾ ਭਾਵ ਹੈ ਹਰ ਤਰ੍ਹਾਂ ਦੀ ਚਿੰਤਾ, ਡਰ ਅਤੇ ਪਰੇਸ਼ਾਨੀ ਤੋਂ ਮੁਕਤ ਅਵਸਥਾ। ਦੁਨੀਆਂ ਦਾ ਹਰ ਮਨੁੱਖ ਦੁੱਖ, ਚਿੰਤਾ ਅਤੇ ਡਰ ਵਿਚ ਹੈ। ਇਸ ਲਈ ਮਨੁੱਖ ਨੂੰ ਮਨੁੱਖ ਤੋਂ ਆਨੰਦ ਦੀ ਪ੍ਰਾਪਤੀ ਨਹੀਂ ਹੋ ਸਕਦੀ। ਕੇਵਲ ਪਰਮ-ਆਨੰਦ ਦਾ ਰੂਪ ਪਰਮਾਤਮਾ ਹੀ ਉਸ ਨੂੰ ਆਨੰਦ ਬਖ਼ਸ਼ ਸਕਦਾ ਹੈ। ਦੁਖੀ ਬੰਦਾ ਦੁਖੀ ਬੰਦੇ ਨੂੰ ਕੀ ਰਾਹਤ ਦੇ ਸਕਦਾ ਹੈ ? ਚਿੰਤਾ ਵਿਚ ਪਿਆ ਬੰਦਾ ਦੂਜੇ ਬੰਦੇ ਦੀ ਚਿੰਤਾ ਕਿਵੇਂ ਹਟਾ ਸਕਦਾ ਹੈ ?

ਇਸ ਕਰਕੇ ਭਗਤ ਜੈਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਜੇਕਰ ਆਨੰਦ ਦੀ ਪ੍ਰਾਪਤੀ ਕਰਨੀ ਹੈ ਤਾਂ ਪਰਮਾਤਮਾ ਦਾ ਧਿਆਨ ਧਰਨਾ ਚਾਹੀਦਾ ਹੈ। ਆਪ ਜੀ ਪਰਮਾਤਮਾ ਨੂੰ ਹੀ 'ਸਕਲ ਸਿਧਿ ਪਦੰ' ਦਾ ਸਥਾਨ ਦੱਸਦੇ ਹਨ। ਸਾਰੇ ਪਦਾਰਥਾਂ ਨੂੰ ਦੇਣ ਵਾਲਾ ਪਰਮਾਤਮਾ ਹੀ ਹੈ। ਜੇਕਰ ਉਸ ਨੇ ਸਰੀਰ ਅਤੇ ਸਰੀਰ ਨੂੰ ਪਾਲਣ ਲਈ ਆਹਾਰ ਅਤੇ ਹੋਰ ਪਦਾਰਥ ਦਿੱਤੇ ਹਨ ਤਾਂ ਆਤਮਾ ਦੀ ਮੁਕਤੀ ਵੀ ਉਸ ਨੇ ਹੀ ਕਰਨੀ ਹੈ। ਧਰਮ, ਕਾਮ, ਅਰਥ ਅਤੇ ਮੋਖ (ਚਾਰ ਪਦਾਰਥ) ਉਸ ਦੇ ਹੀ ਵੱਸ ਵਿਚ ਹਨ। ਰਿੱਧੀਆਂ-ਸਿੱਧੀਆਂ ਦਾ ਵੀ ਪਰਮਾਤਮਾ ਹੀ ਮਾਲਕ ਹੈ। ਉਸ ਪਰਮਾਤਮਾ

ਤੋਂ ਬਿਨਾਂ ਹੋਰ ਕੋਈ ਸ਼ਕਤੀ ਕੁਝ ਵੀ ਦੇਣ ਦੇ ਸਮਰੱਥ ਨਹੀਂ ਹੈ। ਭਗਤ ਜੈਦੇਵ ਜੀ ਆਪਣਾ ਅਨੁਭਵ ਸਾਡੇ ਨਾਲ ਸਾਂਝਾ ਕਰਦੇ ਹੋਏ ਦੱਸਦੇ ਹਨ ਕਿ ਉਹ ਉਸ ਪ੍ਰਗਟ ਅਤੇ ਪ੍ਰਤੱਖ ਪਰਮਾਤਮਾ ਦੀ ਸ਼ਰਣ ਵਿਚ ਆ ਗਏ ਹਨ ਜਿਹੜਾ ਹੁਣ ਵੀ ਮੁਕਤੀ ਦੇਣ ਵਾਲਾ ਹੈ ਅਤੇ ਬੀਤੇ ਸਮੇਂ ਵਿਚ ਵੀ ਮੁਕਤੀ ਦੇਣ ਵਾਲਾ ਸੀ। 'ਸਰਬ ਗਤੰ' ਪਰਮਾਤਮਾ ਹਰ ਇਕ ਵਿਚ ਅਤੇ ਹਰ ਇਕ ਥਾਂ 'ਤੇ ਵਿਆਪਕ ਹੈ। ਪਰਮਾਤਮਾ ਦਾ ਨਾਮ ਹੀ ਮਨ ਨੂੰ ਮੋਹਣ ਵਾਲਾ ਹੈ। ਉਸ ਦੇ ਨਾਮ ਦਾ ਉਚਾਰਣ ਕਰਕੇ ਤੱਤ-ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਇਸ ਨਾਮ-ਸਿਮਰਨ ਨਾਲ ਕੀ ਹੁੰਦਾ ਹੈ? ਇਸ ਬਾਰੇ ਭਗਤ ਜੈਦੇਵ ਜੀ ਸਾਨੂੰ ਦੱਸਦੇ ਹਨ:

**ਨ ਦਨੋਤਿ ਜਸਮਰਣੇਨ ਜਨਮ ਜਰਾਧਿ ਮਰਣ ਭਇਅੰ ॥**

*(ਗੂਜਰੀ ਜੈਦੇਵ ਜੀ, ਪੰਨਾ 526)*

ਭਗਤ ਜੈਦੇਵ ਜੀ ਸਾਨੂੰ ਯਕੀਨ ਦਿਵਾਉਂਦੇ ਹਨ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਨਾਲ ਅਤੇ ਉਸ ਦਾ ਨਾਮ ਜਪਣ ਨਾਲ ਜਨਮ, ਜਰਾਧਿ (ਬੁਢਾਪਾ) ਅਤੇ ਮਰਣ (ਮੌਤ) ਦੇ ਡਰ ਖ਼ਤਮ ਹੋ ਜਾਂਦੇ ਹਨ। ਅੱਗੇ ਜਾ ਕੇ ਭਗਤ ਜੈਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਜੇਕਰ ਅਸੀਂ ਚਾਹੁੰਦੇ ਹਾਂ ਕਿ ਸਾਨੂੰ ਜਮਾਂ ਦਾ ਡਰ ਨਾ ਸਤਾਵੇ ਤਾਂ ਸਾਨੂੰ ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰਨਾ ਚਾਹੀਦਾ ਹੈ ਅਤੇ ਉਸ ਦੇ ਗੁਣਾਂ ਨੂੰ ਮੰਨਦੇ ਹੋਏ ਸੁਕ੍ਰਿਤ ਭਾਵ ਚੰਗੇ ਕੰਮਾਂ ਦਾ ਰਾਹ ਅਪਨਾਉਣਾ ਚਾਹੀਦਾ ਹੈ। ਇਥੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਕੀਤੀ ਗਈ ਸ੍ਰੇਸ਼ਟ ਧਰਮ ਦੀ ਪਰਿਭਾਸ਼ਾ ਦਾ ਜ਼ਿਕਰ ਅਢੁੱਕਵਾਂ ਨਹੀਂ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥**

*(ਗਉੜੀ ਸੁਖਮਨੀ ਮ: ੫, ਪੰਨਾ 266)*

ਜਦੋਂ ਭਗਤ ਜੈਦੇਵ ਜੀ ਆਪਣੇ ਪਵਿੱਤਰ ਫ਼ੁਰਮਾਨ ਵਿਚ 'ਜਸੁ ਸੁਸਤਿ ਸੁਕ੍ਰਿਤ ਕ੍ਰਿਤੰ' ਦਾ ਮਾਰਗ ਦੱਸਦੇ ਹਨ ਤਾਂ ਆਪ ਜੀ ਵੀ ਹਰੀ-ਜਸ ਦੇ ਨਾਲ-ਨਾਲ 'ਸੁਕ੍ਰਿਤ ਕ੍ਰਿਤੰ' ਭਾਵ ਨਿਰਮਲ ਕਰਮ ਕਰਨ ਦਾ ਵੀ ਉਪਦੇਸ਼ ਦਿੰਦੇ ਹਨ। ਇਉਂ ਆਪ ਜੀ ਨੇ ਧਰਮ ਦੇ ਮਹੱਤਵਪੂਰਨ ਅੰਗ ਸਦਾਚਾਰ ਅਰਥਾਤ ਨੈਤਿਕਤਾ ਨੂੰ ਨਾਲੋ-ਨਾਲ ਅਪਨਾਉਣ ਦੀ ਸਿੱਖਿਆ ਸਾਨੂੰ ਦਿੱਤੀ ਹੈ ਕਿਉਂਕਿ ਇਸ ਮਹੱਤਵਪੂਰਨ ਅੰਗ ਸਦਾਚਾਰ ਨੂੰ ਅਪਨਾਏ ਬਿਨਾਂ ਧਰਮ ਦੀ ਮੁਕੰਮਲ ਪਾਲਨਾ ਨਹੀਂ ਹੋ ਸਕਦੀ।

ਜਿਥੇ ਨੈਤਿਕਤਾ ਲਈ ਭਗਤ ਜੈਦੇਵ ਜੀ ਨੇ ਸੁਕ੍ਰਿਤ ਭਾਵ ਚੰਗੀ ਕਿਰਤ ਅਪਨਾਉਣ ਲਈ ਸਾਨੂੰ ਸਿੱਖਿਆ ਦਿੱਤੀ ਹੈ, ਉਥੇ 'ਦੁਹਕ੍ਰਿਤ' ਤੋਂ ਦੂਰ ਰਹਿਣ ਲਈ ਵੀ ਪ੍ਰੇਰਿਆ ਹੈ। 'ਦੁਰਮਤੀ' ਤੋਂ ਵੀ ਬਚਣ ਦੀ ਸਿੱਖਿਆ ਦਿੱਤੀ ਗਈ ਹੈ। ਮਾੜੇ ਕੰਮਾਂ (ਦੁਹਕ੍ਰਿਤ) ਅਤੇ ਮਾੜੀ ਮਤਿ (ਦੁਰਮਤੀ) ਦੋਹਾਂ ਤੋਂ ਬਚਣਾ ਚਾਹੀਦਾ ਹੈ। ਦੁਹਕ੍ਰਿਤ ਅਤੇ ਦੁਰਮਤੀ ਸ਼ਬਦਾਂ ਨੂੰ ਇਕੱਠੇ ਤੌਰ 'ਤੇ ਵਿਚਾਰਨ ਲੱਗਿਆਂ ਸਾਨੂੰ ਭਗਤ ਜੈਦੇਵ ਜੀ ਦੀਆਂ ਪਵਿੱਤਰ ਪੰਕਤੀਆਂ ਨੂੰ ਇਕੱਠੇ ਤੌਰ 'ਤੇ ਵਿਚਾਰਨ ਦੀ ਲੋੜ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

ਲੋਭਾਦਿ ਦ੍ਰਿਸਟਿ ਪਰ ਗ੍ਰਿਹੰ ਜਦਿਬਿਧਿ ਆਚਰਣੰ ॥
ਤਜਿ ਸਕਲ ਦੁਹਕ੍ਰਿਤ ਦੁਰਮਤੀ ਭਜੁ ਚਕ੍ਰਧਰ ਸਰਣੰ ॥੩॥
ਹਰਿ ਭਗਤ ਨਿਜ ਨਿਹਕੇਵਲਾ ਰਿਦ ਕਰਮਣਾ ਬਚਸਾ ॥
ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ ॥੪॥

*(ਗੂਜਰੀ ਜੈਦੇਵ ਜੀ, ਪੰਨਾ 526)*

ਭਗਤ ਜੈਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਜੇਕਰ ਅਸੀਂ ਚੰਗੇ ਚਾਲ-ਚਲਣ ਦੇ ਤਰੀਕੇ ਨੂੰ ਅਪਨਾਉਣਾ ਚਾਹੁੰਦੇ ਹਾਂ ਤਾਂ ਇਸ ਦਾ ਢੰਗ ਇਹ ਹੈ ਕਿ ਅਸੀਂ ਲੋਭ ਆਦਿਕ ਔਗੁਣਾਂ ਨੂੰ ਛੱਡੀਏ ਅਤੇ ਪਰ-ਗ੍ਰਿਹ ਭਾਵ ਪਰ-ਇਸਤਰੀ ਅਤੇ ਪਰ-ਮਰਦ ਵੱਲ ਤੱਕਣਾ ਛੱਡੀਏ ਅਤੇ ਪਰਾਏ ਧਨ ਦੀ ਇੱਛਾ ਵੀ ਨਾ ਕਰੀਏ। ਸਾਰੇ ਤਰ੍ਹਾਂ ਦੇ ਭੈੜੇ ਕੰਮਾਂ ਨੂੰ ਅਤੇ ਸਾਰੀ ਤਰ੍ਹਾਂ ਦੀ ਭੈੜੀ ਮੱਤ ਨੂੰ ਤਿਆਗ ਕੇ ਪਰਮਾਤਮਾ ਦਾ ਨਾਮ ਜਪੀਏ ਅਤੇ ਉਸ ਦੀ ਸ਼ਰਣ ਵਿਚ ਰਹੀਏ। ਪਰਮਾਤਮਾ ਦੀ ਭਗਤੀ ਦਾ ਅਸਲ ਢੰਗ ਦੱਸਦੇ ਹੋਏ ਭਗਤ ਜੈਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਅਸੀਂ ਰਿਦ (ਭਾਵ ਮਨ), ਕਰਮਣਾ (ਭਾਵ ਕਰਮ) ਅਤੇ ਬਚਸਾ (ਭਾਵ ਬਚਨ) ਤਿੰਨਾਂ ਪੱਖਾਂ ਤੋਂ ਪਰਮਾਤਮਾ ਦੀ ਭਗਤੀ ਕਰੀਏ। ਸਾਡੇ ਵਿਚਾਰਾਂ ਵਿਚ ਪਰਮਾਤਮਾ ਦਾ ਨਾਮ ਅਤੇ ਨੇਕ ਵਿਚਾਰ ਹੋਣ, ਸਾਡੇ ਕੰਮਾਂ ਵਿਚ ਵੀ ਪਰਮਾਤਮਾ ਦੇ ਗੁਣਾਂ ਅਤੇ ਨੇਕ ਕਿਰਤ ਦਾ ਸੁਮੇਲ ਹੋਵੇ ਅਤੇ ਸਾਡੇ ਬੋਲਾਂ ਵਿਚ ਵੀ ਹਰੀ ਦਾ ਜੱਸ ਅਤੇ ਖ਼ਲਕਤ ਪ੍ਰਤੀ ਮਿੱਠਾ ਅਤੇ ਨਿਮਰਤਾ ਵਾਲਾ ਵਿਹਾਰ ਹੋਵੇ। ਮਨ-ਬਚਨ-ਕਰਮ ਦੀ ਇਕਸਾਰਤਾ ਅਤੇ ਇਕਸੁਰਤਾ ਹੀ ਮਨੁੱਖ ਦੇ ਧਾਰਮਿਕ ਹੋਣ ਦੀ ਕਸਵੱਟੀ ਹੈ। ਜੇਕਰ ਅਸੀਂ ਸੋਚਦੇ ਕੁਝ ਹੋਰ ਹਾਂ, ਬੋਲਦੇ ਕੁਝ ਹੋਰ ਹਾਂ ਅਤੇ ਕਰਦੇ ਕੁਝ ਹੋਰ ਹਾਂ ਤਾਂ ਸਿਵਾਇ ਫ਼ਰੇਬ ਦੇ ਹੋਰ ਕੁਝ ਵੀ ਸਾਡੇ ਪੱਲੇ ਨਹੀਂ ਹੈ। ਫ਼ਰੇਬ, ਵਿਖਾਵਾ ਅਤੇ ਪਾਖੰਡ ਧਰਮ ਦੇ ਖੇਤਰ ਵਿਚ ਬਿਲਕੁਲ ਹੀ ਪ੍ਰਵਾਨ ਨਹੀਂ ਹਨ।

ਜੇਕਰ ਅਸੀਂ ਕੇਵਲ 'ਰਾਮ ਨਾਮ ਮਨੋਰਮੰ' ਦੇ ਉਪਦੇਸ਼ ਦੇ ਧਾਰਨੀ ਨਹੀਂ ਹੋਏ, ਜੇਕਰ ਅਸੀਂ ਪਰਮਾਤਮਾ ਦੇ ਅੰਮ੍ਰਿਤ-ਤੱਤ ਵੱਲ ਧਿਆਨ ਨਹੀਂ ਧਰਿਆ ਅਤੇ ਜੇਕਰ ਅਸੀਂ ਮਨ-ਬਚ-ਕਰਮ ਤਿੰਨਾਂ ਪੱਖਾਂ ਤੋਂ ਪਰਮਾਤਮਾ ਦੇ ਰੰਗ ਵਿਚ ਨਹੀਂ ਰੰਗੇ ਗਏ ਤਾਂ ਭਗਤ ਜੈਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਭਾਵੇਂ ਅਸੀਂ ਯੋਗ ਕਰੀਏ, ਯੱਗ ਕਰੀਏ, ਦਾਨ ਕਰੀਏ ਅਤੇ ਤਪੱਸਿਆ ਕਰੀਏ, ਸਾਨੂੰ ਇਹ ਸਾਰਾ ਕੁਝ ਕਰਨ ਦਾ ਕੋਈ ਲਾਭ ਨਹੀਂ ਹੋਵੇਗਾ। ਯੋਗ, ਯੱਗ, ਦਾਨ ਅਤੇ ਤਪ ਇਹ ਸਾਡੇ ਕਰਮ-ਕਾਂਡ ਦਾ ਹਿੱਸਾ ਹਨ। ਭਗਤ ਜੈਦੇਵ ਜੀ ਸਾਨੂੰ ਪ੍ਰਸ਼ਨ-ਰੂਪ ਵਿਚ ਪੁੱਛਦੇ ਹਨ ਕਿ ਭਾਈ ਜੇਕਰ ਮਨ-ਬਚ-ਕਰਮ ਤੋਂ ਪਰਮਾਤਮਾ ਦੀ ਭਗਤੀ ਨਹੀਂ ਕੀਤੀ ਤਾਂ ਫਿਰ ਯੋਗ, ਯੱਗ ਦਾਨ ਅਤੇ ਤਪ ਕਰਨ ਦਾ ਕੀ ਲਾਭ ?

ਭਗਤ ਜੈਦੇਵ ਜੀ ਰਾਗ ਮਾਰੂ ਵਾਲੇ ਆਪਣੇ ਸ਼ਬਦ ਵਿਚ ਯੋਗ ਰਾਹੀਂ ਪ੍ਰਾਣਾਯਾਮ ਦੇ ਅਭਿਆਸ ਦਾ ਜ਼ਿਕਰ ਕਰਦੇ ਹੋਏ ਸਿੱਟਾ ਕੱਢਦੇ ਹਨ ਕਿ ਯੋਗ ਰਾਹੀਂ ਜਿਸ ਆਨੰਦ ਦੀ ਪ੍ਰਾਪਤੀ ਲਈ ਯੋਗੀ ਯਤਨ ਕਰਦੇ ਹਨ, ਉਸ ਆਨੰਦ ਦੀ ਪ੍ਰਾਪਤੀ ਪਰਮਾਤਮਾ ਦੇ ਗੁਣਾਂ ਦੀ ਸਿਫ਼ਤਿ-ਸਾਲਾਹ ਕਰਨ ਨਾਲ ਹੋ ਜਾਂਦੀ ਹੈ ਅਤੇ ਦੁਬਿਧਾ

ਵਾਲੀ ਦ੍ਰਿਸ਼ਟੀ ਖ਼ਤਮ ਹੋ ਜਾਂਦੀ ਹੈ। ਰਾਗ ਮਾਰੂ ਵਿਚ ਦਰਜ ਆਪਣੇ ਇਸ ਸ਼ਬਦ ਦੀਆਂ ਰਹਾਉ ਦੀਆਂ ਤੁਕਾਂ ਵਿਚ ਭਗਤ ਜੈਦੇਵ ਜੀ ਫ਼ੁਰਮਾਉਂਦੇ ਹਨ ਕਿ ਆਦਿ-ਜੁਗਾਦਿ ਤੋਂ ਵਿਆਪਕ ਪਰਮਾਤਮਾ ਦੇ ਗੁਣਾਂ ਦਾ ਵਖਿਆਣ ਮਨ ਨੇ ਕੀਤਾ ਤਾਂ ਦੁਬਿਧਾ ਵਾਲੀ ਦ੍ਰਿਸ਼ਟੀ ਮੁੱਕ ਗਈ। ਪ੍ਰਕਿਰਤੀ ਹੋਰ ਹੈ ਅਤੇ ਪੁਰਸ਼ (ਪੁਰਖ) ਹੋਰ ਹੈ, ਇਸ ਦੁਬਿਧਾ ਦਾ ਖ਼ਾਤਮਾ ਹੋ ਗਿਆ।

**ਮਨ ਆਦਿ ਗੁਣ ਆਦਿ ਵਖਾਣਿਆ ॥**
**ਤੇਰੀ ਦੁਬਿਧਾ ਦ੍ਰਿਸਟਿ ਸੰਮਾਨਿਆ ॥੧॥ਰਹਾਉ॥**

*(ਮਾਰੂ ਜੈਦੇਉ ਜੀ, ਪੰਨਾ 1106)*

ਯੋਗ-ਮਤ ਵਿਚ ਯੋਗ-ਸਾਧਨਾ ਰਾਹੀਂ ਮਨ ਦੀ ਇਕਾਗਰਤਾ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ। ਇਸ ਯੋਗ-ਸਾਧਨਾ ਦਾ ਵਰਣਨ ਭਗਤ ਜੈਦੇਵ ਜੀ ਨੇ ਆਪਣੇ ਇਸ ਸ਼ਬਦ ਵਿਚ ਬਾਖ਼ੂਬੀ ਬਿਆਨ ਕੀਤਾ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਚੰਦ ਸਤ ਭੇਦਿਆ ਨਾਦ ਸਤ ਪੂਰਿਆ ਸੂਰ ਸਤ ਖੋੜਸਾ ਦਤੁ ਕੀਆ ॥**
**ਅਬਲ ਬਲੁ ਤੋੜਿਆ ਅਚਲ ਚਲੁ ਥਪਿਆ ਅਘੜੁ ਘੜਿਆ ਤਹਾ ਅਪਿਉ ਪੀਆ ॥**

*(ਮਾਰੂ ਜੈਦੇਉ ਜੀ, ਪੰਨਾ 1106)*

ਇਥੇ ਇੜਾ, ਸੁਖਮਨਾ ਅਤੇ ਪਿੰਗਲਾ ਤਿੰਨ ਨਾੜੀਆਂ ਦਾ ਜ਼ਿਕਰ ਹੈ। ਇੜਾ ਚੰਦਰਮਾ ਦੀ ਨਾੜੀ ਹੈ ਜਿਸ ਨੂੰ 'ਚੰਦ ਸਤ' ਆਖਿਆ ਹੈ। ਇਸ ਨਾੜੀ ਰਾਹੀਂ ਸੁਆਸ ਅੰਦਰ ਲਿਜਾਏ ਗਏ। ਸੁਖਮਨਾ ਵਿਚ ਇਨ੍ਹਾਂ ਸੁਆਸਾਂ ਨੂੰ ਰੋਕਿਆ ਗਿਆ ਅਤੇ ਪਿੰਗਲਾ ਨਾੜੀ (ਸੂਰਜ ਦੀ ਨਾੜੀ) ਰਾਹੀਂ ਸੋਲਾਂ ਵਾਰੀ ਓਮ ਜਪ ਕੇ ਸੁਆਸਾਂ ਨੂੰ ਬਾਹਰ ਕੱਢਿਆ ਗਿਆ। ਇਸ ਤਰੀਕੇ ਨਾਲ ਮਨ ਦੇ ਔਗੁਣਾਂ ਦੀ ਤਾਕਤ ਖ਼ਤਮ ਹੋ ਗਈ ਅਤੇ ਮਨ ਅਬਲ ਭਾਵ ਔਗੁਣਾਂ ਦੀ ਤਾਕਤ ਤੋਂ ਰਹਿਤ ਹੋ ਗਿਆ। ਮਨ ਜਿਹੜਾ ਇਕ ਥਾਂ ਰੁਕਦਾ ਹੀ ਨਹੀਂ ਸੀ ਅਤੇ ਭਟਕਣਾ ਅਤੇ ਚੰਚਲਤਾ ਵਿਚ ਸੀ, ਟਿਕ ਗਿਆ ਭਾਵ ਚੱਲ ਤੋਂ ਅਚੱਲ ਹੋ ਗਿਆ। ਮਨ ਜਿਹੜਾ ਕਿ ਘੜਿਆ ਨਹੀਂ ਗਿਆ ਸੀ, ਉਹ ਇਸ ਅਭਿਆਸ ਰਾਹੀਂ ਘੜਿਆ ਗਿਆ ਅਤੇ ਉਸ ਦਾ ਅਸਲ ਸਰੂਪ ਸਾਹਮਣੇ ਆ ਗਿਆ। ਜਿਹੜਾ ਨਾਮ-ਅੰਮ੍ਰਿਤ ਪੀਤਾ ਨਹੀਂ ਜਾ ਰਿਹਾ ਸੀ ਭਾਵ ਅਪਿਓ ਸੀ, ਉਹ ਇਸ ਤਰੀਕੇ ਨਾਲ ਪੀਤਾ ਗਿਆ। ਭਾਵੇਂ ਭਗਤ ਜੈਦੇਉ ਜੀ ਯੋਗ-ਮਤ ਦੀ ਸ਼ਬਦਾਵਲੀ ਵਿਚ ਯੋਗ-ਮਤ ਦੇ ਅਭਿਆਸ ਰਾਹੀਂ ਮਨ ਨੂੰ ਟਿਕਾਉਣ ਦੇ ਢੰਗ ਦਾ ਵਰਣਨ ਕਰ ਰਹੇ ਹਨ ਪਰ ਰਹਾਉ ਦੀਆਂ ਤੁਕਾਂ ਵਿਚ ਆਪ ਜੀ ਨੇ ਪਰਮਾਤਮਾ ਦੀ ਸਿਫ਼ਤਿ-ਸਾਲਾਹ ਰਾਹੀਂ ਮਨ ਨੂੰ ਟਿਕਾਉਣ ਦਾ ਅਸਲ ਢੰਗ ਪ੍ਰਵਾਨਿਆ ਹੈ। ਇਸ ਹਰੀ-ਜਸ ਦੇ ਢੰਗ ਦਾ ਵਰਣਨ ਭਗਤ ਜੈਦੇਵ ਜੀ ਆਪਣੇ ਇਸ ਸ਼ਬਦ ਦੀਆਂ ਅੰਤਿਮ ਤੁਕਾਂ ਵਿਚ ਵੀ ਮੁੜ ਦੁਹਰਾਉਂਦੇ ਹਨ। ਇਸ ਲਈ ਇਸ ਸ਼ਬਦ ਦਾ ਅੰਤ੍ਰੀਵੀ ਭਾਵ ਇਹ ਹੈ ਕਿ ਮਨ ਦੀ ਜਿਸ ਇਕਾਗਰਤਾ ਲਈ ਯੋਗੀ ਅਭਿਆਸ ਭਾਵ ਪ੍ਰਾਣਾਯਾਮ ਦੇ ਢੰਗ ਦੀ ਵਰਤੋਂ ਕਰਦੇ ਹਨ, ਉਸ ਇਕਾਗਰਤਾ

ਦੀ ਪ੍ਰਾਪਤੀ ਪਰਮਾਤਮਾ ਦੇ ਗੁਣ-ਗਾਇਨ ਕਰਨ, ਉਸ ਦੀ ਆਰਾਧਨਾ ਕਰਨ ਅਤੇ ਉਸ ਪ੍ਰਤੀ ਮਨ ਵਿਚ ਸ਼ਰਧਾ ਰੱਖਣ ਨਾਲ ਹੋ ਸਕਦੀ ਹੈ। ਕੇਵਲ ਇਸੇ ਢੰਗ ਨਾਲ ਹੀ 'ਬ੍ਰਹਮ ਨਿਰਬਾਣੁ' ਦੀ ਪ੍ਰਾਪਤੀ ਕਰਕੇ ਉਸ ਵਿਚ 'ਲਿਵਲੀਣੁ' ਹੋਇਆ ਜਾ ਸਕਦਾ ਹੈ। ਆਪਣੇ ਗੂਜਰੀ ਰਾਗ ਵਾਲੇ ਸ਼ਬਦ ਵਿਚ ਵੀ 'ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ' ਦਾ ਪ੍ਰਸ਼ਨ ਉਠਾ ਕੇ ਆਪ ਜੀ ਨੇ ਸਪੱਸ਼ਟ ਸ਼ਬਦਾਂ ਵਿਚ ਸਮਝਾਇਆ ਹੈ ਕਿ ਜੇਕਰ ਮਨੁੱਖ ਮਨ, ਬਚਨ, ਕਰਮ, ਰਾਹੀਂ ਹਰੀ ਦੀ ਭਗਤੀ ਨਹੀਂ ਕਰਦਾ ਤਾਂ ਉਸ ਵੱਲੋਂ ਕੀਤੇ ਯੱਗ, ਯੋਗ, ਦਾਨ ਅਤੇ ਤਪ ਦਾ ਕੋਈ ਲਾਭ ਨਹੀਂ ਹੈ। ਭਗਤ ਜੈਦੇਵ ਜੀ ਦਾ ਪਵਿੱਤਰ ਫ਼ੁਰਮਾਨ ਹੈ:

***ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ,***
***ਸਲਲ ਕਉ ਸਲਲਿ ਸੰਮਾਨਿ ਆਇਆ॥***
***ਬਦਤਿ ਜੈਦੇਉ ਜੈਦੇਵ ਕਉ ਰੰਮਿਆ,***
***ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ॥*** *(ਮਾਰੂ ਜੈਦੇਉ ਜੀ, ਪੰਨਾ 1106)*

ਭਾਵ ਆਰਾਧਣ-ਯੋਗ ਪਰਮਾਤਮਾ ਦੀ ਭਗਤੀ ਕੀਤੀ ਅਤੇ ਸ਼ਰਧਾ ਦੇ ਯੋਗ ਪਰਮਾਤਮਾ ਵਿਚ ਸ਼ਰਧਾ ਰੱਖੀ ਤਾਂ ਭਗਤ ਜੈਦੇਵ ਜੀ ਕਹਿੰਦੇ ਹਨ ਕਿ ਉਹ ਪਾਣੀ ਵਿਚ ਪਾਣੀ ਦੇ ਰਲਣ ਵਾਂਗ ਪਰਮਾਤਮਾ ਨਾਲ ਇਕ ਰੂਪ ਹੋ ਗਏ। ਇਸ ਤਰੀਕੇ ਨਾਲ ਜੈਦੇਵ ਜੀ ਕਹਿੰਦੇ ਹਨ ਕਿ ਉਨ੍ਹਾਂ ਨੂੰ ਮੁਕਤੀ ਦੇ ਰੂਪ ਬ੍ਰਹਮ ਦੀ ਪ੍ਰਾਪਤੀ ਹੋ ਗਈ ਅਤੇ ਲਿਵਲੀਣੁ ਸਰਬ-ਵਿਆਪਕ ਪਰਮਾਤਮਾ ਨਾਲ ਉਨ੍ਹਾਂ ਦਾ ਮਿਲਾਪ ਹੋ ਗਿਆ। ਭਗਤ ਜੈਦੇਵ ਜੀ ਦੇ ਦੋਹਾਂ ਸ਼ਬਦਾਂ ਦਾ ਤੱਤ-ਸਾਰ ਇਹ ਹੈ ਕਿ ਯੋਗ-ਅਭਿਆਸ ਅਤੇ ਹੋਰ ਕਰਮ-ਕਾਂਡ ਕਰਕੇ ਹਰੀ ਦੀ ਪ੍ਰਾਪਤੀ ਨਹੀਂ ਹੁੰਦੀ। ਹਰੀ ਦੀ ਪ੍ਰਾਪਤੀ ਲਈ ਉਸ ਵਿਚ ਅਟੱਲ ਸ਼ਰਧਾ, ਉਸ ਦਾ ਨਾਮ-ਸਿਮਰਨ ਅਤੇ ਸੱਚੀ-ਸੁੱਚੀ ਕਿਰਤ ਕਰਨ ਦੀ ਜ਼ਰੂਰਤ ਹੈ। ਪਰਮਾਤਮਾ ਵਿਚ ਵਿਸ਼ਵਾਸ (Creed) ਪਰਮਾਤਮਾ ਦੀ ਸਿਫ਼ਤਿ-ਸਾਲਾਹ ਅਤੇ ਉਸ ਦਾ ਸਿਮਰਨ (Code) ਅਤੇ ਸ਼ੁਭ ਕਰਮ ਭਾਵ ਨੈਤਿਕਤਾ (Conduct) ਨੂੰ ਅਮਲੀ ਰੂਪ ਵਿਚ ਅਪਨਾਉਣ ਨਾਲ ਹੀ ਪਰਮਾਤਮਾ ਨਾਲ ਇਕਮਿਕਤਾ ਦੀ ਪ੍ਰਾਪਤੀ ਸੰਭਵ ਹੈ। ਭਗਤ ਜੈਦੇਵ ਜੀ ਨੇ ਬਾਕਮਾਲ ਢੰਗ ਨਾਲ ਧਰਮ ਦੇ ਇਨ੍ਹਾਂ ਤਿੰਨਾਂ ਅੰਗਾਂ ਦਾ ਸੰਕੇਤਕ ਵਰਣਨ ਇਨ੍ਹਾਂ ਦੋਹਾਂ ਸ਼ਬਦਾਂ ਵਿਚ ਕੀਤਾ ਹੈ ਅਤੇ ਸਾਨੂੰ ਪਰਮਾਤਮਾ ਪ੍ਰਤੀ ਸੱਚੀ-ਸੁੱਚੀ ਪ੍ਰੇਮਾ-ਭਗਤੀ ਕਰਨ ਵੱਲ ਪ੍ਰੇਰਿਆ ਹੈ।

## ਭਗਤ ਜੈਦੇਵ ਜੀ ਦੀ ਕਾਵਿ-ਸ਼ੈਲੀ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਭਗਤ ਜੈਦੇਵ ਜੀ ਦੇ ਦੋ ਸ਼ਬਦ ਪਦਿਆਂ ਦੇ ਰੂਪ ਵਿਚ ਹਨ। ਗੂਜਰੀ ਰਾਗ ਵਾਲੇ ਸ਼ਬਦ ਦੇ ਆਰੰਭ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਸ਼ਬਦ ਬਾਰੇ ਸਿਰਲੇਖ ਦਿੱਤਾ ਹੈ 'ਗੂਜਰੀ ਸ੍ਰੀ ਜੈਦੇਉ ਜੀਉ ਕਾ ਪਦਾ ਘਰੁ ੪'। ਇਸ ਸਿਰਲੇਖ ਤੋਂ ਸਪੱਸ਼ਟ ਹੈ ਕਿ ਗੁਰੂ ਅਰਜਨ ਦੇਵ ਜੀ ਇਸ

ਸ਼ਬਦ ਨੂੰ 'ਪਦਾ' ਕਹਿ ਰਹੇ ਹਨ। ਦੋਹਾਂ ਸ਼ਬਦਾਂ ਦੀ ਸ਼ਬਦਾਵਲੀ ਸੰਸਕ੍ਰਿਤ-ਮੂਲਕ ਹੈ। 'ਸਤਿ ਆਦਿ', 'ਜਮਾਦਿ' ਅਤੇ 'ਲੋਭਾਦਿ' ਸ਼ਬਦ ਆਪਣੇ-ਆਪ ਵਿਚ ਇਕ ਤੋਂ ਵੱਧ ਭਾਵ ਛੁਪਾਈ ਬੈਠੇ ਹਨ, ਇਸ ਲਈ ਇਹ ਬਹੁ-ਵਚਨੀ ਸ਼ਬਦ ਹਨ। ਸਤਿ ਆਦਿ ਤੋਂ ਭਾਵ ਹੈ—ਸੱਚ ਅਤੇ ਸੱਚ ਵਰਗੇ ਗੁਣ। ਜਮਾਦਿ ਤੋਂ ਭਾਵ ਹੈ ਜਮ ਅਤੇ ਜਮਾਂ ਵਰਗੇ ਹੋਰ ਡਰਾਵਣੇ ਪ੍ਰਭਾਵ। ਲੋਭਾਦਿ ਤੋਂ ਭਾਵ ਹੈ ਲੋਭ ਅਤੇ ਲੋਭ ਵਰਗੇ ਹੋਰ ਔਗੁਣ। ਭਗਤ ਜੈਦੇਵ ਜੀ ਨੇ ਕਈ ਸੰਧੀ-ਵਾਚਕ ਸ਼ਬਦ ਵਰਤੇ ਹਨ ਜਿਨ੍ਹਾਂ ਦੇ ਅਰਥ ਸੰਧੀ-ਛੇਦ ਕਰਕੇ ਹੀ ਸਮਝੇ ਜਾ ਸਕਦੇ ਹਨ। ਜਿਵੇਂ ਪਰਮਾਦਿ (ਪਰਮ + ਅਦਿਭੁਤੰ), ਜਰਾਧਿ (ਜਰਾ + ਆਧਿ), ਸਮਬਿਅੰ (ਸੰ + ਅਬਿਅੰ), ਪ੍ਰਸੰਨ ਮਿਦੰ (ਪ੍ਰਸੰਨੰ + ਇੰਦ) ਅਤੇ ਗੋਬਿੰਦੇਤਿ (ਗੋਬਿੰਦ + ਇਤਿ)।

ਭਗਤ ਜੈਦੇਵ ਜੀ ਦੀ ਸ਼ਬਦਾਵਲੀ ਬੜੀ ਸੰਕੇਤਕ ਅਤੇ ਡੂੰਘਾਈ ਭਰਪੂਰ ਹੈ। 'ਸੁਕ੍ਰਿਤ' ਅਤੇ 'ਦੁਹਕ੍ਰਿਤ' ਵਿਰੋਧੀ ਸ਼ਬਦ ਹਨ। ਇਕ ਨੂੰ ਜ਼ਿੰਦਗੀ ਵਿਚ ਅਪਨਾਉਣਾ ਹੈ ਅਤੇ ਦੂਜੇ ਨੂੰ ਛੱਡਣਾ ਹੈ। ਪਰਮਾਤਮਾ ਦੀ ਭਗਤੀ ਨੂੰ 'ਰਿਦ ਕਰਮਣਾ ਬਚਸਾ' ਤਿੰਨਾਂ ਪੱਖਾਂ ਤੋਂ ਅਮਲ ਵਿਚ ਲਿਆਉਣਾ ਹੈ। ਇਸੇ ਤਰ੍ਹਾਂ 'ਭਵ ਭੂਤ ਭਾਵ' ਤਿੰਨ ਸ਼ਬਦ ਪਰਮਾਤਮਾ ਦੀ ਸਦੀਵਤਾ ਨੂੰ ਪ੍ਰਗਟਾਉਂਦੇ ਹਨ। ਤਿੰਨ ਸ਼ਬਦ 'ਜਨਮ ਜਰਾਧਿ ਮਰਣ' ਮਨੁੱਖ ਦੇ ਦੁੱਖਾਂ ਦਾ ਵਰਣਨ  ਹਨ। ਤਿੰਨ-ਤਿੰਨ ਸ਼ਬਦਾਂ ਦਾ ਸਮੂਹ ਬਣਾ ਕੇ ਭਗਤ ਜੈਦੇਵ ਜੀ ਨੇ ਆਪਣੀ ਗੱਲ ਨੂੰ 'ਗਾਗਰ ਵਿਚ ਸਾਗਰ' ਵਾਂਗ ਬੰਦ ਕੀਤਾ ਹੈ। 'ਜੋਗੇਨ ਕਿੰ ਜਗੇਨ ਕਿੰ ਦਾਨੇਨ ਕਿੰ ਤਪਸਾ' ਦੇ ਪਵਿੱਤਰ ਕਥਨ ਵਿਚ ਭਾਵ-ਪੂਰਤ ਪ੍ਰਸ਼ਨ ਹੈ ਕਿ ਯੋਗ, ਯੱਗ, ਦਾਨ ਅਤੇ ਤਪ ਦਾ ਕੀ ਲਾਭ ? ਭਾਵ ਲਾਭ ਹੈ ਤਾਂ ਪਰਮਾਤਮਾ ਦੀ ਭਗਤੀ ਦਾ।

ਰਾਗ ਮਾਰੂ ਵਿਚ ਦਰਜ ਸ਼ਬਦ ਦੀ ਰਚਨਾ ਸਮੇਂ ਭਗਤ ਜੈਦੇਵ ਜੀ ਨੇ ਝੂਲਣਾ ਛੰਦ ਦੀ ਵਰਤੋਂ ਕੀਤੀ ਹੈ। ਰਹਾਉ ਦੀਆਂ ਪੰਕਤੀਆਂ ਛੱਡ ਕੇ ਬਾਕੀ ਚਾਰਾਂ ਪੰਕਤੀਆਂ ਵਿਚ ਹਰੇਕ ਪੰਕਤੀ ਦੇ ਤਿੰਨ-ਤਿੰਨ ਹਿੱਸੇ ਹਨ। ਸ਼ਬਦ ਵਿਚ ਛੰਦ ਦੀ ਲੈਅ ਬਿਲਕੁਲ ਪੀਂਘ ਦੇ ਹੁਲਾਰਿਆਂ ਵਾਂਗ ਚੱਲਦੀ ਹੈ, ਇਸੇ ਲਈ ਇਹ ਛੰਦ ਝੂਲਣਾ ਛੰਦ ਦਾ ਰੂਪ ਬਣਿਆ ਹੈ।

ਭਗਤ ਜੈਦੇਵ ਜੀ ਦੇ ਸ਼ਬਦਾਂ ਦੀ ਸ਼ੈਲੀ ਵਿਲੱਖਣ ਅਤੇ ਨਿਵੇਕਲੀ ਹੈ। ਰਾਗ ਗੂਜਰੀ ਵਾਲੇ ਸ਼ਬਦ ਵਿਚ ਸੰਸਕ੍ਰਿਤ ਭਾਸ਼ਾ ਦੀ ਸ਼ਬਦਾਵਲੀ ਭਾਰੂ ਹੈ ਜਦੋਂ ਕਿ ਰਾਗ ਮਾਰੂ ਵਾਲੇ ਸ਼ਬਦ ਦੀ ਭਾਸ਼ਾ ਸਾਧ-ਭਾਸ਼ਾ ਦੇ ਬਹੁਤ ਨੇੜੇ ਹੈ।

# ਸ਼ੇਖ ਫ਼ਰੀਦ ਜੀ : ਜੀਵਨ ਅਤੇ ਬਾਣੀ

"ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ" ਦਾ ਹੋਕਾ ਦੇਣ ਵਾਲੇ ਸ਼ੇਖ ਫ਼ਰੀਦ ਜੀ ਨੂੰ ਸਤਿਕਾਰ ਨਾਲ ਬਾਬਾ ਫ਼ਰੀਦ ਜੀ ਕਹਿ ਕੇ ਵੀ ਯਾਦ ਕੀਤਾ ਜਾਂਦਾ ਹੈ। ਆਪ ਇਕ ਮਹਾਨ ਸੂਫ਼ੀ ਸੰਤ ਅਤੇ ਸੂਫ਼ੀ ਦਰਵੇਸ਼ ਹੋਏ ਹਨ, ਜਿਨ੍ਹਾਂ ਦੀ ਪਵਿੱਤਰ ਬਾਣੀ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਭਾਲਿਆ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਸ ਬਾਣੀ ਨੂੰ 'ਬਾਣੀ ਭਗਤਾ ਕੀ' ਵਿਚ ਹੋਰ ਚੌਦਾਂ ਭਗਤ ਸਾਹਿਬਾਨ ਦੀ ਬਾਣੀ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਕੀਤਾ। ਇਸ ਤਰ੍ਹਾਂ ਆਪ ਜੀ ਦੀ ਬਾਣੀ ਨੇ ਗੁਰਬਾਣੀ ਦਾ ਰੁਤਬਾ ਹਾਸਲ ਕੀਤਾ ਹੈ।

## ਸ਼ੇਖ ਫ਼ਰੀਦ ਜੀ ਦੇ ਜੀਵਨ ਬਾਰੇ

ਗੁਰੂ ਸਾਹਿਬਾਨ ਵਿੱਚੋਂ ਕਿਸੇ ਗੁਰੂ ਸਾਹਿਬ ਨੇ ਵੀ ਸ਼ੇਖ ਫ਼ਰੀਦ ਜੀ ਦੇ ਜੀਵਨ ਬਾਰੇ ਆਪਣੀ ਬਾਣੀ ਵਿਚ ਕਿਤੇ ਕੋਈ ਸੰਕੇਤ ਨਹੀਂ ਕੀਤਾ। ਆਪ ਜੀ ਦੇ ਰਚੇ ਸਲੋਕਾਂ ਦੇ ਨਾਲ ਗੁਰੂ ਸਾਹਿਬਾਨ ਵੱਲੋਂ ਉਚਾਰੇ ਹੋਏ ਅਠਾਰਾਂ ਸਲੋਕ ਜ਼ਰੂਰ ਦਰਜ ਹਨ। ਇਹ ਸਲੋਕ ਗੁਰੂ ਸਾਹਿਬਾਨ ਨੇ ਬਾਬਾ ਫ਼ਰੀਦ ਜੀ ਦੇ ਸਲੋਕਾਂ ਦੇ ਪ੍ਰਸੰਗ ਵਿਚ ਹੀ ਉਚਾਰੇ ਹੋਏ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਾਰ ਸਲੋਕ, ਸ੍ਰੀ ਗੁਰੂ ਅਮਰਦਾਸ ਜੀ ਦੇ ਪੰਜ ਸਲੋਕ, ਸ੍ਰੀ ਗੁਰੂ ਰਾਮਦਾਸ ਜੀ ਦਾ ਇਕ ਸਲੋਕ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੱਠ ਸਲੋਕ ਫ਼ਰੀਦ ਜੀ ਦੇ ਸਲੋਕਾਂ ਦੇ ਵਿਚਕਾਰ ਢੁੱਕਵੀਆਂ ਥਾਵਾਂ 'ਤੇ ਦਰਜ ਹਨ। ਇਥੋਂ ਇਹ ਤਾਂ ਸਪੱਸ਼ਟ ਹੁੰਦਾ ਹੀ ਹੈ ਕਿ ਗੁਰੂ ਸਾਹਿਬਾਨ ਨੇ ਆਪ ਜੀ ਦੀ ਬਾਣੀ ਦਾ ਗਹਿਰ-ਗੰਭੀਰ ਅਧਿਐਨ ਕੀਤਾ ਅਤੇ ਇਸ ਬਾਣੀ ਸੰਬੰਧੀ ਆਪਣੇ ਵੱਲੋਂ ਕੁਝ ਸਲੋਕਾਂ ਦੀ ਰਚਨਾ ਕਰਨੀ ਜ਼ਰੂਰੀ ਸਮਝੀ। ਭੱਟ ਸਾਹਿਬਾਨ ਦੀ ਬਾਣੀ ਵਿਚ ਵੀ ਸ਼ੇਖ ਫ਼ਰੀਦ ਜੀ ਬਾਰੇ ਕੋਈ ਸੰਕੇਤ ਨਹੀਂ ਮਿਲਦਾ। ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿਚ ਆਪ ਜੀ ਬਾਰੇ ਕੁਝ ਨਹੀਂ ਲਿਖਿਆ। ਇਸੇ ਤਰ੍ਹਾਂ ਦਰਬਾਰੀ ਦਾਸ ਜੀ ਨੇ *ਪਰਚੀਆਂ ਭਗਤਾਂ ਕੀਆਂ* ਵਿਚ ਆਪ ਜੀ ਦੇ ਸੰਬੰਧ ਵਿਚ ਕੋਈ ਪਰਚੀ ਨਹੀਂ ਲਿਖੀ। ਇਥੇ ਇਹ ਗੱਲ ਜ਼ਰੂਰ ਵਰਣਨਯੋਗ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਰਾਗ ਸੂਹੀ ਵਿਚ ਇਹ ਸ਼ਬਦ ਦਰਜ ਕੀਤੇ 'ਰਾਗੁ ਸੂਹੀ ਬਾਣੀ ਸ੍ਰੀ ਕਬੀਰ ਜੀਉ ਤਥਾ ਸਭਨਾ ਭਗਤਾ ਕੀ'। ਅਤੇ ਫਿਰ ਇਸ ਰਾਗ ਵਿਚ 'ਕਬੀਰ ਕੇ', 'ਬਾਣੀ ਸ੍ਰੀ ਰਵਿਦਾਸ ਜੀਉ ਕੀ' ਅਤੇ 'ਬਾਣੀ ਸੇਖ ਫਰੀਦ ਜੀ ਕੀ' ਸੰਕੇਤ ਦੇ ਕੇ ਇਨ੍ਹਾਂ ਤਿੰਨ ਭਗਤ ਸਾਹਿਬਾਨ ਦੀ ਬਾਣੀ ਦਰਜ ਕੀਤੀ। ਆਸਾ ਰਾਗ ਵਿਚ 'ਬਾਣੀ

ਭਗਤਾ ਕੀ' ਦਰਜ ਕਰਨ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੰਨਾ 475 'ਤੇ ਇਹ ਸੰਕੇਤ ਦਰਜ ਕੀਤਾ ਹੈ: 'ਰਾਗੁ ਆਸਾ ਬਾਣੀ ਭਗਤਾ ਕੀ॥ ਕਬੀਰ ਜੀਉ ਨਾਮਦੇਉ ਜੀਉ ਰਵਿਦਾਸ ਜੀਉ॥' ਇਸ ਸੰਕੇਤ ਤੋਂ ਬਾਅਦ ਇਸ ਰਾਗ ਵਿਚ ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ ਅਤੇ ਸ਼ੇਖ ਫ਼ਰੀਦ ਜੀ ਦੀ ਬਾਣੀ ਦਰਜ ਕੀਤੀ। ਬਾਬਾ ਫ਼ਰੀਦ ਦੇ ਨਾਂਅ ਨਾਲ ਭਾਵੇਂ 'ਸੇਖ' ਸ਼ਬਦ ਹੀ ਵਰਤਿਆ ਹੈ ਪਰ ਆਪ ਜੀ ਦੀ ਬਾਣੀ ਨੂੰ ਪੰਦਰਾਂ ਭਗਤ ਸਾਹਿਬਾਨ ਦੀ ਬਾਣੀ ਦੇ ਵਿਚ ਹੀ ਸੁਸ਼ੋਭਿਤ ਕੀਤਾ ਹੈ ਅਤੇ ਆਪ ਜੀ ਨੂੰ ਇਕ ਭਗਤ ਮੰਨਿਆ ਹੈ। ਇਹ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਸੰਪਾਦਨਾ ਰਾਹੀਂ ਭਗਤੀ-ਕਾਲ, ਸੂਫ਼ੀ-ਕਾਲ ਅਤੇ ਗੁਰੂ-ਕਾਲ ਦੀਆਂ ਅੰਮ੍ਰਿਤਮਈ ਧਾਰਾਵਾਂ ਦਾ ਸੁੰਦਰ ਅਤੇ ਸੁਨਹਿਰਾ ਸੰਗਮ ਹੋਇਆ ਹੈ। ਇਸ ਪਵਿੱਤਰ ਸੰਗਮ ਨੇ ਸਦੀਵੀ ਤੌਰ 'ਤੇ ਗੁਰੂ-ਗੁਰਬਾਣੀ-ਗੁਰਮਤਿ ਦਾ ਪਵਿੱਤਰ ਰੁਤਬਾ ਹਾਸਲ ਕਰ ਲਿਆ ਹੈ।

### *ਜਨਮ-ਸਾਲ ਬਾਰੇ*

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ *ਮਹਾਨ ਕੋਸ਼* ਵਿਚ ਆਪ ਜੀ ਦੇ ਜਨਮ ਬਾਰੇ ਇਸ ਤਰ੍ਹਾਂ ਲਿਖਿਆ ਹੈ: "ਸ਼ੇਖ ਫ਼ਰੀਦ ਜੀ ਦਾ ਜਨਮ ਸ਼ੇਖ ਜਲਾਲੁਦੀਨ ਸੁਲੇਮਾਨ ਦੇ ਘਰ (ਜੋ ਇਸਲਾਮ ਦੇ ਦੂਜੇ ਖ਼ਲੀਫ਼ਾ ਉਮਰ ਦੀ ਸੰਤਾਨ ਵਿੱਚੋਂ ਸਨ) ਮਾਤਾ ਮਰਿਯਮ ਦੇ ਉਦਰ ਤੋਂ ਕੋਠੀਵਾਲ ਪਿੰਡ ਵਿਚ (ਜੋ ਹੁਣ ਚਾਵਲੀ ਮਸ਼ਾਯਖ਼ ਕਰਕੇ ਪ੍ਰਸਿੱਧ ਹੈ) ਸੰਮਤ 1231 (ਸੰਨ 1173) ਵਿਚ ਹੋਇਆ।"[1] ***ਗੁਰੂ ਗ੍ਰੰਥ ਸੰਕੇਤ ਕੋਸ਼*** ਵਿਚ ਆਪ ਜੀ ਦੇ ਜਨਮ ਬਾਰੇ ਇਹ ਸ਼ਬਦ ਦਰਜ ਹਨ: "ਸ਼ੇਖ ਫ਼ਰੀਦੁਦੀਨ ਮਸਊਦ ਸ਼ਕਰਗੰਜ ਦਾ ਜਨਮ ਪਿੰਡ ਕੋਠੀਵਾਲਾ (ਚਾਵਲ ਮੁਸ਼ੈਖਾਂ) ਜ਼ਿਲ੍ਹਾ ਮੁਲਤਾਨ ਵਿਚ ਸ਼ੇਖ ਜਮਾਲੁਦੀਨ ਦੇ ਘਰ ਬੀਬੀ ਕੁਰਸਮ ਦੇ ਉਦਰ ਤੋਂ 1175 ਈਸਵੀ ਵਿਚ ਹੋਇਆ। ਕਈਆਂ ਨੇ ਜਨਮ-ਸਾਲ 1173 ਈਸਵੀ ਲਿਖਿਆ ਹੈ।"[2] ***ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*** ਵਿਚ ਲਿਖਿਆ ਹੈ: "ਸ਼ੇਖ ਫ਼ਰੀਦ ਸ਼ਕਰਗੰਜ ਜੀ ਦਾ ਜਨਮ ਸ਼ੇਖ ਜਲਾਲੁਦੀਨ ਦੇ ਘਰ ਕੋਠੀਵਾਲ ਪਿੰਡ ਵਿਚ ਸੰਨ 1173 ਵਿਚ ਹੋਇਆ।"[3] ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ ਵੱਲੋਂ ਲਿਖਿਤ ਅਤੇ ਸੰਪਾਦਿਤ ਪੁਸਤਕ ***ਬਾਬਾ ਸ਼ੇਖ ਫ਼ਰੀਦ ਜੀਵਨ ਤੇ ਰਚਨਾ*** ਵਿਚ ਇਨ੍ਹਾਂ ਵਿਦਵਾਨਾਂ ਨੇ ਲਿਖਿਆ ਹੈ: "ਬਾਬਾ ਸ਼ੇਖ ਫ਼ਰੀਦ ਜੀ ਦਾ ਜਨਮ ਬਾਰ੍ਹਵੀਂ ਸਦੀ ਈਸਵੀ ਵਿਚ ਪਿੰਡ ਖੋਤਵਾਲ ਜ਼ਿਲ੍ਹਾ ਮੁਲਤਾਨ ਵਿਚ ਹੋਇਆ। ਇਹ ਕਹਿਣਾ ਜਿੰਨਾ ਸੌਖਾ ਹੈ, ਫ਼ਰੀਦ ਜੀ ਦੀ ਜਨਮ-ਤਾਰੀਖ਼ ਜਾਂ ਜਨਮ ਸੰਮਤ ਅਤੇ ਪਿੰਡ ਦਾ ਅਸਲ ਨਾਂਅ ਦੱਸਣਾ ਇਕ ਵਿਖੜਾ ਪੈਂਡਾ ਹੈ।"[4] ਇਨ੍ਹਾਂ ਵਿਦਵਾਨ ਲੇਖਕਾਂ ਨੇ ਇਹ ਲਿਖਿਆ ਹੈ ਕਿ ਮੀਆਂ ਮੌਲਾ ਬਖ਼ਸ਼

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 811.
2. ਪਿਆਰਾ ਸਿੰਘ ਪਦਮ ਅਤੇ ਹੋਰ, ***ਗੁਰੂ ਗ੍ਰੰਥ ਸੰਕੇਤ ਕੋਸ਼***, ਪੰਨਾ 204.
3. ***ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ***, ਪੰਨਾ 488 'ਤੇ ਫ਼ੁੱਟ ਨੋਟ।
4. ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ, ***ਬਾਬਾ ਸ਼ੇਖ ਫ਼ਰੀਦ: ਜੀਵਨ ਤੇ ਰਚਨਾ***, ਪੰਨਾ 3.

ਕੁਸ਼ਤਾ, ਡਾ. ਤਾਰਨ ਸਿੰਘ, ਕਿਰਪਾਲ ਸਿੰਘ ਕਸੇਲ, ਸੀਅਰੁਲ ਔਲੀਆ, ਡਾ. ਰਤਨ ਸਿੰਘ ਜੱਗੀ, ਸੰਤ ਸਿੰਘ ਸੇਖੋਂ, ਬਲਵੰਤ ਸਿੰਘ ਅਨੰਦ, ਡਾ. ਕਾਲਾ ਸਿੰਘ ਬੇਦੀ, ਪਰਮਿੰਦਰ ਸਿੰਘ ਚੰਦਰਕ੍ਰਾਂਤ ਬਾਲੀ, ਭਾਈ ਕਾਨ੍ਹ ਸਿੰਘ ਨਾਭਾ ਤੇ ਨਿਹਾਲ ਸਿੰਘ ਰਸ ਨੇ ਜਨਮ ਸੰਮਤ 1173 ਈਸਵੀ ਦੱਸਿਆ ਹੈ। ਪਿਆਰਾ ਸਿੰਘ ਪਦਮ ਅਤੇ ਡਾ. ਖ਼ਲੀਕ ਅਹਿਮਦ ਨਿਜ਼ਾਮੀ ਨੇ 1175 ਈਸਵੀ ਲਿਖਿਆ ਹੈ। ਡਾ. ਮੋਹਨ ਸਿੰਘ ਦੀਵਾਨਾ ਨੇ 1186 ਈਸਵੀ ਅਤੇ ਮੁਹੰਮਦ ਬਿਨ ਆਸਫ਼ ਖ਼ਾਂ ਨੇ ਜਨਮ-ਸਾਲ 1188 ਈਸਵੀ ਦੱਸਿਆ ਹੈ। ਡਾ. ਲਾਜਵੰਤੀ ਰਾਮਕ੍ਰਿਸ਼ਨਾ ਨੇ ਜਨਮ-ਸਾਲ ਈਸਵੀ 1171-1172 ਲਿਖਿਆ ਹੈ। ਪੁਸਤਕ ਦੇ ਵਿਦਵਾਨਾਂ ਨੇ ਇਹ ਸਾਰਾ ਕੁਝ ਲਿਖਣ ਤੋਂ ਬਾਅਦ ਆਪਣੇ ਵਿਚਾਰ ਇਉਂ ਪੇਸ਼ ਕੀਤੇ ਹਨ :

"ਅਸੀਂ ਬਾਬਾ ਫ਼ਰੀਦ ਦਾ ਜਨਮ ਸੰਨ 1175 ਈਸਵੀ ਮੰਨ ਲਈਏ ਤਾਂ ਠੀਕ ਰਹੇਗਾ।"[5] ਇਹ ਦੋਵੇਂ ਵਿਦਵਾਨ ਲੇਖਕ ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ ਆਪਣੀ ਪੁਸਤਕ *ਚੋਣਵਾਂ ਪੰਜਾਬੀ ਸੂਫ਼ੀ ਕਲਾਮ* ਵਿਚ ਬਾਬਾ ਸ਼ੇਖ਼ ਫ਼ਰੀਦ ਜੀ ਦੇ ਜਨਮ-ਸਾਲ ਬਾਰੇ ਬਿਨਾਂ ਕੋਈ ਮਤ-ਭੇਦ ਪ੍ਰਗਟ ਕਰਦੇ ਹੋਏ ਸਪੱਸ਼ਟ ਸ਼ਬਦਾਂ ਵਿਚ ਲਿਖਦੇ ਹਨ : "ਬਾਬਾ ਫ਼ਰੀਦ ਜੀ ਦਾ ਜਨਮ 1173 ਈਸਵੀ ਵਿਚ ਹੋਇਆ"[6] ਉਪਰੋਕਤ ਸਾਰੀ ਵਿਚਾਰ ਨੂੰ ਦੇਖਦੇ ਹੋਏ ਇਹ ਕਹਿਣਾ ਠੀਕ ਹੈ ਕਿ ਬਾਬਾ ਫ਼ਰੀਦ ਜੀ ਦਾ ਜਨਮ ਈਸਵੀ ਸੰਨ 1173 ਵਿਚ ਹੀ ਹੋਇਆ, ਕਿਉਂਕਿ ਜ਼ਿਆਦਾਤਰ ਪੁਰਾਤਨ ਸਰੋਤ ਇਸ ਸੰਨ ਦੀ ਪੁਸ਼ਟੀ ਕਰਦੇ ਹਨ।

### *ਮਾਤਾ-ਪਿਤਾ ਬਾਰੇ*

ਆਪ ਜੀ ਦੇ ਪਿਤਾ ਦਾ ਨਾਂਅ ਬਹੁ-ਗਿਣਤੀ ਵਿਦਵਾਨਾਂ ਨੇ ਸ਼ੇਖ਼ ਜਮਾਲੁਦੀਨ ਸੁਲੇਮਾਨ ਹੀ ਲਿਖਿਆ ਹੈ। *ਮਹਾਨ ਕੋਸ਼*[7] ਅਤੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*[8] ਵਿਚ ਸ਼ੇਖ਼ ਜਮਾਲੁਦੀਨ ਦੀ ਥਾਂ ਸ਼ੇਖ਼ ਜਲਾਲੁਦੀਨ ਲਿਖਿਆ ਹੈ। ਇਹ ਮਾਮੂਲੀ ਫ਼ਰਕ ਸੁਭਾਵਿਕ ਹੀ ਜਾਪਦਾ ਹੈ ਕਿਉਂਕਿ ਨਾਵਾਂ ਦੇ ਉਚਾਰਣ ਅਤੇ ਅੱਖਰ ਜੋੜਾਂ ਵਿਚ ਇਹ ਮਾਮੂਲੀ ਫ਼ਰਕ ਆਮ ਤੌਰ 'ਤੇ, ਮਿਲ ਜਾਂਦਾ ਹੈ। ਮਾਤਾ ਦਾ ਨਾਂਅ ਕਿਸੇ ਵਿਦਵਾਨ ਨੇ ਬੀਬੀ ਮਰਿਯਮ[9] ਅਤੇ ਕਿਸੇ ਨੇ ਬੀਬੀ ਕੁਰਸਮ[10] ਲਿਖਿਆ ਹੈ। ਸਾਡੇ ਸਮਾਜ ਵਿਚ ਔਰਤਾਂ ਦੇ ਦੋ-ਦੋ ਨਾਂਅ ਅਕਸਰ ਹੀ ਮਿਲ ਜਾਂਦੇ ਹਨ। ਪੇਕੇ-ਘਰ ਵਿਚ ਨਾਂਅ ਹੋਰ ਹੁੰਦਾ ਹੈ ਅਤੇ ਸਹੁਰੇ-ਘਰ ਵਾਲੇ ਉਸ ਦਾ ਨਾਂਅ ਹੋਰ ਰੱਖ ਦਿੰਦੇ ਹਨ।

---

5 ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ, *ਬਾਬਾ ਸ਼ੇਖ਼ ਫ਼ਰੀਦ : ਜੀਵਨ ਤੇ ਰਚਨਾ*, ਪੰਨਾ 5 ਅਤੇ 6.

6 ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ, *ਚੋਣਵਾਂ ਪੰਜਾਬੀ ਸੂਫ਼ੀ ਕਲਾਮ*, ਪੰਨਾ 1.

7 ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 811.

8 *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 488.

9 ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 811.

10 ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*. ਪੰਨਾ 204.

ਇਹ ਸੰਭਵ ਹੈ ਕਿ ਇਸ ਕਿਸਮ ਦਾ ਭੁਲੇਖਾ ਹੀ ਮਾਤਾ ਦੇ ਦੋ ਨਾਂਅ ਲਿਖੇ ਜਾਣ ਦਾ ਕਾਰਨ ਬਣਿਆ ਹੋਵੇ। ਬਾਬਾ ਫ਼ਰੀਦ ਜੀ ਦੇ ਪਿਤਾ ਜੀ ਦਾ ਸਮਾਜ ਵਿਚ ਰੁਤਬਾ ਧਾਰਮਿਕ ਅਤੇ ਰਾਜਨੀਤਕ ਪੱਖੋਂ ਖ਼ਲੀਫ਼ਾ ਉਮਰ ਦੇ ਵੰਸ ਵਿੱਚੋਂ ਹੋਣ ਕਰਕੇ ਬਹੁਤ ਉੱਚਾ ਸੀ।

### *ਜਨਮ ਸਥਾਨ ਬਾਰੇ*

ਜ਼ਿਲ੍ਹਾ ਮੁਲਤਾਨ ਤਾਂ ਲਗਭਗ ਸਾਰੇ ਵਿਦਵਾਨ ਹੀ ਮੰਨਦੇ ਹਨ। ਪਿੰਡ ਦਾ ਨਾਂਅ ਕਿਸੇ ਨੇ ਕੋਠੀਵਾਲ ਅਤੇ ਕਿਸੇ ਨੇ ਖੋਤਵਾਲ ਲਿਖਿਆ ਹੈ। ਪਿੰਡ ਦੇ ਨਾਂਅ ਸੰਬੰਧੀ ਵੀ ਡਾ. ਧਰਮਪਾਲ ਸਿੰਗਲ ਜੀ ਅਤੇ ਡਾ. ਬਲਦੇਵ ਸਿੰਘ ਬੱਦਨ ਜੀ ਨੇ ਚੰਗੀ ਚਰਚਾ ਕੀਤੀ ਹੈ ਅਤੇ ਸਿੱਟਾ ਕੱਢਦੇ ਹੋਏ ਲਿਖਿਆ ਹੈ : ਪਰੰਤੂ ਸਾਨੂੰ ਪਿੰਡਾਂ ਦੀ ਨਿਸ਼ਾਨਦੇਹੀ ਦੇ ਆਧਾਰ 'ਤੇ ਮੁਹੰਮਦ ਆਸਫ਼ ਖ਼ਾਂ ਹੁਰਾਂ ਦੀ ਪ੍ਰਗਟਾਈ ਰਾਇ ਵਧੇਰੇ ਮੰਨਣ ਯੋਗ ਜਾਪਦੀ ਹੈ।[11] ਆਪ ਲਿਖਦੇ ਹਨ : "ਬਾਬਾ ਫ਼ਰੀਦ ਨੇ ਕੋਠੇਵਾਲ ਨਾਂਅ ਦੇ ਪਿੰਡ ਵਿਚ ਜਨਮ ਲਿਆ ਸੀ। ਇਹ ਪਿੰਡ ਅੱਜ ਮੌਜੂਦ ਹੈ ਅਤੇ ਮੁਲਤਾਨ ਤੋਂ ਦਸਾਂ ਬਾਰ੍ਹਾਂ ਮੀਲਾਂ ਦੇ ਪੰਧ 'ਤੇ ਸੰਤ ਬੁਧਲਾ ਸੜਕ ਉੱਤੇ ਵੱਸਦਾ ਹੈ, ਇੱਥੋਂ ਦੀ ਮਸੀਤ ਵਿਚ ਬਾਬਾ ਫ਼ਰੀਦ ਦੇ ਵਾਲਿਦ ਜਮਾਲੁਦੀਨ ਸੁਲੇਮਾਨ ਤੇ ਚਾਚੇ ਮੁਅਜ਼ੁਦੀਨ ਹੁਰਾਂ ਦੀਆਂ ਕਬਰਾਂ ਹਨ ਜਿਥੇ ਹਰ ਸਾਲ 11 ਸ਼ਵਾਲ (ਦਸਵਾਂ ਇਸਲਾਮੀ ਮਹੀਨਾ) ਨੂੰ ਉਰਸ ਹੁੰਦਾ ਹੈ।"[12] ਪਰ ਇਹੀ ਵਿਦਵਾਨ ਆਪਣੀ ਪੁਸਤਕ *ਚੋਣਵਾਂ ਪੰਜਾਬੀ ਸੂਫ਼ੀ ਕਲਾਮ* ਵਿਚ ਬਾਬਾ ਫ਼ਰੀਦ ਜੀ ਦੇ ਜਨਮ-ਸਥਾਨ ਵਾਲੇ ਪਿੰਡ ਦਾ ਨਾਂਅ ਸਪੱਸ਼ਟ ਰੂਪ ਵਿਚ 'ਖੋਤਵਾਲ' ਲਿਖਦੇ ਹਨ।[13] ਮੁਹੰਮਦ ਆਸਫ਼ ਖ਼ਾਂ ਦੇ ਲਿਖੇ ਸ਼ਬਦਾਂ, *ਮਹਾਨ ਕੋਸ਼*, *ਗੁਰੂ ਗ੍ਰੰਥ ਸੰਕੇਤ ਕੋਸ਼* ਅਤੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦੱਸੇ ਗਏ ਪਿੰਡ ਦਾ ਨਾਂਅ ਕੋਠੀਵਾਲ ਜਾਂ ਕੋਠੇਵਾਲ ਮੰਨਣਾ ਹੀ ਸਹੀ ਜਾਪਦਾ ਹੈ। ਪਿੰਡਾਂ ਦੇ ਨਾਵਾਂ ਦੇ ਸ਼ਬਦ-ਜੋੜਾਂ ਨੂੰ ਆਮ ਤੌਰ 'ਤੇ ਵੱਖ-ਵੱਖ ਲਿਖਣ ਵਾਲੇ ਆਪਣੇ-ਆਪਣੇ ਤਰੀਕੇ ਨਾਲ ਵੱਖ-ਵੱਖ ਤਰ੍ਹਾਂ ਲਿਖ ਦਿੰਦੇ ਹਨ। ਇਉਂ ਪੜ੍ਹਨ ਵਿਚ ਇਨ੍ਹਾਂ ਲਿਖੇ ਨਾਵਾਂ ਨੂੰ ਉਚਾਰਣ ਕਰਦਿਆਂ ਉਚਾਰਣ-ਭੇਦ ਪੈਦਾ ਹੋ ਜਾਂਦਾ ਹੈ। ਦੇਖਣ ਵਿਚ ਇਹ ਵੀ ਆਇਆ ਹੈ ਕਿ ਕਈ ਪਿੰਡਾਂ ਅਤੇ ਕਈ ਸ਼ਹਿਰਾਂ ਦੇ ਵੀ ਦੋ-ਦੋ ਨਾਂਅ ਪ੍ਰਚੱਲਤ ਹੁੰਦੇ ਹਨ। ਕਈ ਪਿੰਡਾਂ ਦਾ ਨਾਂਅ ਮਾਲ-ਰਿਕਾਰਡ ਵਿਚ ਹੋਰ ਹੁੰਦਾ ਹੈ ਪਰ ਲੋਕਾਂ ਦੀ ਜ਼ਬਾਨ 'ਤੇ ਉਚਾਰਣ ਕਰਦੇ ਸਮੇਂ ਹੋਰ ਨਾਂਅ ਚੜ੍ਹਿਆ ਹੁੰਦਾ ਹੈ।

### *ਵਿਆਹ ਅਤੇ ਸੰਤਾਨ ਬਾਰੇ*

*ਮਹਾਨ ਕੋਸ਼* ਅਨੁਸਾਰ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਸ਼ੇਖ ਫ਼ਰੀਦ ਜੀ ਦੇ

---

11. ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ, *ਬਾਬਾ ਸ਼ੇਖ ਫ਼ਰੀਦ : ਜੀਵਨ ਤੇ ਰਚਨਾ*, ਪੰਨਾ 9.
12. *ਉਹੀ*, ਪੰਨਾ 9.
13. ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ, *ਚੋਣਵਾਂ ਪੰਜਾਬੀ ਸੂਫ਼ੀ ਕਲਾਮ*, ਪੰਨਾ 1.

ਚਾਰ ਵਿਆਹ ਮੰਨੇ ਹਨ। ਆਪ ਲਿਖਦੇ ਹਨ: "ਫ਼ਰੀਦ ਜੀ ਦੀ ਇਕ ਸ਼ਾਦੀ ਨਾਸਿਰੁੱਦੀਨ ਮਹਿਮੂਦ ਬਾਦਸ਼ਾਹ ਦਿੱਲੀ ਦੀ ਪੁੱਤ੍ਰੀ ਹਜ਼ਬਰਾ ਨਾਲ ਹੋਈ, ਜਿਸ ਨੂੰ ਉਨ੍ਹਾਂ ਨੇ ਦਰਵੇਸ਼ੀ ਲਿਬਾਸ ਪਹਿਨਾ ਕੇ ਆਪਣੇ ਸਾਥ ਰੱਖਿਆ। ਇਸ ਤੋਂ ਛੁੱਟ ਤਿੰਨ ਹੋਰ ਇਸਤਰੀਆਂ ਫ਼ਰੀਦ ਜੀ ਦੇ ਪਹਿਲਾਂ ਸਨ। ਆਪ ਜੀ ਦੇ ਪੰਜ ਪੁੱਤਰ, ਤਿੰਨ ਪੁੱਤਰੀਆਂ ਉਪਜੀਆਂ।[14] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਵੀ ਆਪ ਜੀ ਦੀ ਸੰਤਾਨ 'ਪੰਜ ਪੁੱਤਰ ਤੇ ਤਿੰਨ ਪੁੱਤਰੀਆਂ ਦੱਸੀ ਗਈ ਹੈ।[15] ਪਤਨੀਆਂ ਬਾਬਤ ਕੁਝ ਨਹੀਂ ਲਿਖਿਆ। ਗਿਆਨੀ ਪ੍ਰਤਾਪ ਸਿੰਘ ਜੀ *ਭਗਤ ਦਰਸ਼ਨ* ਪੁਸਤਕ ਵਿਚ ਫ਼ਰੀਦ ਜੀ ਦੀਆਂ ਸ਼ਾਦੀਆਂ ਅਤੇ ਸੰਤਾਨ ਦਾ ਵੇਰਵਾ ਦਿੰਦੇ ਹੋਏ ਲਿਖਦੇ ਹਨ: ਸ਼ੇਖ ਫ਼ਰੀਦ ਜੀ ਦੀ ਸ਼ਾਦੀ ਦਿੱਲੀ ਦੇ ਬਾਦਸ਼ਾਹ ਗਿਆਸੁਦੀਨ ਬਲਬਨ ਦੀ ਲੜਕੀ ਬੀਬੀ ਹਿਜ਼ੀਰਾ ਨਾਲ ਹੋਈ। ਆਪ ਦੇ ਘਰ ਦੋ ਕਨੀਜ਼ਾਂ (ਗੋੱਲੀਆਂ) ਵੀ ਸਨ ਜਿਨ੍ਹਾਂ ਦੇ ਨਾਂਅ ਬੀਬੀ ਸਾਰਾ ਤੇ ਸ਼ਕਰਾ ਸਨ। ਸ਼ੇਖ ਫ਼ਰੀਦ ਜੀ ਦੇ ਛੇ ਪੁੱਤਰ ਤੇ ਤਿੰਨ ਧੀਆਂ ਸਨ। ਪੁੱਤਰਾਂ ਦੇ ਨਾਂਅ ਹਨ—1. ਅਬਦੁੱਲਾ, 2. ਬਦਰੁੱਦੀਨ ਸੁਲੇਮਾਨ, 3. ਬਹਾਵੁੱਦੀਨ (ਇਸ ਨੂੰ ਸਹਾਬੁੱਦੀਨ 'ਗੰਜਲ ਇਲਮ' ਵੀ ਕਹਿੰਦੇ ਸਨ), 4. ਯਾਕੂਬ, 5. ਨਿਜ਼ਾਮੁੱਦੀਨ, 6. ਨਸਰੁੱਦੀਨ (ਨਸਰੁੱਲਾ) ਸੀ।"[16] ਜੀਵਨ-ਬਿਊਰਾ ਸੰਖੇਪ ਵਿਚ ਲਿਖਦੇ ਸਮੇਂ ਗਿਆਨੀ ਪ੍ਰਤਾਪ ਸਿੰਘ ਜੀ ਨੇ ਫ਼ਰੀਦ ਜੀ ਦੀ ਇਕ ਹੋਰ ਪਤਨੀ ਬਾਰੇ ਲਿਖਿਆ ਹੈ: "ਇਕ ਕਲਸੂਮ ਨਾਮੇ ਵਿਧਵਾ ਵੀ ਘਰ ਪਾਈ ਹੋਈ ਸੀ।"[17] ਮੈਕਾਲਿਫ਼ ਜੀ ਨੇ ਫ਼ਰੀਦ ਜੀ ਦੇ ਪੰਜ ਪੁੱਤਰਾਂ ਦੇ ਨਾਂਅ ਲਿਖੇ ਹਨ, ਇਨ੍ਹਾਂ ਵਿਚ ਛੋਟੇ ਪੁੱਤਰ ਨਸਰੁੱਦੀਨ (ਨਸਰੁੱਲਾ) ਦਾ ਨਾਂਅ ਨਹੀਂ ਹੈ। ਤਿੰਨ ਧੀਆਂ ਦੇ ਨਾਂਅ ਮੈਕਾਲਿਫ਼ ਜੀ ਨੇ ਫ਼ਾਤਿਮਾ, ਮਸਤੂਰਾ ਅਤੇ ਸ਼ਰੀਫ਼ਾ ਲਿਖੇ ਹਨ।[18] ਬੀਬੀ ਹਿਜ਼ੀਰਾ ਨੂੰ ਬਾਦਸ਼ਾਹ ਗਿਆਸੁੱਦੀਨ ਬਲਬਨ ਦੀ ਲੜਕੀ ਅਤੇ ਬੀਬੀ ਹਜ਼ਬਰਾਂ ਨੂੰ ਬਾਦਸ਼ਾਹ ਨਾਸਿਰੁੱਦੀਨ ਮਹਿਮੂਦ ਦੀ ਲੜਕੀ ਮੰਨਣ ਵਿਚ ਬੜੀ ਦਿੱਕਤ ਪੇਸ਼ ਹੁੰਦੀ ਹੈ। ਬਲਬਨ ਬਾਦਸ਼ਾਹ 1266 ਈਸਵੀ ਵਿਚ ਗੱਦੀ 'ਤੇ ਬੈਠਾ[19], ਜਦੋਂ ਕਿ ਇਸੇ ਸਾਲ ਸ਼ੇਖ ਫ਼ਰੀਦ ਜੀ ਦਾ ਤਿਰਾਨਵੇਂ ਸਾਲਾਂ ਦੀ ਉਮਰ ਵਿਚ ਦੇਹਾਂਤ ਹੋਇਆ। ਇਸ ਤਰ੍ਹਾਂ ਇਹ ਅਸੰਭਵ ਹੈ ਕਿ ਬਲਬਨ ਬਾਦਸ਼ਾਹ ਦੀ ਲੜਕੀ ਨਾਲ ਫ਼ਰੀਦ ਜੀ ਦੀ ਸ਼ਾਦੀ ਹੋਈ ਹੋਵੇ। ਭਾਈ ਕਾਨ੍ਹ ਸਿੰਘ ਨਾਭਾ ਅਤੇ ਇਤਿਹਾਸਕਾਰ ਸ੍ਰੀ ਸਤੀਸ਼ ਚੰਦਰ ਜੀ ਦੇ ਅਨੁਸਾਰ ਬਾਦਸ਼ਾਹ ਨਾਸਿਰੁੱਦੀਨ ਮਹਿਮੂਦ ਸੰਨ 1246 ਈਸਵੀ ਵਿਚ ਦਿੱਲੀ ਦੀ ਗੱਦੀ 'ਤੇ ਬੈਠਾ[20], ਉਦੋਂ ਫ਼ਰੀਦ ਜੀ ਦੀ ਉਮਰ 73 ਸਾਲਾਂ ਦੀ ਹੋ ਚੁੱਕੀ ਸੀ। ਇਸ ਤੱਥ ਦਾ ਤਾਲਮੇਲ

---

14 ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 811.

15 ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 204.

16 ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 167.

17 *ਉਹੀ*, ਪੰਨਾ 160.

18 M.A. Macauliffe, *The Sikh Religion*, Vol. VI, p. 976.

19 ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਅੰਦਰਾਜ 'ਮੁਸਲਮਾਨਾਂ ਦਾ ਭਾਰਤ ਵਿਚ ਰਾਜ', ਪੰਨਾ 976.

20 *ਉਹੀ*, ਪੰਨਾ 976; Satish Chander, *History of Medieval India*, p. 80.

ਬਿਠਾਉਣਾ ਕਿਸੇ ਤਰ੍ਹਾਂ ਵੀ ਸੁਭਾਵਿਕ ਨਹੀਂ ਜਾਪਦਾ ਕਿ ਨਾਸਿਰੁੱਦੀਨ ਬਾਦਸ਼ਾਹ ਦੀ ਲੜਕੀ ਨਾਲ ਫ਼ਰੀਦ ਜੀ ਦੀ ਸ਼ਾਦੀ ਹੋਈ ਹੋਵੇ। ਜਦੋਂ ਨਾਸਿਰੁੱਦੀਨ ਬਾਦਸ਼ਾਹ ਬਣਿਆ, ਉਦੋਂ ਫ਼ਰੀਦ ਜੀ ਬੁਢਾਪੇ ਵਿਚ ਪਹੁੰਚ ਗਏ ਸਨ।

### *ਮੁਰਸ਼ਦ ਜਾਂ ਗੁਰੂ ਧਾਰਨ ਕਰਨਾ ਅਤੇ ਸੂਫ਼ੀ ਮਤ ਦੇ ਚਿਸ਼ਤੀ ਸਿਲਸਿਲੇ ਨਾਲ ਆਪ ਦੇ ਸੰਬੰਧ*

ਬਾਬਾ ਫ਼ਰੀਦ ਜੀ ਬਚਪਨ ਤੋਂ ਹੀ ਧਾਰਮਿਕ ਬਿਰਤੀ ਵਾਲੇ ਸਨ ਅਤੇ ਆਪ ਜੀ ਦੇ ਮਾਤਾ ਜੀ ਦੀ ਸ਼ਖ਼ਸੀਅਤ ਦਾ ਆਪ 'ਤੇ ਡੂੰਘਾ ਪ੍ਰਭਾਵ ਸੀ। ਇਹ ਮੰਨਿਆ ਜਾਂਦਾ ਹੈ ਕਿ ਪਵਿੱਤਰ ਕੁਰਾਨ ਦਾ ਡੂੰਘਾ ਅਧਿਐਨ ਆਪ ਜੀ ਨੇ ਛੋਟੇ ਹੁੰਦੇ ਹੀ ਕਰ ਲਿਆ ਸੀ ਅਤੇ ਆਪ ਨੂੰ ਇਹ ਕਾਫ਼ੀ ਜ਼ਬਾਨੀ ਯਾਦ ਸੀ। ਪਿੰਡ ਦੀ ਮਸਜਿਦ ਵਿੱਚੋਂ ਮੁੱਢਲੀ ਵਿੱਦਿਆ ਪ੍ਰਾਪਤ ਕਰਨ ਉਪਰੰਤ ਆਪ ਜੀ ਉਚੇਰੀ ਵਿੱਦਿਆ ਲਈ ਮੁਲਤਾਨ ਗਏ। ਇਥੇ ਹੀ ਸੂਫ਼ੀ ਮਤ ਦੇ ਚਿਸ਼ਤੀ ਸਿਲਸਿਲੇ ਨਾਲ ਸੰਬੰਧਿਤ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਨਾਲ ਫ਼ਰੀਦ ਜੀ ਦਾ ਮਿਲਾਪ ਹੋਇਆ। ਆਪ ਜੀ ਨੇ ਕਾਕੀ ਜੀ ਨੂੰ ਆਪਣਾ ਮੁਰਸ਼ਦ ਅਰਥਾਤ ਗੁਰੂ ਧਾਰ ਲਿਆ। ਮੁਰਸ਼ਦ ਦੀ ਸਿੱਖਿਆ 'ਤੇ ਹੀ ਚੱਲਦੇ ਹੋਏ ਆਪ ਜੀ ਨੇ ਬਹੁਤ ਥਾਵਾਂ ਦੀ ਯਾਤਰਾ ਕੀਤੀ ਅਤੇ ਅਧਿਆਤਮਕ ਗਿਆਨ ਦਾ ਆਦਾਨ-ਪ੍ਰਦਾਨ ਕੀਤਾ। ਆਪ ਜੀ ਨੇ ਕੰਧਾਰ, ਬਗ਼ਦਾਦ, ਰੋਮ ਅਤੇ ਈਰਾਨ ਤਕ ਦੀ ਯਾਤਰਾ ਕੀਤੀ। ਇਨ੍ਹਾਂ ਯਾਤਰਾਵਾਂ ਦੌਰਾਨ ਆਪ ਉੱਚੀਆਂ ਅਧਿਆਤਮਕ ਸ਼ਖ਼ਸੀਅਤਾਂ ਜਿਵੇਂ ਸ਼ੇਖ ਸ਼ਹਾਬਦੀਨ ਸੁਹਰਾਵਰਦੀ, ਸੈਫ਼ਦੀਨ ਬਹਾਉਦੀਨ ਜ਼ਕਰੀਆ, ਫ਼ਰੀਦ ਦੀਨ ਅੱਤਾਰ ਨੇਮਾਪੁਰੀ ਆਦਿ ਨੂੰ ਮਿਲੇ। ਦਿੱਲੀ, ਅਜਮੇਰ, ਹਾਂਸੀ, ਅਜੋਧਨ (ਪਾਕਪਟਨ), ਸਿਰਸਾ, ਫ਼ਰੀਦਕੋਟ ਆਦਿ ਸਥਾਨ ਫ਼ਰੀਦ ਜੀ ਦੀ ਕਰਮ-ਭੂਮੀ ਰਹੇ ਹਨ। ਆਪ ਹੱਜ ਕਰਨ ਲਈ ਮੱਕੇ ਵੀ ਗਏ। ਇਨ੍ਹਾਂ ਸਾਰੀਆਂ ਯਾਤਰਾਵਾਂ ਸਦਕਾ ਆਪ ਜੀ ਦੀ ਅਧਿਆਤਮਕ ਉੱਚਤਾ ਦੀ ਸੁਗੰਧੀ ਦੇਸ਼-ਵਿਦੇਸ਼ ਵਿਚ ਫੈਲ ਗਈ ਅਤੇ ਆਪ ਜੀ ਦੇ ਦਰਸ਼ਨਾਂ ਲਈ ਅਤੇ ਗਿਆਨ-ਗੋਸ਼ਟ ਕਰਨ ਲਈ ਵੱਡੇ-ਵੱਡੇ ਮੌਲਵੀ, ਸੂਫ਼ੀ ਫ਼ਕੀਰ ਅਤੇ ਇਸਲਾਮ ਦੇ ਵਿਦਵਾਨ ਆਪ ਜੀ ਪਾਸ ਆਉਣ ਲੱਗੇ। ਸੰਨ 1235 ਈਸਵੀ ਵਿਚ ਜਦੋਂ ਖ਼ਵਾਜਾ ਬਖ਼ਤਿਆਰ ਕਾਕੀ ਜੀ ਦਾ ਦੇਹਾਂਤ ਹੋ ਗਿਆ ਤਾਂ ਚਿਸ਼ਤੀ ਸਿਲਸਿਲੇ ਦੇ ਪੈਰੋਕਾਰਾਂ ਨੇ ਬਾਬਾ ਫ਼ਰੀਦ ਜੀ ਨੂੰ ਚਿਸ਼ਤੀ ਸਿਲਸਿਲੇ ਦਾ ਆਗੂ ਥਾਪ ਦਿੱਤਾ। ਭਾਰਤ ਵਿਚ ਇਸ ਸਿਲਸਿਲੇ ਦੇ ਮੋਢੀ ਮਹਾਨ ਸੂਫ਼ੀ ਫ਼ਕੀਰ ਸ਼ੇਖ ਮੁਈਨਉਦੀਨ ਚਿਸ਼ਤੀ ਸਨ। ਆਪ 1190 ਈਸਵੀ ਵਿਚ ਭਾਰਤ ਆਏ ਸਨ ਅਤੇ ਲਾਹੌਰ ਵਿਚ ਪੁੱਜ ਕੇ ਆਪ ਨੇ ਬੰਦਗੀ ਕੀਤੀ ਅਤੇ ਕਈ ਪੁਸਤਕਾਂ ਲਿਖੀਆਂ। ਫਿਰ ਆਪ ਲਾਹੌਰ ਤੋਂ ਦਿੱਲੀ ਅਤੇ ਦਿੱਲੀ ਤੋਂ ਅਜਮੇਰ ਪੁੱਜੇ ਅਤੇ ਇਥੇ ਅਜਮੇਰ ਵਿਚ ਹੀ ਆਪ ਨੇ ਚਿਸ਼ਤੀ ਸਿਲਸਿਲੇ ਦੀ ਨੀਂਹ ਰੱਖੀ। ਇਨ੍ਹਾਂ ਦੇ ਅਕਾਲ ਚਲਾਣੇ ਤੋਂ ਬਾਅਦ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਇਸ ਚਿਸ਼ਤੀ ਸਿਲਸਿਲੇ ਦੇ ਆਗੂ ਬਣੇ। ਚਿਸ਼ਤੀ ਸਿਲਸਿਲੇ ਦਾ ਨਾਂਅ ਅਫ਼ਗਾਨਿਸਤਾਨ ਦੇ ਸਥਾਨ 'ਚਿਸ਼ਤ' ਤੋਂ ਪਿਆ ਹੈ ਜਿਥੇ ਸੀਰੀਆ ਦੇ ਖ਼ਵਾਜਾ ਅਬੂ ਇਸ਼ਾਕ ਨੇ ਇਸ

ਸਿਲਸਿਲੇ ਦੀ ਨੀਂਹ ਰੱਖੀ ਸੀ। ਸੂਫ਼ੀ ਮਤ ਵਿਚ ਬਣੇ ਇਨ੍ਹਾਂ ਸਿਲਸਿਲਿਆਂ ਸੰਪਰਦਾਵਾਂ ਬਾਰੇ ਵੇਰਵਾ ਦਿੰਦੇ ਹੋਏ ਡਾ. ਸਾਧੂ ਰਾਮ ਸ਼ਾਰਦਾ ਜੀ ਨੇ ਉੱਘੀਆਂ ਸੰਪਰਦਾਵਾਂ ਜੋ ਭਾਰਤ ਵਿਚ ਪ੍ਰਚੱਲਤ ਹੋਈਆਂ ਪੰਜ ਦੱਸੀਆਂ ਹਨ—ਕਾਦਰੀ ਸੰਪਰਦਾਇ, ਸੁਹਰਾਵਰਦੀ ਸੰਪਰਦਾਇ, ਚਿਸ਼ਤੀ ਸੰਪਰਦਾਇ, ਨਕਸ਼ਬੰਦੀ ਸੰਪਰਦਾਇ ਅਤੇ ਸ਼ੱਤਾਰੀ ਸੰਪਰਦਾਇ। ਡਾ. ਸ਼ਾਰਦਾ ਜੀ ਨੇ ਦੋ ਹੋਰ ਮੁੱਖ ਸੰਪਰਦਾਵਾਂ ਸ਼ਾਜਿਲੀ ਫ਼ਿਰਕਾ ਅਤੇ ਮਲਵਈਆ ਸੰਪਰਦਾਇ ਦਾ ਵੀ ਜ਼ਿਕਰ ਕੀਤਾ ਹੈ ਪਰ ਇਹ ਦੋਵੇਂ ਸਿਲਸਿਲੇ ਭਾਰਤ ਵਿਚ ਨਹੀਂ ਪਹੁੰਚੇ।[21] ਇਨ੍ਹਾਂ ਸਿਲਸਿਲਿਆਂ ਜਾਂ ਸੰਪਰਦਾਵਾਂ ਦੀਆਂ ਅੱਗੇ ਹੋਰ ਵੀ ਸ਼ਾਖ਼ਾਵਾਂ ਬਣੀਆਂ ਅਤੇ ਸੂਫ਼ੀ ਮਤ ਦਾ ਪ੍ਰਚਾਰ ਕਰਨ ਵਿਚ ਸਭ ਨੇ ਆਪਣਾ ਯੋਗਦਾਨ ਪਾਇਆ। ਜਿਵੇਂ ਹਿੰਦੂ ਧਰਮ ਦੇ ਇਤਿਹਾਸ ਵਿਚ ਸੁਧਾਰਕ ਲਹਿਰ ਭਗਤੀ-ਲਹਿਰ ਸ਼ੁਰੂ ਹੋਈ, ਉਵੇਂ ਹੀ ਇਸਲਾਮ ਧਰਮ ਦੇ ਇਤਿਹਾਸ ਵਿਚ ਸੁਧਾਰਕ ਲਹਿਰ ਵਜੋਂ ਸੂਫ਼ੀ ਮਤ ਦੀ ਲਹਿਰ ਪੈਦਾ ਹੋਈ। ਇਨ੍ਹਾਂ ਦੋਹਾਂ ਲਹਿਰਾਂ ਦਾ ਮੂਲ ਮੰਤਵ ਇਨ੍ਹਾਂ ਧਰਮਾਂ ਦੇ ਪੈਰੋਕਾਰਾਂ ਵਿੱਚੋਂ ਪਾਖੰਡ, ਸੰਕੀਰਣਤਾ ਅਤੇ ਕੱਟੜਤਾ ਨੂੰ ਮਨਫ਼ੀ ਕਰਕੇ ਇਨਸਾਨੀਅਤ ਅਤੇ ਬਰਾਬਰੀ ਦਾ ਨਾਹਰਾ ਬੁਲੰਦ ਕਰਨਾ ਸੀ। ਇਨ੍ਹਾਂ ਲਹਿਰਾਂ ਨੇ ਧਰਮ ਦਾ ਅਸਲੀ ਤੱਤ ਲੋਕਾਂ ਨੂੰ ਸਮਝਾਇਆ। ਚਿਸ਼ਤੀ ਸੰਪਰਦਾਇ ਜਿਸ ਨਾਲ ਫ਼ਰੀਦ ਜੀ ਸੰਬੰਧਿਤ ਹਨ, ਬਾਰੇ ਡਾ. ਸਾਧੂ ਰਾਮ ਸ਼ਾਰਦਾ ਲਿਖਦੇ ਹਨ : "ਇਸ ਸੰਪਰਦਾਇ ਦਾ ਬਾਨੀ ਖ਼ਵਾਜਾ ਅਬੂ ਇਸ਼ਹਾਕ ਸ਼ਾਮੀ ਚਿਸ਼ਤੀ, ਅਲੀ ਤੋਂ ਅਧਿਆਤਮਿਕ ਉਤਰਾਧਿਕਾਰ ਦੀ ਨੌਵੀਂ ਪੀੜ੍ਹੀ ਦਾ ਸੀ। ਇਹ ਵੀ ਮੰਨਿਆ ਜਾਂਦਾ ਹੈ ਕਿ ਇਹ ਸੰਪਰਦਾਇ ਅਲੀ ਤੋਂ ਚੱਲਣ ਵਾਲੀਆਂ ਅਧਿਆਤਮਿਕ ਉਤਰਾਧਿਕਾਰ ਦੀਆਂ ਪ੍ਰਸਿੱਧ ਦੋਹਾਂ ਸ਼ਾਖ਼ਾਵਾਂ ਨਾਲ ਸੰਬੰਧਿਤ ਹੈ—ਅਬਦੁਲ ਵਹੀਦ ਬਿ ਜ਼ੈਦ ਵਾਲੀ ਨਾਲ ਵੀ ਅਤੇ ਹਬੀਬ ਅਜ਼ਮੀ ਵਾਲੀ ਨਾਲ ਵੀ। ਬਾਨੀ ਅਬੂ ਇਸ਼ਹਾਕ ਚਿਸ਼ਤੀ ਤੋਂ ਪੰਜਵੀਂ ਪੀੜ੍ਹੀ ਦਾ ਖ਼ਵਾਜਾ ਮੁਈਨ-ਉਦ-ਦੀਨ ਚਿਸ਼ਤੀ ਭਾਰਤ ਵਿਚ ਸ਼ਹਾਬ-ਉਦ-ਦੀਨ ਗ਼ੌਰੀ ਦੀਆਂ ਫ਼ੌਜਾਂ ਨਾਲ ਦਾਖ਼ਲ ਹੋਇਆ।"[22] ਇਸ ਸਿਲਸਿਲੇ ਦਾ ਸੰਬੰਧ ਖ਼ਲੀਫ਼ਾ ਅਲੀ ਨਾਲ ਹੋਣ ਕਰਕੇ ਇਸ ਦੀ ਬਹੁਤ ਮਾਨਤਾ ਹੋਈ ਅਤੇ ਫ਼ਰੀਦ ਜੀ ਦੇ ਮੁਰੀਦ ਨਜ਼ਾਮੁਦੀਨ ਔਲੀਆ ਨੇ ਇਸ ਸਿਲਸਿਲੇ ਦਾ ਨਾਂਅ ਬਹੁਤ ਰੋਸ਼ਨ ਕੀਤਾ। ਸ਼ੇਖ ਫ਼ਰੀਦ ਜੀ ਦੇ ਬਹੁਤ ਸਾਰੇ ਫ਼ਕੀਰ ਚੇਲੇ ਬਣੇ। ਗਿਆਨੀ ਪ੍ਰਤਾਪ ਸਿੰਘ ਜੀ ਪ੍ਰਸਿੱਧ ਚੇਲਿਆਂ ਦੇ ਨਾਂਅ ਲਿਖਦੇ ਹਨ : ਨਜ਼ਾਮੁੱਦੀਨ ਔਲੀਆ, ਜਮਾਲੁੱਦੀਨ ਹਾਂਸੀ, ਬਦਰੁੱਦੀਨ ਅਸਹਾਕ ਗ਼ਜ਼ਨਵੀ, ਸ਼ੇਖ ਅਲੀ ਹੱਕ ਸਿਆਲਕੋਟੀ, ਸ਼ੇਖ ਜ਼ਕਰੀਆ ਸਿੰਧੀ, ਰੁਕਨਦੀਨ, ਸ਼ੇਖ ਜਮਾਲ ਦਾ ਪੁੱਤਰ ਬੁਰਹਾਨੁਦੀਨ ਸੂਫ਼ੀ।"[23]

### *ਦੇਹਾਂਤ ਦੇ ਸੰਮਤ ਬਾਰੇ*

ਭਾਈ ਕਾਨ੍ਹ ਸਿੰਘ ਨਾਭਾ ਜੀ ਅਨੁਸਾਰ "ਸੰਮਤ 1323 (ਸੰਨ 1266) ਵਿਚ

21 ਡਾ. ਸਾਧੂ ਰਾਮ ਸ਼ਾਰਦਾ, *ਸੂਫ਼ੀ ਮਤ ਅਤੇ ਪੰਜਾਬੀ ਸਾਹਿਤ*, ਪੰਨੇ 41-42.

22 *ਉਹੀ*, ਪੰਨਾ 42.

23 ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 167

ਫ਼ਰੀਦ ਜੀ ਦਾ ਦੇਹਾਂਤ ਪਾਕਪਟਨ ਵਿਖੇ ਹੋਇਆ ਲਿਖਿਆ ਗਿਆ ਹੈ।"[24] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਆਪ ਜੀ ਦਾ ਦੇਹਾਂਤ 15 ਅਕਤੂਬਰ 1265 ਈ. ਨੂੰ ਪਾਕਪਟਨ ਵਿਖੇ ਲਿਖਿਆ ਹੋਇਆ ਹੈ।[25] ਡਾ. ਧਰਮਪਾਲ ਸਿੰਗਲ ਜੀ ਤੇ ਡਾ. ਬਲਦੇਵ ਸਿੰਘ ਬੱਦਨ ਜੀ ਨੇ ਆਪ ਜੀ ਦੇ ਦੇਹਾਂਤ ਬਾਰੇ ਲਿਖਿਆ ਹੈ: "ਬਾਬਾ ਫ਼ਰੀਦ ਨੇ 93 ਵਰ੍ਹੇ ਦੀ ਉਮਰ ਪਾਈ। ਕੁਝ 95 ਵਰ੍ਹੇ ਵੀ ਉਮਰ ਮੰਨਦੇ ਹਨ। ਆਪ ਨੇ ਮਹੱਰਮ ਦੀ ਪੰਜ ਤਾਰੀਖ਼ ਨੂੰ ਸਰੀਰ ਤਿਆਗ ਕੀਤਾ। ਇਹ 1266 ਈਸਵੀ ਸੀ।[26] ਇਹੀ ਵਿਦਵਾਨ ਲੇਖਕ ਆਪਣੀ ਇਕ ਹੋਰ ਪੁਸਤਕ ਵਿਚ ਲਿਖਦੇ ਹਨ: "ਪੰਜਾਬੀ ਸਾਹਿਤ ਦੀਆਂ ਇਤਿਹਾਸਿਕ ਪੁਸਤਕਾਂ ਵਿਚ ਇਨ੍ਹਾਂ ਦਾ ਸਮਾਂ ਆਮ ਤੌਰ 'ਤੇ 1173 ਈਸਵੀ ਤੋਂ 1266 ਈਸਵੀ ਤਕ ਮੰਨਿਆ ਜਾਂਦਾ ਹੈ। ਇਸ ਹਿਸਾਬ ਨਾਲ ਬਾਬਾ ਜੀ ਦੀ ਉਮਰ 93 ਵਰ੍ਹੇ ਬਣਦੀ ਹੈ।"[27] ਈਸਵੀ ਸੰਨ 1265 ਜਾਂ 1266 ਲਿਖਣ ਦੇ ਫ਼ਰਕ ਦਾ ਕਾਰਨ ਬਿਕਰਮੀ ਸੰਮਤ ਤੋਂ ਈਸਵੀ ਸੰਨ ਬਣਾਉਣ ਵਿਚ ਹੈ। ਇਨ੍ਹਾਂ ਦੋਹਾਂ ਸੰਮਤਾਂ ਵਿਚ ਆਮ ਤੌਰ 'ਤੇ ਸਤਵੰਜਾ ਸਾਲਾਂ ਦਾ ਫ਼ਰਕ ਚੱਲ ਰਿਹਾ ਹੈ ਪਰ ਕਿਤੇ ਕਿਤੇ ਇਹ ਫ਼ਰਕ ਅਠਵੰਜਾ ਸਾਲਾਂ ਦਾ ਵੀ ਮੰਨ ਲਿਆ ਜਾਂਦਾ ਹੈ। ਇਹ ਇਕ ਸਾਲ ਦਾ ਫ਼ਰਕ ਨਿਸਚਿਤ ਤਾਰੀਖ਼ ਜਾਂ ਨਿਸਚਿਤ ਮਹੀਨਾ ਪਤਾ ਨਾ ਹੋਣ ਕਰਕੇ ਵੀ ਪੈ ਜਾਂਦਾ ਹੈ। ਇਹ ਕਿਹਾ ਜਾ ਸਕਦਾ ਹੈ ਕਿ ਬਾਬਾ ਫ਼ਰੀਦ ਜੀ ਦਾ ਜਨਮ 1173 ਈਸਵੀ ਵਿਚ ਹੋਇਆ ਅਤੇ 93 ਸਾਲਾਂ ਦੀ ਉਮਰ ਭੋਗ ਕੇ ਆਪ ਜੀ ਦਾ ਦੇਹਾਂਤ ਸੰਨ 1266 ਈਸਵੀ ਵਿਚ ਹੋਇਆ। ਆਪ ਜੀ ਦਾ ਜਨਮ ਪਿੰਡ ਕੋਠੇਵਾਲ (ਜ਼ਿਲ੍ਹਾ ਮੁਲਤਾਨ) ਅਤੇ ਦੇਹਾਂਤ ਪਾਕਪਟਨ ਵਿਚ ਹੋਇਆ। ਆਪ ਜੀ ਦੇ ਪਿਤਾ ਜੀ ਦਾ ਨਾਂਅ ਸ਼ੇਖ ਜਮਾਲੁਦੀਨ ਸੀ ਅਤੇ ਮਾਤਾ ਦਾ ਨਾਂਅ ਬੀਬੀ ਕੁਰਸਮ ਉਰਫ਼ ਬੀਬੀ ਮਰਿਯਮ ਸੀ। ਆਪ ਧਾਰਮਿਕ ਅਤੇ ਸਮਾਜਿਕ ਤੌਰ 'ਤੇ ਇਕ ਅਮੀਰ ਪਰਿਵਾਰ ਵਿੱਚੋਂ ਸਨ ਪਰ ਆਪ ਜੀ ਨੇ ਸਾਰੀ ਉਮਰ ਸਾਦਗੀ ਭਰੀ ਦਰਵੇਸ਼ਾਂ ਵਾਲੀ ਜ਼ਿੰਦਗੀ ਬਿਤਾਈ।

## ਸ਼ੇਖ ਫ਼ਰੀਦ ਜੀ ਦੀ ਮਿੱਠੀ ਸ਼ਖ਼ਸੀਅਤ

ਸ਼ੇਖ ਫ਼ਰੀਦ ਜੀ ਨੂੰ 'ਬਾਬਾ ਸ਼ੇਖ ਫ਼ਰੀਦ ਜੀ ਸ਼ਕਰਗੰਜ' ਨਾਂਅ ਨਾਲ ਅਕਸਰ ਯਾਦ ਕੀਤਾ ਜਾਂਦਾ ਹੈ। 'ਬਾਬਾ' ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਲਈ ਭਾਈ ਗੁਰਦਾਸ ਜੀ ਨੇ ਵੀ ਵਰਤਿਆ ਹੈ: 'ਇਕ ਬਾਬਾ ਅਕਾਲ ਰੂਪ ਦੂਜਾ ਰਬਾਬੀ ਮਰਦਾਨਾ'।[28] ਇਹੀ ਸ਼ਬਦ ਗੂੜ੍ਹੀਆਂ-ਗੰਭੀਰ ਗੱਲਾਂ ਕਰਨ ਵਾਲੇ ਬੱਚੇ ਬੁੱਢਾ ਜੀ

---

24. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 811.
25. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 204.
26. ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ, *ਚੋਣਵਾਂ ਪੰਜਾਬੀ ਸੂਫ਼ੀ ਕਲਾਮ*, ਪੰਨਾ 5.
27. ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ, *ਬਾਬਾ ਸ਼ੇਖ ਫ਼ਰੀਦ ਜੀਵਨ ਤੇ ਰਚਨਾ*, ਪੰਨਾ 8.
28. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ 1, ਪਉੜੀ 35.

ਵਾਸਤੇ ਗੁਰੂ ਨਾਨਕ ਦੇਵ ਜੀ ਨੇ ਵੀ ਵਰਤਿਆ ਸੀ। ਸ਼ੇਖ ਫ਼ਰੀਦ ਜੀ ਨੂੰ ਇਹ ਲਕਬ 'ਬਾਬਾ' ਉਨ੍ਹਾਂ ਦੇ ਮੁਰਸ਼ਦ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਜੀ ਵੱਲੋਂ ਦਿੱਤਾ ਗਿਆ ਸੀ, ਜਦੋਂ ਉਹ ਇਕ ਦਿਨ ਗਹਿਰੇ ਅਧਿਐਨ ਵਿਚ ਮਗਨ ਸਨ। 'ਬਾਬਾ' ਸ਼ਬਦ ਬਜ਼ੁਰਗੀ, ਸਿਆਣਪ ਅਤੇ ਅਨੁਭਵ ਦਾ ਸੂਚਕ ਹੈ। ਅਰਬੀ ਭਾਸ਼ਾ ਦੇ ਸ਼ਬਦ 'ਸ਼ੇਖ' ਦੇ ਅਰਥ ਬੁੱਢਾ, ਬਜ਼ੁਰਗ, ਵਿਦਵਾਨ, *ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਜੀ ਨੇ ਦੱਸੇ ਹਨ।[29] ਮੁਸਲਮਾਨਾਂ ਵਿਚ 'ਸ਼ੇਖ' ਇਕ ਉੱਚੀ ਸਮਝੀ ਜਾਂਦੀ ਜਾਤੀ ਦਾ ਨਾਂਅ ਵੀ ਹੈ। 'ਫ਼ਰੀਦ' ਸ਼ਬਦ ਵੀ ਅਰਬੀ ਭਾਸ਼ਾ ਦਾ ਸ਼ਬਦ ਹੈ ਅਤੇ ਇਸ ਦੇ ਅਰਥ *ਮਹਾਨ ਕੋਸ਼* ਵਿਚ ਅਦੁੱਤੀ ਅਤੇ ਲਾਸਾਨੀ ਕੀਤੇ ਗਏ ਹਨ।[30] 'ਸ਼ਕਰਗੰਜ' ਤੋਂ ਭਾਵ ਮਿੱਠਤ ਨਾਲ ਭਰਪੂਰ ਸ਼ਖ਼ਸੀਅਤ ਤੋਂ ਹੈ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਸ਼ੇਖ ਫ਼ਰੀਦ ਜੀ ਦਾ ਨਾਂਅ ਆਪਣੇ-ਆਪ ਵਿਚ ਹੀ ਬਜ਼ੁਰਗ, ਪ੍ਰਤਿਭਾਸ਼ਾਲੀ, ਗਿਆਨਵਾਨ, ਅਨੁਭਵੀ, ਅਦੁੱਤੀ, ਲਾਸਾਨੀ ਅਤੇ ਮਿੱਠੀ ਸ਼ਖ਼ਸੀਅਤ ਦਾ ਪ੍ਰਗਟਾਵਾ ਹੈ।

ਜਦੋਂ ਅਸੀਂ ਬਾਬਾ ਫ਼ਰੀਦ ਜੀ ਦੇ ਜੀਵਨ ਵੱਲ ਝਾਤੀ ਮਾਰਦੇ ਹਾਂ ਤਾਂ ਧਾਰਮਿਕ ਬਿਰਤੀ ਵਾਲੇ ਮਾਤਾ ਜੀ ਦੀ ਛਤਰ-ਛਾਇਆ ਹੇਠ ਬਚਪਨ ਤੋਂ ਹੀ ਇਕ ਹੋਣਹਾਰ ਸ਼ਖ਼ਸੀਅਤ ਦੇ ਸਾਨੂੰ ਦਰਸ਼ਨ ਹੁੰਦੇ ਹਨ। 'ਹੋਣਹਾਰ ਬਿਰਵਾ ਕੇ ਚਿਕਨੇ ਚਿਕਨੇ ਪਾਤ' ਦੇ ਅਖਾਣ ਮੁਤਾਬਕ ਸ਼ੇਖ ਫ਼ਰੀਦ ਜੀ ਦੀ ਅਧਿਆਤਮਿਕ ਬਿਰਤੀ ਬਚਪਨ ਵਿਚ ਹੀ ਨਜ਼ਰ ਆਉਂਦੀ ਹੈ। ਬਚਪਨ ਵਿਚ ਸਿੱਖਿਆ ਹੋਇਆ ਸ਼ਰ੍ਹਾ ਦਾ ਪਾਲਣ ਆਪ ਜੀ ਦੀ ਸਾਰੀ ਜ਼ਿੰਦਗੀ ਵਿਚ ਕਾਇਮ ਰਹਿੰਦਾ ਹੈ। ਆਪ ਪੱਕੇ ਨਮਾਜ਼ੀ ਸਨ, ਰੋਜ਼ੇ ਰੱਖਦੇ ਸਨ ਅਤੇ ਹੱਜ ਕਰਦੇ ਸਨ। ਪਵਿੱਤਰ ਕੁਰਾਨ ਦੀਆਂ ਬਹੁਤ ਸਾਰੀਆਂ ਆਇਤਾਂ ਆਪ ਜੀ ਨੂੰ ਜ਼ਬਾਨੀ ਕੰਠ ਸਨ। ਆਪ ਜੀ ਨੇ ਆਪਣੇ ਮੁਰਸ਼ਦ ਖ਼ਵਾਜਾ ਕੁਤਬੁੱਦੀਨ ਬਖ਼ਤਿਆਰ ਕਾਕੀ ਜੀ ਦਾ ਆਖਾ ਮੰਨਦੇ ਹੋਏ ਬਾਕਾਇਦਾ ਤੌਰ 'ਤੇ ਮੁਲਤਾਨ ਜਾ ਕੇ ਉਚੇਰੀ ਵਿੱਦਿਆ ਪ੍ਰਾਪਤ ਕੀਤੀ। ਵੱਡੇ-ਵੱਡੇ ਵਿਦਵਾਨ ਅਤੇ ਕਾਜ਼ੀ-ਮੌਲਾਣੇ ਆਪ ਜੀ ਦੇ ਅਧਿਆਤਮਿਕ ਗਿਆਨ ਦੀ ਧਾਕ ਮੰਨਦੇ ਸਨ। ਦਿੱਲੀ ਦੇ ਮੁਹੰਮਦਨ ਕਾਲਜ ਵਿਚ ਅਰਬੀ ਦੇ ਪ੍ਰੋਫ਼ੈਸਰ ਮੌਲਾਨਾ ਬਦਰ-ਉਲ-ਦੀਨ ਧਰਮ-ਸ਼ਾਸਤਰ ਸੰਬੰਧੀ ਪੈਦਾ ਹੋਈਆਂ ਕੁਝ ਗੁੰਝਲਾਂ ਨੂੰ ਸੁਲਝਾਉਣ ਲਈ ਇਸਲਾਮ ਦੇ ਪ੍ਰਮੁੱਖ ਵਿਦਵਾਨਾਂ ਦੇ ਗੜ੍ਹ ਬੁਖਾਰੇ ਜਾ ਰਹੇ ਸਨ ਕਿ ਰਾਹ ਵਿਚ ਮੁਲਤਾਨ ਵਿਖੇ ਬਾਬਾ ਫ਼ਰੀਦ ਜੀ ਨੂੰ ਮਿਲੇ। ਬਾਬਾ ਫ਼ਰੀਦ ਜੀ ਨੇ ਬਦਰ-ਉਲ-ਦੀਨ ਦੀਆਂ ਸਾਰੀਆਂ ਗੁੰਝਲਾਂ ਸੁਲਝਾ ਦਿੱਤੀਆਂ। ਨਤੀਜਾ ਇਹ ਹੋਇਆ ਕਿ ਬਦਰ-ਉਲ-ਦੀਨ ਉਥੇ ਹੀ ਬਾਬਾ ਜੀ ਦੇ ਮੁਰੀਦ ਬਣ ਕੇ ਰਹਿ ਗਏ ਅਤੇ ਬੁਖਾਰੇ ਨਹੀਂ ਗਏ। ਬਾਬਾ ਸ਼ੇਖ ਫ਼ਰੀਦ ਜੀ ਦਿੱਲੀ ਤੋਂ ਹਾਂਸੀ ਗਏ, ਹਾਂਸੀ ਤੋਂ ਕੋਠੇਵਾਲ ਗਏ ਅਤੇ ਉਥੋਂ ਫਿਰ ਅਯੋਧਨ ਚਲੇ ਗਏ। ਸਥਾਨਾਂ ਦੀ ਬਦਲੀ ਦਾ ਕਾਰਨ ਇਹ ਸੀ ਕਿ ਆਪ ਜੀ ਇਕਾਂਤ-ਪਸੰਦ ਸਨ ਅਤੇ ਸ਼ਰਧਾਲੂਆਂ ਦੀ ਵੱਧਦੀ ਆਮਦ ਕਰਕੇ ਸਥਾਨ ਬਦਲਦੇ ਗਏ। ਤਪੱਸਿਆ

---

29. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਅੰਦਰਾਜ ਸ਼ੇਖ, ਪੰਨਾ 226.
30. *ਉਹੀ*।

ਇਕਾਂਤਵਾਸ, ਸ਼ਰ੍ਹਾ ਪਾਲਣ ਅਤੇ ਗਿਆਨ ਵੰਡਣ ਦੀ ਭਾਵਨਾ ਦੇ ਨਾਲ-ਨਾਲ ਆਪ ਜੀ ਤਿਆਗ, ਸਾਦਗੀ ਅਤੇ ਸੰਜਮ ਦੇ ਗੁਣਾਂ ਦੇ ਧਾਰਨੀ ਸਨ। ਇਕ ਕੰਬਲੀ ਨਾਲ ਹੀ ਗੁਜ਼ਾਰਾ ਕਰਨਾ ਅਤੇ ਰੁੱਖੀ-ਸੁੱਖੀ ਰੋਟੀ ਖਾ ਕੇ ਪੇਟ ਭਰਨਾ ਉਨ੍ਹਾਂ ਦਾ ਜੀਵਨ-ਢੰਗ ਸੀ। ਧਨ-ਦੌਲਤ ਤੋਂ ਦੂਰ ਰਹਿਣਾ ਅਤੇ ਸ਼ਾਹੀ ਭੇਟਾਵਾਂ ਨੂੰ ਸਵੀਕਾਰ ਨਾ ਕਰਨਾ ਉਨ੍ਹਾਂ ਦੀ ਸ਼ਖ਼ਸੀਅਤ ਦੇ ਮਹਾਨ ਗੁਣ ਸਨ ਜਿਨ੍ਹਾਂ ਦੀ ਝਲਕ ਉਨ੍ਹਾਂ ਦੀ ਜੀਵਨ-ਗਾਥਾ ਤੋਂ ਸਾਨੂੰ ਮਿਲਦੀ ਹੈ।

ਫ਼ਰੀਦ ਜੀ ਦੀ ਸੋਚ ਅਤੇ ਭਾਵਨਾ ਸਦਕਾ ਆਪ ਜੀ ਕੋਲ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਭਾਰੀ ਗਿਣਤੀ ਵਿਚ ਆਉਂਦੇ ਸਨ। ਜਨਾਬ ਇਲਿਆਸ ਘੁੰਮਣ ਜੀ ਨੇ ਤਾਹੀਓਂ ਬਾਬਾ ਫ਼ਰੀਦ ਜੀ ਦੇ ਬਾਰੇ ਲਿਖਦਿਆਂ ਆਪਣੇ ਲੇਖ ਦਾ ਸਿਰਲੇਖ ਹੀ 'ਸ਼ੇਖ ਫ਼ਰੀਦ...ਸਭਨਾਂ ਦਾ' ਰੱਖਿਆ ਹੈ।[31] *ਮਸਲੇ ਸ਼ੇਖ ਫ਼ਰੀਦ ਕੇ* ਪੁਸਤਕ ਦੇ ਅਠਾਰ੍ਹਵੇਂ ਮਸਲੇ ਵਿਚ ਇਹ ਸ਼ਬਦ ਲਿਖੇ ਹੋਏ ਹਨ: 'ਸੇਖੁ ਫ਼ਰੀਦ ਪੀਰੁ ਹੋਆ ਹਿੰਦੂ ਮੁਸਲਮਾਨ ਦਾ'।[32] ਸ਼ੇਖ ਫ਼ਰੀਦ ਜੀ ਦੀ ਸ਼ਖ਼ਸੀਅਤ ਦਾ ਇਹ ਪੱਖ ਉਨ੍ਹਾਂ ਦੀ ਸੂਫ਼ੀਅਤ ਦੀ ਭਾਵਨਾ ਨੂੰ ਉਜਾਗਰ ਕਰਦਾ ਹੈ। ਆਪ ਜੀ ਦੀ ਬਾਣੀ ਵਿਚ ਜਿਥੇ ਸ਼ਰੀਅਤ ਦੀ ਪਾਲਣਾ ਦਾ ਸੰਦੇਸ਼ ਹੈ, ਉਥੇ ਸੂਫ਼ੀਅਤ ਦੀ ਭਾਵਨਾ ਵੀ ਉੱਚੀ ਸੁਰ ਵਿਚ ਪ੍ਰਗਟ ਹੁੰਦੀ ਹੈ। ਆਪ ਜੀ ਦੇ ਸਲੋਕਾਂ ਵਿਚ ਅੰਤਲੇ ਦੋ ਸਲੋਕ ਆਪ ਜੀ ਦੀ ਮਾਨਵਤਾਵਾਦੀ ਸੋਚ ਦੀ ਗੂੰਜ ਪਾਉਂਦੇ ਹਨ। ਆਪ ਇਕ ਸੱਚੇ ਅਤੇ ਪੱਕੇ ਮੁਸਲਮਾਨ ਹੁੰਦੇ ਹੋਏ ਵੀ ਸਚਮੁੱਚ ਮੋਮ-ਦਿਲ ਸੂਫ਼ੀ ਸ਼ਖ਼ਸੀਅਤ ਸਨ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਇਕੁ ਫਿਕਾ ਨ ਗਾਲਾਇ ਸਭਨਾ ਮੈ ਸਚਾ ਧਣੀ॥**
**ਹਿਆਉ ਨ ਕੈਹੀ ਠਾਹਿ ਮਾਣਕ ਸਭ ਅਮੋਲਵੇ॥੧੨੯॥**
**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ॥੧੩੦॥**

*(ਸਲੋਕ ਫ਼ਰੀਦ ਜੀ, ਪੰਨਾ 1384)*

ਫਿੱਕਾ, ਕੌੜਾ ਜਾਂ ਖਰ੍ਹਵਾ ਬੋਲਣਾ ਸ਼ੇਖ ਫ਼ਰੀਦ ਜੀ ਨੂੰ ਬਿਲਕੁਲ ਪਸੰਦ ਨਹੀਂ ਸੀ। ਆਪ ਜੀ ਮਿੱਠਤ, ਦਇਆ, ਹਮਦਰਦੀ, ਖਿਮਾ ਅਤੇ ਨਿਮਰਤਾ ਦੇ ਗੁਣਾਂ ਨਾਲ ਲਬਰੇਜ਼ ਸ਼ਖ਼ਸੀਅਤ ਸਨ। ਐਸੀ ਚੁੰਬਕੀ ਸ਼ਖ਼ਸੀਅਤ ਸੀ ਆਪ ਜੀ ਦੀ ਕਿ ਲੋਕ ਆਪ-ਮੁਹਾਰੇ ਆਪ ਵੱਲ ਖਿੱਚੇ ਤੁਰੇ ਆਉਂਦੇ ਸਨ। ਆਪ ਸਚਮੁੱਚ ਹੀ ਸ਼ਰੀਅਤ ਅਤੇ ਸੂਫ਼ੀਅਤ ਦਾ ਸੁੰਦਰ ਸੁਮੇਲ ਸਨ। ਆਪ ਜੀ ਭਲੀ-ਭਾਂਤ ਸਮਝਦੇ ਸਨ ਕਿ ਸ਼ਰੀਅਤ ਵਿਚ ਪੱਕੇ ਰਹਿਣ ਦੇ ਨਾਲ-ਨਾਲ ਨੈਤਿਕ ਗੁਣ ਧਾਰਨ ਕਰਨੇ ਅਤੇ ਧਰਮ ਦਾ ਅੰਤ੍ਰੀਵੀ ਤੱਤ 'ਇਨਸਾਨੀਅਤ' ਗ੍ਰਹਿਣ ਕਰਨਾ ਇਕ ਦਰਵੇਸ਼ ਜਾਂ ਸੂਫ਼ੀ ਸੰਤ ਲਈ ਬੇਹੱਦ ਲਾਜ਼ਮੀ ਹੈ।

---

31. ਜਨਾਬ ਇਲਿਆਸ ਘੁੰਮਣ ਦਾ ਲੇਖ, *ਪੁਸਤਕ ਬਾਬਾ ਸ਼ੇਖ ਫ਼ਰੀਦ* (ਸੰਪਾਦਕ ਐਮ.ਜੀ. ਗੁਪਤਾ), ਪੰਨਾ 56.
32. *ਮਸਲੇ ਸ਼ੇਖ ਫ਼ਰੀਦ ਕੇ*, ਪੰਨਾ 68.

ਸ਼ੇਖ ਫ਼ਰੀਦ ਜੀ ਦੀ ਸ਼ਖ਼ਸੀਅਤ ਨੇ ਚਿਸ਼ਤੀ ਸਿਲਸਿਲੇ ਦੀ ਪ੍ਰਸਿੱਧੀ ਦੀ ਗੂੰਜ ਸੱਤ ਅਸਮਾਨੀਂ ਪਹੁੰਚਾ ਦਿੱਤੀ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਜੀ ਦੀ ਗੱਦੀ ਦੇ ਜਾਨਸ਼ੀਨ ਸ਼ੇਖ ਇਬਰਾਹਿਮ ਜੀ ਪਾਸੋਂ ਆਪ ਜੀ ਦੀ ਬਾਣੀ ਪ੍ਰਾਪਤ ਕਰ ਕੇ ਸੰਭਾਲੀ ਅਤੇ ਫਿਰ ਇਹ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਸਾਹਿਬਾਨ ਦੀ ਬਾਣੀ ਦੇ ਨਾਲ ਸੁਸ਼ੋਭਿਤ ਕੀਤੀ ਤਾਂ ਆਪ ਜੀ ਦੀ ਸ਼ਖ਼ਸੀਅਤ ਇਸ ਮਹਾਨ ਪਵਿੱਤਰ ਬਾਣੀ ਦੇ ਰਾਹੀਂ ਪੰਜਾਬੀਆਂ ਅਤੇ ਸਮੁੱਚੀ ਮਨੁੱਖਤਾ ਦੇ ਦਿਲਾਂ ਵਿਚ ਸਦਾ ਲਈ ਹੋਰ ਵੀ ਡੂੰਘੀ ਉੱਤਰ ਗਈ। ਸ਼ੇਖ ਫ਼ਰੀਦ ਜੀ ਭਗਤ ਸਾਹਿਬਾਨ ਵਿਚ ਗਿਣੇ ਜਾਣ ਲੱਗੇ ਅਤੇ ਆਪ ਜੀ ਦੀ ਬਾਣੀ ਨੇ ਗੁਰਬਾਣੀ ਦਾ ਰੂਪ ਧਾਰਨ ਕਰ ਲਿਆ ਅਤੇ ਗੁਰੂ-ਗੁਰਬਾਣੀ-ਗੁਰਮਤਿ ਦੀ ਧਾਰਾ ਵਿਚ ਆਪ ਜੀ ਦੀ ਬਾਣੀ ਸੁਸ਼ੋਭਿਤ ਹੋ ਗਈ।

ਸਾਰੰਸ਼ ਵਜੋਂ ਕਿਹਾ ਜਾ ਸਕਦਾ ਹੈ ਕਿ ਸ਼ੇਖ ਫ਼ਰੀਦ ਜੀ ਦੀ ਸ਼ਖ਼ਸੀਅਤ ਸ਼ਰੀਅਤ, ਸੂਫ਼ੀਅਤ, ਸਾਦਗੀ, ਸੰਜਮ, ਸੱਚਾਈ, ਸਦਭਾਵਨਾ ਅਤੇ ਸਾਂਝੀਵਾਲਤਾ ਦੇ ਸੁਹਿਰਦ ਗੁਣਾਂ ਨਾਲ ਭਰਪੂਰ ਹੈ। ਆਪ ਜੀ ਦੀ ਸ਼ਖ਼ਸੀਅਤ ਵਿੱਚੋਂ ਸਮੁੱਚੇ ਸੰਸਾਰ ਨੂੰ ਅਮਨ, ਸ਼ਾਂਤੀ ਅਤੇ ਸਮਾਨਤਾ ਦਾ ਸੁਨੇਹਾ ਮਿਲਦਾ ਹੈ, ਜਿਸ 'ਤੇ ਚੱਲ ਕੇ ਸੰਸਾਰ ਵਿਚ ਹਰ ਤਰ੍ਹਾਂ ਦੀ ਕੁੜਿੱਤਣ ਅਤੇ ਹਰ ਤਰ੍ਹਾਂ ਦੇ ਵੱਖਰੇਵੇਂ ਨੂੰ ਦੂਰ ਕੀਤਾ ਜਾ ਸਕਦਾ ਹੈ।

## ਸ਼ੇਖ ਫ਼ਰੀਦ ਜੀ ਦੀ ਬਾਣੀ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਆਸਾ ਅਤੇ ਰਾਗ ਸੂਹੀ ਵਿਚ ਬਾਬਾ ਸ਼ੇਖ ਫ਼ਰੀਦ ਜੀ ਦੇ ਦੋ-ਦੋ ਸ਼ਬਦ ਅੰਕਿਤ ਹਨ। ਇਨ੍ਹਾਂ ਚਾਰ ਸ਼ਬਦਾਂ ਤੋਂ ਇਲਾਵਾ ਆਪ ਜੀ ਦੇ 112 ਸਲੋਕ ਵੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹਨ। 'ਸਲੋਕ ਸੇਖ ਫਰੀਦ ਕੇ' ਸਿਰਲੇਖ ਹੇਠ 130 ਸਲੋਕ ਦਰਜ ਹਨ ਪਰ ਇਨ੍ਹਾਂ ਵਿੱਚੋਂ ਅਠ੍ਹਾਰਾਂ ਸਲੋਕ ਗੁਰੂ ਸਾਹਿਬਾਨ ਦੁਆਰਾ ਉਚਾਰੇ ਹੋਏ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਾਰ ਸਲੋਕ (ਨੰਬਰ 32, 113, 120, 124), ਸ੍ਰੀ ਗੁਰੂ ਅਮਰਦਾਸ ਜੀ ਦੇ ਚਾਰ ਸਲੋਕ (ਨੰਬਰ 13, 52, 104 ਅਤੇ 123), ਸ੍ਰੀ ਗੁਰੂ ਰਾਮਦਾਸ ਜੀ ਦੇ ਸਲੋਕ (ਨੰਬਰ 121, 122) ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਅੱਠ ਸਲੋਕ (ਨੰਬਰ 75, 82, 83, 105, 108, 109, 110 ਅਤੇ 111) 'ਸਲੋਕ ਸੇਖ ਫਰੀਦ ਕੇ' ਵਿਚ ਦਰਜ ਕੀਤੇ ਹੋਏ ਹਨ।

ਸੰਸਾਰ ਦੇ ਜਿੰਨੇ ਵੀ ਧਰਮ ਹਨ, ਉਨ੍ਹਾਂ ਦੇ ਤਿੰਨ ਮੁੱਖ ਅੰਗ ਸਾਰਿਆਂ ਦੇ ਹਨ। ਇਹ ਹਨ : ਵਿਸ਼ਵਾਸ (Creed), ਮਰਿਆਦਾ (Code) ਅਤੇ ਆਚਾਰ-ਵਿਹਾਰ ਜਾਂ ਸਦਾਚਾਰ (Conduct)। ਸ਼ੇਖ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਇਨ੍ਹਾਂ ਤਿੰਨਾਂ ਅੰਗਾਂ ਨੂੰ ਜ਼ਰੂਰੀ ਦੱਸਿਆ ਹੈ ਅਤੇ ਤਿੰਨਾਂ ਹੀ ਅੰਗਾਂ ਦੀ ਭਰਪੂਰ ਵਿਆਖਿਆ ਕੀਤੀ ਹੈ।

### (ੳ) ਵਿਸ਼ਵਾਸ (Creed)

ਪਰਮਾਤਮਾ ਜਾਂ ਖ਼ੁਦਾ ਲਈ ਸ਼ੇਖ ਫ਼ਰੀਦ ਜੀ ਨੇ ਖੁਦਾਇ, ਪਰਵਦਗਾਰ, ਅਪਾਰ, ਅਗੰਮ, ਬੇਅੰਤ, ਸਚੁ, ਅਲਹ, ਸਹੁ, ਸਹ, ਸਾਹਿਬ, ਪ੍ਰੀਤਮ, ਪਿਰਹਿ, ਪ੍ਰਭੂ, ਅਲਹੁ, ਪਿਰ, ਸਾਈ, ਰਬੁ, ਪਿਆਰੇ ਅਤੇ ਸਜਣ ਸ਼ਬਦਾਂ ਦੀ ਵਰਤੋਂ ਆਪਣੀ ਬਾਣੀ ਵਿਚ ਕੀਤੀ ਹੈ। ਜ਼ਾਹਰ ਹੀ ਹੈ ਕਿ ਸ਼ੇਖ ਫ਼ਰੀਦ ਜੀ ਨੇ ਪਰਮਾਤਮਾ ਲਈ ਨਾਮ ਵਰਤਣ ਲੱਗਿਆਂ ਵੇਦ-ਕਤੇਬ ਦੋਹਾਂ ਦੀ ਸ਼ਬਦਾਵਲੀ ਦੀ ਵਰਤੋਂ ਕੀਤੀ ਹੈ। ਇਸ ਪੱਖੋਂ ਆਪ ਜੀ ਦੀ ਵਿਸ਼ਾਲ-ਦ੍ਰਿਸ਼ਟੀ ਪ੍ਰਤੱਖ ਨਜ਼ਰ ਆਉਂਦੀ ਹੈ। ਇਹ ਸ਼ਬਦਾਵਲੀ ਪਰਮਾਤਮਾ ਦੀ ਅਪਾਰ ਅਤੇ ਅਗਮ ਸ਼ਕਤੀ ਨੂੰ ਪ੍ਰਗਟਾਉਂਦੀ ਹੈ। ਪਰਮਾਤਮਾ ਦੀ ਬੇਅੰਤਤਾ ਅਤੇ ਉਸ ਦੇ ਹਿਰਦੇ ਵਿਚ ਨਿਵਾਸ ਨੂੰ ਬਾਬਾ ਸ਼ੇਖ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਮੰਨਿਆ ਹੈ। ਪਰਮਾਤਮਾ ਨੂੰ ਬਖ਼ਸ਼ਿੰਦ ਅਤੇ ਮਿੱਠਾ ਦੱਸਿਆ ਹੈ। ਪਰਮਾਤਮਾ ਨੂੰ ਕੰਤ, ਪਿਰ, ਸਜਣ ਅਤੇ ਪ੍ਰੀਤਮ ਕਹਿ ਕੇ ਉਸ ਨਾਲ ਬਹੁਤ ਨੇੜੇ ਦੀ ਸਾਂਝ ਦੱਸੀ ਹੈ। ਜੀਵਾਤਮਾ ਨੂੰ ਸੁਹਾਗਣ ਵਜੋਂ ਜੀਵਨ ਗੁਜ਼ਾਰਦੇ ਹੋਏ ਕੰਤ ਰੂਪੀ ਪਰਮਾਤਮਾ ਨਾਲ ਮਿਲਾਪ ਕਰਨ ਲਈ ਪ੍ਰੇਰਿਆ ਹੈ। ਪਰਮਾਤਮਾ ਨੂੰ ਸਾਹਿਬ ਜਾਂ ਮਾਲਕ ਮੰਨਦੇ ਹੋਏ ਆਪਣੇ ਆਪ ਨੂੰ ਉਸ ਦਾ ਚਾਕਰ ਭਾਵ ਨੌਕਰ ਵੀ ਦੱਸਿਆ ਹੈ। ਉਪਰੋਕਤ ਦਰਜ ਸ਼ਬਦਾਵਲੀ ਨੂੰ ਸਮਝਣ ਲਈ ਅਤੇ ਪਰਮਾਤਮਾ ਦੇ ਗੁਣ ਅਤੇ ਜੀਵਾਤਮਾ ਦੇ ਉਸ ਨਾਲ ਮਿਲਾਪ ਦਾ ਵਰਣਨ ਦੇਖਣ ਲਈ ਹੇਠ ਲਿਖੇ ਪਵਿੱਤਰ ਫ਼ੁਰਮਾਨ ਸਾਡਾ ਮਾਰਗ-ਦਰਸ਼ਨ ਕਰਦੇ ਹਨ :

(1) **ਪਰਵਦਗਾਰ ਅਪਾਰ ਅਗਮ ਬੇਅੰਤ ਤੂ ॥ ਜਿਨਾ ਪਛਾਤਾ ਸਚੁ ਚੁੰਮਾ ਪੈਰ ਮੂੰ ॥**
**ਤੇਰੀ ਪਨਹ ਖੁਦਾਇ ਤੂ ਬਖਸੰਦਗੀ ॥ ਸੇਖ ਫਰੀਦੈ ਖੈਰੁ ਦੀਜੈ ਬੰਦਗੀ ॥**

*(ਆਸਾ ਸ਼ੇਖ ਫ਼ਰੀਦ ਜੀ, ਪੰਨਾ 488)*

(2) **ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥੧੯॥**

*(ਸਲੋਕ ਫ਼ਰੀਦ ਜੀ, ਪੰਨਾ 1378)*

(3) **ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥**
**ਕਵਣੁ ਸੁ ਵੇਸੋ ਹਉ ਕਰੀ ਜਿਤੁ ਵਸਿ ਆਵੈ ਕੰਤੁ ॥੧੨੬॥**
**ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥**
**ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ ॥੧੨੭॥**

*(ਸਲੋਕ ਫ਼ਰੀਦ ਜੀ, ਪੰਨਾ 1384)*

(4) **ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**
**ਫਰੀਦਾ ਜੇ ਤੂ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥੯੫॥**

*(ਸਲੋਕ ਫ਼ਰੀਦ ਜੀ, ਪੰਨਾ 1382)*

(5) **ਫਰੀਦਾ ਸਾਹਿਬ ਦੀ ਕਰਿ ਚਾਕਰੀ ਦਿਲ ਦੀ ਲਾਹਿ ਭਰਾਂਦਿ ॥**
**ਦਰਵੇਸਾਂ ਨੋ ਲੋੜੀਐ ਰੁਖਾਂ ਦੀ ਜੀਰਾਂਦਿ ॥੬੦॥**

*(ਸਲੋਕ ਫ਼ਰੀਦ ਜੀ, ਪੰਨਾ 1381)*

ਪਰਮਾਤਮਾ ਦਾ ਵਾਸਾ ਤਾਂ ਮਨੁੱਖ ਦੇ ਹਿਰਦੇ ਵਿਚ ਹੈ, ਉਸ ਨੂੰ ਬਾਹਰੋਂ ਨਹੀਂ ਲੱਭਣਾ ਪੈਂਦਾ। ਪਰਮਾਤਮਾ ਖ਼ੁਦ ਮਨੁੱਖ ਨੂੰ ਸੰਬੋਧਿਤ ਹੋ ਕੇ ਕਹਿ ਰਿਹਾ ਹੈ ਕਿ ਤੂੰ ਆਪਣੇ ਆਪ ਨੂੰ ਸੰਵਾਰ ਭਾਵ ਸ਼ੁੱਧ ਕਰ, ਮੈਂ ਤੈਨੂੰ ਮਿਲ ਜਾਵਾਂਗਾ, ਮੇਰੇ ਮਿਲਣ ਨਾਲ ਤੈਨੂੰ ਸੁਖ ਮਿਲੇਗਾ। ਜੇ ਤੂੰ ਮੇਰਾ ਹੋ ਜਾਵੇਂ ਭਾਵ ਆਪਣਾ ਆਪ ਮੈਨੂੰ ਸਮਰਪਿਤ ਕਰ ਦੇਵੇਂ ਤਾਂ ਸਾਰਾ ਜਗ ਹੀ ਤੇਰਾ ਹੋ ਜਾਵੇਗਾ। ਤੇਰੇ ਲਈ ਕੋਈ ਬੇਗਾਨਾ ਰਹੇਗਾ ਹੀ ਨਹੀਂ। ਪਰਮਾਤਮਾ ਦਾ ਮਿਲਾਪ ਪ੍ਰਾਪਤ ਕਰਨ ਲਈ ਨਿਮਰਤਾ, ਸਹਿਨਸ਼ੀਲਤਾ ਅਤੇ ਮਿੱਠੇ ਬਚਨਾਂ ਨੂੰ ਧਾਰਨ ਕਰਨ ਦੀ ਲੋੜ ਹੈ। ਸੱਚ ਨੂੰ ਪਛਾਣ ਕੇ ਬੰਦਗੀ ਕਰਨ ਦੀ ਲੋੜ ਹੈ। ਦਿਲ ਦੇ ਹਰ ਤਰ੍ਹਾਂ ਦੇ ਭਰਮ ਦੂਰ ਕਰ ਕੇ ਪਰਮਾਤਮਾ ਦੀ ਚਾਕਰੀ ਕਰਨ ਦੀ ਲੋੜ ਹੈ। ਰੁੱਖਾਂ ਵਰਗੇ ਹੌਂਸਲੇ ਅਤੇ ਸਬਰ ਦੀ ਜ਼ਰੂਰਤ ਹੈ।

ਸ਼ੇਖ ਫ਼ਰੀਦ ਜੀ ਨੇ ਜੀਵਾਤਮਾ ਨੂੰ ਰੂਹ, ਹੰਸ, ਜਿੰਦ ਅਤੇ ਧਨ ਆਖਿਆ ਹੈ। ਸਰੀਰ ਨੂੰ ਤਨ, ਦੇਹ, ਪਿੰਜਰਾ ਅਤੇ ਦੇਹੁਰੀ ਦੱਸਿਆ ਹੈ। ਸਰੀਰ ਤੇ ਆਤਮਾ ਦੇ ਆਪਸੀ ਸੰਬੰਧਾਂ ਨੂੰ ਸ਼ੇਖ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਖ਼ੂਬ ਚਿਤਰਿਆ ਹੈ। ਇਥੇ ਇਹ ਕਹਿਣਾ ਕੋਈ ਅਚੁੱਕਵੀਂ ਗੱਲ ਨਹੀਂ ਹੈ ਕਿ ਇਹ ਚਿਤਰਣ ਆਮ ਤੌਰ 'ਤੇ ਮੌਤ ਦੇ ਪ੍ਰਸੰਗ ਵਿਚ ਕੀਤਾ ਗਿਆ ਹੈ। ਸਰੀਰ ਦੀ ਨਾਸ਼ਮਾਨਤਾ ਨੂੰ ਬੜੇ ਪ੍ਰਭਾਵੀ ਢੰਗ ਨਾਲ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਬਿਆਨਿਆ ਹੈ। ਇਹੀ ਕਾਰਨ ਹੈ ਕਿ ਕਿਸੇ ਵਿਅਕਤੀ ਦੀ ਮੌਤ ਹੋ ਜਾਣ 'ਤੇ ਕੀਰਤਨ ਸਮੇਂ ਅਤੇ ਸ਼ਰਧਾਂਜਲੀਆਂ ਭੇਂਟ ਕਰਨ ਸਮੇਂ ਸ਼ੇਖ ਫ਼ਰੀਦ ਜੀ ਦੇ ਪਵਿੱਤਰ ਕਥਨਾਂ ਨੂੰ ਵਿਸ਼ੇਸ਼ ਤੌਰ 'ਤੇ ਪੇਸ਼ ਕੀਤਾ ਜਾਂਦਾ ਹੈ। ਸਰੀਰ ਦੀ ਨਾਸ਼ਮਾਨਤਾ ਅਤੇ ਆਤਮਾ ਦੀ ਅਮਰਤਾ ਨੂੰ ਪ੍ਰਗਟਾਉਣ ਵਾਲੇ ਸ਼ੇਖ ਫ਼ਰੀਦ ਜੀ ਦੇ ਇਹ ਪਵਿੱਤਰ ਕਥਨ ਬਹੁਤ ਹੀ ਪ੍ਰਸਿੱਧ ਹਨ :

(1) **ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ ॥**
**ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ ॥**

*(ਆਸਾ ਸੇਖ ਫਰੀਦ ਜੀ, ਪੰਨਾ 488)*

(2) **ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ ॥**
**ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ ॥੭੩॥**

*(ਸਲੋਕ ਫਰੀਦ ਜੀ, ਪੰਨਾ 1381)*

(3) **ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ ॥**
**ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ ॥੯੯॥**

*(ਸਲੋਕ ਫਰੀਦ ਜੀ, ਪੰਨਾ 1382)*

ਮੌਤ ਰੂਪੀ ਬਾਜ਼ ਬਗਲੇ ਰੂਪੀ ਮਨੁੱਖ 'ਤੇ ਝਪਟ ਪੈਂਦੇ ਹਨ ਤਾਂ ਇਕਦਮ ਸੰਸਾਰ ਦੀ ਖੇਡ ਮੁੱਕ ਜਾਂਦੀ ਹੈ। ਜਿਸ ਜਗ੍ਹਾ ਨੂੰ ਮਨੁੱਖ ਆਪਣੀ ਸਮਝਦਾ ਹੈ, ਉਥੇ ਪਤਾ ਨਹੀਂ ਕਿੰਨੇ ਕੁ ਮਨੁੱਖ ਰਹਿ ਕੇ ਜਾ ਚੁੱਕੇ ਹਨ। ਹੰਸ ਰੂਪੀ ਆਤਮਾ ਤਨ ਤੋਂ ਅਲੱਗ ਹੋ ਜਾਂਦੀ ਹੈ ਅਤੇ ਤਨ ਮਿੱਟੀ ਦੀ ਢੇਰੀ ਹੋ ਜਾਂਦਾ ਹੈ। ਮਨੁੱਖ ਦਾ ਸਰੀਰ 'ਕੰਧੀ ਉਤੈ ਰੁਖੜਾ' ਅਤੇ ਕੱਚੇ ਭਾਂਡੇ ਵਿਚ ਪਿਆ ਨੀਰ ਹੈ, ਇਸ ਲਈ ਉਹ ਜ਼ਿਆਦਾ ਚਿਰ

ਸਥਿਰ ਨਹੀਂ ਰਹਿ ਸਕਦਾ। ਫ਼ਰੀਦ ਜੀ ਮਨੁੱਖ ਨੂੰ ਆਖਦੇ ਹਨ ਕਿ ਜਿਨ੍ਹਾਂ ਮਾਪਿਆਂ ਨੇ ਤੈਨੂੰ ਜਨਮ ਦਿੱਤਾ ਸੀ, ਉਹ ਨਹੀਂ ਰਹੇ, ਤੈਨੂੰ ਅਜੇ ਵੀ ਸੱਚਾਈ ਦੀ ਸਮਝ ਨਹੀਂ ਆਉਂਦੀ। ਮੌਤ ਨੂੰ ਨਾ ਕੋਈ ਸੰਬੰਧੀ ਅਤੇ ਨਾ ਕੋਈ ਬੰਦ ਦਰਵਾਜ਼ਾ ਰੋਕ ਸਕਦਾ ਹੈ। ਆਖ਼ਰਕਾਰ ਮਨੁੱਖ ਨੂੰ ਮੌਤ ਨੇ ਖ਼ਤਮ ਕਰ ਦੇਣਾ ਹੈ। ਜੇਕਰ ਉਸ ਨੇ ਦੁਨੀਆਂ ਵਿਚ ਚੰਗੇ ਕੰਮ ਕੀਤੇ ਹੋਣਗੇ ਤਾਂ ਉਹ ਉਸ ਨੂੰ ਦਰਗਾਹ ਵਿਚ ਕੰਮ ਆਉਣਗੇ। ਇਉਂ ਫ਼ਰੀਦ ਜੀ ਮਨੁੱਖ ਨੂੰ ਜੀਵਨ ਅਤੇ ਜਗਤ ਦੀ ਅਸਥਿਰਤਾ ਸਮਝਾ ਕੇ ਉਸ ਨੂੰ ਪ੍ਰਭੂ-ਭਗਤੀ ਕਰਨ ਅਤੇ ਚੰਗੇ ਕੰਮ ਕਰਨ ਲਈ ਪ੍ਰੇਰਦੇ ਹਨ।

### *(ਅ) ਮਰਿਆਦਾ (Code)*

ਸੂਫ਼ੀ ਮਤ ਬਾਰੇ ਅਤੇ ਭਗਤੀ-ਲਹਿਰ ਬਾਰੇ ਇਕ ਆਮ ਧਾਰਨਾ ਇਹ ਬਣਾਈ ਗਈ ਹੈ ਕਿ ਇਹ ਦੋਵੇਂ ਬਾਹਰੀ ਕਰਮ-ਕਾਂਡ ਦਾ ਖੰਡਨ ਕਰਦੇ ਹੋਏ ਧਰਮ ਦੇ ਦੂਜੇ ਅੰਗ ਮਰਿਆਦਾ ਨੂੰ ਕੋਈ ਮਹੱਤਵ ਨਹੀਂ ਦਿੰਦੇ। ਪਰ ਜਦੋਂ ਅਸੀਂ ਸ਼ੇਖ ਫ਼ਰੀਦ ਜੀ ਦੀ ਅਤੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਰ ਭਗਤ ਸਾਹਿਬਾਨ ਦੀ ਬਾਣੀ ਦਾ ਅਧਿਐਨ ਕਰਦੇ ਹਾਂ ਤਾਂ ਇਹ ਪਤਾ ਲੱਗਦਾ ਹੈ ਕਿ ਵਿਖਾਵੇ ਵਜੋਂ ਜਾਂ ਹਉਮੈ ਦੀ ਪੂਰਤੀ ਲਈ ਕੀਤੇ ਜਾਂਦੇ ਕਰਮ-ਕਾਂਡ ਦਾ ਉਨ੍ਹਾਂ ਵੱਲੋਂ ਖੰਡਨ ਹੋਇਆ ਹੈ, ਪਰ ਇਸ ਦਾ ਅਰਥ ਇਹ ਨਹੀਂ ਹੈ ਕਿ ਉਹ ਧਰਮ ਦੀ ਕਿਸੇ ਮਰਿਆਦਾ ਨੂੰ ਨਹੀਂ ਮੰਨਦੇ। ਸ਼ੇਖ ਫ਼ਰੀਦ ਜੀ ਐਸੇ ਸੂਫ਼ੀ ਹਨ ਜੋ ਵਿਸ਼ਾਲ ਮਾਨਵਵਾਦੀ ਸੁਰ ਨੂੰ ਬੁਲੰਦ ਕਰਦੇ ਹੋਏ ਸ਼ਰ੍ਹਾ ਨੂੰ ਇਸ ਸੁਰ ਵਿਚ ਰੁਕਾਵਟ ਨਹੀਂ ਮੰਨਦੇ ਸਗੋਂ ਸ਼ਰ੍ਹਾ ਨੂੰ ਮਾਨਵਵਾਦੀ ਸੁਰ ਦਾ ਸਹਾਇਕ ਮੰਨਦੇ ਹਨ। ਪਰਮਾਤਮਾ ਨੂੰ ਅੰਮ੍ਰਿਤ ਵੇਲੇ ਧਿਆਉਣਾ ਗੁਰੂ ਸਾਹਿਬਾਨ ਅਤੇ ਭਗਤ ਸਾਹਿਬਾਨ ਨੇ ਵੀ ਮਹੱਤਵਪੂਰਨ ਮੰਨਿਆ ਹੈ। ਉਂਜ ਤਾਂ ਭਗਤੀ ਦਿਨ ਦੇ ਕਿਸੇ ਸਮੇਂ ਵੀ ਅਤੇ ਕੰਮ-ਕਾਰ ਕਰਦਿਆਂ ਵੀ ਕੀਤੀ ਜਾ ਸਕਦੀ ਹੈ ਪਰ ਅੰਮ੍ਰਿਤ ਵੇਲੇ ਦਾ ਸ਼ਾਂਤ, ਇਕਾਂਤਮਈ ਅਤੇ ਆਰੰਭਕ ਸਮਾਂ ਹੋਣ ਕਰਕੇ ਇਸ ਸਮੇਂ ਕੀਤੀ ਗਈ ਭਗਤੀ ਇਕਾਗਰਤਾ ਵਿਚ ਵਧੇਰੇ ਸਹਾਈ ਹੁੰਦੀ ਹੈ। ਅਸਲ ਵਿਚ ਮਰਿਆਦਾ ਅਤੇ ਵਿਸ਼ਵਾਸ ਦਾ ਆਪਸ ਵਿਚ ਨਹੁੰ-ਮਾਸ ਦਾ ਰਿਸ਼ਤਾ ਹੈ ਅਤੇ ਕਦੇ ਵੀ ਇਨ੍ਹਾਂ ਨੂੰ ਵੱਖ-ਵੱਖ ਕਰਕੇ ਦੇਖਿਆ ਜਾਣਾ ਉਚਿਤ ਨਹੀਂ ਹੈ।

ਸ਼ੇਖ ਫ਼ਰੀਦ ਜੀ ਕਿਉਂਕਿ ਆਪ ਸ਼ਰ੍ਹਾ ਜਾਂ ਮਰਿਆਦਾ ਦੇ ਪੱਕੇ ਧਾਰਨੀ ਹਨ, ਇਸੇ ਲਈ ਬੜੇ ਜ਼ੋਰਦਾਰ ਅਤੇ ਸਖ਼ਤ ਸ਼ਬਦਾਂ ਵਿਚ ਆਪ ਜੀ ਸਾਨੂੰ ਵੀ ਸ਼ਰ੍ਹਾ ਜਾਂ ਮਰਿਆਦਾ ਵਿਚ ਪੱਕੇ ਹੋਣ ਲਈ ਪ੍ਰੇਰਦੇ ਹਨ। ਆਪ ਜੀ ਦੇ ਪਵਿੱਤਰ ਸਲੋਕ ਹਨ :

(1) ਫਰੀਦਾ ਬੇ ਨਿਵਾਜਾ ਕੁਤਿਆ ਏਹ ਨ ਭਲੀ ਰੀਤਿ ॥
ਕਬਹੀ ਚਲਿ ਨ ਆਇਆ ਪੰਜੇ ਵਖਤ ਮਸੀਤਿ ॥੭੦॥

(2) ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥੭੧॥

(3) ਜੋ ਸਿਰੁ ਸਾਈ ਨਾ ਨਿਵੈ ਸੋ ਸਿਰੁ ਕੀਜੈ ਕਾਂਇ ॥
ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥

(4) ਫਰੀਦਾ ਰਾਤਿ ਕਥੂਰੀ ਵੰਡੀਐ ਸੁਤਿਆ ਮਿਲੈ ਨ ਭਾਉ ॥
ਜਿੰਨ੍ਾ ਨੈਣ ਨੀਂਦ੍ਰਾਵਲੇ ਤਿੰਨ੍ਾ ਮਿਲਣੁ ਕੁਆਉ ॥੮੦॥

(5) ਫਰੀਦਾ ਪਾੜਿ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ ॥
ਜਿਨੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ ॥੧੦੩॥

(6) ਫਰੀਦਾ ਪਿਛਲ ਰਾਤਿ ਨ ਜਾਗਿਓਹਿ ਜੀਵਦੜੋ ਮੁਇਓਹਿ ॥
ਜੇ ਤੈ ਰਬੁ ਵਿਸਾਰਿਆ ਤ ਰਬਿ ਨ ਵਿਸਰਿਓਹਿ ॥੧੦੭॥

(7) ਪਹਿਲੈ ਪਹਰੈ ਫੁਲੜਾ ਫਲੁ ਭੀ ਪਛਾ ਰਾਤਿ ॥
ਜੋ ਜਾਗੰਨ੍ਹਿ ਲਹੰਨਿ ਸੇ ਸਾਈ ਕੰਨੋ ਦਾਤਿ ॥੧੧੨॥

*(ਸਲੋਕ ਫਰੀਦ ਜੀ, ਪੰਨੇ 1381-84)*

ਸ਼ੇਖ਼ ਫ਼ਰੀਦ ਜੀ ਨੇ ਅੰਮ੍ਰਿਤ ਵੇਲੇ ਵਾਸਤੇ 'ਸੁਬਹ', 'ਪਿਛਲ ਰਾਤਿ', 'ਪਹਿਲੇ ਪਹਿਰੇ', 'ਪਛਾ ਰਾਤਿ' ਅਤੇ 'ਰਾਤਿ' ਸ਼ਬਦ ਵਰਤੇ ਹਨ। ਜਿਹੜਾ ਇਸ ਸਮੇਂ ਸੁੱਤਾ ਰਹਿੰਦਾ ਹੈ, ਉਹ ਇਸ ਕੀਮਤੀ ਸਮੇਂ ਨੂੰ ਗੁਆ ਲੈਂਦਾ ਹੈ ਅਤੇ ਉਸ ਨੂੰ ਨਾਮ ਰੂਪੀ ਫੁੱਲ, ਫਲ ਅਤੇ ਕਥੂਰੀ ਦੀ ਪ੍ਰਾਪਤੀ ਨਹੀਂ ਹੁੰਦੀ। ਜਿਹੜੇ ਵਿਅਕਤੀ ਇਸ ਵੇਲੇ ਨੂੰ ਸੰਭਾਲ ਕੇ ਉਜ਼ੂ ਸਾਜਦੇ ਹਨ, ਨਿਵਾਜ (ਨਮਾਜ਼) ਅਦਾ ਕਰਦੇ ਹਨ, ਪੰਜੇ ਸਮੇਂ ਨਮਾਜ਼ ਅਦਾ ਕਰਦੇ ਹਨ, ਉਹੀ ਪਰਮਾਤਮਾ ਪਾਸੋਂ ਉਸ ਦੇ ਨਾਮ ਦੀਆਂ ਦਾਤਾਂ ਪ੍ਰਾਪਤ ਕਰਦੇ ਹਨ। ਮਰਿਆਦਾ ਜਾਂ ਸ਼ਰ੍ਹਾ ਦਾ ਪਾਲਣ ਨਾ ਕਰਨ ਵਾਲਿਆਂ ਲਈ ਸ਼ੇਖ਼ ਫ਼ਰੀਦ ਜੀ ਨੇ ਬੜੀ ਸਖ਼ਤ ਸ਼ਬਦਾਵਲੀ ਵਰਤੀ ਹੈ। ਨਮਾਜ਼ ਨਾ ਅਦਾ ਕਰਨ ਵਾਲੇ ਨੂੰ ਅਤੇ ਕਦੇ ਮਸੀਤ (ਧਰਮ-ਅਸਥਾਨ) 'ਤੇ ਨਾ ਆਉਣ ਵਾਲੇ ਨੂੰ 'ਕੁੱਤਾ' ਕਹਿ ਕੇ ਸੰਬੋਧਨ ਕੀਤਾ ਹੈ। ਇਹ ਵੀ ਕਿਹਾ ਹੈ ਕਿ ਜਿਹੜਾ ਸਿਰ ਸਾਈਂ ਅੱਗੇ ਨਹੀਂ ਨਿੰਵਦਾ, ਉਸ ਸਿਰ ਨੂੰ ਕੱਟ ਕੇ ਸੁੱਟ ਦੇਣਾ ਚਾਹੀਦਾ ਹੈ। ਇਹ ਵੀ ਕਿਹਾ ਹੈ ਕਿ ਪਰਮਾਤਮਾ ਅੱਗੇ ਨਾ ਨਿਵਾਉਣ ਵਾਲੇ ਸਿਰ ਦਾ ਕੀ ਕਰਨਾ ਹੈ, ਅਜਿਹੇ ਸਿਰ ਨੂੰ ਤਾਂ ਚੁੱਲ੍ਹੇ ਵਿਚ ਬਾਲਣ ਦੀ ਥਾਂ ਬਾਲ ਦੇਣਾ ਚਾਹੀਦਾ ਹੈ। ਬੰਦਗੀ-ਰਹਿਤ ਜੀਵਨ ਨੂੰ ਮੁਰਦਿਆਂ ਦੇ ਬਰਾਬਰ ਕਹਿ ਕੇ ਇਹ ਦੱਸਿਆ ਗਿਆ ਹੈ ਕਿ ਬੇਸ਼ਕ ਬੰਦੇ ਨੇ ਰੱਬ ਨੂੰ ਭੁਲਾ ਦਿੱਤਾ ਹੈ ਪਰ ਰੱਬ ਤਾਂ ਸਭ ਕੁਝ ਵੇਖਦਾ ਹੈ, ਉਹ ਬੰਦੇ ਦੀਆਂ ਕੀਤੀਆਂ ਅਣਗਹਿਲੀਆਂ ਨੂੰ ਦੇਖਦਾ ਹੈ। ਸ਼ੇਖ਼ ਫ਼ਰੀਦ ਜੀ ਲਈ ਸ਼ਰ੍ਹਾ ਰੱਬ ਦੀ ਬੰਦਗੀ ਦਾ ਸਾਧਨ ਹੈ। ਜੇਕਰ ਮਨੁੱਖ ਸ਼ਰ੍ਹਾ ਜਾਂ ਮਰਿਆਦਾ ਦੀ ਪਾਲਣਾ ਵਿਚ ਕੱਚਾ ਹੈ ਤਾਂ ਉਹ ਵਿਸ਼ਵਾਸ ਦੀ ਦ੍ਰਿੜ੍ਹਤਾ ਵਿਚ ਵੀ ਪੱਕਾ ਨਹੀਂ ਹੋ ਸਕਦਾ। ਜੇਕਰ ਮਨੁੱਖ ਨਿਤਨੇਮ ਵਿਚ ਢਿੱਲਾ ਹੈ ਤਾਂ ਜ਼ਾਹਰਾ ਤੌਰ 'ਤੇ ਉਸ ਦੇ ਵਿਸ਼ਵਾਸ ਦੀ ਪਕਿਆਈ ਵੀ ਢਿੱਲੀ ਹੀ ਹੋਵੇਗੀ। ਜਿੰਨੀਆਂ ਮਰਜ਼ੀ ਦਲੀਲਾਂ ਦੇ ਕੇ ਉਹ ਆਪਣੇ ਵਿਸ਼ਵਾਸ ਦੀ ਦ੍ਰਿੜ੍ਹਤਾ ਦਾ ਪ੍ਰਗਟਾਵਾ ਕਰੇ, ਪਰ ਉਸ ਵੱਲੋਂ ਮਰਿਆਦਾ ਦੀ ਪਾਲਣਾ ਵਿਚ ਢਿੱਲਾਪਣ ਉਸ ਦੀਆਂ ਦਲੀਲਾਂ ਨੂੰ ਸਾਬਤ ਨਹੀਂ ਹੋਣ ਦੇਵੇਗਾ। ਅਜਿਹੇ ਮਨੁੱਖ ਨੂੰ ਦੰਭੀ (hypocrite) ਹੀ ਮੰਨਿਆ ਜਾਵੇਗਾ। ਵਿਸ਼ਵਾਸ ਦੇ ਮਾਮਲੇ ਵਿਚ ਅਜਿਹੇ ਦੰਭੀ ਮਨੁੱਖਾਂ ਬਾਰੇ ਹੀ ਸ਼ੇਖ਼ ਫ਼ਰੀਦ ਜੀ ਨੇ ਫ਼ੁਰਮਾਇਆ ਹੈ :

**ਦਿਲਹੁ ਮੁਹਬਤਿ ਜਿੰਨ੍ ਸੇਈ ਸਚਿਆ ॥**
**ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ ॥੧॥**

*(ਆਸਾ ਸੇਖ ਫਰੀਦ ਜੀ, ਪੰਨਾ 488)*

ਕਿਉਂਕਿ ਬਚਪਨ ਵਿਚ ਹੀ ਫ਼ਰੀਦ ਜੀ ਨੇ ਪਵਿੱਤਰ ਗ੍ਰੰਥ ਕੁਰਾਨ ਦੀਆਂ ਬਹੁਤ ਸਾਰੀਆਂ ਆਇਤਾਂ ਜ਼ਬਾਨੀ ਯਾਦ ਕਰ ਲਈਆਂ ਸਨ ਅਤੇ ਬਾਅਦ ਵਿਚ ਮੁਲਤਾਨ ਜਾ ਕੇ ਇਸਲਾਮ ਬਾਰੇ ਡੂੰਘਾ ਅਧਿਐਨ ਵੀ ਕੀਤਾ ਸੀ, ਇਸ ਲਈ ਜ਼ਾਹਰਾ ਤੌਰ 'ਤੇ ਪਵਿੱਤਰ ਕੁਰਾਨ ਦਾ ਪ੍ਰਭਾਵ ਆਪ ਜੀ ਦੀ ਬਾਣੀ 'ਤੇ ਦੇਖਣ ਨੂੰ ਮਿਲਦਾ ਹੈ। ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਪਰਮਾਤਮਾ ਨਾਲ ਪ੍ਰੇਮ ਦਿਲੋਂ ਹੋਣਾ ਚਾਹੀਦਾ ਹੈ, ਦਿਲੋਂ ਪ੍ਰੇਮ ਵਾਲੇ ਨੂੰ ਹੀ ਸੱਚਾ ਕਿਹਾ ਜਾ ਸਕਦਾ ਹੈ। ਜੇਕਰ ਮੂੰਹ ਵਿਚ ਤਾਂ ਪਰਮਾਤਮਾ ਦਾ ਨਾਮ ਹੈ ਪਰ ਮਨ ਵਿਚ ਹੋਰ-ਹੋਰ ਗੱਲਾਂ ਹਨ ਤਾਂ ਅਜਿਹੇ ਮਨੁੱਖਾਂ ਨੂੰ ਕੱਚੇ ਮੰਨਣਾ ਚਾਹੀਦਾ ਹੈ। ਪਵਿੱਤਰ ਕੁਰਾਨ ਵਿਚ ਐਸੇ ਕੱਚੇ ਜਾਂ ਦੰਭੀ ਮਨੁੱਖਾਂ ਬਾਰੇ ਹੀ ਇਸ ਤਰ੍ਹਾਂ ਲਿਖਿਆ ਹੋਇਆ ਹੈ : "And that He might distinguish the hypocrites...They say with their mouths what is not in their hearts...And Allah knows well what they conceal."[33]

ਬਿਨਾਂ ਨਿਯਮ ਬਣਾਏ ਭਗਤੀ ਕਰਨੀ ਵੀ ਔਖੀ ਹੁੰਦੀ ਹੈ। ਇਸੇ ਲਈ ਗੁਰੂ ਸਾਹਿਬਾਨ ਨੇ ਵੀ 'ਨਿਤਨੇਮ' 'ਤੇ ਜ਼ੋਰ ਦਿੱਤਾ ਹੈ। ਅੰਮ੍ਰਿਤ ਵੇਲੇ ਜਾਗਣ ਅਤੇ ਇਸ਼ਨਾਨ ਕਰ ਕੇ ਪ੍ਰਭੂ ਨੂੰ ਧਿਆਉਣ ਦੀ ਹਦਾਇਤ ਕੀਤੀ ਗਈ ਹੈ। ਸ੍ਰੀ ਗੁਰੂ ਰਾਮਦਾਸ ਜੀ ਦਾ ਪਵਿੱਤਰ ਫ਼ੁਰਮਾਨ ਇਥੇ ਦਰਜ ਕਰਨਾ ਮਰਿਆਦਾ ਜਾਂ ਸ਼ਰ੍ਹਾ ਦੀ ਮਹੱਤਤਾ ਨੂੰ ਸਮਝਣ ਲਈ ਬਿਲਕੁਲ ਢੁੱਕਵਾਂ ਹੈ ਅਤੇ ਮਰਿਆਦਾ ਜਾਂ ਸ਼ਰ੍ਹਾ ਦੀ ਲੋੜ ਦੀ ਵੀ ਪੁਸ਼ਟੀ ਕਰਦਾ ਹੈ :

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**

*(ਵਾਰ ਗਉੜੀ ਮ: ੪, ਪੰਨਾ 305)*

ਸ਼ੇਖ ਫ਼ਰੀਦ ਜੀ ਸ਼ਰ੍ਹਾ ਜਾਂ ਮਰਿਆਦਾ ਦੀ ਪਾਲਣਾ ਦੇ ਨਾਲ-ਨਾਲ ਮਨੁੱਖ ਦੇ ਕਾਰ-ਵਿਹਾਰ ਦੀ ਸ਼ੁੱਧਤਾ ਅਤੇ ਮਨ ਦੀ ਨਿਰਮਲਤਾ ਨੂੰ ਵੀ ਜ਼ਰੂਰੀ ਦੱਸਦੇ ਹਨ। ਵਿਖਾਵੇ ਜਾਂ ਹਉਮੈ ਲਈ ਰੱਖੀ ਸ਼ਰ੍ਹਾ ਆਪਣਾ ਮਕਸਦ ਪੂਰਾ ਨਹੀਂ ਕਰਦੀ। ਸ਼ੇਖ ਫ਼ਰੀਦ ਜੀ ਦੇ ਪਵਿੱਤਰ ਫ਼ੁਰਮਾਨ ਹਨ :

(1) **ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ ॥**
**ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ ॥੫੦॥**

*(ਸਲੋਕ ਫਰੀਦ ਜੀ, ਪੰਨਾ 1380)*

---

33. *Holy Quran*, 3.168, p. 68.

(2) **ਫਰੀਦਾ ਕਾਲੇ ਮੈਡੇ ਕਪੜੇ ਕਾਲਾ ਮੈਡਾ ਵੇਸੁ ॥**
**ਗੁਨਹੀ ਭਰਿਆ ਮੈ ਫਿਰਾ ਲੋਕੁ ਕਹੈ ਦਰਵੇਸੁ ॥੬੧॥**

*(ਸਲੋਕ ਫਰੀਦ ਜੀ, ਪੰਨਾ 1381)*

ਇਉਂ ਸ਼ੇਖ ਫ਼ਰੀਦ ਜੀ ਲਈ ਸ਼ਰ੍ਹਾ ਜਾਂ ਮਰਿਆਦਾ ਰੱਬ ਦੀ ਸੱਚੇ ਦਿਲੋਂ ਬੰਦਗੀ ਕਰਨ ਦਾ ਇਕ ਸਾਧਨ ਹੈ ਪਰ ਜੇਕਰ ਇਹੀ ਸਾਧਨ ਸੱਚੇ ਦਿਲੋਂ ਨਾ ਹੋਵੇ ਤਾਂ ਇਹ 'ਮੂੰਹ ਵਿਚ ਰਾਮ ਰਾਮ, ਬਗਲ ਵਿਚ ਛੁਰੀ' ਅਤੇ 'ਸੁਖੁ ਗਲਿ ਦਿਲਿ ਕਾਤੀ' ਵਾਂਗ ਹੈ। ਅਜਿਹੀ ਪਾਖੰਡ, ਵਿਖਾਵੇ, ਹਉਮੈ ਅਤੇ ਫ਼ਰੇਬ ਭਰੀ ਸ਼ਰ੍ਹਾ ਜਾਂ ਮਰਿਆਦਾ ਬਾਬਾ ਸ਼ੇਖ ਫ਼ਰੀਦ ਜੀ ਨੂੰ ਬਿਲਕੁਲ ਹੀ ਪ੍ਰਵਾਨ ਨਹੀਂ ਹੈ। ਉਨ੍ਹਾਂ ਲਈ ਇਹ ਬਾਹਰੋਂ ਚਾਨਣ ਪਰ ਅੰਦਰੋਂ ਹਨੇਰਾ ਵਾਲੀ ਗੱਲ ਹੈ। ਬਾਹਰੋਂ ਦਰਵੇਸ਼ ਪਰ ਅੰਦਰੋਂ ਗੁਨਾਹਾਂ ਨਾਲ ਭਰਪੂਰ ਵਿਅਕਤੀ ਨੂੰ ਬਾਬਾ ਫ਼ਰੀਦ ਜੀ ਦਰਵੇਸ਼ ਮੰਨਣ ਲਈ ਤਿਆਰ ਨਹੀਂ ਹਨ ਭਾਵੇਂ ਕਿ ਆਮ ਲੋਕਾਂ ਦੀ ਨਜ਼ਰ ਵਿਚ ਅਜਿਹੇ ਵਿਅਕਤੀ ਦਰਵੇਸ਼ ਹੀ ਹੁੰਦੇ ਹਨ। ਇਸ ਤਰੀਕੇ ਨਾਲ ਸ਼ੇਖ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਸ਼ਰ੍ਹਾ ਜਾਂ ਮਰਿਆਦਾ ਦੀ ਅਸਲੀ ਪਰਿਭਾਸ਼ਾ ਵੀ ਬਿਆਨ ਕੀਤੀ ਹੈ। ਇਹ ਮਰਿਆਦਾ 'ਜੀਅਹੁ ਮੈਲੇ ਬਾਹਰਹੁ ਨਿਰਮਲੁ' (ਮ: ੩) ਵਾਲੀ ਨਹੀਂ ਹੈ, ਸਗੋਂ ਇਹ ਮਰਿਆਦਾ 'ਜੀਅਹੁ ਨਿਰਮਲ ਬਾਹਰਹੁ ਨਿਰਮਲ' (ਮ: ੩) ਵਾਲੀ ਮਰਿਆਦਾ ਜਾਂ ਸ਼ਰ੍ਹਾ ਹੈ।

### *(ੲ) ਨੈਤਿਕਤਾ*

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਜਪੁ ਜੀ' ਬਾਣੀ ਵਿਚ ਦੱਸਿਆ ਹੈ ਕਿ ਸਾਰੇ ਗੁਣ ਪਰਮਾਤਮਾ ਦੇ ਹਨ, ਮਨੁੱਖ ਦਾ ਆਪਣਾ ਕੋਈ ਗੁਣ ਨਹੀਂ ਹੈ ਪਰ ਪਰਮਾਤਮਾ ਦੇ ਗੁਣਾਂ ਨੂੰ ਧਾਰਨ ਕਰਨ ਤੋਂ ਬਿਨਾਂ ਭਗਤੀ ਨਹੀਂ ਹੋ ਸਕਦੀ।

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥** *(ਜਪੁ ਜੀ)*

ਬਾਬਾ ਸ਼ੇਖ ਫ਼ਰੀਦ ਜੀ ਵੀ ਇਸੇ ਪ੍ਰਕਾਰ ਦੀ ਨੈਤਿਕਤਾ 'ਤੇ ਜ਼ੋਰ ਦਿੰਦੇ ਹਨ। ਸ.ਸ. ਅਮੋਲ ਜੀ ਲਿਖਦੇ ਹਨ: "ਫ਼ਰੀਦ ਦੀ ਦਾਰਸ਼ਨਿਕਤਾ ਮਾਨਵਵਾਦ ਤੇ ਈਸ਼ਰਵਾਦ ਦਾ ਸੁਮੇਲ ਹੈ। ਉਸ ਨੇ ਨੈਤਿਕ ਤੇ ਅਧਿਆਤਮਿਕ ਧਾਰਾਵਾਂ ਨੂੰ ਮਨੁੱਖਤਾ ਅਤੇ ਪ੍ਰਭੂ ਦੇ ਪ੍ਰੇਮ ਉੱਤੇ ਕੇਂਦਰਿਤ ਕਰ ਦਿੱਤਾ ਹੈ।"[34] ਨੈਤਿਕਤਾ ਸੱਭਿਅਕ ਸਮਾਜ ਲਈ ਵੀ ਜ਼ਰੂਰੀ ਹੈ, ਕਾਨੂੰਨ ਦੀ ਪਾਲਣਾ ਲਈ ਵੀ ਜ਼ਰੂਰੀ ਹੈ ਅਤੇ ਰੱਬ ਦੀ ਭਗਤੀ ਵੀ ਇਸ ਤੋਂ ਬਿਨਾਂ ਸੰਭਵ ਨਹੀਂ। ਬਾਬਾ ਸ਼ੇਖ ਫ਼ਰੀਦ ਜੀ ਆਪਣੀ ਬਾਣੀ ਵਿਚ ਉਨ੍ਹਾਂ ਗੁਣਾਂ ਦੀ ਗੱਲ ਵੀ ਕਰਦੇ ਹਨ ਜਿਹੜੇ ਮਨੁੱਖ ਨੂੰ ਅਪਨਾਉਣੇ ਚਾਹੀਦੇ ਹਨ ਅਤੇ ਉਨ੍ਹਾਂ ਔਗੁਣਾਂ ਬਾਰੇ ਵੀ ਦੱਸਦੇ ਹਨ ਜਿਹੜੇ ਮਨੁੱਖ ਨੂੰ ਛੱਡਣੇ ਚਾਹੀਦੇ ਹਨ, ਜਿਵੇਂ ਸੱਚ ਨੂੰ ਅਪਨਾਉਣਾ ਹੈ ਅਤੇ ਝੂਠ ਨੂੰ ਛੱਡਣਾ ਹੈ। ਆਪ ਜੀ ਦਾ ਪਵਿੱਤਰ ਕਥਨ ਹੈ:

---

34. ਸ.ਸ. ਅਮੋਲ, *ਬਾਬਾ ਫ਼ਰੀਦ : ਜੀਵਨ ਤੇ ਰਚਨਾ*, ਪੰਨਾ 99.

**ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ ॥**
**ਝੂਠੀ ਦੁਨੀਆ ਲਗਿ ਨ ਆਪੁ ਵਞਾਈਐ ॥**
**ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ ॥**
**ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ ॥** *(ਆਸਾ ਸ਼ੇਖ ਫ਼ਰੀਦ ਜੀ, ਪੰਨਾ 488)*

ਝੂਠੀ ਦੁਨੀਆਂ ਦਾ ਸਾਥ ਕਰ ਕੇ ਆਪਣਾ ਜੀਵਨ ਖ਼ਰਾਬ ਨਹੀਂ ਕਰਨਾ ਚਾਹੀਦਾ ਅਤੇ ਗੁਰੂ ਦੇ ਦੱਸੇ ਰਸਤੇ 'ਤੇ ਚੱਲਦੇ ਹੋਏ ਸੱਚ ਅਤੇ ਧਰਮ ਦੀ ਪਾਲਣਾ ਕਰਨੀ ਚਾਹੀਦੀ ਹੈ ਅਤੇ ਝੂਠ ਨੂੰ ਛੱਡ ਦੇਣਾ ਚਾਹੀਦਾ ਹੈ।

ਲੋੜ ਤੋਂ ਜ਼ਿਆਦਾ ਬੋਲਣਾ ਵੀ ਧਾਰਮਿਕ ਤੌਰ 'ਤੇ ਠੀਕ ਨਹੀਂ ਮੰਨਿਆ ਜਾਂਦਾ। ਬਾਬਾ ਸ਼ੇਖ ਫ਼ਰੀਦ ਜੀ ਨੇ ਤਾਂ ਜ਼ਿਆਦਾ ਬੋਲਣ ਵਾਲੇ ਸਰੀਰ ਨੂੰ 'ਭਉਕਣਾ' ਕਿਹਾ ਹੈ। ਫ਼ਾਲਤੂ ਦੇ ਵਾਦ-ਵਿਵਾਦ ਵਿਚ ਮਨੁੱਖ ਉਲਝ ਕੇ ਦੁਖੀ ਹੁੰਦਾ ਹੈ। ਫ਼ਰੀਦ ਜੀ ਨੇ ਇਸ ਅਵਸਥਾ ਤੋਂ ਬਚਣ ਲਈ ਕੰਨਾਂ ਵਿਚ ਢੱਕਣ (ਡਾਟ) ਲਾ ਕੇ ਰੱਖਣ ਅਤੇ 'ਘੱਟ ਸੁਣੋ ਤੇ ਘੱਟ ਬੋਲੋ' ਦੀ ਸਿੱਖਿਆ ਦਿੱਤੀ ਹੈ। ਆਪ ਜੀ ਫ਼ੁਰਮਾਉਂਦੇ ਹਨ :

**ਫਰੀਦਾ ਇਹੁ ਤਨੁ ਭਉਕਣਾ ਨਿਤ ਨਿਤ ਦੁਖੀਐ ਕਉਣੁ ॥**
**ਕੰਨੀ ਬੁਜੇ ਦੇ ਰਹਾਂ ਕਿਤੀ ਵਗੈ ਪਉਣੁ ॥੯੯॥**
*(ਸਲੋਕ ਫਰੀਦ ਜੀ, ਪੰਨਾ 1382)*

ਬੋਲਣ ਲੱਗਿਆਂ ਮਨੁੱਖ ਨੂੰ ਸੱਚਾ-ਸੁੱਚਾ ਅਤੇ ਪਾਰਦਰਸ਼ੀ ਹੋਣਾ ਚਾਹੀਦਾ ਹੈ। ਮਨ ਦੇ ਵਿਚਾਰਾਂ ਅਤੇ ਜ਼ੁਬਾਨ ਤੋਂ ਨਿਕਲੇ ਬੋਲਾਂ ਵਿਚ ਇਕਸਾਰਤਾ ਅਤੇ ਇਕਸੁਰਤਾ ਹੋਣੀ ਚਾਹੀਦੀ ਹੈ। ਇਸ ਦਾ ਭਾਵ ਇਹੀ ਹੈ ਕਿ ਮੂੰਹੋਂ ਜੇਕਰ ਧਾਰਮਿਕ, ਮਿੱਠੇ ਅਤੇ ਸੰਜਮੀ ਬੋਲ ਨਿਕਲ ਰਹੇ ਹਨ ਤਾਂ ਮਨ ਦੇ ਅੰਦਰ ਚੱਲ ਰਹੇ ਵਿਚਾਰ ਵੀ ਧਾਰਮਿਕ, ਮਿੱਠੇ ਅਤੇ ਸੰਜਮੀ ਹੋਣੇ ਚਾਹੀਦੇ ਹਨ। ਪਰਮਾਤਮਾ ਨਾਲ ਜੇਕਰ ਮਨੁੱਖ ਪ੍ਰੇਮ ਕਰਦਾ ਹੈ ਤਾਂ ਉਹ ਦਿਲੋਂ ਪ੍ਰੇਮ ਹੋਣਾ ਚਾਹੀਦਾ ਹੈ।

ਚੰਗੇ ਵਿਚਾਰਾਂ ਦਾ ਪ੍ਰਗਟਾਵਾ ਚੰਗੇ ਅਮਲਾਂ ਵਿਚ ਹੁੰਦਾ ਹੈ। ਮਨੁੱਖ ਦੇ ਅਮਲ ਹੀ ਅਜਿਹੀ ਕਸਵੱਟੀ ਹਨ ਜਿਸ ਤੋਂ ਉਸ ਦੇ ਵਿਚਾਰਾਂ ਦਾ ਪਤਾ ਲੱਗਦਾ ਹੈ। ਸ਼ੇਖ ਫ਼ਰੀਦ ਜੀ ਤਾਹੀਉਂ ਚੰਗੇ ਅਮਲਾਂ 'ਤੇ ਬੇਹੱਦ ਜ਼ੋਰ ਦਿੰਦੇ ਹਨ। ਆਪ ਜੀ ਫ਼ੁਰਮਾਉਂਦੇ ਹਨ :

(1) **ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥੫੯॥**
*(ਸਲੋਕ ਫਰੀਦ ਜੀ, ਪੰਨਾ 1381)*

(2) **ਵੇਖਹੁ ਬੰਦਾ ਚਲਿਆ ਚਹੁ ਜਣਿਆ ਦੈ ਕੰਨਿ੍ ॥**
**ਫਰੀਦਾ ਅਮਲ ਜਿ ਕੀਤੇ ਦੁਨੀ ਵਿਚਿ ਦਰਗਹ ਆਏ ਕੰਮਿ ॥੧੦੦॥**
*(ਸਲੋਕ ਫਰੀਦ ਜੀ, ਪੰਨਾ 1383)*

ਮਨੁੱਖ ਨੂੰ ਸ਼ੇਖ ਫ਼ਰੀਦ ਜੀ ਨੇ ਡਰਾਵਾ ਦੇ ਕੇ ਵੀ ਮਾੜੇ ਕੰਮਾਂ ਤੋਂ ਰੋਕਿਆ ਹੈ। ਕਈ ਵਾਰ ਮਾਤਾ-ਪਿਤਾ ਅਤੇ ਅਧਿਆਪਕ ਵੀ ਡਰਾਵਾ ਦੇ ਕੇ ਬੱਚੇ ਨੂੰ ਸੁਧਾਰਦੇ

ਹਨ। ਇਥੇ ਫ਼ਰੀਦ ਜੀ ਦਾ ਦਿਲੀ ਮੰਤਵ ਸਾਨੂੰ ਸਿੱਧੇ ਪਾਸੇ ਲਿਆਉਣਾ ਹੈ। ਆਪ ਜੀ ਦੱਸਦੇ ਹਨ ਕਿ ਜਿਵੇਂ ਕਪਾਹ ਨੂੰ ਪਿੰਜਿਆ ਜਾਂਦਾ ਹੈ, ਜਿਵੇਂ ਤਿਲਾਂ ਨੂੰ ਘਾਣੀ ਵਿਚ ਨਪੀੜਿਆ ਜਾਂਦਾ ਹੈ ਅਤੇ ਜਿਵੇਂ ਕਮਾਦ, ਕਾਗ਼ਜ਼, ਕਾਤ੍ਰਨੀ ਅਤੇ ਕੋਲਿਆਂ ਨਾਲ ਅੱਗ 'ਚ ਜਲਾਉਣ ਦੀ ਕਿਰਿਆ ਵਾਪਰਦੀ ਹੈ, ਉਵੇਂ ਹੀ ਮੰਦੇ ਕੰਮ ਕਰਨ ਵਾਲਿਆਂ ਨੂੰ ਸਜ਼ਾ ਮਿਲਦੀ ਹੈ। ਪਵਿੱਤਰ ਫ਼ੁਰਮਾਨ ਹੈ :

**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥੪੯॥**

*(ਸਲੋਕ ਫਰੀਦ ਜੀ, ਪੰਨਾ 1380)*

ਲੋਭ ਤੋਂ ਫ਼ਰੀਦ ਜੀ ਨੇ ਮਨੁੱਖ ਨੂੰ ਵਰਜਿਆ ਹੈ। ਪਰਾਈ ਚੋਪੜੀ 'ਤੋਂ ਵਰਜ ਕੇ ਪਰਾਈ ਕਮਾਈ ਜਾਂ ਪਰਾਏ ਹੱਕ ਤੋਂ ਵਰਜਿਆ ਹੈ। ਸੰਸਾਰ ਦੇ ਮੋਹ ਤੋਂ ਵੀ ਫ਼ਰੀਦ ਜੀ ਨੇ ਬਚਣ ਦੀ ਸਿੱਖਿਆ ਦਿੱਤੀ ਹੈ। 'ਕੋਠੇ ਮੰਡਪ ਮਾੜੀਆ' ਸਭ ਕੁਝ ਇਥੇ ਹੀ ਰਹਿ ਜਾਣਾ ਹੈ। ਸੰਸਾਰ ਦੇ ਸਾਰੇ ਧੰਦੇ 'ਕੂੜਾ ਸਉਦਾ' ਹਨ। ਲੋਭ ਤੋਂ ਬਚਣ ਲਈ, ਮੋਹ ਤੋਂ ਬਚਣ ਲਈ ਇਕ ਉੱਤਮ ਤਰੀਕਾ ਹੈ ਸਬਰ ਅਤੇ ਸੰਜਮ। ਸਬਰ ਅਤੇ ਸੰਜਮ ਸੇਖ ਫ਼ਰੀਦ ਜੀ ਲਈ ਬਹੁਤ ਹੀ ਕੀਮਤੀ ਗੁਣ ਹਨ। ਕ੍ਰੋਧ ਵੀ ਮਨੁੱਖ ਨੂੰ ਦੁਖੀ ਕਰਦਾ ਹੈ। ਇਸੇ ਲਈ ਸ਼ੇਖ ਫ਼ਰੀਦ ਜੀ ਨੇ ਬੁਰੇ ਦਾ ਵੀ ਭਲਾ ਕਰਨ ਲਈ ਕਿਹਾ ਹੈ। ਇਸ ਤਰ੍ਹਾਂ ਮਨੁੱਖ ਵਿਚ ਸਹਿਨਸ਼ੀਲਤਾ ਆਉਂਦੀ ਹੈ, ਗ਼ੁੱਸਾ ਜਾਂ ਕ੍ਰੋਧ ਦੂਰ ਹੁੰਦਾ ਹੈ ਅਤੇ ਮਨੁੱਖ ਨੂੰ ਹਰ ਪੱਖੋਂ ਅਰੋਗਤਾ ਅਤੇ ਤੰਦਰੁਸਤੀ ਦੀ ਪ੍ਰਾਪਤੀ ਹੁੰਦੀ ਹੈ। ਨਿਮਰਤਾ ਅਤੇ ਖਿਮਾ ਦੋ ਅਜਿਹੇ ਗਹਿਣੇ ਹਨ ਜਿਨ੍ਹਾਂ ਨਾਲ ਹੰਕਾਰ ਦੀ ਕਰੂਪਤਾ ਖ਼ਤਮ ਹੋ ਜਾਂਦੀ ਹੈ। ਬਾਬਾ ਸ਼ੇਖ ਫ਼ਰੀਦ ਜੀ ਦੇ ਪਵਿੱਤਰ ਸਲੋਕ ਔਗੁਣਾਂ ਨੂੰ ਛੱਡ ਕੇ ਗੁਣਾਂ ਨੂੰ ਧਾਰਨ ਕਰਨ ਦੀ ਨੈਤਿਕਤਾ ਮਨੁੱਖ ਨੂੰ ਸਮਝਾਉਂਦੇ ਹਨ :

(1) **ਫਰੀਦਾ ਜੋ ਤੈ ਮਾਰਨਿ ਮੁਕੀਆਂ ਤਿਨ੍ਹਾ ਨ ਮਾਰੇ ਘੁੰਮਿ ॥**
**ਆਪਨੜੈ ਘਰਿ ਜਾਈਐ ਪੈਰ ਤਿਨ੍ਹਾ ਦੇ ਚੁੰਮਿ ॥੭॥**

(2) **ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ ॥**
**ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ ॥੨੯॥**

(3) **ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ ॥**
**ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ ॥੪੬॥**

(4) **ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ ॥**
**ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ ॥੫੭॥**

(5) **ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ ॥**
**ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ ॥੭੮॥**

(6) **ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥**
**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥੧੧੬॥**

*(ਸਲੋਕ ਫਰੀਦ ਜੀ, ਪੰਨੇ 1378-84)*

ਆਪੇ ਦੀ ਪੜਚੋਲ ਕਰਨ ਅਤੇ ਆਪਣੇ ਔਗੁਣਾਂ ਵੱਲ ਧਿਆਨ ਰੱਖਣ ਦੀ ਬਿਰਤੀ ਮਨੁੱਖ ਨੂੰ ਅਸਲ ਰੂਪ ਵਿਚ ਧਾਰਮਿਕ ਜਾਂ ਦਰਵੇਸ਼ ਬਣਾਉਂਦੀ ਹੈ। ਇਸ ਪੱਖ ਨੂੰ ਸ਼ੇਖ ਫ਼ਰੀਦ ਜੀ ਨੇ ਬੜੇ ਸੁੰਦਰ ਸ਼ਬਦਾਂ ਵਿਚ ਉਘਾੜਿਆ ਹੈ:

**ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ ॥**
**ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾਂ ਕਰਿ ਦੇਖੁ ॥੬॥**

*(ਸਲੋਕ ਫਰੀਦ ਜੀ, ਪੰਨਾ 1378)*

ਸ਼ੇਖ ਫ਼ਰੀਦ ਜੀ ਵੱਲੋਂ ਦਰਸਾਈ ਗਈ ਨੈਤਿਕਤਾ ਨਿਰਸੰਦੇਹ ਉਨ੍ਹਾਂ ਦੀ ਅਧਿਆਤਮਿਕ ਦ੍ਰਿਸ਼ਟੀ 'ਤੇ ਹੀ ਆਧਾਰਿਤ ਹੈ। ਜਗਤ ਅਤੇ ਜੀਵ ਦੀ ਨਾਸ਼ਮਾਨਤਾ ਅਤੇ ਮੌਤ ਦੀ ਅਟੱਲ ਸੱਚਾਈ ਮਨੁੱਖ ਨੂੰ ਚੰਗੇ ਕੰਮ ਕਰਨ ਲਈ ਪ੍ਰੇਰਦੀ ਹੈ। ਰੱਬ ਦੀ ਦਰਗਾਹ ਵਿਚ ਚੰਗੇ ਕਰਮਾਂ ਨੇ ਹੀ ਮਨੁੱਖ ਦੀ ਹਾਮੀ ਭਰਨੀ ਹੈ। ਜੇਕਰ ਇਹ ਗੱਲ ਮਨੁੱਖ ਦੇ ਮਨ ਵਿਚ ਬਹਿ ਜਾਵੇ ਤਾਂ ਉਹ ਬੁਰੇ ਕੰਮਾਂ ਤੋਂ ਸਦਾ ਲਈ ਦੂਰ ਰਹਿ ਸਕਦਾ ਹੈ। ਪਰਮਾਤਮਾ ਹਰ ਇਕ ਦੇ ਹਿਰਦੇ ਵਿਚ ਵਾਸ ਕਰਦਾ ਹੈ, ਇਸ ਲਈ ਦੂਸਰੇ ਮਨੁੱਖਾਂ ਪ੍ਰਤੀ ਮਨੁੱਖ ਨੂੰ ਪ੍ਰੇਮ-ਪਿਆਰ ਰੱਖਦੇ ਹੋਏ ਹੀ ਨੇਕ ਵਿਹਾਰ ਕਰਨਾ ਚਾਹੀਦਾ ਹੈ। ਖਿਮਾ, ਦਇਆ, ਨਿਮਰਤਾ, ਮਿਠਾਸ, ਭਾਈਚਾਰਕ ਪ੍ਰੇਮ, ਸਹਿਨਸ਼ੀਲਤਾ, ਸਬਰ, ਸੰਜਮ, ਸੱਚਾਈ ਅਤੇ ਸਾਦਗੀ ਬੜੇ ਮਹਾਨ ਅਤੇ ਪਵਿੱਤਰ ਗੁਣ ਹਨ ਜਿਨ੍ਹਾਂ ਦਾ ਉਪਦੇਸ਼ ਬਾਬਾ ਸ਼ੇਖ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਸਾਨੂੰ ਦਿੱਤਾ ਹੈ।

## ਸ਼ੇਖ ਫ਼ਰੀਦ ਜੀ ਦੀ ਬਾਣੀ ਦੀ ਸਾਹਿਤਕ ਅਮੀਰੀ

ਬਾਬਾ ਸ਼ੇਖ ਫ਼ਰੀਦ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੜੇ ਆਦਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਕੀਤਾ ਹੈ। ਇਹ ਬਾਣੀ ਜਿਥੇ ਇਕ ਪਾਸੇ ਸੂਫ਼ੀ ਕਾਵਿ ਅਤੇ ਭਗਤੀ ਕਾਵਿ ਦੋਹਾਂ ਦੇ ਸੰਸਲੇਸ਼ਣ ਦਾ ਸੁੰਦਰ ਨਮੂਨਾ ਕਹੀ ਜਾ ਸਕਦੀ ਹੈ ਅਤੇ ਦਾਰਸ਼ਨਿਕ ਅਤੇ ਸਿਧਾਂਤਕ ਪੱਖੋਂ ਗੁਰਮਤਿ ਵਿਚਾਰਧਾਰਾ ਨਾਲ ਪੂਰੀ ਤਰ੍ਹਾਂ ਮੇਲ ਖਾਂਦੀ ਹੈ, ਉਥੇ ਇਹ ਪਵਿੱਤਰ ਬਾਣੀ ਸਾਹਿਤਕ ਪੱਖੋਂ ਪੰਜਾਬੀ ਸਾਹਿਤ ਦੀ ਇਕ ਅਮੀਰ ਕਾਵਿ-ਪੂੰਜੀ ਹੈ।

ਕਾਵਿ-ਦ੍ਰਿਸ਼ ਅਤੇ ਕਾਵਿ-ਚਿੱਤਰ ਬਾਬਾ ਫ਼ਰੀਦ ਜੀ ਦੀ ਬਾਣੀ ਦੇ ਪ੍ਰਮੁੱਖ ਗੁਣ ਹਨ। ਜੀਵਨ-ਰੂਪੀ ਬੇੜੇ ਨੂੰ ਦੁਨੀਆਂ ਰੂਪੀ ਸਰੋਵਰ ਵਿਚ ਮਨੁੱਖ ਨੇ ਠੇਲ੍ਹਿਆ ਹੋਇਆ ਹੈ ਪਰ ਉਸ ਨੂੰ ਸਮੇਂ ਸਿਰ ਬੰਨ੍ਹਿਆ ਨਹੀਂ ਹੈ। ਜਦੋਂ ਸਰੋਵਰ ਉੱਛਲਦਾ ਹੈ ਤਾਂ ਕਿਸ਼ਤੀ ਡੁੱਬ ਜਾਂਦੀ ਹੈ ਅਤੇ ਮਨੁੱਖ ਲਈ ਏਨੇ ਡੂੰਘੇ ਪਾਣੀ ਵਿਚ ਤੈਰਨਾ ਔਖਾ ਹੋ ਜਾਂਦਾ ਹੈ। ਇਸ ਦਾ ਭਾਵ ਇਹ ਹੈ ਕਿ ਮਨੁੱਖ ਨੇ ਸਮੇਂ ਸਿਰ ਭਗਤੀ ਨਹੀਂ ਕੀਤੀ, ਆਪਣੇ ਜੀਵਨ ਨੂੰ ਨਹੀਂ ਸੰਭਾਲਿਆ ਅਤੇ ਜਦੋਂ ਤੂਫ਼ਾਨ ਰੂਪੀ ਮੌਤ ਆਉਂਦੀ ਹੈ ਤਾਂ ਉਸ ਲਈ ਮੁਸ਼ਕਲ ਖੜੀ ਹੋ ਜਾਂਦੀ ਹੈ। ਫ਼ਰੀਦ ਜੀ ਇਸ ਅਵਸਥਾ ਦਾ ਚਿੱਤ੍ਰਣ ਆਪਣੀ ਕਾਵਿ-ਸ਼ੈਲੀ ਰਾਹੀਂ ਇਉਂ ਕਰਦੇ ਹਨ:

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥੧॥**

*(ਸੂਹੀ ਫਰੀਦ ਜੀ, ਪੰਨਾ 794)*

ਇਸੇ ਭਾਵਨਾ, ਇਸੇ ਸੰਦੇਸ਼ ਅਤੇ ਇਸੇ ਉਪਦੇਸ਼ ਨਾਲ ਸੰਬੰਧਿਤ ਇਕ ਹੋਰ ਕਾਵਿ-ਚਿੱਤਰ ਬਾਬਾ ਫ਼ਰੀਦ ਜੀ ਨੇ ਇਸ ਤਰ੍ਹਾਂ ਚਿਤਰਿਆ ਹੈ :

**ਫਰੀਦਾ ਦਰੀਆਵੈ ਕੰਨ੍ਹੈ ਬਗੁਲਾ ਬੈਠਾ ਕੇਲ ਕਰੇ ॥**
**ਕੇਲ ਕਰੇਦੇ ਹੰਝ ਨੋ ਅਚਿੰਤੇ ਬਾਜ ਪਏ ॥**
**ਬਾਜ ਪਏ ਤਿਸੁ ਰਬ ਦੇ ਕੇਲਾਂ ਵਿਸਰੀਆਂ ॥**
**ਜੋ ਮਨਿ ਚਿਤਿ ਨ ਚੇਤੇ ਸਨਿ ਸੋ ਗਾਲੀ ਰਬ ਕੀਆਂ ॥੯੯॥**

*(ਸਲੋਕ ਫਰੀਦ ਜੀ, ਪੰਨਾ 1383)*

ਮਨੁੱਖ ਜੀਵਨ ਵਿਚ ਸੁਖ-ਸਹੂਲਤਾਂ ਮਾਣਦਾ ਹੋਇਆ ਕਲੋਲਾਂ ਕਰ ਰਿਹਾ ਹੁੰਦਾ ਹੈ ਪਰ ਮੌਤ ਦੇ ਅਚਿੰਤੇ ਬਾਜ਼ ਉਸ ਨੂੰ ਇਕਦਮ ਆ ਕੇ ਦੱਬ ਲੈਂਦੇ ਹਨ। ਜਿਸ ਭਾਣੇ ਦਾ ਉਸ ਨੂੰ ਚਿੱਤ-ਚੇਤਾ ਵੀ ਨਹੀਂ ਹੁੰਦਾ, ਉਹ ਵਾਪਰ ਜਾਂਦਾ ਹੈ।

ਬਾਬਾ ਫ਼ਰੀਦ ਜੀ ਆਪਣੀ ਬਾਣੀ ਵਿਚ ਜੀਵਨ ਦੀ ਨਾਸ਼ਮਾਨਤਾ ਅਤੇ ਇਸ ਦੀ ਅਸਥਿਰਤਾ ਨੂੰ ਬਾਰ-ਬਾਰ ਬਿਆਨਦੇ ਹਨ। ਮੌਤ ਦਾ ਵਰਣਨ ਆਪ ਜੀ ਦੀ ਬਾਣੀ ਵਿਚ ਅਨੇਕ ਥਾਵਾਂ 'ਤੇ ਆਇਆ ਹੈ। ਇਹ ਵਰਣਨ ਮਨੁੱਖ ਨੂੰ ਸਮਝਾਉਣ ਲਈ ਹੈ ਕਿ ਉਹ ਆਪਣੇ ਜੀਵਨ ਨੂੰ ਸੰਭਾਲ ਲਵੇ ਅਤੇ ਪਰਮਾਤਮਾ ਦੀ ਭਗਤੀ ਕਰੇ। ਇਹ ਸਮਝਾਉਣ ਲਈ ਆਪ ਜੀ ਨੇ ਕੁਦਰਤ ਅਤੇ ਸਮਾਜ ਵਿੱਚੋਂ ਬਿੰਬ, ਚਿੰਨ੍ਹ, ਅਤੇ ਪ੍ਰਤੀਕ ਲਏ ਹਨ। ਇਨ੍ਹਾਂ ਰਾਹੀਂ ਸੰਦੇਸ਼ ਪਹੁੰਚਾਣ ਦਾ ਢੰਗ ਵਰਤਣ ਵਿਚ ਫ਼ਰੀਦ ਜੀ ਨੇ ਬਹੁਤ ਹੀ ਕਮਾਲ ਕੀਤੀ ਹੈ। ਕੁਦਰਤ ਵਿੱਚੋਂ ਖ਼ੂਬਸੂਰਤ ਪ੍ਰਤੀਕ ਲੈ ਕੇ ਮਨੁੱਖ ਨੂੰ ਸਮਝਾਇਆ ਹੈ ਕਿ ਇਹ ਪ੍ਰਾਪਤ ਸੁਖ-ਸਹੂਲਤਾਂ ਸਦਾ ਰਹਿਣ ਵਾਲੀਆਂ ਨਹੀਂ, ਇਸ ਲਈ ਉਸ ਨੂੰ ਪ੍ਰਭੂ-ਸਿਮਰਨ ਵੱਲ ਧਿਆਨ ਦੇਣਾ ਚਾਹੀਦਾ ਹੈ।

ਆਪ ਜੀ ਫ਼ੁਰਮਾਉਂਦੇ ਹਨ :

**ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ ॥**
**ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ ॥੬॥**
**ਚਲੇ ਚਲਣਹਾਰ ਵਿਚਾਰਾ ਲੇਇ ਮਨੋ ॥**
**ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ ॥੭॥**

*(ਆਸਾ ਸੇਖ ਫਰੀਦ ਜੀ, ਪੰਨਾ 488)*

ਕੱਤਕ ਦੀਆਂ ਕੂੰਜਾਂ, ਸਾਵਣ ਦੀਆਂ ਬਿਜਲੀਆਂ ਅਤੇ ਸਿਆਲ ਵਿਚ ਪਤੀ ਦੇ ਗਲ ਵਿਚ ਪਈਆਂ ਬਾਹਾਂ ਸਦਾ ਰਹਿਣ ਵਾਲੀਆਂ ਨਹੀਂ ਹਨ।

ਜੀਵਾਤਮਾ ਅਤੇ ਪਰਮਾਤਮਾ ਦੇ ਮਿਲਾਪ ਲਈ ਬਿਰਹਾ ਦੀ ਬਹੁਤ ਹੀ ਮਹੱਤਤਾ ਹੈ। ਸ਼ੇਖ਼ ਫ਼ਰੀਦ ਜੀ ਨੇ ਬਿਰਹਾ ਨੂੰ ਸੁਲਤਾਨ ਦੀ ਤੁਲਨਾ ਦਿੱਤੀ ਹੈ। ਬਿਰਹਾ ਦੀ ਤੜਪ ਨੂੰ ਬਿਆਨਣ ਲਈ ਫ਼ਰੀਦ ਜੀ ਨੇ ਕੋਇਲ ਦਾ ਪ੍ਰਤੀਕ ਵਰਤਿਆ ਹੈ। ਆਪ ਜੀ ਕੋਇਲ ਨੂੰ ਪੁੱਛਦੇ ਹਨ ਕਿ ਉਸ ਦਾ ਰੰਗ ਕਾਲਾ ਕਿਉਂ ਹੈ ? ਕੋਇਲ ਦੱਸਦੀ

ਹੈ ਕਿ ਉਹ ਆਪਣੇ ਪ੍ਰੀਤਮ ਦੇ ਬਿਰਹੁੰ ਵਿਚ ਜਲ-ਜਲ ਕੇ ਕਾਲੀ ਹੋ ਗਈ ਹੈ। ਕੋਇਲ ਇਕ ਪੰਛੀ ਹੈ ਅਤੇ ਪੰਛੀ ਨਾਲ ਇਕ ਮਨੁੱਖ ਦੀ ਵਾਰਤਾਲਾਪ ਕਿਸੇ ਮਹਾਨ ਤੇ ਦਾਰਸ਼ਨਿਕ ਕਵੀ ਦੇ ਹਿੱਸੇ ਹੀ ਆ ਸਕਦੀ ਹੈ। ਆਪ ਜੀ ਦਾ ਫ਼ੁਰਮਾਨ ਹੈ:

**ਕਾਲੀ ਕੋਇਲ ਤੂ ਕਿਤ ਗੁਨ ਕਾਲੀ ॥**
**ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ ॥** *(ਸੂਹੀ ਸ਼ੇਖ ਫਰੀਦ ਜੀ, ਪੰਨਾ 794)*

ਬਿਰਹਾ ਦੇ ਦੁੱਖ ਅਤੇ ਬਿਰਹਾ ਦੀ ਪੀੜ ਨੂੰ ਬਿਆਨਣ ਲਈ ਸ਼ੇਖ ਫ਼ਰੀਦ ਜੀ ਨੇ ਮਨੁੱਖ ਦੇ ਨਿੱਜੀ ਜੀਵਨ ਵਿੱਚੋਂ ਇਕ ਉਦਾਹਰਣ ਲਈ ਹੈ ਅਤੇ ਇਹ ਉਦਾਹਰਣ ਪਤਨੀ ਅਤੇ ਕੰਤ ਦੇ ਪ੍ਰਤੀਕਾਂ ਰਾਹੀਂ ਪੇਸ਼ ਕੀਤੀ ਗਈ ਹੈ। ਇਹ ਇਕ ਅਜਿਹੀ ਸਜੀਵ ਉਦਾਹਰਨ ਹੈ ਜਿਸ ਰਾਹੀਂ ਵਿਯੋਗ ਜਾਂ ਬਿਰਹਾ ਦੇ ਦਰਦ ਨੂੰ ਮਨੁੱਖ ਆਸਾਨੀ ਨਾਲ ਅਤੇ ਤੀਬਰਤਾ ਨਾਲ ਸਮਝ ਸਕਦਾ ਹੈ। ਆਪ ਜੀ ਫ਼ੁਰਮਾਉਂਦੇ ਹਨ:

**ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ॥**
**ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ॥੩੦॥**
*(ਸਲੋਕ ਫਰੀਦ ਜੀ, ਪੰਨਾ 1379)*

ਇਥੇ 'ਡੋਹਾਗਣੀ' ਸ਼ਬਦ ਵਿਧਵਾ ਤੋਂ ਵੱਖਰਾ ਅਰਥ ਰੱਖਦਾ ਹੈ। ਡੋਹਾਗਣੀ ਦਾ ਪਤੀ ਤਾਂ ਹੈ ਪਰ ਉਸ ਨੇ ਉਸ ਨੂੰ ਛੱਡਿਆ ਹੋਇਆ ਹੈ, ਭਾਵ ਉਹ ਛੁੱਟੜ ਹੈ। ਇਸ ਤਰ੍ਹਾਂ ਫ਼ਰੀਦ ਜੀ ਨੇ ਇਥੇ ਇਕ ਨਵਾਂ ਪ੍ਰਤੀਕ ਉਸਾਰਿਆ ਹੈ ਕਿਉਂਕਿ ਵਿਧਵਾ ਦੇ ਮਾਮਲੇ ਵਿਚ ਤਾਂ ਇਹ ਗੱਲ ਢੁਕਣੀ ਹੀ ਨਹੀਂ ਸੀ। ਵਿਛੋੜੇ ਦਾ ਅਸਹਿ ਦੁੱਖ ਰਾਤ ਨੂੰ ਨੀਂਦ ਨਾ ਆਉਣ ਨਾਲ ਹੀ ਸਮਝਿਆ ਜਾ ਸਕਦਾ ਹੈ। ਜੀਵਾਤਮਾ ਪਰਮਾਤਮਾ ਤੋਂ ਵਿਛੜ ਕੇ ਇਸੇ ਤਰ੍ਹਾਂ ਹੀ ਬੇਚੈਨ ਹੁੰਦੀ ਹੈ, ਤੜਫਦੀ ਹੈ ਅਤੇ ਉਸ ਦੀ ਨੀਂਦ ਤੇ ਭੁੱਖ ਦੋਵੇਂ ਉੱਡ ਜਾਂਦੀਆਂ ਹਨ।

ਬੁਢਾਪਾ, ਬੀਮਾਰੀ ਅਤੇ ਮੌਤ ਜ਼ਿੰਦਗੀ ਦੇ ਦੁਖਮਈ ਹਿੱਸੇ ਹਨ। ਗ਼ਰੀਬੀ ਵੀ ਇਕ ਇਸੇ ਤਰ੍ਹਾਂ ਦਾ ਦੁੱਖ ਹੈ। ਮਹਾਤਮਾ ਬੁੱਧ ਜੀ ਇਨ੍ਹਾਂ ਦੁੱਖਾਂ ਨੂੰ ਦੇਖ ਕੇ ਰਾਜਕੁਮਾਰ ਸਿਧਾਰਥ ਤੋਂ ਗੌਤਮ ਬੁੱਧ ਬਣੇ ਸਨ। ਬੁਢਾਪੇ ਦਾ ਕਾਵਿ-ਮਈ ਚਿਤਰਣ ਕਰਨ ਵਿਚ ਬਾਬਾ ਫ਼ਰੀਦ ਜੀ ਨੇ ਆਪਣੀ ਕਾਵਿ-ਕਲਾ ਦਾ ਪ੍ਰਗਟਾਵਾ ਕੀਤਾ ਹੈ। ਆਪ ਇਸ ਕਾਵਿ-ਦ੍ਰਿਸ਼ ਰਾਹੀਂ ਬੁਢਾਪੇ ਦਾ ਅਤੇ ਆਪਣੇ ਪ੍ਰਭੂ-ਪ੍ਰੀਤਮ ਲਈ ਸਿੱਕ ਦਾ ਇਸ ਤਰ੍ਹਾਂ ਵਰਣਨ ਕਰਦੇ ਹਨ:

**ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥**
**ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥**
**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥**
*(ਸਲੋਕ ਫਰੀਦ ਜੀ, ਪੰਨਾ 1382)*

ਸ਼ੇਖ ਫਰੀਦ ਜੀ ਨੇ ਹੰਸ ਸ਼ਬਦ ਨੂੰ ਦੋ ਪ੍ਰਤੀਕਾਂ ਵਜੋਂ ਵਰਤਿਆ ਹੈ। ਪੰਛੀ ਹੰਸ ਦੇ ਪ੍ਰਤੀਕ ਨੂੰ ਅਧਿਆਤਮਿਕ ਖੇਤਰ ਵਿਚ ਉੱਚੇ ਅਤੇ ਸੁੱਚੇ ਧਾਰਮਿਕ ਸੁਭਾਅ

ਵਾਲੇ ਮਨੁੱਖ ਲਈ ਵਰਤਿਆ ਹੈ ਅਤੇ ਨਾਲ ਹੀ ਇਸ ਪ੍ਰਤੀਕ ਨੂੰ ਜੀਵਾਤਮਾ ਲਈ ਵੀ ਵਰਤਿਆ ਗਿਆ ਹੈ। ਆਪ ਜੀ ਫ਼ੁਰਮਾਉਂਦੇ ਹਨ :

**ਹੰਸੁ ਉਡਰਿ ਕੋਧ੍ਰੈ ਪਇਆ ਲੋਕੁ ਵਿਡਾਰਣਿ ਜਾਇ ॥**
**ਗਹਿਲਾ ਲੋਕੁ ਨ ਜਾਣਦਾ ਹੰਸੁ ਨ ਕੋਧ੍ਰਾ ਖਾਇ ॥੬੫॥**

*(ਸਲੋਕ ਫਰੀਦ ਜੀ, ਪੰਨਾ 1381)*

ਇਥੇ ਹੰਸ ਅਧਿਆਤਮਕ ਮਨੁੱਖ ਲਈ ਪ੍ਰਤੀਕ ਵਜੋਂ ਆਇਆ ਹੈ ਕਿ ਉਸ ਦੀ ਖ਼ੁਰਾਕ ਆਮ ਪੰਛੀਆਂ ਭਾਵ ਮਨੁੱਖਾਂ ਵਾਲੀ ਨਹੀਂ ਹੁੰਦੀ, ਉਹ ਤਾਂ ਮੋਤੀ ਚੁਗਦਾ ਹੈ। ਜੀਵਾਤਮਾ ਵਜੋਂ ਹੰਸ ਦੇ ਪ੍ਰਤੀਕ ਨੂੰ ਵਰਤਦੇ ਹੋਏ ਫ਼ਰੀਦ ਜੀ ਫ਼ੁਰਮਾਉਂਦੇ ਹਨ :

**ਕਹੈ ਫਰੀਦੁ ਸਹੇਲੀਹੋ ਸਹੁ ਅਲਾਏਸੀ ॥**
**ਹੰਸੁ ਚਲਸੀ ਡੁੰਮਣਾ ਅਹਿ ਤਨੁ ਢੇਰੀ ਥੀਸੀ ॥੩॥੨॥**

*(ਸੂਹੀ ਲਲਿਤ ਫਰੀਦ ਜੀ, ਪੰਨਾ 794)*

ਸੰਸਾਰ ਦਾ ਕੱਚਾ ਰੰਗ ਦੱਸਣ ਲਈ ਕਸੁੰਭੜਾ, ਪੱਕਾ ਰੰਗ ਦੱਸਣ ਲਈ ਮਜੀਠ, ਉੱਤਮਤਾ ਦੱਸਣ ਲਈ ਹੰਸ, ਨੀਵਾਂਪਨ ਦੱਸਣ ਲਈ ਬਗਲਾ, ਮਿਲਾਪ ਦੱਸਣ ਲਈ ਸੁਹਾਗਣ, ਵਿਯੋਗ ਦੱਸਣ ਲਈ ਡੁਹਾਗਣ ਆਦਿ ਦੇ ਪ੍ਰਤੀਕ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਬਾਖ਼ੂਬੀ ਵਰਤੇ ਹਨ। ਇਸ ਦੁਨੀਆਂ ਨੂੰ ਆਪ ਨੇ 'ਸੁਹਾਵਾ ਬਾਗ' ਨਾਲ ਉਪਮਾਇਆ ਹੈ ਅਤੇ ਜੀਵਨ ਨੂੰ 'ਕੰਧੀ ਉਤੈ ਰੁਖੜਾ' ਦੱਸਿਆ ਹੈ। ਇਸੇ ਤਰ੍ਹਾਂ ਜਿੰਦ ਨੂੰ ਵਹੁਟੀ ਅਤੇ ਮਰਣ ਨੂੰ ਵਰ ਦੇ ਪ੍ਰਤੀਕ ਬਾਬਾ ਫ਼ਰੀਦ ਜੀ ਨੇ ਦਿੱਤੇ ਹਨ। ਸਹੁਰੇ ਅਤੇ ਪੇਕੇ ਘਰ ਦੇ ਪ੍ਰਤੀਕ ਵੀ ਜੀਵਾਤਮਾ ਅਤੇ ਪਰਮਾਤਮਾ ਦੇ ਆਪਸੀ ਸੰਬੰਧਾਂ ਨੂੰ ਬਿਆਨਣ ਲਈ ਵਰਤੇ ਹਨ।

ਬਾਬਾ ਫ਼ਰੀਦ ਜੀ ਦੀ ਬਾਣੀ ਵਿਚ ਕੇਵਲ ਕੋਇਲ ਅਤੇ ਕਾਂ ਨਾਲ ਹੀ ਗੱਲਾਂ ਨਹੀਂ ਹੁੰਦੀਆਂ ਸਗੋਂ ਆਪ ਜੀ ਦੀ ਬਾਣੀ ਵਿਚ ਨਦੀ ਵੀ ਬੋਲਦੀ ਹੈ ਅਤੇ ਕਬਰ ਵੀ ਬੋਲਦੀ ਹੈ। ਨਿਰਜਿੰਦ ਵਸਤਾਂ ਨੂੰ ਸਜੀਵ ਰੂਪ ਵਿਚ ਵਾਰਤਾਲਾਪ ਕਰਦੇ ਦਿਖਾ ਕੇ ਬਾਬਾ ਫ਼ਰੀਦ ਜੀ ਨੇ ਆਪਣੀ ਕਲਾ ਦਾ ਕਮਾਲ ਦਿਖਾਇਆ ਹੈ। ਆਪ ਜੀ ਦੇ ਪਵਿੱਤਰ ਫ਼ੁਰਮਾਨ ਹਨ :

(1) **ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ ॥**
**ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ ॥੮੪॥**

*(ਸਲੋਕ ਫਰੀਦ ਜੀ, ਪੰਨਾ 1382)*

(2) **ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ ਮਰਣਹੁ ਨ ਡਰਿਆਹੁ ॥੮੩॥**

*(ਸਲੋਕ ਫਰੀਦ ਜੀ, ਪੰਨਾ 1382)*

ਕੁਦਰਤ ਦੇ ਭੰਡਾਰ ਵਿੱਚੋਂ ਵਣ, ਜੰਗਲ, ਟੋਏ-ਟਿੱਬੇ, ਛੱਪੜ, ਨਦੀਆਂ, ਦਰਿਆ, ਕਿੱਕਰ, ਜੰਗਲ, ਖਜੂਰਾਂ, ਬਿਜਉਰੀ ਦਾਖਾਂ, ਮਿਸਰੀ, ਖੰਡ, ਗੁੜ, ਸਕਰ, ਤਿਲ, ਰੰਦਲਾਂ, ਰੁਖ, ਕੂੰਜਾਂ, ਹੰਸ, ਕੋਇਲ, ਬਗਲਾ, ਕਾਂ ਆਦਿ ਅਨੇਕਾਂ ਸ਼ਬਦ ਬਾਬਾ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਵਰਤੇ ਹਨ ਅਤੇ ਇਸ ਬਾਣੀ ਦਾ ਪਾਠ

ਕਰਦਿਆਂ ਅਸੀਂ ਕੁਦਰਤ ਦੇ ਬਹੁਤ ਨੇੜੇ ਹੋ ਜਾਂਦੇ ਹਾਂ। ਕੁਦਰਤ ਦੇ ਨੇੜੇ ਹੋਣਾ ਅੱਜ ਦੇ ਸਮੇਂ ਦੀ ਬਹੁਤ ਵੱਡੀ ਲੋੜ ਹੈ। ਆਪ ਜੀ ਦੀ ਬਾਣੀ ਕੁਦਰਤ, ਜੀਵਨ ਅਤੇ ਸਮਾਜ ਦੇ ਬੇਹੱਦ ਨੇੜੇ ਹੈ ਅਤੇ ਪਰਮਾਤਮਾ ਦੀ ਭਗਤੀ ਵੱਲ ਲਾਉਣ ਲਈ ਇਹ ਪੂਰੀ ਤਰ੍ਹਾਂ ਸਮਰੱਥ ਹੈ।

ਆਪ ਜੀ ਦੇ ਦੋ ਸ਼ਬਦ ਆਸਾ ਰਾਗ ਵਿਚ, ਦੋ ਸੂਹੀ ਰਾਗ ਵਿਚ ਅਤੇ 112 ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹਨ। ਸਲੋਕ ਇਕ ਬਹੁਤ ਹੀ ਸੰਜਮੀ ਸ਼ੈਲੀ ਵਾਲਾ ਛੰਦ ਹੈ। ਇਹ ਆਮ ਤੌਰ 'ਤੇ ਦੋ ਤੁਕਾਂ ਦਾ ਹੁੰਦਾ ਹੈ ਪਰ ਫ਼ਰੀਦ ਜੀ ਨੇ ਚਾਰ ਤੁਕਾਂ ਜਾਂ ਅੱਠ ਤੁਕਾਂ ਦੀ ਵਰਤੋਂ ਵੀ ਸਲੋਕ ਰਚਣ ਲਈ ਕੀਤੀ ਹੈ। ਆਪ ਜੀ ਨੇ ਆਮ ਤੌਰ 'ਤੇ ਲਹਿੰਦੀ ਪੰਜਾਬੀ ਭਾਸ਼ਾ ਵਜੋਂ ਵਰਤੋਂ ਕੀਤੀ ਹੈ। ਅਰਬੀ-ਫ਼ਾਰਸੀ ਦੇ ਸ਼ਬਦ ਵੀ ਆਪ ਜੀ ਦੀ ਬਾਣੀ ਵਿਚ ਆਏ ਹਨ ਜਿਵੇਂ ਬੰਦਗੀ, ਰਬ, ਅਲਾਹ, ਖੁਦਾ, ਪਰਵਦਗਾਰ, ਸੇਖ, ਹਯਾਤੀ, ਰੂਹ, ਗੋਰ, ਸੈਤਾਨ, ਪੁਰਸਲਾਤ, ਮੁਸਲਾ, ਦੋਜਕ, ਅਕਲਿ ਲਤੀਫ ਆਦਿ। ਇਨ੍ਹਾਂ ਸ਼ਬਦਾਂ ਤੋਂ ਇਲਾਵਾ ਅਧਿਆਤਮਕ ਬਿਆਨ ਲਈ ਆਪ ਜੀ ਦੀ ਬਾਣੀ ਵਿਚ ਸਾਧ ਸੰਗਿ, ਪ੍ਰਭੂ ਅਤੇ ਪ੍ਰੀਤਮ ਸ਼ਬਦਾਂ ਦੀ ਵਰਤੋਂ ਵੀ ਹੋਈ ਹੈ। ਲਹਿੰਦੀ ਦੇ ਪ੍ਰਭਾਵ ਵਾਲੇ ਸ਼ਬਦ ਅਨੇਕਾਂ ਹਨ। ਜਿਵੇਂ ਕੁਝ ਸ਼ਬਦ ਥੀਏ, ਜਣੇਂਦੀ, ਹਿਕੁ, ਖਿਨੋ, ਚਲਸੀ, ਥੀਸੀ, ਵੰਞਾ ਘਤਿ, ਕਿਚਰੁ, ਪਿਰਹੜੀ, ਕੂਕੇਦਿਆ ਚਾਂਗੇਦਿਆਂ, ਬਹਸਨਿ, ਜਾਗਿਓਹਿ, ਜੀਵਦੜੋ, ਮੁਇਓਹਿ ਆਦਿ ਉਦਾਹਰਣ ਵਜੋਂ ਦੇਖੇ ਜਾ ਸਕਦੇ ਹਨ।

ਹਿੰਦੀ ਸੰਸਕ੍ਰਿਤ ਮੂਲ ਦੇ ਸ਼ਬਦ ਵੀ ਬਾਬਾ ਫ਼ਰੀਦ ਜੀ ਦੀ ਬਾਣੀ ਵਿਚ ਆਮ ਵਰਤੇ ਗਏ ਹਨ। ਇਹੀ ਧਾਰਨਾ ਇਨ੍ਹਾਂ ਸ਼ਬਦਾਂ ਦੀ ਵਰਤੋਂ ਤੋਂ ਸਥਾਪਿਤ ਹੁੰਦੀ ਹੈ ਕਿ ਬਾਬਾ ਫ਼ਰੀਦ ਜੀ ਕੇਵਲ ਸੂਫ਼ੀ-ਕਾਵਿ ਨਾਲ ਹੀ ਸੰਬੰਧਿਤ ਨਹੀਂ ਸਗੋਂ ਭਗਤੀ-ਕਾਵਿ ਦੇ ਪ੍ਰਮੁੱਖ ਕਵੀ ਵਜੋਂ ਵੀ ਸਾਡੇ ਸਾਹਮਣੇ ਉੱਭਰ ਕੇ ਆਉਂਦੇ ਹਨ। ਮਨਿ, ਤਨੁ, ਅਪਾਰ, ਬੇਅੰਤ, ਗੁਰੁ, ਧਰਮੁ, ਪ੍ਰੀਤਮ, ਕ੍ਰਿਪਾਲ, ਪ੍ਰਭੂ, ਸਾਧਸੰਗਿ, ਕਿਰਪਾ, ਮਾਰਗ, ਅਗਮ, ਸਚ, ਜੋਬਨ, ਵਾਟ, ਸਵੇਰਾ, ਰੰਧੁ, ਪ੍ਰੀਤਿ, ਬਿਰਹਾ, ਮੰਡਪ, ਜਗੁ, ਪਿਰ, ਹੰਸ, ਕਾਗ, ਪਿੰਜਰ, ਸਰਵਰ ਅਤੇ ਭਗਤ ਸ਼ਬਦ ਹਿੰਦੀ-ਸੰਸਕ੍ਰਿਤ ਮੂਲ ਨਾਲ ਸੰਬੰਧ ਰੱਖਦੇ ਹਨ।

ਉਪਰੋਕਤ ਸਾਰੀ ਵਿਚਾਰ ਸਾਨੂੰ ਸਚਮੁੱਚ ਹੀ ਇਸ ਗੱਲ ਦਾ ਅਹਿਸਾਸ ਕਰਾਉਂਦੀ ਹੈ ਕਿ ਬਾਬਾ ਸ਼ੇਖ ਫ਼ਰੀਦ ਜੀ ਦਾ ਸਥਾਨ ਸੂਫ਼ੀ-ਕਾਵਿ, ਭਗਤੀ-ਕਾਵਿ, ਪੰਜਾਬੀ-ਕਾਵਿ ਅਤੇ ਗੁਰਮਤਿ-ਕਾਵਿ ਵਿਚ ਬੜੀ ਪ੍ਰਮੁੱਖਤਾ ਰੱਖਦਾ ਹੈ। ਆਪ ਜੀ ਦੀ ਬਾਣੀ ਦੀ ਬੋਲੀ ਮਾਖਿਉਂ ਵਰਗੀ ਮਿੱਠੀ ਹੈ। ਇਹ ਕੰਨਾਂ ਵਿਚ ਹੀ ਨਹੀਂ ਮਨੁੱਖ ਦੇ ਮਨ ਅਤੇ ਉਸ ਦੀ ਰੂਹ ਵਿਚ ਵੀ ਰਸ ਘੋਲਦੀ ਹੈ। ਮਨੁੱਖ ਇਸ ਬਾਣੀ ਦੇ ਪਾਠ ਨਾਲ ਇਸ ਦੀ ਕਾਵਿ-ਸ਼ੈਲੀ ਤੋਂ ਹੀ ਅਨੰਦਿਤ ਨਹੀਂ ਹੁੰਦਾ, ਇਸ ਵਿਚਲੇ ਪਵਿੱਤਰ ਸੰਦੇਸ਼ ਸਦਕਾ ਉਹ ਕਾਦਰ ਅਤੇ ਕੁਦਰਤ ਦੋਹਾਂ ਦੇ ਹੋਰ ਨੇੜੇ ਹੋ ਜਾਂਦਾ ਹੈ। ਮਨੁੱਖ ਨੂੰ ਉਸ ਦੇ ਸੋਮੇ ਪਰਮਾਤਮਾ ਦੇ ਨਾਲ ਇਕ-ਮਿੱਕ ਕਰਾਉਣਾ ਹੀ ਬਾਬਾ ਸ਼ੇਖ ਫ਼ਰੀਦ ਜੀ ਦੀ ਬਾਣੀ ਦਾ ਉਦੇਸ਼ ਹੈ। ਇਸ ਬਾਣੀ ਵਿਚ ਦਿੱਤਾ ਗਿਆ ਉਪਦੇਸ਼ ਬੜਾ ਹੀ ਸਹਿਜਮਈ, ਸਰਲ ਅਤੇ ਮਿੱਠਾ ਹੈ। ਮਨੁੱਖ ਦੀ ਜ਼ਿੰਦਗੀ ਇਸ ਬਾਣੀ ਦੇ ਪਾਠ ਅਤੇ ਇਸ ਵਿਚਲੇ ਸੰਦੇਸ਼ ਤੇ ਅਮਲ ਕਰਨ ਨਾਲ ਨਿਰਸੰਦੇਹ ਪੂਰੀ ਤਰ੍ਹਾਂ ਸਫਲ ਹੋ ਸਕਦੀ ਹੈ।

# ਭਗਤ ਤ੍ਰਿਲੋਚਨ ਜੀ : ਜੀਵਨ ਅਤੇ ਬਾਣੀ

## ਭਗਤ ਤ੍ਰਿਲੋਚਨ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਭਗਤ ਤ੍ਰਿਲੋਚਨ ਜੀ ਬਾਰੇ *ਮਹਾਨ ਕੋਸ਼* ਵਿਚ ਇਹ ਸ਼ਬਦ ਦਰਜ ਕੀਤੇ ਹੋਏ ਹਨ : "ਇਕ ਭਗਤ ਜਿਸਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ। ਇਹ ਮਹਾਤਮਾ ਵੈਸ਼੍ਯ ਜਾਤਿ ਦਾ ਬਾਰਸੀ (ਜ਼ਿਲ੍ਹਾ ਸ਼ੋਲਾਪੁਰ) ਦਾ ਵਸਨੀਕ ਸੀ। ਇਸ ਦਾ ਜਨਮ ਸੰਮਤ 1325 ਵਿਚ ਹੋਇਆ ਸੀ।"[1] *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਆਪ ਜੀ ਬਾਰੇ ਇਹ ਸ਼ਬਦ ਅੰਕਿਤ ਹਨ : "ਇਸ ਭਗਤ ਜੀ ਦਾ ਜਨਮ ਜ਼ਿਲ੍ਹਾ ਸ਼ੋਲਾਪੁਰ ਵਿਚ ਸੰਨ 1268 ਵਿਚ ਹੋਇਆ।"[2] ਬਿਕਰਮੀ ਸੰਮਤ ਅਤੇ ਈਸਵੀ ਸੰਮਤ ਦੇ ਸਾਲਾਂ ਵਿਚ ਸਤਵੰਜਾ ਸਾਲਾਂ ਦਾ ਫ਼ਰਕ ਚੱਲਦਾ ਆ ਰਿਹਾ ਹੈ। ਇਸ ਤਰ੍ਹਾਂ ਸੰਮਤ 1325 ਵਿੱਚੋਂ ਸਤਵੰਜਾ ਸਾਲ ਘਟਾ ਕੇ ਈਸਵੀ ਸੰਮਤ 1268 ਹੀ ਬਣਦਾ ਹੈ।

ਭਗਤ ਤ੍ਰਿਲੋਚਨ ਜੀ ਦੇ ਜੀਵਨ ਬਾਰੇ ਸਭ ਤੋਂ ਵੱਡੀ ਅਤੇ ਇਤਿਹਾਸਿਕ ਮਹੱਤਤਾ ਵਾਲੀ ਘਟਨਾ ਇਹ ਹੈ ਕਿ ਆਪ ਜੀ ਭਗਤ ਨਾਮਦੇਵ ਜੀ ਦੇ ਸਮਕਾਲੀ ਹੋਣ ਦੇ ਨਾਲ-ਨਾਲ ਉਨ੍ਹਾਂ ਦੇ ਸਾਥ ਵਿਚ ਇਕੱਠੇ ਰਹਿੰਦੇ ਸਨ। ਇਸ ਤੱਥ ਦੀ ਪੁਸ਼ਟੀ ਭਗਤ ਕਬੀਰ ਜੀ ਦੀ ਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਤੋਂ ਭਲੀ-ਭਾਂਤ ਹੁੰਦੀ ਹੈ। ਭਗਤ ਕਬੀਰ ਜੀ ਦੇ ਹੇਠ ਲਿਖੇ ਦੋ ਸਲੋਕ ਭਗਤ ਨਾਮਦੇਵ ਜੀ ਨਾਲ ਭਗਤ ਤ੍ਰਿਲੋਚਨ ਜੀ ਦੇ ਮਿਲਾਪ ਹੋਣ ਬਾਰੇ ਅਤੇ ਇਨ੍ਹਾਂ ਦੋਹਾਂ ਭਗਤ ਸਾਹਿਬਾਨ ਦੀ ਆਪਸੀ ਵਾਰਤਾਲਾਪ ਦਾ ਸਪੱਸ਼ਟ ਬਿਆਨ ਕਰਦੇ ਹਨ :

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥**
**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥**

*(ਸਲੋਕ ਕਬੀਰ ਜੀ, ਪੰਨੇ 1375-1376)*

ਭਗਤ ਤ੍ਰਿਲੋਚਨ ਜੀ ਇਕ ਮਿੱਤਰ ਵਜੋਂ ਇਤਰਾਜ਼ ਕਰਦੇ ਹਨ ਕਿ ਨਾਮਦੇਵ ਜੀ ਮਾਇਆ ਦੇ ਕੰਮਾਂ ਵਿਚ ਰੁੱਝੇ ਹੋਏ ਹਨ ਅਤੇ ਰਾਮ ਨਾਮ ਵਿਚ ਚਿੱਤ ਨਹੀਂ ਲਾਉਂਦੇ। ਭਗਤ ਨਾਮਦੇਵ ਜੀ ਉੱਤਰ ਦਿੰਦੇ ਹਨ ਕਿ ਹੱਥਾਂ ਪੈਰਾਂ ਨਾਲ ਸੰਸਾਰ ਦੀ

1 ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 609.
2 *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 92.

ਕਿਰਤ ਕਰਦੇ ਹੋਏ ਚਿੱਤ ਨੂੰ ਪਰਮਾਤਮਾ ਵਿਚ ਲਾ ਕੇ ਰੱਖਣਾ ਹੈ ਅਤੇ ਮੂੰਹ ਤੋਂ ਰਾਮ ਨਾਮ ਜਪਦੇ ਰਹਿਣਾ ਹੈ। ਭਗਤ ਨਾਮਦੇਵ ਜੀ ਦੇ ਇਸ ਉੱਤਰ ਦਾ ਭਾਵ ਇਹ ਹੈ ਕਿ ਰੋਟੀ-ਰੋਜ਼ੀ ਲਈ ਕਿਰਤ ਕਰਨਾ ਮਾਇਆ ਵਿਚ ਖਚਿਤ ਹੋਣਾ ਨਹੀਂ ਹੈ। ਜਦੋਂ ਕੋਈ ਵਿਅਕਤੀ ਸੰਸਾਰ ਦੀਆਂ ਲੋੜਾਂ ਪੂਰੀਆਂ ਕਰਨ ਲਈ ਮਾਇਆ ਕਮਾਉਂਦਾ ਹੈ ਪਰ ਮਾਇਆ ਪਿੱਛੇ ਦੌੜਦਾ ਨਹੀਂ ਅਤੇ ਮਾਇਆ ਦੀ ਖ਼ਾਤਰ ਮਾੜੇ ਕੰਮ ਨਹੀਂ ਕਰਦਾ ਤਾਂ ਉਸ ਦਾ ਧਿਆਨ ਪਰਮਾਤਮਾ ਵੱਲ ਹੀ ਰਹਿੰਦਾ ਹੈ। ਗੁਰਮਤਿ ਦੇ ਸੰਦੇਸ਼ ਨੇ ਸਾਨੂੰ ਇਹੀ ਕੁਝ ਸਿਖਾਇਆ ਹੈ। ਭਗਤ ਨਾਮਦੇਵ ਜੀ ਵੱਲੋਂ ਭਗਤ ਤ੍ਰਿਲੋਚਨ ਜੀ ਨੂੰ ਦਿੱਤਾ ਗਿਆ ਸਿਧਾਂਤਕ ਉੱਤਰ ਬਿਲਕੁਲ ਗੁਰਮਤਿ ਦੇ ਸਿਧਾਂਤ ਦੇ ਅਨੁਕੂਲ ਹੈ।

ਭਾਈ ਗੁਰਦਾਸ ਜੀ ਭਗਤ ਤ੍ਰਿਲੋਚਨ ਜੀ ਅਤੇ ਭਗਤ ਨਾਮਦੇਵ ਜੀ ਦੀਆਂ ਆਪਸੀ ਮੁਲਾਕਾਤਾਂ ਹੋਣ ਬਾਰੇ ਇਉਂ ਬਿਆਨ ਕਰਦੇ ਹਨ:

**ਦਰਸਨੁ ਵੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨ ਆਵੈ।**
**ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।**
**ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ।**
**ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।**
**ਹਸਿਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।**
**ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨੁ ਮੈ ਮੁਹਿ ਲਾਵੈ।**
**ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ।**
**ਹੋਇ ਵਿਚੋਲਾ ਆਣਿ ਮਿਲਾਵੈ ॥੧੨॥'** *(ਵਾਰ 10, ਪਉੜੀ 12)*

ਭਾਈ ਗੁਰਦਾਸ ਜੀ ਦੇ ਲਿਖਣ ਮੁਤਾਬਕ ਭਗਤ ਤ੍ਰਿਲੋਚਨ ਜੀ ਰੋਜ਼ਾਨਾ ਭਗਤ ਨਾਮਦੇਵ ਜੀ ਦੇ ਦਰਸ਼ਨ ਕਰਨ, ਭਗਤੀ ਕਰਨ ਅਤੇ ਹਰੀ ਦੇ ਗੁਣ ਸੁਣਨ ਲਈ ਭਗਤ ਨਾਮਦੇਵ ਜੀ ਪਾਸ ਆਇਆ ਕਰਦੇ ਸਨ। ਭਗਤ ਤ੍ਰਿਲੋਚਨ ਜੀ ਨੇ ਭਗਤ ਨਾਮਦੇਵ ਜੀ ਨੂੰ ਪਰਮਾਤਮਾ ਦੇ ਦਰਸ਼ਨ ਕਰਵਾਉਣ ਲਈ ਬੇਨਤੀ ਕੀਤੀ।

***ਗੁਰੂ ਗ੍ਰੰਥ ਸੰਕੇਤ ਕੋਸ਼*** ਵਿਚ ਭਗਤ ਤ੍ਰਿਲੋਚਨ ਜੀ ਦਾ ਵੇਰਵਾ ਦਿੰਦਿਆਂ ਇਹ ਸ਼ਬਦ ਵੀ ਦਰਜ ਕੀਤੇ ਹੋਏ ਹਨ: "***ਹਿੰਦੀ ਸਾਹਿਤ ਕੋਸ਼*** (ਪੰਨਾ 224) ਵਿਚ ਆਪ ਨੂੰ ਨਾਮਦੇਵ ਤੇ ਗਿਆਨਦੇਵ ਦਾ ਗੁਰੂ ਦੱਸਿਆ ਹੈ।"[4] ਭਗਤ ਕਬੀਰ ਜੀ ਨੇ ਆਪਣੇ ਸਲੋਕਾਂ ਵਿਚ ਜੋ ਵਾਰਤਾਲਾਪ ਭਗਤ ਤ੍ਰਿਲੋਚਨ ਜੀ ਅਤੇ ਭਗਤ ਨਾਮਦੇਵ ਜੀ ਦੀ ਦਰਸਾਈ ਹੈ, ਉਸ ਤੋਂ ਸਪੱਸ਼ਟ ਹੈ ਕਿ ਇਨ੍ਹਾਂ ਸਲੋਕਾਂ ਵਿਚ ਉਪਦੇਸ਼ ਦੇਣ ਦਾ ਕੰਮ ਭਗਤ ਨਾਮਦੇਵ ਜੀ ਕਰ ਰਹੇ ਹਨ, ਨਾ ਕਿ ਭਗਤ ਤ੍ਰਿਲੋਚਨ ਜੀ। ਇਸ ਲਈ ਇਸ ਪੱਖੋਂ ਭਗਤ ਤ੍ਰਿਲੋਚਨ ਜੀ ਨੂੰ ਕਦਾਚਿਤ ਵੀ ਭਗਤ ਨਾਮਦੇਵ ਜੀ ਦੇ ਗੁਰੂ ਨਹੀਂ ਮੰਨਿਆ ਜਾ ਸਕਦਾ। ਇਸ ਤੋਂ ਇਲਾਵਾ ਭਗਤ ਕਬੀਰ ਜੀ ਨੇ ਭਗਤ ਤ੍ਰਿਲੋਚਨ ਜੀ ਵਾਸਤੇ ਮੀਤ (ਮਿੱਤਰ) ਸ਼ਬਦ ਦੀ ਵਰਤੋਂ ਵੀ ਕੀਤੀ ਹੋਈ

---

3. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 108.
4. ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, ***ਗੁਰੂ ਗ੍ਰੰਥ ਸੰਕੇਤ ਕੋਸ਼***, ਪੰਨਾ 159.

ਹੈ। ਭਾਈ ਗੁਰਦਾਸ ਜੀ ਦੀ ਲਿਖਤ ਤਾਂ ਇਸ ਤੱਥ ਨੂੰ ਹੋਰ ਵੀ ਵਧੇਰੇ ਉਜਾਗਰ ਅਤੇ ਸਪੱਸ਼ਟ ਕਰਦੀ ਹੈ ਕਿ ਭਗਤ ਤ੍ਰਿਲੋਚਨ ਜੀ ਆਪ ਚੱਲ ਕੇ ਭਗਤ ਨਾਮਦੇਵ ਜੀ ਪਾਸ ਆਇਆ ਕਰਦੇ ਸਨ। ਭਗਤ ਤ੍ਰਿਲੋਚਨ ਜੀ ਨੇ ਭਗਤ ਨਾਮਦੇਵ ਜੀ ਪਾਸ ਬੇਨਤੀ ਕੀਤੀ ਕਿ ਉਹ ਉਨ੍ਹਾਂ ਨੂੰ ਠਾਕੁਰ (ਪਰਮਾਤਮਾ) ਦੇ ਦਰਸ਼ਨ ਕਰਵਾ ਦੇਣ। ਇਸ ਲਈ ਇਹ ਸਪੱਸ਼ਟ ਹੀ ਹੈ ਕਿ ਭਗਤ ਤ੍ਰਿਲੋਚਨ ਜੀ ਕਿਸੇ ਤਰ੍ਹਾਂ ਵੀ ਭਗਤ ਨਾਮਦੇਵ ਜੀ ਦੇ ਗੁਰੂ ਨਹੀਂ ਸਨ, ਆਪ ਉਨ੍ਹਾਂ ਦੇ ਸਮਕਾਲੀ ਅਤੇ ਖ਼ਾਸ ਮਿੱਤਰ ਜ਼ਰੂਰ ਸਨ। ਭਗਤ ਨਾਮਦੇਵ ਜੀ ਦੀ ਆਪਣੀ ਬਾਣੀ ਵਿਚ ਵੀ ਬਾਕਾਇਦਾ ਤੌਰ 'ਤੇ ਭਗਤ ਤ੍ਰਿਲੋਚਨ ਜੀ ਨੂੰ ਮਿਲਣ ਅਤੇ ਸਿੱਖਿਆ ਦੇਣ ਦਾ ਜ਼ਿਕਰ ਹੈ। 'ਆਨੀਲੇ ਕਾਗਦ ਕਾਟੀਲੇ' ਨਾਲ ਸ਼ੁਰੂ ਹੁੰਦੇ ਰਾਮਕਲੀ ਰਾਗ ਦੇ ਸ਼ਬਦ ਵਿਚ ਭਗਤ ਨਾਮਦੇਵ ਜੀ ਉਦਾਹਰਣਾਂ ਦੇ ਕੇ ਭਗਤ ਤ੍ਰਿਲੋਚਨ ਜੀ ਨੂੰ ਕਿਰਤ ਕਰਦੇ ਹੋਏ ਪਰਮਾਤਮਾ ਵਿਚ ਧਿਆਨ ਲਾਉਣ ਦੀ ਵਿਧੀ ਸਮਝਾਉਂਦੇ ਹਨ। ਇਸ ਸ਼ਬਦ ਦੀਆਂ ਅੰਤਲੀਆਂ ਤੁਕਾਂ ਵਿਚ ਬਾਕਾਇਦਾ ਤ੍ਰਿਲੋਚਨ ਜੀ ਨੂੰ ਸੰਬੋਧਨ ਕਰ ਕੇ ਨਾਮਦੇਵ ਜੀ ਕਹਿ ਰਹੇ ਹਨ :

**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥**
**ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥**

*(ਰਾਮਕਲੀ ਨਾਮਦੇਵ ਜੀ, ਪੰਨਾ 972)*

ਇਨ੍ਹਾਂ ਤੁਕਾਂ ਵਿਚ ਨਾਮਦੇਵ ਜੀ ਸਮਝਾ ਰਹੇ ਹਨ ਕਿ ਸੰਸਾਰ ਦੀ ਕਿਰਤ ਕਰਦਿਆਂ ਧਿਆਨ ਪਰਮਾਤਮਾ ਵਿਚ ਇਸ ਢੰਗ ਨਾਲ ਰੱਖਣਾ ਹੈ ਜਿਵੇਂ ਇਕ ਮਾਂ ਘਰ ਦੇ ਅੰਦਰ-ਬਾਹਰ ਕੰਮ-ਕਾਰ ਕਰਦੀ ਹੋਈ ਆਪਣਾ ਧਿਆਨ ਪੰਘੂੜੇ ਵਿਚ ਪਏ ਹੋਏ ਆਪਣੇ ਬੱਚੇ ਵੱਲ ਰੱਖਦੀ ਹੈ। ਤ੍ਰਿਲੋਚਨ ਜੀ ਨੇ ਕਿਸ ਸ਼ਖ਼ਸੀਅਤ ਨੂੰ ਗੁਰੂ ਧਾਰਨ ਕੀਤਾ, ਇਸ ਬਾਰੇ ਠੋਸ ਜਾਣਕਾਰੀ ਨਹੀਂ ਮਿਲਦੀ ਪਰ ਭਾਈ ਗੁਰਦਾਸ ਜੀ ਅਤੇ ਭਗਤ ਕਬੀਰ ਜੀ ਵੱਲੋਂ ਭਗਤ ਤ੍ਰਿਲੋਚਨ ਜੀ ਅਤੇ ਭਗਤ ਨਾਮਦੇਵ ਜੀ ਦੇ ਆਪਸੀ ਸੰਬੰਧਾਂ ਬਾਰੇ ਜੋ ਵਰਣਨ ਕੀਤਾ ਗਿਆ ਹੈ, ਉਸ ਤੋਂ ਇਹ ਕਾਫ਼ੀ ਹੱਦ ਤਕ ਸਪੱਸ਼ਟ ਹੋ ਜਾਂਦਾ ਹੈ ਕਿ ਭਗਤ ਤ੍ਰਿਲੋਚਨ ਜੀ ਨੂੰ ਪਰਮਾਤਮਾ ਨਾਲ ਮਿਲਾਉਣ ਦਾ ਸਾਧਨ ਭਗਤ ਨਾਮਦੇਵ ਜੀ ਬਣੇ ਅਤੇ ਭਗਤ ਨਾਮਦੇਵ ਜੀ ਤੋਂ ਹੀ ਆਪ ਜੀ ਨੇ ਭਗਤੀ ਦੇ ਮਾਰਗ ਦੀ ਸਿੱਖਿਆ ਅਤੇ ਪ੍ਰੇਰਨਾ ਪ੍ਰਾਪਤ ਕੀਤੀ।

ਭਗਤ ਤ੍ਰਿਲੋਚਨ ਜੀ ਅਤੇ ਭਗਤ ਨਾਮਦੇਵ ਜੀ ਦੇ ਮਿਲਾਪ ਬਾਰੇ ਭਾਈ ਦਰਬਾਰੀ ਦਾਸ ਜੀ ਨੇ ਲਿਖਿਆ ਹੈ। ਭਗਤ ਨਾਮਦੇਵ ਜੀ ਦੇ ਕੰਮਾਂ-ਕਾਰਾਂ ਵਿਚ ਰੁੱਝੇ ਹੋਣ ਬਾਰੇ ਅਤੇ ਪ੍ਰਭੂ ਸਿਮਰਨ ਲਈ ਸਮਾਂ ਨਾ ਕੱਢਣ ਬਾਰੇ ਤ੍ਰਿਲੋਚਨ ਜੀ ਦੇ ਮਨ ਦੇ ਸ਼ੰਕੇ ਇਸ ਪਰਚੀ ਦੀ ਕਥਾ ਵਿਚ ਵੀ ਦਰਸਾਏ ਗਏ ਹਨ। ਨਾਮਦੇਵ ਜੀ ਦੁਆਰਾ ਤ੍ਰਿਲੋਚਨ ਜੀ ਨੂੰ ਠਾਕੁਰ ਦੇ ਦਰਸ਼ਨ ਕਰਵਾ ਦੇਣ ਦਾ ਵੀ ਇਸ ਪਰਚੀ ਵਿਚ ਵਿਸਥਾਰਿਤ ਵਰਣਨ ਹੈ। ਭਾਈ ਦਰਬਾਰੀ ਦਾਸ ਜੀ ਅਨੁਸਾਰ ਨਾਮਦੇਵ ਜੀ ਦੀ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਭਗਵਾਨ ਨੇ ਤ੍ਰਿਲੋਚਨ ਜੀ ਨੂੰ ਦਰਸ਼ਨ ਦਿੱਤੇ। ਭਾਈ ਦਰਬਾਰੀ ਦਾਸ ਜੀ ਨੇ ਭਗਤ ਤ੍ਰਿਲੋਚਨ ਜੀ ਦੀ ਪਰਮਾਤਮਾ ਨਾਲ ਹੋਈ ਇਕਮਿਕਤਾ ਦਾ ਬਿਆਨ ਬੜੇ ਮਨੋਹਰ ਸ਼ਬਦਾਂ ਵਿਚ ਇਸ ਤਰ੍ਹਾਂ ਕੀਤਾ ਹੋਇਆ ਹੈ :

ਸੰਤਨ ਕੀ ਕਥਾ ਮਹਮਾ ਬਰਨੀ॥ ਧਨੁ ਨਾਮੇ ਤ੍ਰਿਲੋਚਨ ਕਰਨੀ॥
ਜਯੋਂ ਅੰਭੈ ਮੈ ਅੰਭ ਮਿਲਾਯਾ॥ ਤਯੋਂ ਹਰਿਜਨੁ ਹਰਿ ਮਾਂਹਿ ਸਮਾਯਾ॥'

*(135, 624, ੳ.)*

ਭਗਤ ਰਵਿਦਾਸ ਜੀ ਵੀ ਆਪਣੀ ਬਾਣੀ ਵਿਚ ਭਗਤ ਸਾਹਿਬਾਨ ਦਾ ਜ਼ਿਕਰ ਕਰਦੇ ਹੋਏ ਤ੍ਰਿਲੋਚਨ ਜੀ ਦੀ ਮਹਿਮਾ ਕਰਦੇ ਹਨ ਕਿ ਉਹ ਪ੍ਰਭੂ-ਭਗਤੀ ਸਦਕਾ ਮੁਕਤ ਹੋ ਗਏ ਹਨ:

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ॥**

*(ਮਾਰੂ ਰਵਿਦਾਸ ਜੀ, ਪੰਨਾ 1106)*

ਸ੍ਰੀ ਗੁਰੂ ਰਾਮਦਾਸ ਜੀ ਆਪਣੀ ਬਾਣੀ ਵਿਚ ਤ੍ਰਿਲੋਚਨ ਜੀ ਦੇ ਜੀਵਨ-ਮੁਕਤ ਹੋਣ ਦੀ ਅਵਸਥਾ ਦਾ ਜ਼ਿਕਰ ਹੋਰ ਭਗਤ ਸਾਹਿਬਾਨ ਦੇ ਜ਼ਿਕਰ ਨਾਲ ਇਸ ਤਰ੍ਹਾਂ ਕਰਦੇ ਹਨ:

**ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥**
**ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥**
**ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ॥**

*(ਮਾਰੂ ਮ: ੪, ਪੰਨਾ 995)*

ਸ੍ਰੀ ਗੁਰੂ ਅਰਜਨ ਦੇਵ ਜੀ ਬਸੰਤ ਰਾਗ ਦੇ ਇਕ ਸ਼ਬਦ ਵਿਚ ਤ੍ਰਿਲੋਚਨ ਜੀ ਦੀ ਉੱਚ ਅਵਸਥਾ ਦਾ ਵਰਣਨ ਕਰਦੇ ਹੋਏ ਫ਼ੁਰਮਾਉਂਦੇ ਹਨ:

**ਧੰਨੈ ਸੇਵਿਆ ਬਾਲ ਬੁਧਿ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ॥**

*(ਬਸੰਤੁ ਮ: ੫, ਪੰਨਾ 1192)*

ਇਥੇ ਗੁਰੂ ਕਿਰਪਾ ਨਾਲ ਤ੍ਰਿਲੋਚਨ ਜੀ ਨੂੰ ਜੀਵਨ-ਮੁਕਤੀ ਦੀ ਪ੍ਰਾਪਤੀ ਹੋਈ ਦੱਸੀ ਹੈ।

ਭੱਟ ਸਾਹਿਬਾਨ ਨੇ ਗੁਰੂ ਸਾਹਿਬਾਨ ਵਿਚ ਵਿਆਪਕ ਗੁਰੂ-ਜੋਤਿ ਦੀ ਮਹਿਮਾ ਕਰਦੇ ਹੋਏ ਭਗਤ ਸਾਹਿਬਾਨ ਦਾ ਵੀ ਜ਼ਿਕਰ ਕੀਤਾ ਹੈ। ਇਨ੍ਹਾਂ ਭਗਤ ਸਾਹਿਬਾਨ ਦੇ ਨਾਵਾਂ ਵਿਚ ਭਗਤ ਤ੍ਰਿਲੋਚਨ ਜੀ ਦੇ ਨਾਮ ਦਾ ਵਿਸ਼ੇਸ਼ ਜ਼ਿਕਰ ਭੱਟ ਸਾਹਿਬਾਨ ਦੀ ਬਾਣੀ ਵਿਚ ਆਇਆ ਹੈ। ਪਵਿੱਤਰ ਫ਼ੁਰਮਾਨ ਹਨ:

(1) **ਉਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਬਿਖ ਹਰਿਆ॥**

*(ਸਵਈਏ ਮਹਲੇ ਤੀਜੇ ਕੇ, ਭੱਟ ਕਲਸਹਾਰ ਜੀ, ਪੰਨਾ 1393)*

(2) **ਧ੍ਰੂ ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜੵੋ ਜੁ ਪ੍ਰਗਾਸੁ॥**

*(ਸਵਈਏ ਮਹਲੇ ਚਉਥੇ ਕੇ, ਭੱਟ ਬਲ ਜੀ, ਪੰਨਾ 1406)*

ਭੱਟ ਸਾਹਿਬਾਨ ਜੀ ਦੇ ਉਪਰੋਕਤ ਕਥਨਾਂ ਵਿਚ ਇਹ ਤਾਂ ਸਪੱਸ਼ਟ ਹੀ ਹੈ

---

5. ਭਾਈ ਦਰਬਾਰੀ ਦਾਸ ਜੀ, ***ਪਰਚੀਆਂ ਭਗਤਾਂ ਕੀਆਂ***, ਪੰਨਾ 244.

ਕਿ ਭਗਤ ਤ੍ਰਿਲੋਚਨ ਜੀ ਹੋਰ ਭਗਤ ਸਾਹਿਬਾਨ ਵਾਂਗ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਨ ਵਾਲੇ ਮਹਾਂਪੁਰਸ਼ ਸਨ। ਪ੍ਰਭੂ ਦੇ ਰੰਗ ਵਿਚ ਪੂਰੀ ਤਰ੍ਹਾਂ ਰੰਗੇ ਹੋਏ ਸਹਿਜ ਅਵਸਥਾ ਦੇ ਮਾਲਕ ਸਨ। ਇੱਕੋ ਹੀ ਮਤਿ ਭਾਵ ਇੱਕੋ ਹੀ ਬਿਬੇਕ-ਬੁੱਧ ਹੋਰ ਭਗਤ ਸਾਹਿਬਾਨ ਵਾਂਗ ਆਪ ਜੀ ਨੂੰ ਹਾਸਲ ਹੋ ਚੁੱਕੀ ਸੀ। ਪਰਮਾਤਮਾ ਦੇ ਨਾਮ ਸਿਮਰਨ ਸਦਕਾ ਸਾਰੇ ਦੁੱਖ, ਕਲੇਸ਼, ਰੋਗ, ਪਾਪ ਆਪ ਜੀ ਦੇ ਜੀਵਨ ਵਿੱਚੋਂ ਖ਼ਤਮ ਹੋ ਗਏ ਸਨ। ਗੁਰ-ਗਿਆਨ ਦੇ ਪ੍ਰਕਾਸ਼ ਰਾਹੀਂ ਮਨ ਦਾ ਸਾਰਾ ਅੰਧਕਾਰ ਮਿਟ ਗਿਆ ਸੀ ਅਤੇ ਸੱਚ-ਮੁੱਚ ਹੀ ਆਪ ਜੀ ਨੂੰ ਤੀਸਰੇ ਲੋਚਨ ਦੀ ਪ੍ਰਾਪਤੀ ਹੋ ਗਈ ਸੀ।

ਭਾਈ ਗੁਰਦਾਸ ਜੀ ਨੇ ਸਾਂਝੇ ਤੌਰ 'ਤੇ ਭਗਤ ਸਾਹਿਬਾਨ ਦੀ ਮਹਿਮਾ ਕਰਦਿਆਂ ਹੋਇਆਂ ਭਗਤ ਤ੍ਰਿਲੋਚਨ ਜੀ ਦਾ ਨਾਂਅ ਉਨ੍ਹਾਂ ਵਿਚ ਦਰਜ ਕੀਤਾ ਹੈ:

**ਜਨਕਾਦਿਕ ਜੈਦੇਉ ਜਗਿ ਬਾਲਮੀਕੁ ਸਤਿਸੰਗ ਤਰਾਏ।**
**ਬੇਣਿ ਤ੍ਰਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।**[6]

*(ਵਾਰ 23, ਪਉੜੀ 15)*

ਡਾ. ਜੀ. ਐਸ. ਚੌਹਾਨ ਆਪ ਜੀ ਦੇ ਜੀਵਨ ਬਾਰੇ ਲਿਖਦੇ ਹਨ: "He was a Vaish, a great Vaishnav devotee, and a house holder. He used to serve the fellow devotees. Saint Trilochan had great faith and love towards Saint Namdev. He used to visit Namdev every morning when they would meditate together and Namdev used to narrate stories of great devotees."[7]

ਡਾ. ਮਿਹਰਵਾਨ ਸਿੰਘ ਜੀ ਨੇ ਲਿਖਿਆ ਹੈ: "Bhagat Trilochan was an Arora by Caste from Maharashtra. He was a famous Saint. He was Contemporary of Bhagat Namdev."[8]

ਡਾ. ਮਿਹਰਵਾਨ ਸਿੰਘ ਜੀ ਨੇ ਭਗਤ ਤ੍ਰਿਲੋਚਨ ਜੀ ਨੂੰ ਅਰੋੜਾ ਜਾਤ ਨਾਲ ਸੰਬੰਧਿਤ ਦੱਸਿਆ ਹੈ ਜਦੋਂ ਕਿ ਹੋਰ ਕਈ ਸਰੋਤਾਂ ਵਿਚ ਆਪ ਜੀ ਨੂੰ ਵੈਸ਼ਯ ਜਾਤ ਨਾਲ ਹੀ ਸੰਬੰਧਿਤ ਦਰਸਾਇਆ ਗਿਆ ਹੈ। ਭਗਤ ਰਵਿਦਾਸ ਜੀ ਨੇ ਜਿਨ੍ਹਾਂ ਭਗਤ ਸਾਹਿਬਾਨ ਨੂੰ 'ਨੀਚਹੁ ਊਚ' ਹੁੰਦੇ ਦੱਸਿਆ ਹੈ, ਉਨ੍ਹਾਂ ਵਿਚ ਭਗਤ ਤ੍ਰਿਲੋਚਨ ਜੀ ਦਾ ਜ਼ਿਕਰ ਵੀ ਹੈ। ਭਗਤ ਰਵਿਦਾਸ ਜੀ ਦੇ ਪਵਿੱਤਰ ਕਥਨ ਤੋਂ ਇਹ ਸੱਚਾਈ ਉੱਘੜ ਕੇ ਸਾਹਮਣੇ ਆਉਂਦੀ ਹੈ ਕਿ ਭਗਤ ਤ੍ਰਿਲੋਚਨ ਜੀ ਨਿਰਸੰਦੇਹ ਉੱਚੇ ਸਮਝੇ ਜਾਂਦੇ ਵਰਣਾਂ ਬ੍ਰਾਹਮਣ ਅਤੇ ਖੱਤਰੀ ਵਰਣਾਂ ਨਾਲ ਸੰਬੰਧਿਤ ਨਹੀਂ ਸਨ। ਉਨ੍ਹਾਂ ਦਾ ਸੰਬੰਧ ਵੈਸ਼ ਜਾਂ ਸ਼ੂਦਰ ਵਰਣ ਨਾਲ ਹੀ ਸੀ। ਇਹ ਦੋਵੇਂ ਵਰਣ ਉਸ ਸਮੇਂ ਉੱਪਰਲੇ ਦੋ ਵਰਣਾਂ ਬ੍ਰਾਹਮਣ ਅਤੇ ਖੱਤਰੀ ਵਰਣਾਂ ਦੀ ਸੇਵਾ ਵਿਚ ਲੱਗੇ ਰਹਿਣ ਵਾਲੇ ਵਰਣ

---

6. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 250.
7. Dr. G.S. Chauhan, *Bani of Bhagats*, p. 127.
8. Dr. Mayherwaan Singh, *Glimpses of Sri Guru Granth Sahib*, p. 29.

ਮੰਨੇ ਜਾਂਦੇ ਸਨ। ਹੱਥੀਂ ਕਿਰਤ ਕਰਨ ਵਾਲੇ ਸਾਰੇ ਕਿੱਤੇ ਇਨ੍ਹਾਂ ਦੋਹਾਂ ਵਰਣਾਂ ਦੇ ਜ਼ਿੰਮੇ ਸਨ। ਬ੍ਰਾਹਮਣ ਵਰਣ ਕੋਲ ਧਾਰਮਿਕ ਸ਼ਕਤੀ ਸੀ ਅਤੇ ਖੱਤਰੀ ਵਰਣ ਕੋਲ ਰਾਜਨੀਤਕ ਸ਼ਕਤੀ ਸੀ। ਹੱਥੀਂ ਕਿਰਤ ਕਰਨ ਵਾਲੇ ਵੈਸ਼ ਅਤੇ ਸ਼ੂਦਰ ਵਰਣਾਂ ਨੂੰ ਨੀਵੇਂ ਸਮਝਿਆ ਜਾਂਦਾ ਸੀ। ਇਨ੍ਹਾਂ ਤੋਂ ਛੂਤ ਹੋਈ ਮੰਨੀ ਜਾਂਦੀ ਸੀ ਅਤੇ ਇਹ ਬਹੁਤ ਘੱਟ ਮਜ਼ਦੂਰੀ ਲੈ ਕੇ ਸਾਰੇ ਕੰਮ ਕਰਦੇ ਸਨ, ਇਸ ਲਈ ਇਹ ਗ਼ਰੀਬ ਵੀ ਸਨ। ਆਰਥਿਕ ਧਾਰਮਿਕ ਅਤੇ ਰਾਜਸੀ ਪੱਖੋਂ ਇਹ ਕਮਜ਼ੋਰ ਅਤੇ ਨਿਤਾਣੇ ਵਰਗ ਸਨ। ਭਗਤ ਰਵਿਦਾਸ ਜੀ ਦਾ ਇਹ ਪਵਿੱਤਰ ਸ਼ਬਦ ਇਨ੍ਹਾਂ ਦੋਹਾਂ ਵਰਗਾਂ ਦੀ ਦਸ਼ਾ ਨੂੰ ਬਾਖ਼ੂਬੀ ਬਿਆਨ ਕਰਦਾ ਹੈ:

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ਰਹਾਉ॥**
**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥**
**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥**

*(ਮਾਰੂ ਰਵਿਦਾਸ ਜੀ, ਪੰਨਾ 1106)*

ਸਤਿਸੰਗਤ ਦੀ ਰੁਚੀ ਭਗਤ ਤ੍ਰਿਲੋਚਨ ਜੀ ਵਿਚ ਬਹੁਤ ਪ੍ਰਬਲ ਸੀ। ਪਰਮਾਤਮਾ ਦੀ ਪ੍ਰਾਪਤੀ ਲਈ ਦਿਲ ਵਿਚ ਤੀਬਰ ਤੜਪ ਸੀ। ਸੰਤਾਂ ਮਹਾਂਪੁਰਖਾਂ ਦੀ ਸੇਵਾ ਕਰਨਾ ਅਤੇ ਉਨ੍ਹਾਂ ਤੋਂ ਉਪਦੇਸ਼ ਗ੍ਰਹਿਣ ਕਰਨਾ ਆਪ ਜੀ ਦਾ ਸੁਭਾਅ ਸੀ। ਆਪ ਜੀ ਦੇ ਸੁਭਾਅ ਵਿਚ ਇਕੱਲੀ ਸ਼ਰਧਾ ਹੀ ਨਹੀਂ, ਤਰਕ ਵੀ ਸ਼ਾਮਲ ਸੀ। ਇਸ ਤਰਕ ਵਾਲੀ ਬਿਰਤੀ ਕਰਕੇ ਉਨ੍ਹਾਂ ਦੇ ਮਨ ਵਿਚ ਸੁਆਲ ਉੱਠਿਆ ਸੀ ਕਿ ਭਗਤ ਨਾਮਦੇਵ ਜੀ ਸਾਰਾ ਦਿਨ ਕਿਰਤ ਵਿਚ ਲੱਗੇ ਰਹਿੰਦੇ ਹਨ, ਕੀਰਤ ਕਦੋਂ ਕਰਦੇ ਹਨ ? ਤਰਕ ਮਨੁੱਖ ਨੂੰ ਜਗਿਆਸੂ ਬਣਾਉਂਦਾ ਹੈ। ਸ਼ਰਧਾ ਮਨੁੱਖ ਨੂੰ ਸ਼ਰਧਾਲੂ ਬਣਾਉਂਦੀ ਹੈ ਪਰ ਜਦੋਂ ਇਨ੍ਹਾਂ ਦੋਹਾਂ ਬਿਰਤੀਆਂ ਦਾ ਸੰਤੁਲਿਤ ਸੁਮੇਲ ਹੋ ਜਾਵੇ ਤਾਂ ਮਨੁੱਖ ਸ਼ਰਧਾਲੂ ਹੁੰਦਾ ਹੋਇਆ ਜਗਿਆਸੂ ਦੇ ਰਾਹ 'ਤੇ ਤੁਰਦਾ ਹੋਇਆ ਪਰਮਾਤਮਾ ਦਾ ਸੱਚਾ ਭਗਤ ਬਣ ਜਾਂਦਾ ਹੈ। ਫਿਰ ਉਹ ਵਹਿਮ-ਭਰਮ, ਅੰਧ-ਵਿਸ਼ਵਾਸ, ਜੰਤਰ-ਮੰਤਰ-ਤੰਤਰ, ਭਿੰਨ-ਭੇਦ ਆਦਿ ਦੀਆਂ ਦੁਬਿਧਾਵਾਂ ਤੋਂ ਮੁਕਤ ਹੋ ਕੇ ਪਰਮਾਤਮਾ ਵਿਚ ਅਟੱਲ ਵਿਸ਼ਵਾਸ ਦਾ ਧਾਰਨੀ ਹੋ ਜਾਂਦਾ ਹੈ। ਇਹੀ ਉੱਚੀ-ਸੁੱਚੀ ਜੀਵਨ-ਮੁਕਤੀ ਦੀ ਅਵਸਥਾ ਭਗਤ ਤ੍ਰਿਲੋਚਨ ਜੀ ਨੇ ਆਪਣੇ ਜੀਵਨ ਵਿਚ ਹੀ ਪ੍ਰਾਪਤ ਕਰ ਲਈ ਸੀ। ਭਗਤ ਤ੍ਰਿਲੋਚਨ ਜੀ ਦੀ ਉੱਚੀ ਅਧਿਆਤਮਿਕ ਅਵਸਥਾ ਅਤੇ ਪਰਮਾਤਮਾ ਨਾਲ ਇਕਮਿਕਤਾ ਦੀ ਅਵਸਥਾ ਦੀ ਪੁਸ਼ਟੀ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਗੁਰੂ ਸਾਹਿਬਾਨ ਅਤੇ ਭੱਟ ਸਾਹਿਬਾਨ ਦੀ ਬਾਣੀ ਤੋਂ ਭਲੀ-ਭਾਂਤ ਹੁੰਦੀ ਹੈ। ਭਾਈ ਗੁਰਦਾਸ ਜੀ ਅਤੇ ਭਾਈ ਦਰਬਾਰੀ ਦਾਸ ਜੀ ਦੇ ਕਥਨਾਂ ਤੋਂ ਵੀ ਭਗਤ ਤ੍ਰਿਲੋਚਨ ਜੀ ਦੀ ਮਹਿਮਾ ਸਹਿਜ-ਸੁਭਾਅ ਸਾਕਾਰ ਹੁੰਦੀ ਹੈ।

## ਭਗਤ ਤ੍ਰਿਲੋਚਨ ਜੀ ਦੀ ਬਾਣੀ ਬਾਰੇ

ਭਗਤ ਤ੍ਰਿਲੋਚਨ ਜੀ ਦੇ ਕੁਲ ਚਾਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। ਰਾਗ ਗੂਜਰੀ ਵਿਚ ਦੋ ਸ਼ਬਦ ਸੁਸ਼ੋਭਿਤ ਹਨ ਅਤੇ ਰਾਗ ਧਨਾਸਰੀ ਅਤੇ ਸਿਰੀ ਰਾਗ ਵਿਚ ਆਪ ਜੀ ਦਾ ਉਚਾਰਿਆ ਇਕ-ਇਕ ਸ਼ਬਦ ਅੰਕਿਤ ਹੋਇਆ ਹੈ। ਆਪ ਜੀ ਦੀ ਬਾਣੀ ਦਾ ਪਾਠ ਕੀਤਿਆਂ ਪਤਾ ਲੱਗਦਾ ਹੈ ਕਿ ਆਪ ਜੀ ਸਮੁੱਚੇ ਭਾਰਤੀ-ਦਰਸ਼ਨ, ਭਾਰਤੀ ਧਰਮ-ਸੰਸਕ੍ਰਿਤੀ, ਮਿਥਿਹਾਸ ਅਤੇ ਇਤਿਹਾਸ ਤੋਂ ਪੂਰੀ ਤਰ੍ਹਾਂ ਜਾਣੂ ਸਨ। ਆਪ ਜੀ ਦੀ ਬੌਧਿਕਤਾ ਅਤੇ ਦਲੀਲ ਵਿਚ ਪੂਰਾ-ਪੂਰਾ ਵਜ਼ਨ ਹੈ। ਪਰਮਾਤਮਾ ਪ੍ਰਤੀ ਆਪ ਜੀ ਦਾ ਅਨੁਭਵ ਇਕ ਪਹੁੰਚੇ ਹੋਏ ਭਗਤ ਵਾਲਾ ਹੈ। ਆਪ ਜੀ ਦੀ ਬਾਣੀ ਵਿਚ ਮੁੱਖ ਵਿਸ਼ੇ ਇਹ ਲਏ ਗਏ ਹਨ : ਮਾਇਆ ਦਾ ਮਨੁੱਖ 'ਤੇ ਪ੍ਰਭਾਵ, ਪਰਮਾਤਮਾ ਨਾਲ ਮਿਲਾਪ ਕਿਵੇਂ ਹੋਵੇ ?, ਆਵਾਗਵਣ ਦੇ ਚੱਕਰ ਤੋਂ ਕਿਵੇਂ ਬਚਿਆ ਜਾਵੇ ਅਤੇ ਪੂਰਬਲੇ ਕਰਮਾਂ ਦੇ ਪ੍ਰਭਾਵ ਤੋਂ ਮਨੁੱਖ ਕਿਵੇਂ ਮੁਕਤ ਹੋਵੇ ?

### *(ੳ) ਮਾਇਆ ਦਾ ਮਨੁੱਖ 'ਤੇ ਪ੍ਰਭਾਵ*

ਇਹ ਸੰਸਾਰ-ਮਾਇਆ ਮਨੁੱਖ 'ਤੇ ਕੀ ਪ੍ਰਭਾਵ ਪਾਉਂਦੀ ਹੈ ? ਇਸ ਪ੍ਰਸ਼ਨ ਦਾ ਉੱਤਰ ਲੱਭਣ ਲਈ ਭਗਤ ਤ੍ਰਿਲੋਚਨ ਜੀ ਦਾ ਉਚਾਰਿਆ ਸਿਰੀ ਰਾਗ ਵਿਚ ਦਰਜ ਸ਼ਬਦ ਸਾਡੇ ਲਈ ਬਹੁਤ ਹੀ ਸਹਾਇਕ ਸਿੱਧ ਹੁੰਦਾ ਹੈ। ਆਪ ਜੀ ਇਸ ਸ਼ਬਦ ਰਾਹੀਂ ਫ਼ੁਰਮਾਉਂਦੇ ਹਨ :

**ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥**
**ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥੧॥..**
**ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥**
**ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥੨॥**

*(ਸਿਰੀਰਾਗੁ ਤ੍ਰਿਲੋਚਨ ਜੀ, ਪੰਨਾ 92)*

ਭਗਤ ਤ੍ਰਿਲੋਚਨ ਜੀ ਸਮਝਾਉਂਦੇ ਹਨ ਕਿ ਮਨੁੱਖ ਦਾ ਮਨ ਮਾਇਆ ਦੇ ਮੋਹ ਵਿਚ ਖਚਿਤ ਹੈ। ਮਨੁੱਖ ਆਪਣਾ ਕੁਟੰਬ ਭਾਵ ਪਰਿਵਾਰ ਦੇਖ-ਦੇਖ ਕੇ ਖ਼ੁਸ਼ ਹੁੰਦਾ ਹੈ। ਉਸ ਦੇ ਇਸ ਮੋਹ ਦੀ ਭੁੱਖ ਕੇਵਲ ਆਪਣੇ ਕੁਟੰਬ ਜਾਂ ਪਰਿਵਾਰ ਤਕ ਹੀ ਸੀਮਤ ਨਹੀਂ, ਉਹ ਦੂਜਿਆਂ ਦੇ ਘਰਾਂ ਦੀ ਮਾਇਆ ਅਤੇ ਦੂਜਿਆਂ ਦੇ ਘਰਾਂ ਦੇ ਰੂਪ ਨੂੰ ਵੀ ਭੈੜੀਆਂ ਅਤੇ ਲਾਲਚ ਭਰੀਆਂ ਨਜ਼ਰਾਂ ਨਾਲ ਤੱਕਦਾ ਹੈ। ਮਨੁੱਖ ਅਨੇਕਾਂ ਤਰ੍ਹਾਂ ਦੇ ਭੋਗ ਭੋਗਦਾ ਹੋਇਆ, ਰਾਜ ਭਾਵ ਸੱਤਾ ਦਾ ਸੁਖ ਮਾਣਦਾ ਹੋਇਆ ਅਤੇ ਮਾਇਆ ਵਿਚ ਰੁੱਝਿਆ ਹੋਇਆ ਇਸ ਸੰਸਾਰ ਨੂੰ ਸਦੀਵੀ ਭਾਵ ਅਮਰ ਸਮਝ ਲੈਂਦਾ ਹੈ। ਉਸ ਨੂੰ ਇਹ ਯਾਦ ਹੀ ਨਹੀਂ ਰਹਿੰਦਾ ਕਿ ਇਕ ਦਿਨ ਉਸ 'ਤੇ ਬੁਢਾਪਾ ਆਉਣਾ ਹੈ ਅਤੇ ਫਿਰ ਉਸ ਦੀ ਮੌਤ ਹੋ ਜਾਣੀ ਹੈ। ਇਹ ਇਕ ਅਟੱਲ ਸੱਚਾਈ ਹੈ ਕਿ ਜਿਸ ਮਨੁੱਖ ਨੂੰ ਆਪਣੀ ਮੌਤ ਚੇਤੇ ਨਹੀਂ ਹੈ, ਉਸ ਨੂੰ ਪਰਮਾਤਮਾ ਵੀ ਚੇਤੇ ਨਹੀਂ ਰਹਿੰਦਾ। ਜਿਹੜਾ ਮਨੁੱਖ ਸੰਸਾਰ ਨੂੰ ਸਦਾ ਰਹਿਣ ਵਾਲਾ ਅਤੇ ਅਮਰ ਸਮਝ ਬੈਠਦਾ ਹੈ, ਉਸ

ਨੂੰ ਪਰਮਾਤਮਾ ਦੀ ਸਦੀਵਤਾ ਅਤੇ ਪਰਮਾਤਮਾ ਦੀ ਅਮਰਤਾ ਦਾ ਅਹਿਸਾਸ ਹੀ ਨਹੀਂ ਹੁੰਦਾ।

ਭਗਤ ਤ੍ਰਿਲੋਚਨ ਜੀ ਇਸ ਸ਼ਬਦ ਵਿਚ ਸਾਨੂੰ ਇਕ ਆਸ਼ਾ ਦੀ ਝਲਕ ਵੀ ਦਿਖਾਉਂਦੇ ਹਨ ਕਿ ਕਿਤੇ ਅਸੀਂ ਸੰਸਾਰ ਰੂਪੀ ਮਾਇਆ ਦੇ ਪ੍ਰਬਲ ਪ੍ਰਭਾਵ ਸਦਕਾ ਮੁਕਤੀ ਦੀ ਉਮੀਦ ਪ੍ਰਤੀ ਬਿਲਕੁਲ ਨਿਰਾਸ਼ ਨਾ ਹੋ ਜਾਈਏ। ਦੁਨੀਆਂ ਵਿਚ 'ਸਾਜਣ' ਭਾਵ ਉੱਚੇ ਅਧਿਆਤਮਕ ਅਨੁਭਵ ਵਾਲੇ ਮਨੁੱਖ ਵੀ ਹੁੰਦੇ ਹਨ ਜਿਹੜੇ ਮੌਤ ਨਾਲ ਸੰਬੰਧਿਤ ਜਮਾਂ ਦੀ ਮਾਰ ਦਾ ਸਾਹਮਣਾ ਨਹੀਂ ਕਰਨਾ ਚਾਹੁੰਦੇ। ਅਜਿਹੀ ਅਧਿਆਤਮਕ ਅਵਸਥਾ ਵਾਲੇ ਮਨੁੱਖਾਂ ਬਾਬਤ ਭਗਤ ਤ੍ਰਿਲੋਚਨ ਜੀ ਫ਼ੁਰਮਾਉਂਦੇ ਹਨ :

**ਦੂਤਾ ਆਇਓਹਿ ਜਮਹਿ ਤਣਾ ॥ ਤਿਨ ਆਗਲੜੈ ਮੈ ਰਹਣੁ ਨ ਜਾਇ ॥**
**ਕੋਈ ਕੋਈ ਸਾਜਣੁ ਆਇ ਕਹੈ ॥ ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥**
**ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧॥ਰਹਾਉ॥...**
**ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥**
**ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥੪॥**

*(ਸਿਰੀਰਾਗੁ ਤ੍ਰਿਲੋਚਨ ਜੀ, ਪੰਨਾ 92)*

ਭਗਤੀ ਦੇ ਮਾਰਗ 'ਤੇ ਚੱਲਦਿਆਂ ਮਨੁੱਖ ਨੂੰ ਸਮਝ ਪੈ ਜਾਂਦੀ ਹੈ ਕਿ ਮੌਤ ਸਮੇਂ ਜਮਦੂਤ ਦੌੜੇ ਹੋਏ ਆਉਂਦੇ ਹਨ। ਉਹ ਮਨੁੱਖ ਨੂੰ ਸੋਚਣ ਤਕ ਦਾ ਸਮਾਂ ਵੀ ਨਹੀਂ ਦਿੰਦੇ। ਮਨੁੱਖ ਉਨ੍ਹਾਂ ਤੋਂ ਕਿਸੇ ਤਰ੍ਹਾਂ ਵੀ ਆਪਣੇ ਤੌਰ 'ਤੇ ਆਪਣਾ ਬਚਾਅ ਨਹੀਂ ਕਰ ਸਕਦਾ। ਉਸ ਵਕਤ ਮਨੁੱਖ ਇਕੱਲਾ ਪੈ ਜਾਂਦਾ ਹੈ। ਕੋਈ ਵੀ ਸਾਕ-ਸੰਬੰਧੀ ਜਾਂ ਮਿੱਤਰ ਉਸ ਦੀ ਰਤਾ ਭਰ ਵੀ ਮਦਦ ਨਹੀਂ ਕਰ ਸਕਦਾ। ਮੌਤ ਦੀ ਇਸ ਅਟੱਲ ਸੱਚਾਈ ਨੂੰ ਮੰਨਣ ਵਾਲੇ ਮਨੁੱਖ ਪਰਮਾਤਮਾ ਅੱਗੇ ਅਰਦਾਸ ਕਰਦੇ ਹਨ ਕਿ ਉਹ ਆਪਣੀਆਂ ਬਾਹਾਂ ਵਿਚ ਲੈ ਕੇ ਉਨ੍ਹਾਂ ਨੂੰ ਜਮਦੂਤਾਂ ਦੀ ਮਾਰ ਤੋਂ ਬਚਾਅ ਲਵੇ। ਕੇਵਲ ਅਤੇ ਕੇਵਲ ਪਰਮਾਤਮਾ ਹੀ ਉਨ੍ਹਾਂ ਜਮਦੂਤਾਂ ਤੋਂ ਵੱਧ ਤਾਕਤਵਰ ਹੈ, ਸਗੋਂ ਇਹ ਕਹਿਣਾ ਚਾਹੀਦਾ ਹੈ ਕਿ ਜਮਦੂਤ ਉਸ ਸਰਬ-ਸ਼ਕਤੀਮਾਨ ਪਰਮਾਤਮਾ ਦੇ ਹੁਕਮ ਅਧੀਨ ਚੱਲਦੇ ਹਨ। ਮਨੁੱਖਾਂ ਦੇ ਪ੍ਰਸੰਗ ਵਿਚ ਜਮਦੂਤ ਬਹੁਤ ਹੀ ਤਾਕਤ ਵਾਲੇ ਹਨ ਅਤੇ ਵੱਡੇ-ਵੱਡੇ ਮਹਾਂਬਲੀ ਸੂਰਮੇ ਮਨੁੱਖ ਵੀ ਜਮਦੂਤਾਂ ਦੀ ਮਾਰ ਅੱਗੇ ਬਿਲਕੁਲ ਨਿਰਬਲ ਸਾਬਤ ਹੁੰਦੇ ਹਨ। ਮੌਤ ਦੇ ਜਮਦੂਤ ਕੋਈ ਲਿਹਾਜ਼ ਵੀ ਨਹੀਂ ਕਰਦੇ। ਉਨ੍ਹਾਂ ਅੱਗੇ ਨਾ ਰਿਸ਼ਵਤ ਚੱਲਦੀ ਹੈ ਅਤੇ ਨਾ ਹੀ ਸਿਫ਼ਾਰਸ਼। ਇਸ ਲਈ ਆਪਣੇ ਕੀਤੇ ਮਾੜੇ ਕੰਮਾਂ ਦਾ ਹਿਸਾਬ-ਕਿਤਾਬ ਮਨੁੱਖ ਨੂੰ ਆਪ ਹੀ ਭੁਗਤਣਾ ਪੈਂਦਾ ਹੈ। 'ਜਰਾ ਮਰਣੁ ਭਉ' ਮਨੁੱਖ ਨੂੰ ਨਾ ਵਿਸਰੇ, ਇਸੇ ਮਕਸਦ ਲਈ ਭਗਤ ਤ੍ਰਿਲੋਚਨ ਜੀ ਨੇ ਮੌਤ ਦਾ ਅਤੇ ਜਮਦੂਤਾਂ ਦਾ ਭਿਅੰਕਰ ਨਕਸ਼ਾ ਖਿੱਚਿਆ ਹੈ। ਜੇਕਰ ਮਨੁੱਖ ਆਪਣੀ ਢਲਦੀ ਜਵਾਨੀ ਅਤੇ ਮੌਤ ਨੂੰ ਚੇਤੇ ਰੱਖੇ ਤਾਂ ਉਹ ਪਰਮਾਤਮਾ ਵੱਲ ਧਿਆਨ ਲਾ ਸਕਦਾ ਹੈ। ਫਿਰ ਉਹ ਪਰਮਾਤਮਾ ਦੀ ਮਦਦ ਮੰਗਣ ਲਈ ਦਿਲੋਂ ਅਰਜ਼ੋਈਆਂ ਕਰ ਸਕਦਾ ਹੈ। ਫਿਰ ਉਹ ਧਰਮਰਾਜ ਦੇ ਦੂਤਾਂ ਦੀ ਮਾਰ ਤੋਂ ਬਚ ਸਕਦਾ ਹੈ ਅਤੇ

ਪਰਮਾਤਮਾ ਉਸ ਨੂੰ ਆਤਮਿਕ ਤੌਰ 'ਤੇ ਆਪਣੇ ਵਿਚ ਲੀਨ ਕਰ ਸਕਦਾ ਹੈ। ਬਸ ਸ਼ਰਤ ਇਹੀ ਹੈ ਕਿ ਉਹ 'ਸਾਜਣ' ਬਣ ਕੇ ਪਰਮਾਤਮਾ ਦੇ ਮਿਲਾਪ ਲਈ ਉਸ ਅੱਗੇ ਜੋਦੜੀਆਂ ਕਰੇ। ਸਰੀਰਕ ਮੌਤ ਤਾਂ ਹਰੇਕ ਮਨੁੱਖ ਨੂੰ ਆਉਣੀ ਲਾਜ਼ਮੀ ਹੈ ਪਰ ਪਰਮਾਤਮਾ ਦੀ ਭਗਤੀ ਦਾ ਇਹ ਲਾਭ ਹੈ ਕਿ ਮਨੁੱਖ ਜਮਾਂ ਦੀ ਮਾਰ ਤੋਂ ਬਚ ਸਕਦਾ ਹੈ ਅਤੇ ਆਤਮਿਕ ਤੌਰ 'ਤੇ ਉਹ ਅਮਰ ਪਰਮਾਤਮਾ ਵਿਚ ਸਮਾ ਜਾਂਦਾ ਹੈ। ਉਸ ਨੂੰ ਆਵਾਗਵਣ ਭਾਵ ਜਨਮ-ਮਰਣ ਦੇ ਚੱਕਰ ਤੋਂ ਵੀ ਪਰਮਾਤਮਾ ਬਚਾ ਲੈਂਦਾ ਹੈ।

ਧਰਮਰਾਜ, ਉਸ ਦੇ ਦੂਤਾਂ ਅਤੇ ਉਨ੍ਹਾਂ ਦੁਆਰਾ ਜੀਵਾਤਮਾ ਨੂੰ ਲੈ ਕੇ ਜਾਣ ਵਾਲੇ ਰਸਤੇ ਦਾ ਵਰਣਨ ਕਰ ਕੇ ਭਗਤ ਤ੍ਰਿਲੋਚਨ ਜੀ ਨੇ ਮੌਤ ਦਾ ਡਰਾਵਣਾ ਰੂਪ ਸਾਡੇ ਸਾਹਵੇਂ ਪੇਸ਼ ਕੀਤਾ ਹੈ। ਮਹਾਂਪੁਰਸ਼ ਜੇਕਰ ਸਾਨੂੰ ਡਰਾਉਂਦੇ ਵੀ ਹਨ ਤਾਂ ਉਨ੍ਹਾਂ ਦਾ ਮੰਤਵ ਕੇਵਲ ਅਤੇ ਕੇਵਲ ਸਾਨੂੰ ਸਿੱਧੇ ਰਸਤੇ 'ਤੇ ਪਾਉਣ ਦਾ ਹੁੰਦਾ ਹੈ। ਆਮ ਲੋਕ ਇਸ ਅਖਾਣ 'ਤੇ ਅਮਲ ਕਰਨਾ ਹੀ ਠੀਕ ਸਮਝਦੇ ਹਨ ਕਿ 'ਇਹ ਜੱਗ ਮਿੱਠਾ ਅਗਲਾ ਕੀਹਨੇ ਡਿੱਠਾ'। ਪਰ ਮਹਾਂਪੁਰਸ਼ ਆਪਣੇ ਅਨੁਭਵ ਵਿੱਚੋਂ ਹੀ ਸੱਚਾਈ ਪ੍ਰਗਟ ਕਰ ਰਹੇ ਹੁੰਦੇ ਹਨ। ਉਨ੍ਹਾਂ ਨੂੰ ਧਰਮਰਾਜ, ਉਸ ਦੇ ਦੂਤਾਂ ਅਤੇ ਮੌਤ ਦੇ ਬਿਖਮ ਮਾਰਗ ਦਾ ਅਹਿਸਾਸ ਅਤੇ ਅਨੁਭਵ ਹੁੰਦਾ ਹੈ ਅਤੇ ਉਹ ਇਹ ਸੱਚਾਈ ਸਾਡੇ ਸਾਹਮਣੇ ਰੱਖਦੇ ਹਨ ਤਾਂ ਕਿ ਅਸੀਂ ਇਸ ਮਾਇਆ ਰੂਪੀ ਸੰਸਾਰ ਨੂੰ ਸਦੀਵੀ ਸੱਚ ਨਾ ਸਮਝ ਬੈਠੀਏ। ਸਾਡੇ ਲਈ ਦਿਨ ਵਿਚ ਸੂਰਜ ਅਤੇ ਰਾਤ ਨੂੰ ਚੰਦਰਮਾ ਰੌਸ਼ਨੀ ਦਾ ਸਾਧਨ ਬਣਦਾ ਹੈ। ਪਰ ਮਾਇਆ ਦੇ ਮੋਹ ਦੇ ਡੂੰਘੇ ਹਨੇਰੇ ਵਿਚ ਇਹ ਦੋਵੇਂ ਹੀ ਸਾਨੂੰ ਰੌਸ਼ਨੀ ਦੇਣ ਤੋਂ ਅਸਮਰੱਥ ਹੁੰਦੇ ਹਨ। ਇਸੇ ਤਰ੍ਹਾਂ ਮੌਤ ਤੋਂ ਬਾਅਦ ਜਮਦੂਤ ਜਿਸ ਰਸਤੇ 'ਤੇ ਜੀਵਾਤਮਾ ਨੂੰ ਲੈ ਕੇ ਜਾਂਦੇ ਹਨ, ਉਹ ਵੀ ਸੂਰਜ ਚੰਦਰਮਾ ਤੋਂ ਬਿਨਾਂ ਹਨੇਰੇ ਵਾਲਾ ਰਸਤਾ ਹੁੰਦਾ ਹੈ। ਜਿੰਨਾ ਚਿਰ ਮਨੁੱਖ ਨੂੰ ਮੌਤ ਨਹੀਂ ਆਉਂਦੀ, ਉਹ ਇਸ ਸੰਸਾਰ ਨੂੰ ਚੰਬੜਿਆ ਰਹਿੰਦਾ ਹੈ ਭਾਵ ਇਸ ਦੇ ਮੋਹ ਦੀ ਪਕੜ ਵਿਚ ਖਚਿਤ ਰਹਿੰਦਾ ਹੈ ਪਰ ਜਦ ਮੌਤ ਆਉਂਦੀ ਹੈ ਤਾਂ ਉਸੇ ਹੀ ਪਲ ਉਸ ਦਾ ਸੰਬੰਧ ਇਸ ਸੰਸਾਰ ਨਾਲੋਂ ਟੁੱਟ ਜਾਂਦਾ ਹੈ। ਫਿਰ ਵੀ ਤਾਂ ਮਨੁੱਖ ਸਭ ਕੁਝ ਛੱਡ-ਛੁਡਾ ਕੇ ਸੰਸਾਰ ਤੋਂ ਤੁਰ ਜਾਂਦਾ ਹੈ। ਕਿੰਨਾ ਚੰਗਾ ਹੋਵੇ ਜੇ ਉਹ ਆਪਣੇ ਜੀਂਦੇ-ਜੀ ਇਸ ਸੰਸਾਰ ਦੀ ਪਕੜ ਨੂੰ ਘਟਾ ਕੇ ਪਰਮਾਤਮਾ ਦੀ ਭਗਤੀ ਵੱਲ ਆਪਣਾ ਧਿਆਨ ਲਾਵੇ। ਇਹੀ ਗੱਲ ਭਗਤ ਤ੍ਰਿਲੋਚਨ ਜੀ ਸਾਨੂੰ ਆਪਣੀ ਪਵਿੱਤਰ ਬਾਣੀ ਰਾਹੀਂ ਸਮਝਾ ਰਹੇ ਹਨ:

**ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥**
**ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥੩॥**

*(ਸਿਰੀਰਾਗੁ ਤ੍ਰਿਲੋਚਨ ਜੀ, ਪੰਨਾ 92)*

ਸ਼ਬਦ ਦੀਆਂ ਅਖ਼ੀਰਲੀਆਂ ਪੰਕਤੀਆਂ ਵਿਚ 'ਕੋਈ ਕੋਈ ਸਾਜਣੁ' ਵਾਲੀ ਗੱਲ ਨੂੰ ਦੁਹਰਾਉਂਦੇ ਹੋਏ ਭਗਤ ਤ੍ਰਿਲੋਚਨ ਜੀ ਇੱਛਾ ਪ੍ਰਗਟ ਕਰਦੇ ਹਨ ਕਿ ਕੋਈ ਮੈਨੂੰ ਇਹ ਉਪਦੇਸ਼ ਸੁਣਾਵੇ ਕਿ ਪਰਮਾਤਮਾ ਹੀ ਇਸ ਸ੍ਰਿਸ਼ਟੀ ਦਾ ਮਾਲਕ ਹੈ ਅਤੇ ਵਣ-ਤ੍ਰਿਣ ਭਾਵ ਕਣ-ਕਣ ਵਿਚ ਵਿਆਪਕ ਹੈ। ਆਪ ਜੀ ਪਰਮਾਤਮਾ ਨੂੰ ਸੰਬੋਧਿਤ ਹੋ ਕੇ 'ਐ ਜੀ ਤੂ ਆਪੇ ਸਭ ਕਿਛੁ ਜਾਣਦਾ' ਕਹਿੰਦੇ ਹਨ। ਪਰਮਾਤਮਾ ਪੂਰਨ-ਰੂਪ ਵਿਚ

ਅੰਤਰਯਾਮੀ ਹੈ। ਜਨਮ-ਮਰਨ ਦੇ ਸਾਰੇ ਰਹੱਸ ਨੂੰ ਉਹ ਪਰਮਾਤਮਾ ਆਪ ਹੀ ਜਾਣਦਾ ਹੈ। ਸਾਡੇ ਵਿਚਾਰਾਂ, ਸਾਡੇ ਵਚਨਾਂ ਅਤੇ ਸਾਡੇ ਕਰਮਾਂ ਦੀ ਅਸਲੀਅਤ ਨੂੰ ਪਰਮਾਤਮਾ ਪੂਰੀ ਤਰ੍ਹਾਂ ਜਾਣਦਾ ਹੈ। ਭਗਤ ਤ੍ਰਿਲੋਚਨ ਜੀ ਇਥੇ ਕਿਸੇ 'ਸਾਜਣ' ਦੇ ਮੂੰਹੋਂ ਪਰਮਾਤਮਾ ਪ੍ਰਤੀ ਪਵਿੱਤਰ ਉਪਦੇਸ਼ ਸੁਣਨ ਦੀ ਇੱਛਾ ਪ੍ਰਗਟ ਕਰਦੇ ਹੋਏ ਸਾਨੂੰ ਵੀ ਪਰਮਾਤਮਾ ਦੀ ਯਾਦ ਵਿਚ ਜੁੜਨ ਦੀ ਪ੍ਰੇਰਨਾ ਦਿੰਦੇ ਹੋਏ ਫ਼ੁਰਮਾਉਂਦੇ ਹਨ:

**ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥**
**ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥੫॥੨॥**

*(ਸਿਰੀਰਾਗੁ ਤ੍ਰਿਲੋਚਨ ਜੀ, ਪੰਨਾ 92)*

### *(ਅ) ਪਰਮਾਤਮਾ ਨਾਲ ਮਿਲਾਪ ਕਿਵੇਂ ਹੋਵੇ ?*

ਭਗਤ ਤ੍ਰਿਲੋਚਨ ਜੀ ਨੇ ਸਿਰੀ ਰਾਗ ਵਾਲੇ ਸ਼ਬਦ ਵਿਚ ਮਾਇਆ, ਕੁਟੰਬ, ਪਰ-ਘਰ ਦੇ ਧਨ-ਰੂਪ ਅਤੇ ਰਾਜ-ਭੋਗ ਦੇ ਮੋਹ ਅਤੇ ਸੰਸਾਰ ਪ੍ਰਤੀ ਗਹਿਰੀ ਪਕੜ ਨੂੰ ਪਰਮਾਤਮਾ ਦੀ ਭਗਤੀ ਵਿਸਰਨ ਦਾ ਮੂਲ ਕਾਰਨ ਦੱਸਿਆ ਹੈ। ਇਸ ਮੋਹ ਅਤੇ ਪਕੜ ਤੋਂ ਬਚਣ ਲਈ ਕੁਝ ਵਿਅਕਤੀਆਂ ਨੇ ਸੋਚਿਆ ਕਿ ਮਾਇਆ, ਪਰਿਵਾਰ ਅਤੇ ਤਰ੍ਹਾਂ ਤਰ੍ਹਾਂ ਦੇ ਭੋਗਾਂ ਦੇ ਰਸਾਂ ਨੂੰ ਪੂਰੀ ਤਰ੍ਹਾਂ ਤਿਆਗ ਦਿੱਤਾ ਜਾਵੇ। ਉਹ ਵਿਅਕਤੀ ਤਿਆਗੀ ਅਤੇ ਵੈਰਾਗੀ ਬਣਨ ਲਈ ਜੰਗਲਾਂ-ਪਹਾੜਾਂ ਵੱਲ ਹੋ ਤੁਰੇ। ਰੋਟੀ, ਕੱਪੜਾ ਅਤੇ ਮਕਾਨ ਦੀਆਂ ਤਿੰਨ ਮੁੱਖ ਲੋੜਾਂ ਨੂੰ ਵੀ ਉਨ੍ਹਾਂ ਨੇ ਛੱਡਣ ਦੀ ਆਪਣੇ ਵੱਲੋਂ ਪੂਰੀ ਕੋਸ਼ਿਸ਼ ਕੀਤੀ। ਇਹ ਵਿਅਕਤੀ ਯੋਗੀ, ਵੈਰਾਗੀ, ਉਦਾਸੀ ਅਤੇ ਸੰਨਿਆਸੀ ਕਹਾਏ। ਇਨ੍ਹਾਂ ਵਿਅਕਤੀਆਂ ਦੇ ਹੱਠ ਯੋਗ ਵਾਲੇ ਕਠੋਰ ਤਿਆਗ ਨੂੰ ਭਗਤ ਤ੍ਰਿਲੋਚਨ ਜੀ ਨੇ ਪਰਮਾਤਮਾ ਦੀ ਭਗਤੀ ਕਰਨ ਦਾ ਸਹੀ ਰਸਤਾ ਨਹੀਂ ਮੰਨਿਆ। ਕਠੋਰ ਤਿਆਗ ਵਾਲੇ ਰਸਤੇ 'ਤੇ ਚੱਲਣ ਵਾਲੇ ਵਿਅਕਤੀਆਂ ਨੂੰ ਆਪ ਇਸ ਤਰ੍ਹਾਂ ਸੰਬੋਧਨ ਕਰਦੇ ਹਨ:

**ਕਾਇ ਕਮੰਡਲੁ ਕਾਪੜੀਆ ਰੇ ਅਠਸਠਿ ਕਾਇ ਫਿਰਾਹੀ ॥**
**ਬਦਤਿ ਤ੍ਰਿਲੋਚਨੁ ਸੁਨੁ ਰੇ ਪ੍ਰਾਣੀ ਕਣ ਬਿਨੁ ਗਾਹੁ ਕਿ ਪਾਹੀ ॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਇਨ੍ਹਾਂ ਵਿਅਕਤੀਆਂ ਦੀ ਜੀਵਨ-ਸ਼ੈਲੀ ਬਾਰੇ ਦੱਸਦੇ ਹਨ:

**ਘਰਿ ਘਰਿ ਖਾਇਆ ਪਿੰਡੁ ਬਧਾਇਆ ਖਿੰਥਾ ਮੁੰਦਾ ਮਾਇਆ ॥**
**ਭੂਮਿ ਮਸਾਣ ਕੀ ਭਸਮ ਲਗਾਈ ਗੁਰ ਬਿਨੁ ਤਤੁ ਨ ਪਾਇਆ ॥੨॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਕਮੰਡਲ ਜਾਂ ਖੱਪਰ ਹੱਥ ਵਿਚ ਫੜ ਕੇ ਪਾਟੇ-ਪੁਰਾਣੇ ਗੋਦੜੀ ਜਿਹੇ ਕੱਪੜੇ ਪਹਿਨ ਕੇ ਅਠਾਹਟ ਤੀਰਥਾਂ 'ਤੇ ਇਹ ਸੰਨਿਆਸੀ ਘੁੰਮਦੇ ਹਨ। ਕਹਿਣ ਨੂੰ ਅੰਨ ਦਾ, ਘਰ ਦਾ ਅਤੇ ਕੱਪੜਿਆਂ ਦਾ ਤਿਆਗ ਕਰਦੇ ਹਨ ਪਰ ਫਿਰ ਆਪ ਹੀ ਗ੍ਰਹਿਸਤੀਆਂ ਦੇ ਘਰਾਂ ਵਿਚ ਜਾ ਕੇ ਖਾਣ ਅਤੇ ਪਹਿਨਣ ਲਈ ਮੰਗਦੇ ਹਨ। ਇਸ ਤਰ੍ਹਾਂ ਖਾ-ਪੀ ਕੇ ਆਪਣਾ ਸਰੀਰ ਵੀ ਕਾਇਮ ਰੱਖਦੇ ਹਨ। ਕੋਈ ਥੋੜੀ ਸਰੀਰ 'ਤੇ

ਪਾ ਲੈਂਦੇ ਹਨ, ਮੋਟੇ ਖੱਦਰ ਦਾ ਕੋਈ ਕੱਪੜਾ ਪਹਿਨ ਲੈਂਦੇ ਹਨ ਜਾਂ ਕੋਈ ਗੋਦੜੀ ਪਹਿਨ ਲੈਂਦੇ ਹਨ। ਇਸ ਤਰ੍ਹਾਂ ਆਪਣੇ-ਆਪ ਨੂੰ ਕੱਪੜਿਆਂ ਦਾ ਤਿਆਗੀ ਕਹਾ ਲੈਂਦੇ ਹਨ। ਮੜ੍ਹੀਆਂ-ਮਸਾਣਾਂ 'ਤੇ ਜਾ ਕੇ ਉਥੋਂ ਸੁਆਹ ਲੈ ਕੇ ਆਪਣੇ ਪਿੰਡੇ 'ਤੇ ਮਲ ਲੈਂਦੇ ਹਨ ਅਤੇ ਕੰਨਾਂ ਵਿਚ ਮੁੰਦਰਾਂ ਪਾ ਲੈਂਦੇ ਹਨ। ਇਸ ਤਰ੍ਹਾਂ ਇਹ ਵਿਅਕਤੀ ਸਾਧਾਰਨ ਗ੍ਰਿਹਸਤੀਆਂ ਤੋਂ ਵੱਖਰੇ ਦਿੱਸਣ ਦੀ ਇੱਛਾ ਰੱਖਦੇ ਹਨ। ਵੱਖਰੇ ਦਿੱਸਣ ਲਈ ਅਤੇ ਆਪਣੇ-ਆਪ ਨੂੰ ਸਾਧੂ ਜਾਂ ਧਾਰਮਿਕ ਵਿਅਕਤੀ ਅਖਵਾਉਣ ਲਈ ਇਹ ਬਾਹਰਲਾ ਭੇਖ ਅਪਨਾਉਂਦੇ ਹਨ। ਪਰ ਭਗਤ ਤ੍ਰਿਲੋਚਨ ਜੀ ਸਾਨੂੰ ਸਮਝਾਉਂਦੇ ਹਨ ਕਿ ਇਨ੍ਹਾਂ ਲੋਕਾਂ ਨੇ ਬਾਹਰਲਾ ਭੇਖ ਤਾਂ ਉਦਾਸੀਆਂ ਵਾਲਾ ਧਾਰ ਲਿਆ ਪਰ ਅੰਦਰ ਦੇ ਵਿਕਾਰਾਂ ਦੀ ਭਾਵ ਕਾਮ, ਕ੍ਰੋਧ, ਲੋਭ ਮੋਹ ਅਤੇ ਹੰਕਾਰ ਦੀ ਮੈਲ ਖ਼ਤਮ ਨਹੀਂ ਹੋਈ। ਇਹ ਭੇਖ ਧਾਰਨ ਕਰਨ ਦੇ ਬਾਵਜੂਦ ਇਨ੍ਹਾਂ ਦਾ ਮਨ ਨਿਰਮਲ ਨਹੀਂ ਹੋਇਆ ਅਤੇ ਹਿਰਦੇ ਰੂਪੀ ਕੰਵਲ ਵਿੱਚੋਂ ਇਨ੍ਹਾਂ ਨੂੰ ਪਰਮਾਤਮਾ ਦੀ ਪਹਿਚਾਣ ਨਹੀਂ ਹੋਈ। ਭਗਤ ਜੀ ਫ਼ੁਰਮਾਉਂਦੇ ਹਨ:

**ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥**
**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ॥**

*(ਗੂਜਰੀ ਤ੍ਰਿਲੋਚਨ ਜੀ, ਪੰਨੇ 525-26)*

ਉਦਾਸੀ ਅਤੇ ਸੰਨਿਆਸੀ ਬਣ ਕੇ ਤਾਂ ਮਨ ਦੀ ਮੈਲ ਉਤਾਰਨੀ ਸੀ ਅਤੇ ਪਰਮਾਤਮਾ ਦੀ ਹੋਂਦ ਨੂੰ ਪਛਾਣਨਾ ਸੀ ਪਰ ਇਹ ਦੋਵੇਂ ਕੰਮ ਤਾਂ ਕੀਤੇ ਨਹੀਂ, ਫਿਰ ਸੰਨਿਆਸੀ ਜਾਂ ਉਦਾਸੀ ਬਣਨ ਦੀ ਕੀ ਲੋੜ ਸੀ? ਅਜਿਹੇ ਉਦਾਸੀਆਂ ਅਤੇ ਸੰਨਿਆਸੀਆਂ ਨੂੰ ਹੀ ਭਗਤ ਤ੍ਰਿਲੋਚਨ ਜੀ ਸੰਬੋਧਿਤ ਹੋ ਕੇ ਆਖਦੇ ਹਨ:

**ਭਰਮੇ ਭੂਲੀ ਰੇ ਜੈ ਚੰਦਾ॥ ਨਹੀ ਨਹੀ ਚੀਨ੍ਹਿਆ ਪਰਮਾਨੰਦਾ॥...**
**ਕਾਇ ਜਪਹੁ ਰੇ ਕਾਇ ਤਪਹੁ ਰੇ ਕਾਇ ਬਿਲੋਵਹੁ ਪਾਣੀ॥**
**ਲਖ ਚਉਰਾਸੀਹ ਜਿਨ੍ਹਿ ਉਪਾਈ ਸੋ ਸਿਮਰਹੁ ਨਿਰਬਾਣੀ॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਹੱਠ-ਯੋਗ, ਕੋਰੇ ਤਿਆਗ ਅਤੇ ਵਿਖਾਵੇ ਦੇ ਕਰਮ-ਕਾਂਡ ਦੀ ਸਾਰੀ ਕਿਰਿਆ ਪਾਣੀ ਵਿਚ ਮਧਾਣੀ ਪਾਉਣ ਵਾਲੀ ਗੱਲ ਹੈ। ਜਪ ਤਪ ਦਾ ਕੀ ਫ਼ਾਇਦਾ ਜੇ ਪਰਮਾਤਮਾ ਦੀ ਪਹਿਚਾਣ ਹੀ ਨਹੀਂ ਕਰਨੀ? ਜੇ ਖ਼ਲਕਤ ਨਾਲੋਂ ਆਪਣੇ-ਆਪ ਨੂੰ ਵੱਖਰਾ ਅਤੇ ਉੱਚਾ ਸਮਝ ਕੇ ਹਉਮੈ ਹੀ ਮਨ ਵਿਚ ਰੱਖਣੀ ਹੈ ਤਾਂ ਫਿਰ ਇਸ ਸਾਰੇ ਭੇਖ ਦਾ ਕਰਮ-ਕਾਂਡ ਦਾ ਅਤੇ ਅਡੰਬਰਾਂ ਦਾ ਕੀ ਲਾਭ? ਪਰਮਾਤਮਾ ਨੂੰ ਪਹਿਚਾਨਣ ਦਾ ਭਾਵ ਹੀ ਇਹ ਹੈ ਕਿ ਖ਼ਾਲਕ ਦੀ ਹੋਂਦ ਖ਼ਲਕਤ ਵਿਚ ਦੇਖਣੀ। ਕਣ-ਕਣ ਵਿਚ ਪਰਮਾਤਮਾ ਦੀ ਹੋਂਦ ਦਾ ਅਹਿਸਾਸ ਕਰਨਾ ਅਤੇ ਸਾਰੀ ਖ਼ਲਕਤ ਨੂੰ ਇਕ-ਸਮਾਨ ਜਾਣ ਕੇ ਪਿਆਰ ਕਰਨਾ ਹੀ ਤਾਂ ਅਸਲ ਸੰਨਿਆਸ ਹੈ। ਚੁਰਾਸੀ ਲੱਖ ਜੂਨਾਂ ਨੂੰ ਪੈਦਾ ਕਰਨ ਵਾਲੇ ਪਰ ਆਪ ਕੋਈ ਤ੍ਰਿਸ਼ਨਾ, ਲਾਲਸਾ ਜਾਂ ਇੱਛਾ ਨਾ ਰੱਖਣ ਵਾਲੇ ਪਰਮਾਤਮਾ ਨੂੰ ਸਿਮਰਨ ਦੀ ਸਿੱਖਿਆ ਭਗਤ ਤ੍ਰਿਲੋਚਨ ਜੀ ਇਨ੍ਹਾਂ

ਸੰਨਿਆਸੀਆਂ ਸਮੇਤ ਸਾਨੂੰ ਸਾਰਿਆਂ ਨੂੰ ਵੰਡ ਰਹੇ ਹਨ। ਇਸ ਪ੍ਰਕਾਰ ਭਗਤ ਤ੍ਰਿਲੋਚਨ ਜੀ ਜਿਥੇ ਸੰਸਾਰ, ਪਰਿਵਾਰ ਅਤੇ ਮਾਇਆ ਦੇ ਮੋਹ ਵਿਚ ਖਚਿਤ ਹੋਣ ਤੋਂ ਸਾਨੂੰ ਰੋਕਦੇ ਹਨ, ਉਥੇ ਸੰਸਾਰ, ਪਰਿਵਾਰ ਅਤੇ ਮਾਇਆ ਦੇ ਵਿਚ ਰਹਿੰਦਿਆਂ ਹੀ ਪਰਮਾਤਮਾ ਦੀ ਭਗਤੀ ਦਾ ਰਾਹ ਅਪਨਾ ਕੇ ਜੀਣ ਦਾ ਸਹੀ ਢੰਗ ਦੱਸਦੇ ਹਨ। ਸੰਸਾਰ ਦੇ ਮੋਹ ਨੂੰ ਪਰਮਾਤਮਾ ਦੀ ਯਾਦ ਰਾਹੀਂ ਘਟਾਉਣਾ ਹੈ ਪਰ ਸੰਸਾਰ ਛੱਡਣਾ ਨਹੀਂ ਹੈ। ਅਸਲ ਵਿਚ ਜਿੰਨਾ ਚਿਰ ਮਨੁੱਖ ਜਿਊਂਦਾ ਹੈ ਓਨਾ ਚਿਰ ਉਹ ਸਰੀਰ ਦੀਆਂ ਬੁਨਿਆਦੀ ਲੋੜਾਂ ਦਾ ਤਿਆਗ ਕਰ ਹੀ ਨਹੀਂ ਸਕਦਾ। ਹਾਂ, ਇਨ੍ਹਾਂ ਲੋੜਾਂ ਨੂੰ ਸੰਜਮ ਵਿਚ ਅਤੇ ਸੀਮਤ ਰੱਖ ਕੇ ਐਸ਼-ਪ੍ਰਸਤੀ ਤੋਂ ਅਤੇ ਲੋਭ ਦੇ ਵਿਕਾਰ ਤੋਂ ਜ਼ਰੂਰ ਬਚਿਆ ਜਾ ਸਕਦਾ ਹੈ। ਸੰਜਮ ਦਾ ਇਹ ਢੰਗ ਗੁਰੂ ਦੀ ਕਿਰਪਾ ਰਾਹੀਂ ਹੀ ਪ੍ਰਾਪਤ ਹੁੰਦਾ ਹੈ ਅਤੇ ਪਰਮਾਤਮਾ ਦੀ ਯਾਦ ਵਿਚ ਲੱਗ ਕੇ ਹੀ ਇਹ ਢੰਗ ਸੰਭਵ ਹੈ। ਗੁਰੂ ਤੋਂ ਬਿਨਾਂ ਤਾਂ ਮਨੁੱਖ ਕਰਮ-ਕਾਂਡਾਂ ਵਿਚ ਹੀ ਫਸਿਆ ਰਹਿੰਦਾ ਹੈ। ਪਾਣੀ ਨੂੰ ਰਿੜਕ ਕੇ ਮੱਖਣ ਕੱਢਣ ਦੀ ਕੋਸ਼ਿਸ਼ ਕਰਦਾ ਰਹਿੰਦਾ ਹੈ। ਭਗਤ ਤ੍ਰਿਲੋਚਨ ਜੀ 'ਕਣੁ ਬਿਨੁ ਗਾਹ ਕਿ ਪਾਹੀ' ਆਖ ਕੇ ਸਾਨੂੰ ਪੁੱਛ ਰਹੇ ਹਨ ਕਿ ਭਾਈ, ਜਿਸ ਫ਼ਸਲ ਵਿਚ ਕੋਈ ਦਾਣਾ ਹੀ ਨਹੀਂ ਹੈ, ਉਸ ਨੂੰ ਕਿਉਂ ਗਾਹੀ ਜਾ ਰਿਹਾ ਹੈਂ ? ਭਾਵ ਜਿਸ ਕਰਮ-ਕਾਂਡ ਤੇ ਬਾਹਰੀ ਭੇਖ ਨੇ ਤੱਤ ਦੀ ਸਮਝ ਹੀ ਨਹੀਂ ਦੇਣੀ, ਉਸ ਵਿਚ ਵਿਅਰਥ ਲੱਗੇ ਰਹਿਣ ਦਾ ਕੀ ਫ਼ਾਇਦਾ ਹੈ ? 'ਗੁਰ ਬਿਨੁ ਤਤੁ ਨ ਪਾਇਆ' ਕਹਿ ਕੇ ਭਗਤ ਤ੍ਰਿਲੋਚਨ ਜੀ ਸਾਨੂੰ ਸਮਝਾਉਂਦੇ ਹਨ ਕਿ ਗੁਰੂ ਬਿਨਾਂ ਸਾਡੀ ਗਤੀ ਨਹੀਂ ਹੋ ਸਕਦੀ ਕਿਉਂਕਿ ਗੁਰੂ ਦੇ ਉਪਦੇਸ਼ ਬਿਨਾਂ ਸਾਨੂੰ ਜ਼ਿੰਦਗੀ ਦੇ ਤੱਤ ਦੀ ਸਮਝ ਨਹੀਂ ਆ ਸਕਦੀ। ਇਸ ਤਰ੍ਹਾਂ ਭਗਤ ਜੀ ਨੇ ਸਾਨੂੰ ਸਮਝਾਇਆ ਹੈ ਕਿ ਗੁਰੂ ਦੇ ਉਪਦੇਸ਼ ਨੂੰ ਗ੍ਰਹਿਣ ਕਰਕੇ ਗ੍ਰਹਿਸਤ ਵਿਚ ਰਹਿੰਦਿਆਂ ਹੀ ਮਨ ਨੂੰ ਵਿਕਾਰਾਂ ਤੋਂ ਨਿਰਮਲ ਕੀਤਾ ਜਾ ਸਕਦਾ ਹੈ ਅਤੇ ਜ਼ਿੰਦਗੀ ਵਿਚ ਪਰਮਾਤਮਾ ਨੂੰ ਯਾਦ ਰੱਖਦੇ ਹੋਏ ਪਰਮਾਤਮਾ ਦੀ ਭਗਤੀ ਦੇ ਮਾਰਗ ਦਾ ਪਾਂਧੀ ਬਣਿਆ ਜਾ ਸਕਦਾ ਹੈ। ਪਰਮਾਤਮਾ ਦੀ ਯਾਦ ਵਿਚ ਜੁੜ ਜਾਣਾ ਹੀ ਪਰਮਾਤਮਾ ਦਾ ਮਿਲਾਪ ਹੈ।

### *(ੲ) ਆਵਾਗਵਣ ਦੇ ਚੱਕਰ ਤੋਂ ਕਿਵੇਂ ਬਚਿਆ ਜਾਵੇ ?*

ਭਗਤ ਤ੍ਰਿਲੋਚਨ ਜੀ ਆਪਣੀ ਬਾਣੀ ਰਾਹੀਂ ਸਾਨੂੰ ਇਕ ਚਿਤਾਵਨੀ ਇਹ ਦਿੰਦੇ ਹਨ ਕਿ ਮਾਇਆ, ਪਰਿਵਾਰ ਅਤੇ ਸੰਸਾਰ ਦੇ ਮੋਹ ਵਿਚ ਖਚਿਤ ਹੋਣ ਨਾਲ ਮੌਤ ਔਖੇ ਢੰਗ ਨਾਲ ਹੁੰਦੀ ਹੈ। ਦੂਜੀ ਚਿਤਾਵਨੀ ਇਹ ਦਿੰਦੇ ਹਨ ਕਿ ਮੌਤ ਹੋਣ ਉਪਰੰਤ ਜਮਾਂ ਦੀ ਮਾਰ ਝੱਲਦੇ ਹੋਏ ਐਸੀ ਜੀਵਾਤਮਾ ਨੂੰ ਬਿਖਮ ਮਾਰਗ 'ਤੇ ਤੁਰਨਾ ਪੈਂਦਾ ਹੈ। ਤੀਜੀ ਚਿਤਾਵਨੀ ਇਹ ਦਿੰਦੇ ਹਨ ਕਿ ਮੋਹ ਵਿਚ ਖਚਿਤ ਰਹੀ ਜੀਵਾਤਮਾ ਨੂੰ ਆਵਾਗਵਣ ਅਰਥਾਤ ਜਨਮ-ਮਰਨ ਦੇ ਚੱਕਰ ਵਿਚ ਪੈਣਾ ਪੈਂਦਾ ਹੈ। ਇਸ ਆਵਾਗਵਣ ਦੇ ਸਿਧਾਂਤ ਅਨੁਸਾਰ ਚੁਰਾਸੀ ਲੱਖ ਜੂਨਾਂ ਮੰਨੀਆਂ ਜਾਂਦੀਆਂ ਹਨ। ਕੇਵਲ ਮਨੁੱਖ ਦੀ ਜੂਨੀ ਹੀ ਇਨ੍ਹਾਂ ਸਾਰੀਆਂ ਜੂਨਾਂ ਤੋਂ ਉੱਤਮ ਹੈ ਕਿਉਂਕਿ ਇਸ ਜੂਨੀ ਵਿਚ ਮਨੁੱਖ ਪਰਮਾਤਮਾ ਦੀ ਭਗਤੀ ਕਰ ਕੇ ਬਾਕੀ ਜੂਨੀਆਂ ਵਿਚ ਜਾਣ

ਦੇ ਚੱਕਰ ਤੋਂ ਸਦਾ ਲਈ ਬਚ ਸਕਦਾ ਹੈ। ਜ਼ਾਹਰ ਹੈ ਕਿ ਬਾਕੀ ਸਾਰੀਆਂ ਜੂਨੀਆਂ ਮਨੁੱਖ ਦੀ ਜੂਨੀ ਨਾਲੋਂ ਨੀਵੇਂ ਪੱਧਰ ਦੀਆਂ ਹਨ।

ਭਗਤ ਤ੍ਰਿਲੋਚਨ ਜੀ ਆਵਾਗਵਣ ਜਾਂ ਜਨਮ-ਮਰਨ ਦੇ ਸਿਧਾਂਤ ਨੂੰ ਪੇਸ਼ ਕਰਦੇ ਹੋਏ ਫ਼ੁਰਮਾਉਂਦੇ ਹਨ :

**ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸਰਪ ਜੋਨਿ ਵਲਿ ਵਲਿ ਅਉਤਰੈ ॥੧॥**
**ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ ॥ਰਹਾਉ॥**
**ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬੇਸਵਾ ਜੋਨਿ ਵਲਿ ਵਲਿ ਅਉਤਰੈ ॥੨॥**
**ਅੰਤਿ ਕਾਲਿ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਸੂਕਰ ਜੋਨਿ ਵਲਿ ਵਲਿ ਅਉਤਰੈ ॥੩॥**
**ਅੰਤਿ ਕਾਲਿ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਪ੍ਰੇਤ ਜੋਨਿ ਵਲਿ ਵਲਿ ਅਉਤਰੈ ॥੪॥**
**ਅੰਤਿ ਕਾਲਿ ਨਾਰਾਇਣੁ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ ॥**
**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥੫॥੨॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਭਗਤ ਤ੍ਰਿਲੋਚਨ ਜੀ ਆਪਣੇ ਇਸ ਸ਼ਬਦ ਵਿਚ 'ਅੰਤਿ ਕਾਲਿ' ਭਾਵ ਮੌਤ ਸਮੇਂ ਮਨੁੱਖ ਦੀ ਜੋ ਬਿਰਤੀ, ਭਾਵਨਾ ਜਾਂ ਯਾਦ ਰਹਿੰਦੀ ਹੈ, ਉਸ ਦੇ ਅਨੁਸਾਰ ਹੀ ਉਸਨੂੰ ਫਲ ਮਿਲਦਾ ਦੱਸਦੇ ਹਨ। ਲੱਛਮੀ ਜਾਂ ਧਨ-ਦੌਲਤ ਦੀ ਬਿਰਤੀ ਜਾਂ ਭਾਵਨਾ ਵਿਚ ਮਰਿਆ ਮਨੁੱਖ ਸੱਪ ਦੀ ਜੂਨ ਵਿਚ ਪੈਂਦਾ ਹੈ। ਮਾਇਆਧਾਰੀ ਮਨੁੱਖ ਨੂੰ ਦੁਨੀਆਂ ਵਿਚ ਨਾਗ ਦੇ ਸਮਾਨ ਹੀ ਸਮਝਿਆ ਜਾਂਦਾ ਹੈ। ਮੌਤ ਸਮੇਂ ਇਸਤਰੀ ਦੀ ਯਾਦ ਮਨ ਵਿਚ ਰੱਖਣ ਵਾਲੇ ਮਨੁੱਖ ਨੂੰ ਵੇਸਵਾ ਦੀ ਜੂਨੀ ਮਿਲਦੀ ਹੈ। ਕਾਮੀ ਅਤੇ ਹਵਸੀ ਮਨੁੱਖ ਦੀ ਬਿਰਤੀ ਵੇਸਵਾ ਵਾਲੀ ਹੀ ਹੁੰਦੀ ਹੈ। ਅੰਤ ਵਿਚ ਔਲਾਦ ਦੀ ਬਿਰਤੀ ਚਿੱਤ ਵਿਚ ਰੱਖਣ ਵਾਲਾ ਮਨੁੱਖ ਸੂਰ ਦੀ ਜੂਨੀ ਪੈਂਦਾ ਹੈ। ਸੂਰ ਵਧੇਰੇ ਔਲਾਦ ਪੈਦਾ ਕਰਨ ਵਾਲਾ ਜਾਨਵਰ ਹੈ, ਇਸ ਲਈ ਔਲਾਦ ਦੀ ਬਿਰਤੀ ਨੂੰ ਸੂਰ ਦੀ ਬਿਰਤੀ ਕਿਹਾ ਗਿਆ ਹੈ। ਅੰਤ ਸਮੇਂ ਮਕਾਨ-ਜਾਇਦਾਦ ਬਾਰੇ ਹੀ ਸੋਚੀ ਜਾਣ ਵਾਲੇ ਮਨੁੱਖ ਨੂੰ ਪ੍ਰੇਤ ਜੂਨ ਨਸੀਬ ਹੁੰਦੀ ਹੈ। ਪ੍ਰੇਤ ਉੱਜੜੇ ਮਕਾਨਾਂ ਵਿਚ ਵੱਸਣ ਦੀ ਬਿਰਤੀ ਰੱਖਦੇ ਹਨ। ਅੰਤ ਸਮੇਂ ਪਰਮਾਤਮਾ ਨੂੰ ਯਾਦ ਕਰਨ ਨਾਲ ਇਸ ਆਵਾਗਵਣ ਤੋਂ ਜਾਂ ਇਨ੍ਹਾਂ ਭੈੜੀਆਂ ਜੂਨਾਂ ਵਿਚ ਪੈਣ ਤੋਂ ਮਨੁੱਖ ਨੂੰ ਮੁਕਤੀ ਮਿਲਦੀ ਹੈ। ਇਹ ਇਕ ਸੱਚਾਈ ਹੈ ਕਿ ਮਨੁੱਖ ਦੀ ਜਿਹੜੀ ਰੁਚੀ ਉਸ ਦੇ ਜੀਵਨ ਦੌਰਾਨ ਪ੍ਰਬਲ ਹੁੰਦੀ ਹੈ, ਉਹੀ ਉਸ ਨੂੰ ਅੰਤ ਸਮੇਂ ਯਾਦ ਆਉਂਦੀ ਹੈ। ਧਨ-ਦੌਲਤ, ਔਲਾਦ ਅਤੇ ਜਾਇਦਾਦ ਦੇ ਲੋਭ ਅਤੇ ਮੋਹ ਵਿਚ ਲੋੜ ਤੋਂ ਵੱਧ ਫਸਿਆ ਮਨੁੱਖ ਅੰਤ ਸਮੇਂ ਵੀ ਇਨ੍ਹਾਂ ਨੂੰ ਹੀ ਯਾਦ ਕਰਦਾ ਹੈ। ਪ੍ਰਭੂ-ਭਗਤੀ ਵਾਲੇ ਪਾਸੇ ਲੱਗੇ ਮਨੁੱਖ ਨੂੰ ਅੰਤ ਸਮੇਂ ਵੀ ਪਰਮਾਤਮਾ ਦੀ ਯਾਦ ਆਉਂਦੀ ਹੈ ਅਤੇ ਇਹੋ ਯਾਦ ਉਸ ਮਨੁੱਖ ਲਈ ਮੁਕਤੀ ਦਾ ਸਾਧਨ ਬਣਦੀ

ਹੈ। ਭਗਤ ਤ੍ਰਿਲੋਚਨ ਜੀ ਦੀ ਸਿੱਖਿਆ ਅਨੁਸਾਰ ਲੋਕ ਅਤੇ ਪਰਲੋਕ ਦੋਹਾਂ ਪੱਖਾਂ ਤੋਂ ਲੱਛਮੀ, ਇਸਤਰੀ, ਸੰਤਾਨ ਅਤੇ ਮਕਾਨ ਦੇ ਮੋਹ ਵਿਚ ਲੋੜ ਤੋਂ ਵੱਧ ਖਚਿਤ ਹੋਣਾ ਮਾੜਾ ਹੀ ਮਾੜਾ ਹੈ। ਮਨੁੱਖ ਦੀ ਇਸ ਲੋਕ ਵਿਚ ਵਰਤਮਾਨ ਜ਼ਿੰਦਗੀ ਵੀ ਇਨ੍ਹਾਂ ਵਿਚ ਖਚਿਤ ਹੋ ਕੇ ਭੈੜੀ ਅਤੇ ਔਖੀ ਲੰਘਦੀ ਹੈ ਅਤੇ ਮੌਤ ਉਪਰੰਤ ਪਰਲੋਕ ਵਿਚ ਵੀ ਮਾੜੀ ਜੂਨ ਪ੍ਰਾਪਤ ਹੁੰਦੀ ਹੈ। ਸ਼ਬਦ ਦੀਆਂ ਅੰਤਲੀਆਂ ਪੰਕਤੀਆਂ ਵਿਚ ਭਗਤ ਤ੍ਰਿਲੋਚਨ ਜੀ ਸਾਨੂੰ ਸਮਝਾਉਂਦੇ ਹਨ ਕਿ ਜਿਹੜਾ ਮਨੁੱਖ ਲੱਛਮੀ, ਇਸਤਰੀ, ਸੰਤਾਨ ਅਤੇ ਮਕਾਨ ਦਾ ਚਿਤਵਨ ਕਰਨ ਦੀ ਬਜਾਏ ਅੰਤ ਸਮੇਂ ਨਾਰਾਇਣ ਭਾਵ ਪਰਮਾਤਮਾ ਨੂੰ ਚਿਤਵਦਾ ਹੈ, ਉਹ ਮੁਕਤ ਹੋ ਜਾਂਦਾ ਹੈ ਕਿਉਂਕਿ ਪਰਮਾਤਮਾ ਖ਼ੁਦ ਉਸ ਦੇ ਹਿਰਦੇ ਵਿਚ ਪ੍ਰਗਟ ਹੋ ਜਾਂਦਾ ਹੈ। ਜਿਹੜਾ ਮਨੁੱਖ ਆਪਣੀ ਜ਼ਿੰਦਗੀ ਦੌਰਾਨ ਨੇਕ ਕਿਰਤ-ਵਿਹਾਰ ਕਰਦਿਆਂ ਅਤੇ ਗ੍ਰਹਿਸਤ ਦੇ ਫ਼ਰਜ਼ ਨਿਭਾਉਂਦਿਆਂ ਪਰਮਾਤਮਾ ਨੂੰ ਵੀ ਚੇਤੇ ਰੱਖਦਾ ਹੈ, ਉਸ ਨੂੰ ਮੌਤ ਸਮੇਂ ਵੀ ਪਰਮਾਤਮਾ ਦੀ ਯਾਦ ਆਉਣੀ ਸੁਭਾਵਿਕ ਹੈ। ਕਰਮ-ਸਿਧਾਂਤ ਅਤੇ ਆਵਾਗਵਣ ਦਾ ਸਿਧਾਂਤ ਆਪਸ ਵਿਚ ਪੂਰੀ ਤਰ੍ਹਾਂ ਜੁੜੇ ਹੋਏ ਹਨ। ਮਨੁੱਖ ਦੇ ਨਿਰਮਲ ਕਰਮ ਅਤੇ ਉਸ ਵੱਲੋਂ ਕੀਤਾ ਗਿਆ ਪ੍ਰਭੂ ਦਾ ਸਿਮਰਨ ਉਸ ਨੂੰ ਆਵਾਗਵਣ ਤੋਂ ਬਚਾਅ ਸਕਦੇ ਹਨ। ਸੰਸਾਰ ਪੀੜਾਂ ਅਤੇ ਦੁੱਖਾਂ ਦਾ ਘਰ ਹੈ। ਇਸ ਵਿਚ ਬਾਰ-ਬਾਰ ਜਨਮ ਲੈਣਾ ਮੁੜ-ਮੁੜ ਦੁੱਖਾਂ ਅਤੇ ਪੀੜਾਂ ਦੇ ਚੱਕਰਾਂ ਵਿਚ ਪੈਣਾ ਹੈ। ਇਸੇ ਕਰਕੇ ਭਗਤ ਤ੍ਰਿਲੋਚਨ ਜੀ ਮਨੁੱਖ ਨੂੰ ਆਵਾਗਵਣ ਤੋਂ ਮੁਕਤੀ ਪ੍ਰਾਪਤ ਕਰਕੇ ਪਰਮਾਤਮਾ ਨਾਲ ਮਿਲਾਪ ਦੀ ਅਵਸਥਾ ਪ੍ਰਾਪਤ ਕਰਨ 'ਤੇ ਜ਼ੋਰ ਦਿੰਦੇ ਹਨ।

### *(ਸ) ਪੂਰਬਲੇ ਕਰਮਾਂ ਦੇ ਪ੍ਰਭਾਵ ਤੋਂ ਮਨੁੱਖ ਕਿਵੇਂ ਮੁਕਤ ਹੋਵੇ ?*

ਕੀਤੇ ਹੋਏ ਕਰਮਾਂ ਮੁਤਾਬਕ ਫਲ ਮਿਲਣ ਦੀਆਂ ਉਦਾਹਰਣਾਂ ਦਿੰਦੇ ਹੋਏ ਭਗਤ ਤ੍ਰਿਲੋਚਨ ਜੀ ਸਾਨੂੰ ਵਰਤਮਾਨ ਜ਼ਿੰਦਗੀ ਵਿਚ ਸ਼ੁਭ ਕਰਮ ਕਰਨ ਦੀ ਪ੍ਰੇਰਨਾ ਦਿੰਦੇ ਹਨ। ਇਹ ਪ੍ਰੇਰਨਾ ਦੇਣ ਵਾਲਾ ਪਵਿੱਤਰ ਸ਼ਬਦ ਧਨਾਸਰੀ ਰਾਗ ਵਿਚ ਆਪ ਜੀ ਨੇ ਉਚਾਰਿਆ ਹੈ। ਇਸ ਸ਼ਬਦ ਦਾ ਪਾਠ ਇਸ ਪ੍ਰਕਾਰ ਹੈ :

**ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥**
**ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ਰਹਾਉ॥**
**ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥**
**ਕੁਲ ਜਨ ਮਧੇ ਮਿਲ੍ਯਿ ਸਾਰਗ ਪਾਨ ਰੇ ॥**
**ਕਰਮ ਕਰਿ ਕਲੰਕੁ ਮਫੀਟਸਿ ਰੀ ॥੧॥**
**ਬਿਸ੍ਵ ਕਾ ਦੀਪਕੁ ਸੁਆਮੀ ਤਾ ਚੇ ਰੇ ਸੁਆਰਥੀ ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥**
**ਕਰਮ ਕਰਿ ਅਰੁਣ ਪਿੰਗੁਲਾ ਰੀ ॥੨॥**
**ਅਨਿਕ ਪਾਤਿਕ ਹਰਤਾ ਤ੍ਰਿਭਵਣ ਨਾਥੁ ਰੀ**
**ਤੀਰਥਿ ਤੀਰਥਿ ਭ੍ਰਮਤਾ ਲਹੈ ਨ ਪਾਰੁ ਰੀ ॥**
**ਕਰਮ ਕਰਿ ਕਪਾਲੁ ਮਫੀਟਸਿ ਰੀ ॥੩॥**

**ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ ॥**
**ਕਰਮ ਕਰਿ ਖਾਰੁ ਮਫੀਟਸਿ ਰੀ ॥੪॥**
**ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ ॥**
**ਕਰਮ ਕਰਿ ਕਛਉਟੀ ਮਫੀਟਸਿ ਰੀ ॥੫॥**
**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥**
**ਬਦਤਿ ਤ੍ਰਿਲੋਚਨ ਰਾਮ ਜੀ ॥੬॥੧॥** *(ਧਨਾਸਰੀ ਤ੍ਰਿਲੋਚਨ ਜੀ, ਪੰਨਾ 695)*

ਇਸ ਸ਼ਬਦ ਵਿਚ ਭਗਤ ਤ੍ਰਿਲੋਚਨ ਜੀ ਪੂਰਬਲੇ ਕਰਮਾਂ ਅਨੁਸਾਰ ਫਲ ਮਿਲਣ ਦੀਆਂ ਉਦਾਹਰਣਾਂ ਦੇ ਰਹੇ ਹਨ। ਚੰਦਰਮਾ ਸ਼ਿਵ ਜੀ ਦੇ ਮੱਥੇ ਉੱਤੇ ਵੱਸਦਾ ਹੈ ਅਤੇ ਹਰ ਰੋਜ਼ ਗੰਗਾ ਦਾ ਇਸ਼ਨਾਨ ਕਰਦਾ ਹੈ ਪਰ ਕਰਮਾਂ ਕਰਕੇ ਲੱਗਿਆ ਦਾਗ਼ ਉਸ ਦੇ ਚਿਹਰੇ ਤੋਂ ਨਹੀਂ ਉਤਰਿਆ। ਚੰਦਰਮਾ ਨੇ ਗੌਤਮ ਰਿਖੀ ਦੀ ਇਸਤਰੀ ਅਹੱਲਿਆ ਦਾ ਸਤ ਭੰਗ ਕਰਨ ਵਿਚ ਇੰਦਰ ਦੀ ਸਹਾਇਤਾ ਕੀਤੀ ਸੀ। ਬੀਂਡੇ ਦਾ ਨੁਕਸਾਨ ਕਰਨ ਕਰਕੇ ਅਰੁਣ ਲੂਲ੍ਹਾ ਹੋ ਗਿਆ, ਭਾਵੇਂ ਅਰੁਣ ਪੰਛੀਆਂ ਦੇ ਰਾਜੇ ਗਰੁੜ ਦਾ ਭਰਾ ਹੈ ਅਤੇ ਸੂਰਜ ਉਸ ਦਾ ਮਾਲਕ ਹੈ। ਸ਼ਿਵ ਜੀ ਨੂੰ ਬ੍ਰਹਮਾ ਦਾ ਸਿਰ ਵੱਢਣ ਦੇ ਪਾਪ ਕਰਕੇ ਮਿਲੇ ਸਰਾਪ ਦਾ ਪ੍ਰਭਾਵ ਤੀਰਥਾਂ 'ਤੇ ਘੁੰਮ-ਘੁੰਮ ਕੇ ਵੀ ਖ਼ਤਮ ਨਹੀਂ ਹੋ ਸਕਿਆ। ਭਾਵੇਂ ਸਮੁੰਦਰ ਵਿੱਚੋਂ ਅੰਮ੍ਰਿਤ, ਚੰਦਰਮਾ, ਕਾਮਧੇਨ ਗਊ, ਲੱਛਮੀ, ਕਲਪ ਬ੍ਰਿਛ, ਉੱਚ ਸ੍ਰਵਾ ਘੋੜਾ ਅਤੇ ਧਨੰਤਰ ਵੈਦ ਨਿਕਲੇ ਹਨ ਪਰ ਕਰਮਾਂ ਕਰਕੇ ਸਮੁੰਦਰ ਦਾ ਖਾਰਾਪਨ ਫੇਰ ਵੀ ਦੂਰ ਨਹੀਂ ਹੋਇਆ। ਸਮੁੰਦਰ ਨੇ ਅਗਸਤ ਮੁਨੀ ਦੇ ਬ੍ਰਹਮ-ਭੋਜ ਵਿਚ ਨਾ ਜਾਣ ਕਰਕੇ ਉਸ ਰਿਸ਼ੀ ਦਾ ਸਰਾਪ ਲਿਆ ਸੀ। ਭਾਵੇਂ ਹਨੂੰਮਾਨ ਜੀ ਨੇ ਲੰਕਾ ਸਾੜੀ, ਰਾਵਣ ਦਾ ਬਾਗ਼ ਉਜਾੜਿਆ ਅਤੇ ਸੰਜੀਵਨੀ ਬੂਟੀ ਲਿਆ ਕੇ ਸ੍ਰੀ ਰਾਮ ਚੰਦਰ ਜੀ ਨੂੰ ਪ੍ਰਸੰਨ ਕੀਤਾ ਪਰ ਕਰਮਾਂ ਕਰਕੇ ਲੰਗੋਟੀ ਵਾਲਾ ਸਰਾਪ ਖ਼ਤਮ ਨਹੀਂ ਹੋਇਆ। ਇਹ ਸਾਰੀਆਂ ਮਿਸਾਲਾਂ ਦੇ ਕੇ ਭਗਤ ਤ੍ਰਿਲੋਚਨ ਜੀ ਪੂਰਬਲੇ ਕਰਮਾਂ ਅਤੇ ਇਨ੍ਹਾਂ ਕਰਕੇ ਮਿਲੇ ਸਰਾਪਾਂ ਦੇ ਪ੍ਰਭਾਵ ਤੋਂ ਮੁਕਤ ਹੋਣ ਦਾ ਸਾਧਨ ਕੇਵਲ ਅਤੇ ਕੇਵਲ ਪ੍ਰਭੂ-ਸਿਮਰਨ ਵਿਚ ਦੱਸਦੇ ਹਨ। ਕਰਮਾਂ ਦੇ ਪਾਪ ਅਤੇ ਪ੍ਰਭਾਵ ਨੂੰ ਧੋਣ ਦੀ ਸਮਰੱਥਾ ਕੇਵਲ ਅਤੇ ਕੇਵਲ ਹਰੀ ਦੀ ਬਖ਼ਸ਼ਿਸ਼ ਵਿਚ ਹੈ। ਭਗਤ ਤ੍ਰਿਲੋਚਨ ਜੀ ਆਪਣੇ ਸਰੀਰ ਰੂਪੀ ਘਰ ਦੀ ਮਾਲਕ ਆਤਮਾ ਨੂੰ ਸੰਬੋਧਿਤ ਹੋ ਕੇ ਕਹਿੰਦੇ ਹਨ : 'ਪੂਰਬਲੇ ਕਰਮਾਂ ਦਾ ਪ੍ਰਭਾਵ ਜੋ ਮਿਟਦਾ ਨਹੀਂ, ਤਾਂ ਹੀ ਤਾਂ ਮੈਂ ਤੈਨੂੰ ਆਤਮਾ ਨੂੰ ਕਹਿੰਦਾ ਹਾਂ ਕਿ ਰਾਮ ਦਾ ਨਾਮ ਜਪ।'

ਆਪ ਜੀ ਦੇ ਉਚਾਰੇ ਹੋਏ ਪਵਿੱਤਰ ਸ਼ਬਦ ਹਨ :

**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ**
**ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥**

ਇਸ ਸ਼ਬਦ ਦੀਆਂ ਰਹਾਉ ਦੀਆਂ ਪੰਕਤੀਆਂ ਵਿਚ ਭਗਤ ਤ੍ਰਿਲੋਚਨ ਜੀ ਸਪੱਸ਼ਟ ਕਰਦੇ ਹਨ ਕਿ ਸਾਨੂੰ ਆਪਣੇ ਕਰਮਾਂ ਦੇ ਫਲ ਲਈ ਪਰਮਾਤਮਾ ਨੂੰ ਦੋਸ਼ ਨਹੀਂ ਦੇਣਾ ਚਾਹੀਦਾ ਕਿਉਂਕਿ ਆਪਣੀ ਦੁਕ੍ਰਿਤ ਅਤੇ ਆਪਣੀ ਸੁਕ੍ਰਿਤ ਲਈ ਅਸੀਂ

ਆਪ ਹੀ ਜ਼ਿੰਮੇਵਾਰ ਹਾਂ। ਦੁਕ੍ਰਿਤ ਦਾ ਭਾਵ ਹੈ ਬੁਰੇ ਕਰਮ ਅਤੇ ਦੁਰ-ਵਿਹਾਰ। ਸੁਕ੍ਰਿਤ ਦਾ ਭਾਵ ਹੈ ਚੰਗੇ ਕਰਮ ਅਤੇ ਚੰਗਾ ਵਿਹਾਰ। ਨੇਕ ਕਿਰਤ-ਕਮਾਈ ਨੂੰ ਸੁਕ੍ਰਿਤ ਆਖਿਆ ਜਾਂਦਾ ਹੈ ਅਤੇ ਠੱਗੀ, ਚੋਰੀ ਤੇ ਧੋਖੇ ਨਾਲ ਕੀਤੀ ਕਮਾਈ ਨੂੰ ਦੁਕ੍ਰਿਤ ਆਖਿਆ ਜਾਂਦਾ ਹੈ। ਦੁਕ੍ਰਿਤ ਜਾਂ ਸੁਕ੍ਰਿਤ ਜੀਵਨ ਵਿਚ ਅਸੀਂ ਆਪ ਕਰਦੇ ਹਾਂ, ਇਸ ਲਈ ਇਨ੍ਹਾਂ ਚੰਗੇ-ਮਾੜੇ ਕਰਮਾਂ ਲਈ ਜ਼ਿੰਮੇਵਾਰ ਵੀ ਅਸੀਂ ਆਪ ਹਾਂ। ਇਸ ਸ਼ਬਦ ਵਿਚ ਭਗਤ ਤ੍ਰਿਲੋਚਨ ਜੀ ਸਾਨੂੰ ਸਾਡੀ ਜ਼ਿੰਮੇਵਾਰੀ ਸਮਝਾਉਂਦੇ ਹੋਏ ਬੁਰੇ ਕੰਮਾਂ ਤੋਂ ਬਚ ਕੇ ਰਹਿਣ ਅਤੇ ਚੰਗੇ ਕੰਮ ਕਰਦੇ ਰਹਿਣ ਲਈ ਪ੍ਰੇਰਦੇ ਹਨ। ਇਸ ਪ੍ਰਕਾਰ ਆਪ ਜੀ ਨੈਤਿਕਤਾ ਦੀ ਸਿੱਖਿਆ ਵੀ ਦੇ ਰਹੇ ਹਨ ਜੋ ਧਾਰਮਿਕ ਖੇਤਰ ਵਿਚ ਵਿਚਰਨ ਲਈ ਅਤਿਅੰਤ ਜ਼ਰੂਰੀ ਹੈ। ਭਗਤ ਤ੍ਰਿਲੋਚਨ ਜੀ ਬੁਰੇ ਕਰਮ ਕਰਨ ਤੋਂ ਸਾਨੂੰ ਹਟਾ ਰਹੇ ਹਨ ਅਤੇ ਇਹ ਵੀ ਦੱਸ ਰਹੇ ਹਨ ਕਿ ਬੁਰੇ ਕਰਮਾਂ ਦਾ ਫਲ ਸਾਨੂੰ ਹੀ ਭੋਗਣਾ ਪੈਣਾ ਹੈ। ਪਰਮਾਤਮਾ ਦੇ ਸਿਮਰਨ ਦਾ ਵੱਡਾ ਲਾਭ ਭਗਤ ਜੀ ਅਨੁਸਾਰ ਇਹੀ ਹੈ ਕਿ ਇਸ ਰਸਤੇ 'ਤੇ ਚੱਲ ਕੇ ਅਸੀਂ ਬੁਰੇ ਕਰਮ ਕਰਨ ਤੋਂ ਬਚ ਸਕਦੇ ਹਾਂ ਅਤੇ ਕੀਤੇ ਹੋਏ ਬੁਰੇ ਕਰਮਾਂ ਦੇ ਫਲ ਜਾਂ ਪ੍ਰਭਾਵ ਤੋਂ ਵੀ ਮੁਕਤ ਹੋ ਸਕਦੇ ਹਾਂ।

## ਕੁਝ ਸ਼ਬਦ ਭਗਤ ਤ੍ਰਿਲੋਚਨ ਜੀ ਦੀ ਬਾਣੀ ਦੀ ਕਾਵਿ-ਸ਼ੈਲੀ ਬਾਰੇ

ਭਗਤ ਤ੍ਰਿਲੋਚਨ ਜੀ ਦੇ ਚਾਰ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹਨ ਅਤੇ ਇਹ ਚਾਰੇ ਸ਼ਬਦ ਰਾਗ-ਬੱਧ ਹਨ। ਇਨ੍ਹਾਂ ਚਾਰੇ ਸ਼ਬਦਾਂ ਵਿਚ 'ਰਹਾਉ' ਦੀ ਵਰਤੋਂ ਮੌਜੂਦ ਹੈ। ਇਨ੍ਹਾਂ ਸ਼ਬਦਾਂ ਦੀ ਭਾਸ਼ਾ ਨੂੰ ਸਾਧ-ਭਾਸ਼ਾ ਆਖਣਾ ਹੀ ਯੋਗ ਹੋਵੇਗਾ, ਭਾਵੇਂ ਇਸ ਭਾਸ਼ਾ ਵਿਚ ਬਹੁਤ ਸਾਰੇ ਸ਼ਬਦ ਸੰਸਕ੍ਰਿਤ-ਮੂਲਕ ਹਨ। ਕੁਝ ਸ਼ਬਦਾਂ ਦੇ ਰੂਪ ਸੰਸਕ੍ਰਿਤ ਭਾਸ਼ਾ ਦੇ ਸ਼ਬਦਾਂ ਦਾ ਹੀ ਰੂਪ ਹਨ ਜਿਵੇਂ—ਪ੍ਰਵੇਸੰ, ਸੰਸਾਰੰ, ਰਵਿ, ਸਸਿ, ਦੁਕ੍ਰਿਤ, ਸੁਕ੍ਰਿਤ ਅਤੇ ਨਾਮੰ। ਪਰਮਾਤਮਾ ਦਾ ਧਿਆਨ ਕਰਨ ਲਈ ਭਗਤ ਜੀ ਨੇ ਬੀਠੁਲਾ, ਰਮਈਆ, ਨਾਰਾਇਣ, ਬ੍ਰਹਮ, ਪਰਮਾਨੰਦ, ਗੋਬਿੰਦ, ਨਿਰਬਾਣੀ, ਪੀਤੰਬਰ, ਸਾਰਗਪਾਨ, ਰਾਮ ਅਤੇ ਤ੍ਰਿਭਵਣ ਨਾਥ ਸ਼ਬਦਾਂ ਦੀ ਵਰਤੋਂ ਕੀਤੀ ਹੈ। ਮਨੁੱਖ ਨੂੰ ਸੰਬੋਧਨ ਕਰਨ ਲਈ ਆਪ ਜੀ ਨੇ ਨਰ, ਪ੍ਰਾਣੀ, ਆਲਸੀਆ, ਜੈ ਚੰਦਾ, ਅਰੀ ਬਾਈ ਅਤੇ ਭੂਲੀ ਗਵਾਰੀ ਸ਼ਬਦ ਵਰਤੇ ਹਨ।

ਭਗਤ ਤ੍ਰਿਲੋਚਨ ਜੀ ਆਪਣੇ ਚਾਰੇ ਸ਼ਬਦਾਂ ਦੀਆਂ ਅੰਤਲੀਆਂ ਪੰਕਤੀਆਂ ਵਿਚ ਆਪਣੇ ਨਾਂਅ ਤੋਂ ਪਹਿਲਾਂ 'ਬਦਤਿ' ਸ਼ਬਦ ਦੀ ਵਰਤੋਂ ਕਰਦੇ ਹਨ ਜਿਸ ਦਾ ਭਾਵ ਹੈ ਕਿ ਤ੍ਰਿਲੋਚਨ ਜੀ ਕਹਿੰਦੇ ਹਨ। ਭਗਤ ਜੈਦੇਵ ਜੀ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੋਏ ਹਨ। ਇਨ੍ਹਾਂ ਵਿੱਚੋਂ ਇਕ ਸ਼ਬਦ ਜੋ ਕਿ ਰਾਗ ਮਾਰੂ ਵਿਚ ਹੈ, ਦੀ ਅੰਤਲੀ ਪੰਕਤੀ ਦਾ ਪਾਠ ਇਸ ਤਰ੍ਹਾਂ ਹੈ:

**ਬਦਤਿ ਜੈਦੇਉ ਜੈਦੇਵ ਕਉ ਰੰਮਿਆ ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥**

*(ਮਾਰੂ ਜੈਦੇਵ ਜੀ, ਪੰਨਾ 1106)*

ਇਉਂ ਭਗਤ ਤ੍ਰਿਲੋਚਨ ਜੀ ਦੇ ਚਾਰੇ ਸ਼ਬਦਾਂ ਵਿਚ 'ਬਦਤਿ ਤ੍ਰਿਲੋਚਨ' ਦੀ

ਵਰਤੋਂ ਅਤੇ ਭਗਤ ਜੈਦੇਵ ਜੀ ਦੇ ਮਾਰੂ ਰਾਗ ਦੇ ਸ਼ਬਦ ਵਿਚ 'ਬਦਤਿ ਜੈਦੇਉ' ਸ਼ਬਦਾਂ ਦੀ ਵਰਤੋਂ ਦੋਹਾਂ ਭਗਤ ਸਾਹਿਬਾਨ ਦੀ ਸ਼ਬਦਾਵਲੀ ਦੀ ਸਾਂਝ ਨੂੰ ਪ੍ਰਗਟਾਉਂਦੀ ਹੈ।

'ਵਾ ਕੇ' ਜਾਂ 'ਵਾ ਕੀ' ਸ਼ਬਦਾਂ ਦੀ ਵਰਤੋਂ ਦੀ ਸਾਂਝ ਭਗਤ ਤ੍ਰਿਲੋਚਨ ਜੀ, ਭਗਤ ਨਾਮਦੇਵ ਜੀ ਅਤੇ ਭਗਤ ਸਧਨਾ ਜੀ ਦੀ ਬਾਣੀ ਵਿਚ ਸਪੱਸ਼ਟ ਦੇਖੀ ਜਾ ਸਕਦੀ ਹੈ :

(1) ...**ਪੀਤੰਬਰੁ ਵਾ ਕੇ ਰਿਦੈ ਬਸੈ ॥** *(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

(2) **ਵਾ ਕੇ ਗਲੇ ਜਮ ਕਾ ਹੈ ਫਾਸ ॥** *(ਭੈਰਉ ਨਾਮਦੇਵ ਜੀ, ਪੰਨਾ 1165)*

(3) **ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥** *(ਬਿਲਾਵਲੁ ਸਧਨਾ ਜੀ, ਪੰਨਾ 858)*

ਭਗਤ ਤ੍ਰਿਲੋਚਨ ਜੀ ਦੀ ਬਾਣੀ ਵਿਚ ਸੰਗੀਤਕ ਰਸ ਬਹੁਤ ਹੈ। ਗੂਜਰੀ ਰਾਗ ਦੇ ਸ਼ਬਦ ਵਿਚ ਪੰਜ ਪੰਕਤੀਆਂ ਵਿਚ 'ਅੰਤ ਕਾਲਿ ਜੋ ਸਿਮਰੈ' ਅਤੇ 'ਐਸੀ ਚਿੰਤਾ ਮਹਿ ਜੇ ਮਰੈ' ਸ਼ਬਦਾਂ ਦਾ ਦੁਹਰਾਅ ਹੈ। 'ਜੋਨਿ ਵਲਿ ਵਲਿ ਅਉਤਰੈ' ਦਾ ਦੁਹਰਾਅ ਚਾਰ ਪੰਕਤੀਆਂ ਵਿਚ ਹੈ। ਇਨ੍ਹਾਂ ਸ਼ਬਦਾਂ ਦਾ ਦੁਹਰਾਅ ਇਕ ਅਨੋਖਾ ਸੰਗੀਤਕ ਰਸ ਪੈਦਾ ਕਰਦਾ ਹੈ। ਇਸੇ ਤਰ੍ਹਾਂ ਧਨਾਸਰੀ ਰਾਗ ਦੇ ਇਕ ਸ਼ਬਦ ਵਿਚ ਭਗਤ ਜੀ ਨੇ 'ਕਰਮ ਕਰਿ' ਅਤੇ 'ਮਫੀਟਸਿ ਰੀ' ਸ਼ਬਦਾਂ ਨੂੰ ਚਾਰ ਪੰਕਤੀਆਂ ਵਿਚ ਦੁਹਰਾਇਆ ਹੈ। ਸ਼ਬਦਾਂ ਦਾ ਇਹ ਦੁਹਰਾਅ ਸਹਿਜ, ਸੁਭਾਵਿਕ ਅਤੇ ਰਸਦਾਇਕ ਹੈ।

ਭਗਤ ਤ੍ਰਿਲੋਚਨ ਜੀ ਨੇ ਮਨੁੱਖ ਨੂੰ ਸੰਬੋਧਨ ਕਰਨ ਲੱਗਿਆਂ 'ਪ੍ਰਾਣੀ', 'ਆਲਸੀਆ', 'ਕਾਪੜੀਆ', 'ਜੈ ਚੰਦਾ', 'ਭੂਲੀ ਗਾਵਾਰੀ' ਅਤੇ 'ਅਗੀ ਬਾਈ' ਸ਼ਬਦਾਂ ਦੀ ਵਰਤੋਂ ਕੀਤੀ ਹੈ। ਸਚਮੁੱਚ ਹੀ ਮਨੁੱਖ ਪਰਮਾਤਮਾ ਦੇ ਮਾਰਗ 'ਤੇ ਚੱਲਣ ਲਈ ਬੇਹੱਦ ਆਲਸੀ ਹੈ। ਇਸ ਅਧਿਆਤਮਿਕ ਮਾਰਗ ਦੀ ਯਾਦ ਭੁੱਲ ਕੇ ਉਹ ਗਵਾਰ ਅਥਵਾ ਅਗਿਆਨੀ ਵੀ ਹੈ। ਕਰਮ-ਕਾਂਡ ਵਿਚ ਲੱਗਿਆ ਹੋਇਆ ਉਹ ਕਾਪੜੀਆ ਵੀ ਹੈ। ਪ੍ਰਾਣਾਂ 'ਤੇ ਨਿਰਭਰ ਹੋਣ ਕਰਕੇ ਉਹ ਪ੍ਰਾਣੀ ਤਾਂ ਹੈ ਹੀ। 'ਜੈ ਚੰਦਾ' ਸੰਬੋਧਨ ਵੀ ਮਨੁੱਖ ਜਾਂ ਮਨ ਨੂੰ ਪਿਆਰ ਵਿਚ ਕੀਤਾ ਗਿਆ ਸੰਬੋਧਨ ਹੈ। ਇਉਂ ਅਸੀਂ ਕਹਿ ਸਕਦੇ ਹਾਂ ਕਿ ਭਗਤ ਤ੍ਰਿਲੋਚਨ ਜੀ ਦੀ ਬਾਣੀ ਵਿਸ਼ੇ ਅਤੇ ਸ਼ੈਲੀ ਪੱਖੋਂ ਅਧਿਆਤਮਿਕ ਅਨੁਭਵ ਦੇ ਰੰਗ ਵਿਚ ਰੰਗੀ ਹੋਈ ਬਾਣੀ ਹੈ।

# ਭਗਤ ਨਾਮਦੇਵ ਜੀ : ਜੀਵਨ ਅਤੇ ਬਾਣੀ

## ਭਗਤ ਨਾਮਦੇਵ ਜੀ ਦੇ ਅਧਿਆਤਮਿਕ ਪਿਛੋਕੜ ਬਾਰੇ

ਆਲਵਾਰ ਸੰਤਾਂ ਅਤੇ ਤਾਮਿਲ ਸਿੱਧਾਂ ਨੇ ਛੇਵੀਂ ਸਦੀ ਵਿਚ ਭਗਤੀ ਲਹਿਰ ਦਾ ਮੁੱਢ ਤਾਮਿਲਨਾਡੂ ਵਿਚ ਬੰਨ੍ਹਿਆ। ਇਹ ਲਹਿਰ ਅੱਗੇ ਵਧੀ ਅਤੇ ਕਰਨਾਟਕ, ਆਂਧਰਾ ਪ੍ਰਦੇਸ਼, ਉੜੀਸਾ, ਕੇਰਲ ਅਤੇ ਮਹਾਰਾਸ਼ਟਰ ਦੇ ਇਲਾਕਿਆਂ ਵਿਚ ਫੈਲ ਗਈ। ਰਾਮਾਨੁਜ ਜੀ ਅਤੇ ਭਗਤ ਨਾਮਦੇਵ ਜੀ ਦੇ ਰਾਹੀਂ ਇਹ ਲਹਿਰ ਉੱਤਰੀ ਭਾਰਤ ਦੇ ਖਿੱਤਿਆਂ ਵਿਚ ਵੀ ਪਹੁੰਚੀ ਅਤੇ ਰਾਮਾਨੰਦ ਜੀ ਅਤੇ ਉਨ੍ਹਾਂ ਦੇ ਪ੍ਰਸਿੱਧ ਚੇਲਿਆਂ ਨੇ ਇਸ ਲਹਿਰ ਨੂੰ ਉੱਤਰੀ ਭਾਰਤ ਵਿਚ ਪੂਰੇ ਜਾਹੋ-ਜਲਾਲ 'ਤੇ ਪਹੁੰਚਾ ਦਿੱਤਾ। ਇਸ ਲਹਿਰ ਨੇ ਇਕ ਪਾਸੇ ਮੁਸਲਿਮ ਹਾਕਮਾਂ ਵੱਲੋਂ ਜ਼ੋਰ-ਜਬਰ ਰਾਹੀਂ ਭਾਰਤੀ ਜਨਤਾ ਨੂੰ ਮੁਸਲਮਾਨ ਬਣਾਉਣ ਦੀ ਲਹਿਰ ਨੂੰ ਰੋਕਿਆ ਅਤੇ ਦੂਜੇ ਪਾਸੇ ਬ੍ਰਾਹਮਣਵਾਦ ਵੱਲੋਂ ਪਾਏ ਗਏ ਜਾਤ-ਪਾਤ ਅਤੇ ਕਰਮ-ਕਾਂਡ ਦੇ ਬੰਧਨਾਂ ਦਾ ਡੱਟ ਕੇ ਵਿਰੋਧ ਕੀਤਾ। ਇਸ ਭਗਤੀ ਲਹਿਰ ਨੇ ਆਪਣੇ ਪ੍ਰਚਾਰ-ਪ੍ਰਸਾਰ ਵਿਚ ਲੋਕਾਂ ਦੀਆਂ ਮਾਂ-ਬੋਲੀਆਂ ਨੂੰ ਆਪਣਾ ਸਾਧਨ ਬਣਾਇਆ ਅਤੇ ਸੰਸਕ੍ਰਿਤ ਭਾਸ਼ਾ ਦੇ ਏਕਾਧਿਕਾਰ ਨੂੰ ਸਿੱਧੀ ਚੁਨੌਤੀ ਦਿੱਤੀ। ਕਿਉਂਕਿ ਇਸ ਲਹਿਰ ਨਾਲ ਸੰਬੰਧਿਤ ਸੰਤ ਅਤੇ ਭਗਤ ਸਾਹਿਬਾਨ ਵੱਖ-ਵੱਖ ਇਲਾਕਿਆਂ ਵਿਚ ਘੁੰਮ ਕੇ ਆਪਣੇ ਉਪਦੇਸ਼ ਦਾ ਪ੍ਰਚਾਰ ਕਰ ਰਹੇ ਸਨ। ਇਸ ਲਈ ਇਨ੍ਹਾਂ ਦੀਆਂ ਰਚਨਾਵਾਂ ਦੀ ਭਾਸ਼ਾ ਵੱਖ-ਵੱਖ ਇਲਾਕਿਆਂ ਦੀ ਸ਼ਬਦਾਵਲੀ ਅਪਨਾ ਕੇ ਇਕ ਨਵੀਂ ਭਾਸ਼ਾ, ਜਿਸ ਨੂੰ ਸਾਧ ਭਾਸ਼ਾ ਕਿਹਾ ਜਾਂਦਾ ਹੈ, ਬਣ ਗਈ। ਭਗਤੀ ਲਹਿਰ ਦੇ ਨਾਲ-ਨਾਲ ਸੂਫ਼ੀ ਮਤ ਲਹਿਰ ਨੇ ਵੀ ਹਿੰਦੁਸਤਾਨ ਵਿਚ ਆਪਣੇ ਚੰਗੇ ਪੈਰ ਜਮਾ ਲਏ, ਕਿਉਂਕਿ ਸੂਫ਼ੀ ਫ਼ਕੀਰ ਇਸਲਾਮ ਧਰਮ ਦਾ ਪ੍ਰਚਾਰ, ਪਿਆਰ ਅਤੇ ਭਾਈਚਾਰਕ ਸਾਂਝ ਵਾਲੇ ਢੰਗ ਨਾਲ ਕਰ ਰਹੇ ਸਨ। ਲੋਕ ਮੁਸਲਿਮ ਹਾਕਮਾਂ ਵੱਲੋਂ ਧਰਮ-ਪਰਿਵਰਤਨ ਕਰਵਾਉਣ ਲਈ ਅਪਨਾਏ ਜਾ ਰਹੇ ਜ਼ੋਰ-ਜਬਰ ਦੇ ਢੰਗ ਨੂੰ ਪਸੰਦ ਨਹੀਂ ਕਰਦੇ ਸਨ ਪਰ ਸੂਫ਼ੀ ਫ਼ਕੀਰਾਂ ਦਾ ਪਿਆਰ ਅਤੇ ਸਨੇਹ ਨਾਲ ਭਰਿਆ ਸੁਨੇਹਾ ਉਹ ਸੁਣਨ ਲਈ ਤਿਆਰ ਹੋ ਰਹੇ ਸਨ। ਇਥੇ ਇਹ ਤੱਥ ਇਤਿਹਾਸਕ ਤੌਰ 'ਤੇ ਬੜਾ ਹੀ ਮਹੱਤਵਪੂਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਨ੍ਹਾਂ ਦੋਹਾਂ ਧਾਰਾਵਾਂ ਭਾਵ ਭਗਤੀ ਲਹਿਰ ਅਤੇ ਸੂਫ਼ੀ ਮਤ ਦੀ ਲਹਿਰ ਨਾਲ ਜੁੜੇ ਮਹਾਂਪੁਰਸ਼ਾਂ ਦੀ ਬਾਣੀ ਨੂੰ ਸ਼ਾਮਲ ਕੀਤਾ ਗਿਆ। ਇਉਂ ਇਹ ਦੋਵੇਂ ਲਹਿਰਾਂ ਗੁਰਮਤਿ ਦੇ ਇਸ ਮਹਾਨ ਗ੍ਰੰਥ ਦਾ ਅਟੁੱਟ ਅਤੇ ਅਨਿੱਖੜਵਾਂ ਹਿੱਸਾ ਬਣ ਗਈਆਂ।

ਮਹਾਰਾਸ਼ਟਰ ਵਿਚ ਗਿਆਨੇਸ਼ਵਰ ਜੀ ਨੂੰ ਬੀਠੁਲ-ਭਗਤੀ ਦਾ ਮੋਢੀ ਅਤੇ ਵਾਰਕਰੀ ਸੰਪਰਦਾ ਦਾ ਬਾਨੀ ਮੰਨਿਆ ਜਾਂਦਾ ਹੈ। ਨਿਰਭੈ ਸਿੰਘ ਜੀ ਲਿਖਦੇ ਹਨ : "ਨਾਮਦੇਵ ਜੋ ਗਿਆਨੀਸ਼ਵਰ ਦਾ ਸਮਕਾਲੀ ਸੀ, ਉਹ ਵੀ ਬੀਠਲ ਦਾ ਭਗਤ ਸੀ।"[1]

'ਬੀਠਲ' ਸ਼ਬਦ ਦੀ ਉਤਪਤੀ ਬਾਰੇ ਪ੍ਰਚੱਲਤ ਕਥਾ ਇਸ ਪ੍ਰਕਾਰ ਹੈ। ਇਕ ਵਾਰ ਸ੍ਰੀ ਕ੍ਰਿਸ਼ਨ ਜੀ ਆਪਣੀ ਪਤਨੀ ਰੁਕਮਣੀ ਦੀ ਭਾਲ ਵਿਚ ਪੰਡਰਪੁਰ ਦੇ ਨੇੜੇ ਪਹੁੰਚੇ। ਉਥੇ ਇਕ ਰਿਸ਼ੀ ਪੁੰਡਲੀਕ ਆਪਣੇ ਮਾਤਾ-ਪਿਤਾ ਦੀ ਮਾਲਸ਼ ਦੀ ਸੇਵਾ ਵਿਚ ਮਗਨ ਸੀ। ਜਦੋਂ ਉਸਨੇ ਆਪਣੇ ਪਿਛਲੇ ਪਾਸੇ ਦੈਵੀ ਪ੍ਰਕਾਸ਼ ਦੀ ਝਲਕ ਦੇਖੀ ਤਾਂ ਉਸ ਨੇ ਆਪਣੇ ਕੋਲ ਪਈ ਇਕ ਇੱਟ ਵਗਾਹ ਕੇ ਪਿੱਛੇ ਨੂੰ ਸੁੱਟੀ। ਸ੍ਰੀ ਕ੍ਰਿਸ਼ਨ ਜੀ ਉਸ ਇੱਟ 'ਤੇ ਪੈਰ ਰੱਖ ਕੇ ਉਥੇ ਕਾਫ਼ੀ ਚਿਰ ਖੜੇ ਸੇਵਾ ਕਰਦੇ ਰਿਸ਼ੀ ਵੱਲ ਤੱਕਦੇ ਰਹੇ। ਮਰਾਠੀ ਭਾਸ਼ਾ ਵਿਚ ਇੱਟ ਨੂੰ 'ਬੀਠ' ਆਖਿਆ ਜਾਂਦਾ ਹੈ ਅਤੇ ਇੱਟ ਜਾਂ ਬੀਠ ਦਾ ਸਹਾਰਾ ਲੈ ਕੇ ਸ੍ਰੀ ਕ੍ਰਿਸ਼ਨ ਜੀ ਦੇ ਖੜੇ ਰਹਿਣ ਕਰਕੇ ਉਨ੍ਹਾਂ ਦਾ ਨਾਂਅ 'ਬੀਠਲ' ਪੈ ਗਿਆ। ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਇਸ 'ਬੀਠਲ' ਸ਼ਬਦ ਦੀ ਕਈ ਵਾਰ ਵਰਤੋਂ ਕੀਤੀ ਹੈ ਪਰ ਉਥੇ ਇਹ ਸ਼ਬਦ ਸਰਬ-ਵਿਆਪਕ ਪਰਮਾਤਮਾ ਲਈ ਹੀ ਅਰਥ ਰੱਖਦਾ ਹੈ ਕਿਉਂਕਿ ਭਗਤ ਨਾਮਦੇਵ ਜੀ ਇੱਕੋ-ਇਕ ਸਰਬ-ਵਿਆਪਕ ਪਰਮਾਤਮਾ ਦੇ ਹੀ ਉਪਾਸ਼ਕ ਸਨ।

'ਵਾਰਕਰੀ ਸੰਪਰਦਾ' ਦੇ ਨਾਂਅ ਬਾਰੇ ਨਿਰਭੈ ਸਿੰਘ ਜੀ ਦੱਸਦੇ ਹਨ ਕਿ 'ਵਾਰਕਰੀ' ਮਰਾਠੀ ਦਾ ਸ਼ਬਦ ਹੈ ਜੋ 'ਵਾਰੀ' ਤੋਂ ਬਣਿਆ ਹੈ। 'ਵਾਰੀ' ਦਾ ਅਰਥ ਯਾਤਰਾ ਜਾਂ ਤੀਰਥ 'ਤੇ ਜਾਣ ਵਾਲੀ ਫੇਰੀ ਜਾਂ ਵਾਰੀ ਹੈ। ਇਸ ਲਈ ਜੋ ਸ਼ਰਧਾਲੂ ਇਸ ਸੰਪਰਦਾ ਨਾਲ ਸੰਬੰਧ ਰੱਖਦੇ ਹਨ, ਉਹ ਸਾਲ ਵਿਚ ਦੋ ਵਾਰੀ (ਅਸਾੜ ਅਤੇ ਕੱਤਕ) ਏਕਾਦਸ਼ੀ ਦੇ ਪੁਰਬ 'ਤੇ ਪੰਡਰਪੁਰ, ਆਲੰਦੀ, ਦੇਹੂ, ਪੈਠਨ, ਆਪੇ ਗਾਓ ਆਦਿ ਤੀਰਥਾਂ 'ਤੇ ਪੈਦਲ ਬੀਠਲ ਦਾ ਭਜਨ ਜਾਂ ਕੀਰਤਨ ਕਰਦੇ ਜਾਂਦੇ ਹਨ। ਇਨ੍ਹਾਂ ਸਾਰਿਆਂ ਤੀਰਥਾਂ ਵਿੱਚੋਂ ਸਭ ਤੋਂ ਵਧੇਰੇ ਪਵਿੱਤਰ ਪੰਡਰਪੁਰ ਤੀਰਥ ਨੂੰ ਸਮਝਿਆ ਜਾਂਦਾ ਹੈ। ਜੋ ਸਾਲ ਵਿਚ ਦੋ ਵਾਰੀ ਇਨ੍ਹਾਂ ਤੀਰਥਾਂ 'ਤੇ ਜਾਂਦਾ ਹੈ, ਉਸਨੂੰ 'ਵਾਰਕਰੀ' ਕਹਿੰਦੇ ਹਨ।[2]

ਇਸ ਬੀਠਲ ਜਾਂ ਵਾਰਕਰੀ ਸੰਪਰਦਾ ਦੀ ਭਗਤੀ ਲਹਿਰ ਨੂੰ ਇਕ ਵਿਸ਼ੇਸ਼ ਦੇਣ ਇਹ ਵੀ ਹੈ ਕਿ ਇਸ ਵਿਚ ਜਿਥੇ ਬ੍ਰਾਹਮਣਾਂ ਦੇ ਨਾਲ-ਨਾਲ ਦਲਿਤ ਵਰਗਾਂ ਦੇ ਸੰਤ ਵੀ ਹੋਏ ਹਨ, ਉਥੇ ਪੁਰਸ਼ਾਂ ਦੇ ਨਾਲ-ਨਾਲ ਇਸ ਵਿਚ ਇਸਤਰੀ-ਸੰਤ ਵੀ ਹੋਏ ਹਨ। ਇਸ ਸੰਪਰਦਾ ਵਿਚ ਬੜੇ ਪੁਰਾਣੇ ਸਮੇਂ ਵਿਚ ਔਰਤ-ਮਰਦ ਬਰਾਬਰੀ ਦੇਖ ਕੇ ਅਚੰਭਾ ਵੀ ਹੁੰਦਾ ਹੈ। ਨਿਰਭੈ ਸਿੰਘ ਜੀ ਨੇ ਆਪਣੀ ਪੁਸਤਕ ਵਿਚ ਬੀਠਲ ਸੰਪਰਦਾ ਦੀਆਂ ਇਸਤਰੀ-ਸੰਤਾਂ ਦੇ ਨਾਂਅ ਮੁਕਤਾਬਾਈ, ਜਨਾਬਾਈ, ਵੇਣੂਬਾਈ ਅਤੇ ਅੱਕਾ ਲਿਖੇ ਹਨ।[3]

1. ਨਿਰਭੈ ਸਿੰਘ, *ਮੱਧਕਾਲੀਨ ਭਗਤਾਂ ਦਾ ਭਾਰਤੀ ਦਰਸ਼ਨ 'ਚ ਯੋਗਦਾਨ*, ਪੰਨੇ 67-68.
2. *ਉਹੀ*, ਪੰਨੇ 84-85.
3. *ਉਹੀ*, ਪੰਨਾ 83.

ਵਾਰਕਰੀ ਸੰਪਰਦਾ ਜਾਂ ਬੀਠਲ ਸੰਪਰਦਾ ਦੇ ਮੁੱਖ ਸੰਤਾਂ ਵਿਚ ਗਿਆਨੇਸ਼ਵਰ ਜੀ ਤੋਂ ਬਿਨਾਂ ਨਿਰਭੈ ਸਿੰਘ ਜੀ ਨੇ ਹੋਰ ਸੰਤਾਂ ਵਿਚ 'ਨਾਮਦੇਵ, ਵਿਸੋਵਾ ਖੇਚਰ, ਸਾਮਵਤਾਮਾਲੀ, ਨਰਹਰੀ ਸੁਨਾਰ, ਚੋਖਾ ਸ਼ੂਦਰ, ਗੋਰਾ ਘੁਮਾਰ, ਪਰਮਾਨੰਦ ਸ਼ੂਦਰ ਆਦਿ' ਲਿਖੇ ਹਨ। ਗਿਆਨੇਸ਼ਵਰ ਦੇ ਗੁਰੂ ਨਿਵ੍ਰਤੀਨਾਥ ਅਤੇ ਸੋਪਨਾਦੇਵ ਦੇ ਨਾਂਅ ਵੀ ਵਰਣਨਯੋਗ ਹਨ। ਇਸਤਰੀ-ਸੰਤਾਂ ਵਿਚ ਮੁਕਤਾਬਾਈ, ਜਨਾਬਾਈ, ਵੇਣੂਬਾਈ ਅਤੇ ਅੱਕਾ ਦੇ ਨਾਂਅ ਸ਼ਾਮਲ ਹਨ।[4]

ਭਗਤ ਨਾਮਦੇਵ ਜੀ ਨੇ ਮਰਾਠੀ ਅਭੰਗ ਵੀ ਲਿਖੇ ਹਨ ਪਰ ਸਾਡੀ ਵਿਚਾਰ ਦਾ ਵਿਸ਼ਾ ਉਨ੍ਹਾਂ ਦੀ ਰਚੀ ਉਹ ਬਾਣੀ ਹੈ ਜਿਹੜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹੋਈ ਹੈ। ਉਪਰੋਕਤ ਪਿਛੋਕੜ ਤੋਂ ਸਾਨੂੰ ਇਹ ਪਤਾ ਚੱਲਦਾ ਹੈ ਕਿ ਪੰਜਾਬ ਵਿਚ ਪਹੁੰਚਣ ਤੋਂ ਪਹਿਲਾਂ ਭਗਤ ਨਾਮਦੇਵ ਜੀ ਸੰਤ ਗਿਆਨੇਸ਼ਵਰ ਜੀ ਵੱਲੋਂ ਚਲਾਈ ਗਈ ਬੀਠਲ ਸੰਪਰਦਾ ਦੇ ਮੁੱਖ ਸੰਤਾਂ ਵਿੱਚੋਂ ਇਕ ਸਨ।

## ਭਗਤ ਨਾਮਦੇਵ ਜੀ ਦੇ ਜੀਵਨ ਬਾਰੇ

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ: "ਬੰਬਈ ਦੇ ਇਲਾਕੇ ਜ਼ਿਲ੍ਹਾ ਸਤਾਰਾ ਵਿਚ ਨਰਸੀ ਬਾਮਨੀ ਗ੍ਰਾਮ ਵਿਚ ਦਾਮਸ਼ੇਟੀ ਛੀਪੇ ਦੇ ਘਰ ਗੋਨਾਬਾਈ ਦੇ ਉਦਰ ਤੋਂ ਸੰਮਤ 1328 ਵਿਚ ਨਾਮਦੇਵ ਜੀ ਦਾ ਜਨਮ ਹੋਇਆ। ਇਨ੍ਹਾਂ ਦੀ ਸ਼ਾਦੀ ਗੋਬਿੰਦਸ਼ੇਟੀ ਦੀ ਬੇਟੀ ਰਾਜਾਬਾਈ ਨਾਲ ਹੋਈ ਜਿਸ ਤੋਂ ਚਾਰ ਪੁੱਤ੍ਰ (ਨਾਰਾਯਣ, ਮਹਾਂਦੇਵ, ਗੋਵਿੰਦ, ਵਿੱਠਾਲ) ਅਤੇ ਇਕ ਬੇਟੀ (ਲਿੰਬਾ ਬਾਈ) ਉਪਜੇ।"[5] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਜਨਮ ਦਾ ਈਸਵੀ ਸਾਲ 1270 ਲਿਖਿਆ ਹੈ।[6] ਦੋਹਾਂ ਸੰਮਤਾਂ ਵਿਚ ਅਠਵੰਜਾ ਸਾਲਾਂ ਦੇ ਫ਼ਰਕ ਨੂੰ ਗਿਣਦਿਆਂ ਸੰਮਤ 1328 ਹੀ ਬਣਦਾ ਹੈ। *ਮਹਾਨ ਕੋਸ਼* ਵਿਚ ਵਿਸ਼ੋਭਾ ਖੇਚਰ ਜੀ ਨੂੰ ਗੁਰੂ ਧਾਰਨ ਦੀ ਗੱਲ ਨਹੀਂ ਲਿਖੀ ਗਈ, ਪਰ ਏਨਾ ਜ਼ਰੂਰ ਲਿਖਿਆ ਹੈ: "ਨਾਮਦੇਵ ਜੀ ਦੀ ਪਹਿਲੀ ਅਵਸਥਾ ਸ਼ਿਵ ਅਤੇ ਵਿਸ਼ਨੂੰ ਦੀ ਪੂਜਾ ਵਿਚ ਬੀਤੀ ਪਰ ਵਿਸ਼ੋਭਾ ਖੇਚਰ ਅਤੇ ਗਯਾਨਦੇਵ ਆਦਿਕ ਗਯਾਨੀਆਂ ਦੀ ਸੰਗਤਿ ਨਾਲ ਇਨ੍ਹਾਂ ਨੂੰ ਆਤਮ ਗਯਾਨ ਦੀ ਪ੍ਰਾਪਤੀ ਹੋਈ।"[7] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਗੁਰੂ ਧਾਰਨ ਕਰਨ ਬਾਰੇ ਸਪੱਸ਼ਟ ਲਿਖਿਆ ਹੋਇਆ ਹੈ: "ਪਿਤਾ ਤੋਂ ਪ੍ਰੇਮਾ-ਭਗਤੀ ਦੀ ਗੁੜ੍ਹਤੀ ਮਿਲੀ ਤੇ ਵਿਸ਼ੋਭਾ ਖੇਚਰ ਨੂੰ ਗੁਰੂ ਧਾਰਨ ਕੀਤਾ।"[8]

ਇਉਂ ਅਸੀਂ ਕਹਿ ਸਕਦੇ ਹਾਂ ਕਿ ਦੱਖਣੀ ਭਾਰਤ ਦੇ ਸੂਬੇ ਮਹਾਰਾਸ਼ਟਰ ਦੇ ਜ਼ਿਲ੍ਹਾ ਸਤਾਰਾ ਦੇ ਪਿੰਡ ਨਰਸੀ ਬਾਮਨੀ ਵਿਚ ਸੰਨ 1270 ਈਸਵੀ (ਸੰਮਤ 1328)

---

4. ਨਿਰਭੈ ਸਿੰਘ, *ਮੱਧਕਾਲੀਨ ਭਗਤਾਂ ਦਾ ਭਾਰਤੀ ਦਰਸ਼ਨ 'ਚ ਯੋਗਦਾਨ*, ਪੰਨਾ 83.
5. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 697.
6. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 187.
7. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 697.
8. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 187.

ਵਿਚ ਭਗਤ ਨਾਮਦੇਵ ਜੀ ਦਾ ਜਨਮ ਪਿਤਾ ਦਾਮਸ਼ੇਟੀ ਜੀ ਅਤੇ ਮਾਤਾ ਗੋਨਾਬਾਈ ਜੀ ਦੇ ਘਰ ਹੋਇਆ। ਪਿਤਾ ਜੀ ਪਾਸੋਂ ਨਾਮਦੇਵ ਜੀ ਨੂੰ ਭਗਤੀ ਦੀ ਗੁੜ੍ਹਤੀ ਮਿਲੀ ਅਤੇ ਸੰਤ ਗਿਆਨੇਸ਼ਵਰ ਅਤੇ ਹੋਰ ਸੰਤਾਂ ਦੀ ਸੰਗਤ ਕਰਦੇ ਹੋਏ ਆਪ ਜੀ ਗੁਰੂ ਧਾਰਨ ਕਰਨ ਵੱਲ ਪ੍ਰੇਰਿਤ ਹੋਏ। ਆਪ ਜੀ ਨੇ ਵਿਸ਼ੋਭਾ ਖੇਚਰ ਜੀ ਨੂੰ ਆਪਣਾ ਗੁਰੂ ਧਾਰਿਆ। ਜੀਵਨ ਦਾ ਬਹੁਤ ਸਾਰਾ ਸਮਾਂ ਆਪ ਜੀ ਨੇ ਜ਼ਿਲ੍ਹਾ ਸ਼ੋਲਾਪੁਰ ਵਿਚ ਪੈਂਦੇ ਪੰਡਰਪੁਰ ਦੇ ਸਥਾਨ 'ਤੇ ਬਤੀਤ ਕੀਤਾ। ਵਾਰਕਰੀ ਜਾਂ ਬੀਠਲ ਸੰਪਰਦਾ ਦੇ ਸ਼ਰਧਾਲੂਆਂ ਲਈ ਪੰਡਰਪੁਰ ਦਾ ਸਥਾਨ ਪ੍ਰਮੁੱਖ ਤੀਰਥਾਂ ਵਿੱਚੋਂ ਇਕ ਸੀ। ਸੰਤ ਗਿਆਨੇਸ਼ਵਰ ਇਸ ਸੰਪਰਦਾ ਦੇ ਪ੍ਰਮੁੱਖ ਸੰਤ ਸਨ। ਇਨ੍ਹਾਂ ਦੀ ਭੈਣ ਮੁਕਤਾਬਾਈ ਜੀ ਨੇ ਕਈ ਸੰਤਾਂ ਦੀ ਹਾਜ਼ਰੀ ਵਿਚ ਸੰਤ ਗੋਰਾ ਘੁਮਿਆਰ ਜੀ ਨੂੰ ਨਾਮਦੇਵ ਜੀ ਦੀ ਪਰਖ ਕਰਨ ਲਈ ਆਖਿਆ। ਗੋਰਾ ਘੁਮਿਆਰ ਜੀ ਨੇ ਹੱਥ ਵਿਚ ਫੜੀ ਸੋਟੀ ਨਾਲ ਨਾਮਦੇਵ ਜੀ ਦਾ ਸਿਰ ਠਣਕਾ ਕੇ ਕਿਹਾ : 'ਅਜੇ ਇਹ ਕੱਚੇ ਹਨ।' ਇਸ ਦਾ ਭਾਵ ਸੀ ਕਿ ਅਜੇ ਨਾਮਦੇਵ ਜੀ ਨੇ ਗੁਰੂ ਧਾਰਨ ਨਹੀਂ ਕੀਤਾ ਹੋਇਆ। ਸੰਤ ਮੁਕਤਾ ਬਾਈ ਜੀ ਅਤੇ ਸੰਤ ਗੋਰਾ ਘੁਮਿਆਰ ਜੀ ਦੀ ਪ੍ਰੇਰਨਾ ਅਤੇ ਸਲਾਹ ਨੂੰ ਮੰਨਦੇ ਹੋਏ ਭਗਤ ਨਾਮਦੇਵ ਜੀ ਨੇ ਸੰਤ ਵਿਸ਼ੋਭਾ ਖੇਚਰ ਜੀ ਨੂੰ ਆਪਣਾ ਗੁਰੂ ਧਾਰਨ ਕੀਤਾ।

ਪ੍ਰਭਾਕਰ ਮਾਚਵੇ ਜੀ ਦੀ ਪੁਸਤਕ ਵਿਚ ਨਾਮਦੇਵ ਜੀ ਵੱਲੋਂ ਵਿਸ਼ੋਭਾ ਖੇਚਰ ਜੀ ਦਾ ਪੈਰ ਸ਼ਿਵਲਿੰਗ ਤੋਂ ਚੁੱਕ ਕੇ ਪਰ੍ਹੇ ਕਰਨ ਅਤੇ ਕੋਹੜੀ ਸਰੀਰ ਚੁੱਕ ਕੇ ਮੰਦਰ ਤੋਂ ਬਾਹਰ ਲਿਜਾਣ ਦੀਆਂ ਕਥਾਵਾਂ ਲੇਖਕ ਵੱਲੋਂ ਦਰਜ ਹਨ।[9] ਜਦੋਂ ਭਗਤ ਨਾਮਦੇਵ ਜੀ ਨਾਗਨਾਥ ਦੇ ਮੰਦਰ ਵਿਚ ਵਿਸ਼ੋਭਾ ਖੇਚਰ ਜੀ ਨੂੰ ਮਿਲਣ ਗਏ ਤਾਂ ਸੰਤ ਵਿਸ਼ੋਭਾ ਜੀ ਇਕ ਕੋਹੜੀ ਦੇ ਰੂਪ ਵਿਚ ਆਪਣਾ ਜ਼ਖ਼ਮੀ ਪੈਰ ਸ਼ਿਵਲਿੰਗ 'ਤੇ ਰੱਖ ਕੇ ਬੈਠੇ ਹੋਏ ਸਨ। ਨਾਮਦੇਵ ਜੀ ਇਹ ਦੇਖ ਕੇ ਦੁਖੀ ਹੋ ਗਏ ਕਿ ਇਹ ਕਿਹੋ ਜਿਹਾ ਸੰਤ ਹੈ! ਵਿਸ਼ੋਭਾ ਜੀ ਨੇ ਉਨ੍ਹਾਂ ਦੀ ਭਾਵਨਾ ਸਮਝਦਿਆਂ ਕਿਹਾ ਕਿ ਜਿਥੇ ਸ਼ਿਵ ਨਹੀਂ ਹੈ, ਉਥੇ ਉਹ ਉਨ੍ਹਾਂ ਦਾ ਪੈਰ ਰੱਖ ਦੇਣ। ਨਾਮਦੇਵ ਜੀ ਨੇ ਜਿਥੇ ਵੀ ਸੰਤ ਜੀ ਦਾ ਪੈਰ ਚੁੱਕ ਕੇ ਰੱਖਿਆ, ਉਥੇ ਹੀ ਹੇਠਾਂ ਸ਼ਿਵਲਿੰਗ ਮੌਜੂਦ ਸੀ। ਨਾਮਦੇਵ ਜੀ ਨੂੰ ਸਮਝ ਆ ਗਈ ਕਿ ਪਰਮਾਤਮਾ ਕੇਵਲ ਪੰਡਰਪੁਰ ਦੇ ਸਥਾਨ 'ਤੇ ਹੀ ਸੀਮਤ ਨਹੀਂ, ਉਹ ਤਾਂ ਸਰਬ-ਵਿਆਪਕ ਹੈ। ਫਿਰ ਵਿਸ਼ੋਭਾ ਖੇਚਰ ਜੀ ਨੇ ਕਿਹਾ ਕਿ ਉਹ ਉਨ੍ਹਾਂ ਦੇ ਸਰੀਰ ਨੂੰ ਉਠਾ ਕੇ ਮੰਦਰ ਤੋਂ ਬਾਹਰ ਲਿਜਾਣ। ਨਾਮਦੇਵ ਜੀ ਨੇ ਬਿਨਾਂ ਦੇਰੀ ਕੀਤੇ ਸੰਤ ਜੀ ਨੂੰ ਚੁੱਕ ਕੇ ਬਾਹਰ ਲੈ ਆਂਦਾ, ਭਾਵੇਂ ਉਨ੍ਹਾਂ ਦੇ ਸਰੀਰ 'ਤੇ ਖ਼ੂਨ ਵੀ ਲੱਗ ਗਿਆ। ਪ੍ਰਸੰਨ ਹੋ ਕੇ ਸੰਤ ਜੀ ਨੇ ਆਪਣਾ ਤੰਦਰੁਸਤ ਰੂਪ ਪ੍ਰਗਟ ਕਰ ਦਿੱਤਾ। ਨਾਮਦੇਵ ਜੀ ਨੇ ਉਨ੍ਹਾਂ ਨੂੰ ਗੁਰੂ ਧਾਰ ਲਿਆ।

ਭਗਤ ਨਾਮਦੇਵ ਜੀ ਸੰਤ ਗਿਆਨੇਸ਼ਵਰ ਅਤੇ ਹੋਰ ਸੰਤਾਂ ਦੇ ਨਾਲ ਉੱਤਰੀ ਭਾਰਤ ਦੇ ਸਥਾਨਾਂ ਕਾਸ਼ੀ, ਗਯਾ, ਮਥੁਰਾ, ਬਿੰਦਰਾਬਨ, ਦੁਆਰਕਾ ਆਦਿ ਦੀ ਯਾਤਰਾ ਕਰਦੇ ਹੋਏ ਪੰਜਾਬ ਪਹੁੰਚੇ। ਪੰਜਾਬ ਦੇ ਜ਼ਿਲ੍ਹਾ ਗੁਰਦਾਸਪੁਰ ਦੇ ਪਿੰਡ ਘੁਮਾਣ ਵਿਖੇ ਭਗਤ ਨਾਮਦੇਵ ਜੀ ਕਈ ਸਾਲ ਠਹਿਰੇ। ਆਪ ਜੀ ਦੇ ਦੇਹਾਂਤ ਬਾਰੇ ਦੋ ਰਾਵਾਂ

9. Prabhakar Maachave, *Namdev : Life and Philosophy*, p. 13.

ਹਨ। ਇਕ ਤਾਂ ਇਹ ਕਿ ਆਪ ਜੀ ਦਾ ਦੇਹਾਂਤ ਮਹਾਂਰਾਸ਼ਟਰ ਵਿਚ ਹੀ ਪੰਡਰਪੁਰ ਨਗਰ ਸਥਾਨ 'ਤੇ ਹੋਇਆ। ਦੂਜੀ ਇਹ ਕਿ ਆਪ ਜੀ ਦਾ ਦੇਹਾਂਤ ਪਿੰਡ ਘੁਮਾਣ ਜ਼ਿਲ੍ਹਾ ਗੁਰਦਾਸਪੁਰ (ਪੰਜਾਬ) ਵਿਚ ਹੀ ਹੋਇਆ। ਆਪ ਜੀ ਦਾ ਦੇਹਾਂਤ 1350 ਈਸਵੀ ਵਿਚ ਹੋਇਆ। ਪੰਜਾਬ ਨਾਲ ਭਗਤ ਨਾਮਦੇਵ ਜੀ ਦਾ ਗਹਿਰਾ ਸੰਬੰਧ ਹੋਣ ਕਰਕੇ ਹੀ ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਜੀ ਬੱਦਨ ਦੁਆਰਾ ਸੰਪਾਦਿਤ ਪੁਸਤਕ *ਪੰਜਾਬ ਦੇ ਸੰਤ ਕਵੀ* ਵਿਚ ਵਰਣਿਤ 67 ਸੰਤ ਕਵੀਆਂ ਵਿਚ ਨੰਬਰ ਇਕ 'ਤੇ ਸੰਤ ਨਾਮਦੇਵ ਜੀ ਨੂੰ ਦਰਜ ਕੀਤਾ ਗਿਆ ਹੈ।[10]

ਭਗਤ ਨਾਮਦੇਵ ਜੀ ਦੇ ਪਿਤਾ ਠਾਕੁਰ-ਪੂਜਾ ਕਰਨ ਵਾਲੇ ਸਨ। ਇਕ ਦਿਨ ਆਪ ਜੀ ਨੂੰ ਕਿਸੇ ਕੰਮ ਬਾਹਰ ਜਾਣਾ ਪੈ ਗਿਆ ਤਾਂ ਬਾਲਕ ਨਾਮਦੇਵ ਜੀ ਨੂੰ ਕਹਿ ਗਏ ਕਿ ਉਹ ਠਾਕੁਰ ਨੂੰ ਦੁੱਧ ਪਿਆਉਣ ਦੀ ਸੇਵਾ ਨਿਭਾ ਦੇਣ। ਨਾਮਦੇਵ ਜੀ ਨੇ ਆਪਣੇ ਪਿਤਾ ਜੀ ਦੀ ਤਰ੍ਹਾਂ ਇਸ਼ਨਾਨ ਕੀਤਾ ਅਤੇ ਗਊ ਦਾ ਦੁੱਧ ਚੋ ਲਿਆਂਦਾ। ਫਿਰ ਆਪ ਜੀ ਨੇ ਠਾਕੁਰ ਜੀ ਦੀ ਮੂਰਤੀ ਨੂੰ ਇਸ਼ਨਾਨ ਕਰਵਾਇਆ ਅਤੇ ਤਿਲਕ ਵੀ ਲਗਾ ਦਿੱਤਾ। ਹੱਥ ਜੋੜ ਕੇ ਬੇਨਤੀ ਕੀਤੀ: 'ਠਾਕੁਰ ਜੀ ਦੁੱਧ ਪੀਵੋ।' ਭਾਈ ਗੁਰਦਾਸ ਜੀ ਲਿਖਦੇ ਹਨ ਕਿ ਨਾਮਦੇਵ ਜੀ ਦੇ ਪੱਕੇ ਨਿਸਚੇ ਨੂੰ ਦੇਖਦੇ ਹੋਏ ਠਾਕੁਰ ਜੀ ਨੇ ਦਰਸ਼ਨ ਦਿੱਤੇ ਅਤੇ ਨਾਮਦੇਵ ਜੀ ਨੇ ਆਪਣੀ ਹੱਥੀਂ ਠਾਕੁਰ ਜੀ ਨੂੰ ਕਟੋਰੀ ਭਰ ਕੇ ਦੁੱਧ ਪਿਲਾਇਆ। ਇਥੇ ਭਗਤ ਧੰਨਾ ਜੀ ਦੁਆਰਾ ਠਾਕੁਰ ਜੀ ਨੂੰ ਭੋਜਨ ਛਕਾਉਣ ਵਾਲੀ ਕਥਾ ਸਾਨੂੰ ਯਾਦ ਆਉਂਦੀ ਹੈ। ਇਨ੍ਹਾਂ ਕਥਾਵਾਂ ਦਾ ਤੱਤ-ਸਾਰ ਇਹੀ ਹੈ ਕਿ ਭਗਤ ਨਾਮਦੇਵ ਜੀ ਅਤੇ ਭਗਤ ਧੰਨਾ ਜੀ ਨੇ ਦ੍ਰਿੜ੍ਹ ਇਰਾਦੇ, ਅਟੱਲ ਵਿਸ਼ਵਾਸ ਅਤੇ ਅਟੁੱਟ ਸ਼ਰਧਾ ਨਾਲ ਠਾਕੁਰ ਜੀ ਨੂੰ ਬੇਨਤੀਆਂ ਕੀਤੀਆਂ। ਉਨ੍ਹਾਂ ਵੱਲੋਂ ਠਾਕੁਰ ਜੀ ਨੂੰ ਦਿਲੋਂ ਕੀਤੀਆਂ ਬੇਨਤੀਆਂ ਪ੍ਰਵਾਨ ਹੋਈਆਂ ਅਤੇ ਠਾਕੁਰ ਜੀ ਨੇ ਸਾਖਸ਼ਾਤ ਦਰਸ਼ਨ ਦੇ ਕੇ ਭੇਟਾਵਾਂ ਸਵੀਕਾਰ ਕੀਤੀਆਂ। ਇਥੇ ਸਾਨੂੰ ਸਭ ਨੂੰ ਇਹ ਸਮਝਾਇਆ ਗਿਆ ਹੈ ਕਿ ਪਰਮਾਤਮਾ ਸੱਚੇ ਦਿਲੋਂ ਅਤੇ ਅਟੱਲ ਵਿਸ਼ਵਾਸ ਨਾਲ ਕੀਤੀ ਗਈ ਬੇਨਤੀ ਨੂੰ ਜ਼ਰੂਰ ਸਵੀਕਾਰ ਕਰਦਾ ਹੈ। ਭਾਈ ਗੁਰਦਾਸ ਜੀ ਨਾਮਦੇਵ ਜੀ ਵਾਲੀ ਸਾਖੀ ਦਾ ਬਿਆਨ ਇਸ ਤਰ੍ਹਾਂ ਕਰਦੇ ਹਨ:

**ਕੰਮ ਕਿਤੇ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ।**
**ਠਾਕੁਰ ਦੀ ਸੇਵਾ ਕਰੀਂ ਦੁਧੁ ਪੀਆਲਣੁ ਕਹਿ ਸਮਝਾਇਆ।**
**ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿਕੈ ਲੈ ਆਇਆ।**
**ਠਾਕੁਰ ਨੋ ਨ੍ਹਵਾਲਿਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ।**
**ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ।**
**ਨਿਹਚਉ ਕਰਿ ਆਰਾਧਿਆ ਹੋਇ ਦਇਆਲੁ ਦਰਸੁ ਦਿਖਲਾਇਆ।**
**ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ।**[11]

*(ਵਾਰ 10, ਪਉੜੀ 11)*

---

10. ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ, *ਪੰਜਾਬ ਦੇ ਸੰਤ ਕਵੀ*, ਪੰਨੇ 1-30.
11. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 107.

ਠਾਕੁਰ ਜੀ ਨੂੰ ਨਾਮਦੇਵ ਜੀ ਦੁਆਰਾ ਦੁੱਧ ਪਿਆਏ ਜਾਣ ਦੀ ਕਥਾ ਦਾ ਵਰਣਨ ਭਗਤ ਰਵਿਦਾਸ ਜੀ ਨੇ ਵੀ ਆਪਣੀ ਬਾਣੀ ਵਿਚ ਕੀਤਾ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਨਿਮਤ ਨਾਮਦੇਉ ਦੂਧੁ ਪੀਆਇਆ ॥**
**ਤਉ ਜਗ ਜਨਮ ਸੰਕਟ ਨਹੀ ਆਇਆ ॥** *(ਆਸਾ ਰਵਿਦਾਸ ਜੀ, ਪੰਨਾ 487)*

ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਵੀ ਠਾਕੁਰ ਜੀ ਨੂੰ ਦੁੱਧ ਪਿਆਉਣ ਦੀ ਸਾਖੀ ਦਾ ਪੂਰਾ ਵਰਣਨ ਪੇਸ਼ ਕੀਤਾ ਹੋਇਆ ਹੈ:

**ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥**
**ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥**
**ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ਰਹਾਉ॥**
**ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥**
**ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥**
**ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥**
*(ਭੈਰਉ ਨਾਮਦੇਵ ਜੀ, ਪੰਨੇ 1163-64)*

ਭਗਤ ਨਾਮਦੇਵ ਜੀ ਬਚਪਨ ਤੋਂ ਹੀ ਪਰਮਾਤਮਾ ਦੀ ਭਗਤੀ ਵੱਲ ਪ੍ਰੇਰਿਤ ਹੋ ਗਏ ਸਨ। ਕਿਉਂਕਿ ਆਪ ਜੀ ਅਖੌਤੀ ਨੀਵੀਂ ਜਾਤ ਨਾਲ ਸੰਬੰਧ ਰੱਖਦੇ ਸਨ, ਇਸ ਲਈ ਉੱਚੀ ਜਾਤ ਵਾਲੇ ਬ੍ਰਾਹਮਣ ਅਤੇ ਖੱਤਰੀ ਆਪ ਜੀ ਵੱਲੋਂ ਕੀਤੀ ਜਾ ਰਹੀ ਭਗਤੀ ਦੇ ਵਿਰੁੱਧ ਸਨ। ਉਹ ਸਮਝਦੇ ਸਨ ਕਿ ਪਰਮਾਤਮਾ ਦੀ ਭਗਤੀ ਕਰਨਾ ਸ਼ੂਦਰਾਂ ਦਾ ਅਧਿਕਾਰ ਨਹੀਂ ਹੈ ਜਾਂ ਫਿਰ ਉਨ੍ਹਾਂ ਨੂੰ ਭਗਤ ਨਾਮਦੇਵ ਜੀ ਦੀ ਦ੍ਰਿੜ੍ਹ ਭਗਤੀ ਅਤੇ ਅਟੱਲ ਵਿਸ਼ਵਾਸ ਸਦਕਾ ਇਹ ਖ਼ਤਰਾ ਸੀ ਕਿ ਕਿਤੇ ਉਹ ਅਧਿਆਤਮਕ ਖੇਤਰ ਵਿਚ ਉਨ੍ਹਾਂ ਤੋਂ ਅੱਗੇ ਨਾ ਚਲੇ ਜਾਣ। ਇਹ ਖ਼ਤਰਾ ਉਨ੍ਹਾਂ ਦਾ ਸੱਚਾ ਸੀ ਅਤੇ ਇਹ ਖ਼ਤਰਾ ਉਦੋਂ ਸਾਫ਼ ਜ਼ਾਹਰ ਹੋ ਗਿਆ ਜਦੋਂ ਉਨ੍ਹਾਂ ਨੂੰ ਦੇਹੁਰੇ ਅੰਦਰ ਜਾ ਕੇ ਠਾਕੁਰ ਜੀ ਦੀ ਪੂਜਾ ਕਰਨ ਤੋਂ ਰੋਕਿਆ ਗਿਆ ਤਾਂ ਦੇਹੁਰੇ ਦਾ ਮੂੰਹ ਹੀ ਭਗਤ ਨਾਮਦੇਵ ਜੀ ਵੱਲ ਆਪਣੇ-ਆਪ ਫਿਰ ਗਿਆ। ਹੰਕਾਰੀ ਅਤੇ ਨਿੰਦਕ ਬ੍ਰਾਹਮਣਾਂ ਅਤੇ ਖੱਤਰੀਆਂ ਨੂੰ ਪਰਮਾਤਮਾ ਨੇ ਪਿੱਠ ਦੇ ਦਿੱਤੀ ਅਤੇ ਨਾਮਦੇਵ ਜੀ ਨੂੰ ਆਪਣੇ ਗਲ ਨਾਲ ਲਾ ਲਿਆ। ਸ੍ਰੀ ਗੁਰੂ ਰਾਮਦਾਸ ਜੀ ਨੇ ਸਪੱਸ਼ਟ ਸ਼ਬਦਾਂ ਵਿਚ ਇਸ ਤੱਥ ਬਾਰੇ ਫ਼ੁਰਮਾਇਆ ਹੈ:

**ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ ॥**
*(ਆਸਾ ਮ: ੪, ਪੰਨਾ 451)*

ਰਾਗ ਸੂਹੀ ਵਿਚ ਵੀ ਸ੍ਰੀ ਗੁਰੂ ਰਾਮਦਾਸ ਜੀ ਇਸ ਬਾਰੇ ਫ਼ੁਰਮਾਉਂਦੇ ਹਨ:

**ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥**
*(ਸੂਹੀ ਮ: ੪, ਪੰਨਾ 733)*

ਗੁਰੂ ਰਾਮਦਾਸ ਜੀ ਨੇ ਹੀ ਪਰਮਾਤਮਾ ਵੱਲੋਂ ਨਾਮਦੇਵ ਜੀ ਦੀ ਪੈਜ ਰੱਖਣ ਬਾਰੇ ਰਾਗ ਨਟ ਨਾਰਾਇਨ ਵਿਚ ਵੀ ਫ਼ੁਰਮਾਇਆ ਹੈ:

**ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ ਪਵਗੇ ॥**
**ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ ॥**

*(ਨਟ ਨਾਰਾਇਨ ਮ. 4, ਪੰਨਾ 976)*

ਭਾਈ ਗੁਰਦਾਸ ਜੀ ਨੇ ਭਗਤ ਨਾਮਦੇਵ ਜੀ ਨਾਲ ਸੰਬੰਧਿਤ ਦੇਹੁਰਾ ਫਿਰ ਜਾਣ ਦੀ ਕਥਾ ਦਾ ਬਿਆਨ ਇਸ ਤਰ੍ਹਾਂ ਕੀਤਾ ਹੈ:

**ਨਾਮਾ ਛੀਂਬਾ ਆਖੀਐ ਗੁਰਮੁਖਿ ਭਾਇ ਭਗਤਿ ਲਿਵ ਲਾਈ।**
**ਖਤ੍ਰੀ ਬ੍ਰਾਹਮਣ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ।**
**ਨਾਮਾ ਪਕੜਿ ਉਠਾਲਿਆ ਬਹਿ ਪਿਛਵਾੜੇ ਹਰਿ ਗੁਣ ਗਾਈ।**
**ਭਗਤ ਵਛਲੁ ਆਖਾਇਦਾ ਫੇਰਿ ਦੇਹੁਰਾ ਪੈਜਿ ਰਖਾਈ।**
**ਦਰਗਹ ਮਾਣੁ ਨਿਮਾਣਿਆ ਸਾਧਸੰਗਤਿ ਸਤਿਗੁਰ ਸਰਣਾਈ।**
**ਉਤਮੁ ਪਦਵੀ ਨੀਚ ਜਾਤਿ ਚਾਰੇ ਵਰਣ ਪਏ ਪਗਿ ਆਈ।**
**ਜਿਉ ਨੀਵਾਨਿ ਨੀਰੁ ਚਲਿ ਜਾਈ ॥੪॥**[12] *(ਵਾਰ 25, ਪਉੜੀ 4)*

ਭਾਈ ਗੁਰਦਾਸ ਜੀ ਦੱਸ ਰਹੇ ਹਨ ਕਿ ਭਗਤ ਨਾਮਦੇਵ ਜੀ ਨੂੰ ਜਾਤ ਦੇ ਛੀਂਬੇ ਹੋਣ ਕਰਕੇ ਖੱਤਰੀਆਂ ਬ੍ਰਾਹਮਣਾਂ ਨੇ ਬਾਹੋਂ ਪਕੜ ਕੇ ਉਠਾਲ ਦਿੱਤਾ ਅਤੇ ਠਾਕੁਰ ਜੀ ਦੀ ਪੂਜਾ ਨਹੀਂ ਕਰਨ ਦਿੱਤੀ। ਭਗਤ ਨਾਮਦੇਵ ਜੀ ਠਾਕੁਰਦੁਆਰੇ ਦੇ ਪਿਛਲੇ ਪਾਸੇ ਬੈਠ ਕੇ ਪਰਮਾਤਮਾ ਦੇ ਗੁਣ ਗਾਉਣ ਲੱਗੇ। ਭਗਤਾਂ ਦੀ ਪੈਜ ਰੱਖਣ ਵਾਲੇ ਪਰਮਾਤਮਾ ਨੇ ਭਗਤ ਨਾਮਦੇਵ ਜੀ ਵੱਲ ਦੇਹੁਰੇ ਦਾ ਮੂੰਹ ਫੇਰ ਦਿੱਤਾ। ਭਗਤ ਨਾਮਦੇਵ ਜੀ ਦੀ ਉੱਤਮ ਪਦਵੀ ਕਰਕੇ ਚਾਰੇ ਵਰਣਾਂ ਦੇ ਲੋਕ ਆਪ ਜੀ ਦੇ ਚਰਨੀਂ ਢਹਿ ਪਏ। ਜਿਵੇਂ ਪਾਣੀ ਨੀਵੇਂ ਵੱਲ ਨੂੰ ਵਹਿੰਦਾ ਹੈ ਉਵੇਂ ਹੀ ਭਗਤ ਨਾਮਦੇਵ ਜੀ ਦੀ ਨਿਮਰਤਾ ਅਤੇ ਦਿਲੋਂ ਕੀਤੀ ਭਗਤੀ ਨੇ ਉਨ੍ਹਾਂ ਨੂੰ ਪਰਮਾਤਮਾ ਦੀ ਦਰਗਾਹ ਵਿਚ ਮਾਣ ਦਿਵਾਇਆ ਅਤੇ ਉਹ ਉੱਤਮ ਪਦਵੀ ਨੂੰ ਪ੍ਰਾਪਤ ਹੋਏ। ਅਖੌਤੀ ਨੀਵੀਂ ਜਾਤ ਉਨ੍ਹਾਂ ਦੀ ਉੱਤਮ ਪਦਵੀ ਅੱਗੇ ਬੇਅਰਥ ਹੋ ਕੇ ਰਹਿ ਗਈ। ਭਗਤ ਨਾਮਦੇਵ ਜੀ ਖ਼ੁਦ ਆਪਣੀ ਬਾਣੀ ਵਿਚ ਇਸ ਘਟਨਾ ਦਾ ਜ਼ਿਕਰ ਕਰਦੇ ਹੋਏ ਫ਼ੁਰਮਾਉਂਦੇ ਹਨ:

(1) **ਹਸਤ ਖੇਲਤ ਤੇਰੇ ਦੇਹੁਰੇ ਆਇਆ ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥**
**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ਰਹਾਉ॥**
**ਲੈ ਕਮਲੀ ਚਲਿਓ ਪਲਟਾਇ ॥**
**ਦੇਹੁਰੈ ਪਾਛੈ ਬੈਠਾ ਜਾਇ ॥੨॥**
**ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥**
**ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥** *(ਭੈਰਉ ਨਾਮਦੇਵ ਜੀ, ਪੰਨਾ 1164)*

---

12. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 268.

(2) **ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥**
**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥**

*(ਮਲਾਰ ਨਾਮਦੇਵ ਜੀ, ਪੰਨੇ 1292-93)*

ਭਗਤ ਨਾਮਦੇਵ ਜੀ ਦੇਹੁਰਾ ਫਿਰਨ ਦੀ ਕਲਾ ਨੂੰ ਆਪਣੇ ਗੁਰੂ ਸਦਕਾ ਹੋਈ ਦੱਸਦੇ ਹਨ। ਭੈਰਉ ਰਾਗ ਦੇ ਆਪਣੇ ਇਕ ਸ਼ਬਦ ਦੀਆਂ ਕਈ ਤੁਕਾਂ ਨੂੰ ਆਪ ਜੀ 'ਜਉ ਗੁਰਦੇਉ' ਸ਼ਬਦਾਂ ਨਾਲ ਸ਼ੁਰੂ ਕਰਦੇ ਹਨ ਅਤੇ ਸਾਰੀ ਦੀ ਸਾਰੀ ਕਿਰਪਾ ਗੁਰੂ ਦੀ ਹੀ ਦੱਸਦੇ ਹਨ। ਇਸ ਸ਼ਬਦ ਵਿਚ ਆਪ ਜੀ ਦੇਹੁਰਾ ਫਿਰਨ ਦੀ ਘਟਨਾ ਵੀ ਗੁਰੂ ਦੀ ਕਿਰਪਾ ਰਾਹੀਂ ਹੀ ਦੱਸਦੇ ਹਨ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਜਉ ਗੁਰਦੇਉ ਬੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥**

*(ਭੈਰਉ ਨਾਮਦੇਵ ਜੀ, ਪੰਨਾ 1167)*

ਭਗਤ ਨਾਮਦੇਵ ਜੀ ਦੇ ਜੀਵਨ ਦੀ ਇਕ ਤੀਜੀ ਘਟਨਾ ਵੀ ਬੜੀ ਪ੍ਰਸਿੱਧ ਹੈ। ਆਪ ਜੀ ਦੀ ਛੰਨ ਅਖੌਤੀ ਉੱਚੀ ਜਾਤ ਵਾਲੇ ਵਿਰੋਧੀਆਂ ਵੱਲੋਂ ਢਾਹ ਦਿੱਤੀ ਗਈ। ਗ਼ਰੀਬੀ ਹੋਣ ਕਰਕੇ ਆਪ ਜੀ ਦੁਬਾਰਾ ਛੰਨ ਬਣਾਉਣ ਤੋਂ ਵੀ ਅਸਮਰੱਥ ਸਨ ਪਰ ਪਰਮਾਤਮਾ ਨੇ ਖ਼ੁਦ ਉਨ੍ਹਾਂ ਦਾ ਇਹ ਕਾਰਜ ਵੀ ਸੰਵਾਰਿਆ ਅਤੇ ਉਨ੍ਹਾਂ ਦੀ ਨਵੀਂ ਬਣੀ ਛੰਨ ਦੀ ਖ਼ੂਬਸੂਰਤੀ ਅਤੇ ਪੱਕਿਆਈ ਤੋਂ ਸਾਰੇ ਲੋਕ ਬੜੇ ਪ੍ਰਭਾਵਿਤ ਹੋਏ। ਆਪ ਜੀ ਦੀ ਇਕ ਗੁਆਂਢਣ ਛੰਨ ਬਣਾਉਣ ਵਾਲੇ ਕਾਰੀਗਰ ਦਾ ਪਤਾ ਪੁੱਛਦੀ ਹੈ ਤਾਂ ਭਗਤ ਨਾਮਦੇਵ ਜੀ ਆਪਣੀ ਬਾਣੀ ਵਿਚ ਉਸਨੂੰ ਆਪਣੇ ਕਾਰੀਗਰ ਭਾਵ ਬੇਢੀ ਭਾਵ ਪਰਮਾਤਮਾ ਦੀ ਉਸਤਤ ਕਰਦੇ ਹੋਏ ਫ਼ੁਰਮਾਉਂਦੇ ਹਨ :

**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥**
**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥**

*(ਸੋਰਠਿ ਨਾਮਦੇਵ ਜੀ, ਪੰਨੇ 656-57)*

ਭਗਤ ਨਾਮਦੇਵ ਜੀ ਵੱਲੋਂ ਰਾਮ ਨਾਮ ਦਾ ਭਜਨ ਕਾਜ਼ੀਆਂ, ਮੌਲਾਣਿਆਂ ਨੂੰ ਪਸੰਦ ਨਹੀਂ ਸੀ। ਉਨ੍ਹਾਂ ਨੇ ਮੁਸਲਿਮ ਬਾਦਸ਼ਾਹ ਪਾਸ ਸ਼ਿਕਾਇਤ ਕਰ ਦਿੱਤੀ। ਬਾਦਸ਼ਾਹ ਨੇ ਨਾਮਦੇਵ ਜੀ ਨੂੰ ਸਮਝਾਇਆ ਕਿ ਉਹ ਰਾਮ ਦੀ ਥਾਂ ਖ਼ੁਦਾ ਦਾ ਨਾਮ ਲੈਣ, ਪਰ ਨਾਮਦੇਵ ਜੀ ਨੂੰ ਇਹ ਜ਼ਬਰਦਸਤੀ ਪ੍ਰਵਾਨ ਨਹੀਂ ਸੀ। ਭਾਵੇਂ ਉਨ੍ਹਾਂ ਲਈ ਰਾਮ ਖ਼ੁਦਾ ਵਿਚ ਕੋਈ ਭੇਦ ਨਹੀਂ ਸੀ, ਪਰ ਕੋਈ ਇਸ ਭੇਦ ਨੂੰ ਮੰਨਣ ਵਾਲਾ ਜ਼ਬਰਦਸਤੀ ਕਰੇ, ਇਹ ਵੀ ਉਨ੍ਹਾਂ ਨੂੰ ਮਨਜ਼ੂਰ ਨਹੀਂ ਸੀ। ਬਾਦਸ਼ਾਹ ਨੇ ਭਗਤ ਨਾਮਦੇਵ ਜੀ ਨੂੰ ਰਾਮ-ਨਾਮ ਦੀ ਸ਼ਕਤੀ ਰਾਹੀਂ ਮੋਈ ਹੋਈ ਗਊ ਨੂੰ ਜਿਵਾਲਣ ਲਈ ਕਿਹਾ। ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਗਊ ਨੂੰ ਜਿਊਂਦਾ ਕਰਨ ਸੰਬੰਧੀ ਇਸ ਘਟਨਾ ਅਤੇ ਬਾਦਸ਼ਾਹ ਵੱਲੋਂ ਨਾਮਦੇਵ ਜੀ ਵੱਲ ਹਾਥੀ ਛੱਡਣ ਦੀ ਘਟਨਾ ਦਾ ਬਿਆਨ ਕੀਤਾ ਹੈ। ਆਪ ਜੀ ਫ਼ੁਰਮਾਉਂਦੇ ਹਨ :

**ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥੧॥**
**ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ਰਹਾਉ॥**

ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥...
ਬਾਦਿਸਾਹੁ ਚੜਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥
ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮॥...
ਬਾਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥੧੦॥
ਮਾਲੁ ਲੇਉ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥...
ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥...
ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥...
ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥
ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥
*(ਭੈਰਉ ਨਾਮਦੇਵ ਜੀ, ਪੰਨੇ 1165-66)*

ਉਪਰੋਕਤ ਸ਼ਬਦ ਵਿਚ ਭਗਤ ਨਾਮਦੇਵ ਜੀ ਆਪਣੇ ਜੀਵਨ ਦੀਆਂ ਕੁਝ ਘਟਨਾਵਾਂ ਦਾ ਵੇਰਵਾ ਦੇ ਰਹੇ ਹਨ। ਉਸ ਸਮੇਂ ਦੇ ਬਾਦਸ਼ਾਹ ਨਾਲ ਹੋਈ ਵਾਰਤਾਲਾਪ ਇਸ ਸ਼ਬਦ ਵਿਚ ਦਰਜ ਕੀਤੀ ਗਈ ਹੈ। ਸੁਲਤਾਨ ਨੇ ਨਾਮਦੇਵ ਜੀ ਨੂੰ ਪਕੜ ਲਿਆ ਅਤੇ ਪੈਰਾਂ ਵਿਚ ਬੇੜੀਆਂ ਵੀ ਪਾ ਦਿੱਤੀਆਂ। ਸੁਲਤਾਨ ਨੇ ਨਾਮਦੇਵ ਜੀ ਦੁਆਰਾ ਬੀਠਲ ਦੀ ਭਗਤੀ 'ਤੇ ਇਤਰਾਜ਼ ਕਰਦਿਆਂ ਆਖਿਆ ਕਿ ਜੇਕਰ ਹਰਿ ਬੀਠਲ ਦੇ ਨਾਮ ਵਿਚ ਸ਼ਕਤੀ ਹੈ ਤਾਂ ਉਹ ਮੋਈ ਹੋਈ ਗਊ ਜਿਊਂਦੀ ਕਰ ਕੇ ਦਿਖਾਉਣ। ਭਗਤ ਨਾਮਦੇਵ ਜੀ ਨੇ ਉੱਤਰ ਦਿੱਤਾ ਕਿ ਉਨ੍ਹਾਂ ਦੇ ਆਪਣੇ ਹੱਥ ਵਿਚ ਕੁਝ ਵੀ ਨਹੀਂ ਹੈ ਅਤੇ ਜੋ ਵੀ ਕਰਦਾ ਹੈ ਪਰਮਾਤਮਾ ਖ਼ੁਦ ਹੀ ਕਰਦਾ ਹੈ। ਗ਼ੁੱਸੇ ਵਿਚ ਆ ਕੇ ਸੁਲਤਾਨ ਨੇ ਆਪ ਜੀ ਨੂੰ ਜਾਨੋਂ ਮਾਰਨ ਲਈ ਹਾਥੀ ਵੀ ਛੱਡਿਆ ਪਰ ਹਾਥੀ ਵੀ ਆਪ ਜੀ ਨੂੰ ਕੋਈ ਨੁਕਸਾਨ ਨਹੀਂ ਪਹੁੰਚਾ ਸਕਿਆ। ਸੁਲਤਾਨ ਨੇ ਰਾਮ ਨਾਮ ਦੀ ਥਾਂ ਖ਼ੁਦਾ ਦਾ ਨਾਮ ਲੈਣ ਲਈ ਮਨਾਉਣ ਵਾਸਤੇ ਲਾਲਚ ਵੀ ਦਿੱਤਾ ਕਿ ਨਾਮਦੇਵ ਜੀ ਦੇ ਬਰਾਬਰ ਸੋਨਾ ਤੋਲ ਕੇ ਉਹ ਦੇ ਸਕਦਾ ਹੈ। ਨਾਮਦੇਵ ਜੀ ਨੇ ਦੁਨਿਆਵੀ ਲਾਲਚ ਪਿੱਛੇ ਆਪਣਾ ਦੀਨ (ਧਰਮ) ਨਾ ਛੱਡਣ ਦਾ ਦ੍ਰਿੜ੍ਹ ਇਰਾਦਾ ਪ੍ਰਗਟਾਇਆ। ਇਸੇ ਦੌਰਾਨ ਨਾਮਦੇਵ ਜੀ ਦੇ ਮਾਤਾ ਜੀ ਨੇ ਵੀ ਆਪ ਨੂੰ ਸਮਝਾਇਆ ਕਿ ਰਾਮ ਦਾ ਨਾਮ ਛੱਡ ਕੇ ਉਹ ਖ਼ੁਦਾ ਦਾ ਨਾਮ ਕਹਿਣ ਲਈ ਮੰਨ ਜਾਣ, ਪਰ ਨਾਮਦੇਵ ਜੀ ਨੂੰ ਇਹ ਜ਼ਬਰਦਸਤੀ ਮਨਜ਼ੂਰ ਨਹੀਂ ਸੀ। ਆਪ ਜੀ ਨੇ ਆਪਣੀ ਮਾਤਾ ਜੀ ਨੂੰ ਵੀ ਕਹਿ ਦਿੱਤਾ ਕਿ ਜੇ ਮਾਤਾ ਨੇ ਉਨ੍ਹਾਂ ਨੂੰ ਇਹੀ ਸਿੱਖਿਆ ਦੇਣੀ ਹੈ ਤਾਂ ਉਹ ਉਨ੍ਹਾਂ ਦੀ ਮਾਤਾ ਨਹੀਂ ਹੈ ਅਤੇ ਨਾ ਹੀ ਉਹ ਧਰਮ ਭੁਲਾਉਣ ਵਾਲੀ ਮਾਤਾ ਦੇ ਪੁੱਤਰ ਹਨ। ਭਗਤ ਨਾਮਦੇਵ ਜੀ ਪਰਮਾਤਮਾ ਨੂੰ ਏਨੀ ਤੀਬਰਤਾ ਨਾਲ ਯਾਦ ਕਰਦੇ ਹਨ ਕਿ ਪਰਮਾਤਮਾ ਖ਼ੁਦ ਗਰੁੜ 'ਤੇ ਸਵਾਰ ਹੋ ਕੇ ਪਹੁੰਚਦਾ ਹੈ। ਪਰਮਾਤਮਾ

ਪਾਸ ਤਾਂ ਸਭ ਸ਼ਕਤੀਆਂ ਹਨ। ਉਹ ਤਾਂ ਧਰਤੀ ਅਤੇ ਆਕਾਸ਼ ਨੂੰ ਵੀ ਉਲਟਾ ਸਕਣ ਦੇ ਸਮਰੱਥ ਹੈ। ਭਗਤ ਨਾਮਦੇਵ ਜੀ ਦੱਸਦੇ ਹਨ ਕਿ ਮੋਈ ਹੋਈ ਗਊ ਨੂੰ ਵੱਛਾ ਛੱਡ ਕੇ ਦੁੱਧ ਚੋਇਆ ਅਤੇ ਮਟਕੀ ਭਰ ਕੇ ਸੁਲਤਾਨ ਅੱਗੇ ਪੇਸ਼ ਕੀਤਾ। ਪਰਮਾਤਮਾ ਦੀ ਸ਼ਕਤੀ ਅਤੇ ਨਾਮਦੇਵ ਜੀ ਦੀ ਭਗਤੀ ਅੱਗੇ ਕਾਜ਼ੀ, ਮੌਲਾਣੇ ਬਾਦਸ਼ਾਹ ਸਭ ਝੁਕ ਗਏ। ਉਸ ਸਮੇਂ ਦੇ ਹਿੰਦੂ ਖ਼ੁਸ਼ ਹੋ ਕੇ ਨਾਮਦੇਵ ਜੀ ਦੇ ਚੇਲੇ ਬਣ ਗਏ। ਸਾਰੇ ਸੰਸਾਰ ਵਿਚ ਨਾਮਦੇਵ ਜੀ ਦੀ ਕੀਰਤੀ ਫੈਲ ਗਈ। ਪਰਮਾਤਮਾ ਨੇ ਆਪਣੇ ਭਗਤ ਦੀ ਹੱਥ ਦੇ ਕੇ ਰੱਖਿਆ ਕੀਤੀ। ਅਖ਼ੀਰ ਵਿਚ ਭਗਤ ਨਾਮਦੇਵ ਜੀ ਪਰਮਾਤਮਾ ਨਾਲ ਆਪਣੀ ਇਕਮਿਕਤਾ ਦਾ ਪ੍ਰਗਟਾਵਾ ਕਰਦੇ ਹੋਏ ਫ਼ੁਰਮਾਉਂਦੇ ਹਨ : "ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥" ਭਾਈ ਗੁਰਦਾਸ ਜੀ ਭਗਤ ਨਾਮਦੇਵ ਜੀ ਦੇ ਜੀਵਨ ਦੀਆਂ ਤਿੰਨ ਮੁੱਖ ਘਟਨਾਵਾਂ ਦੀ ਪੁਸ਼ਟੀ ਕਰਦੇ ਹੋਏ ਕਥਨ ਕਰਦੇ ਹਨ :

> **ਗਾਇ ਮੁਈ ਜੀਵਾਲਿਓਨੁ ਨਾਮਦੇਵ ਕਾ ਛਪਰ ਛਾਇਆ।**
> **ਫੇਰਿ ਦੇਹੁਰਾ ਰਖਿਓਨ ਚਾਰਿ ਵਰਨ ਲੈ ਪੈਰੀ ਪਾਇਆ।**
> **ਭਗਤ ਜਨਾ ਦਾ ਕਰੇ ਕਰਾਇਆ।**[13] *(ਵਾਰ 10, ਪਉੜੀ 11)*

ਭਾਈ ਦਰਬਾਰੀ ਦਾਸ ਜੀ ਵੀ 'ਪਰਚੀ ਗੁਸਾਂਈ ਨਾਮਦੇਵ ਕੀ' ਵਿਚ ਇਨ੍ਹਾਂ ਘਟਨਾਵਾਂ ਦੇ ਸੰਕੇਤਕ ਵਰਣਨ ਕਰਦੇ ਹੋਏ ਲਿਖਦੇ ਹਨ :

(1) ਪ੍ਰਿਥਮ ਦੂਧੁ ਪੀਆ ਦੂਸਰ ਗਊ ਜਿਵਾਰੀਐ ॥
ਤੀਸਰਿ ਛੰਨਿ ਬੰਨਾਇ ਨਾਮੇ ਠਾਕੁਰ ਵੱਸਿ ਹੈ ॥੨੩੪॥[14] *(604. ਅ.)*

(2) ਚੌਪਈ ॥ ਤਬ ਲੋਗਨ ਮਹਿ ਹੂਆ ਰੂਰਾ ॥ ਨਾਮਦੇਉ ਭਗਤੁ ਅਤ ਪੂਰਾ ॥
ਠਾਕੁਰ ਜਾ ਕੈ ਸੰਗਿ ਸਹਾਈ ॥ ਦੂਧੁ ਪੀਯ ਗਊ ਜਿਆਈ ॥
ਛਾਨਿ ਛਵਾਇ ਦਈ ਨਿਜ ਹਾਥਿ ॥ ਦਿਹੁਰਾ ਫੇਰਯਾ ਪ੍ਰਭਿ ਸਮਰਾਥਿ ॥
ਜਿਨ ਕੈ ਕਾਰਜ ਆਪ ਸੁਾਰੈ। ਤਿਨਕਾ ਸਦਕਾ ਲੇਹੁ ਉਬਾਰੇ ॥੩੩੬॥[15]
*(611. ੳ.)*

ਭਗਤ ਨਾਮਦੇਵ ਜੀ ਦੇ ਜੀਵਨ ਵਿੱਚੋਂ ਇਕ ਹੋਰ ਘਟਨਾ ਬਹੁਤ ਹੀ ਮਹੱਤਵਪੂਰਨ ਅਤੇ ਸਿਧਾਂਤਕ ਹੈ। ਇਸ ਘਟਨਾ ਦਾ ਵਰਣਨ ਭਗਤ ਕਬੀਰ ਜੀ ਦੀ ਬਾਣੀ ਵਿਚ ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦੀ ਵਾਰਤਾਲਾਪ ਦੇ ਰੂਪ ਵਿਚ ਦਰਜ ਹੋਇਆ ਹੈ। ਭਗਤ ਕਬੀਰ ਜੀ ਦੋਹਾਂ ਭਗਤ ਸਾਹਿਬਾਨ ਵਿਚਕਾਰ ਹੋਈ ਗੱਲਬਾਤ ਨੂੰ ਇਉਂ ਅੰਕਿਤ ਕਰਦੇ ਹਨ :

> **ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**
> **ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥**

---

13. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 107.
14. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, ਪੰਨਾ 195.
15. *ਉਹੀ*, ਪੰਨਾ 211.

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥
*(ਸਲੋਕ ਕਬੀਰ ਜੀ, ਪੰਨੇ 1375-76)*

ਭਗਤ ਤ੍ਰਿਲੋਚਨ ਜੀ ਵੀ ਮਹਾਰਾਸ਼ਟਰ ਨਾਲ ਹੀ ਸੰਬੰਧ ਰੱਖਦੇ ਸਨ ਅਤੇ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। ਭਗਤ ਨਾਮਦੇਵ ਜੀ ਨੂੰ ਜੁਲਾਹੇ ਵਜੋਂ ਕਿਰਤ ਕਰਦੇ ਹੋਏ ਦੇਖ ਕੇ ਇਤਰਾਜ਼ ਕਰਦੇ ਹੋਏ ਭਗਤ ਤ੍ਰਿਲੋਚਨ ਜੀ ਕਹਿੰਦੇ ਹਨ ਕਿ ਨਾਮਦੇਵ ਜੀ ਤਾਂ ਮਾਇਆ ਨੇ ਮੋਹੇ ਹੋਏ ਹਨ ਅਤੇ ਪਰਮਾਤਮਾ ਦੀ ਯਾਦ ਵਿਚ ਆਪਣਾ ਚਿੱਤ ਨਹੀਂ ਲਾਉਂਦੇ। ਭਗਤ ਤ੍ਰਿਲੋਚਨ ਜੀ ਦੇ ਇਸ ਇਤਰਾਜ਼ ਦਾ ਉੱਤਰ ਦਿੰਦੇ ਹੋਏ ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ ਕਿ ਹੱਥਾਂ-ਪੈਰਾਂ ਨਾਲ ਕਿਰਤ ਕਰਦੇ ਹੋਏ ਆਪਣਾ ਚਿੱਤ ਪ੍ਰਭੂ ਦੇ ਨਾਮ ਵਿਚ ਲਾ ਕੇ ਰੱਖਣਾ ਹੈ। ਇਹੀ ਭਗਤੀ ਦਾ ਅਤੇ ਗੁਰਮਤਿ ਦਾ ਸਹੀ ਮਾਰਗ ਹੈ। ਭਗਤ ਨਾਮਦੇਵ ਜੀ ਰਾਗ ਰਾਮਕਲੀ ਵਿਚ ਦਰਜ ਆਪਣੇ ਇਕ ਸ਼ਬਦ ਵਿਚ ਭਗਤੀ ਦੇ ਇਸ ਮਾਰਗ 'ਤੇ ਚੱਲਣ ਦਾ ਤਰੀਕਾ ਸੰਸਾਰਕ ਕਾਰ-ਵਿਹਾਰ ਵਿੱਚੋਂ ਉਦਾਹਰਣਾਂ ਦੇ ਕੇ ਭਗਤ ਤ੍ਰਿਲੋਚਨ ਜੀ ਨੂੰ ਸਮਝਾਉਂਦੇ ਹਨ :

ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥
ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥
*(ਰਾਮਕਲੀ ਨਾਮਦੇਵ ਜੀ, ਪੰਨਾ 972)*

ਭਾਈ ਗੁਰਦਾਸ ਜੀ ਦੋਹਾਂ ਭਗਤ ਸਾਹਿਬਾਨ ਦੀ ਮੁਲਾਕਾਤ ਅਤੇ ਹੋਈ ਗੱਲਬਾਤ ਦਾ ਬੜੇ ਸੁੰਦਰ ਅਤੇ ਮਨਮੋਹਕ ਸ਼ਬਦਾਂ ਵਿਚ ਬਿਆਨ ਕਰਦੇ ਹਨ :

ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ।
ਭਗਤਿ ਕਰਨ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ।
ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸ ਭਾਵੈ।
ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ।
ਹਸਿਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ।
ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ।
ਹਉ ਅਧੀਨ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ।
ਹੋਇ ਵਿਚੋਲਾ ਆਣਿ ਮਿਲਾਵੈ ॥੧੨॥[16] *(ਵਾਰ 10, ਪਉੜੀ 12)*

ਇਥੇ ਭਗਤ ਤ੍ਰਿਲੋਚਨ ਜੀ ਪ੍ਰਭੂ ਦੇ ਦਰਸ਼ਨ ਕਰਵਾ ਦੇਣ ਲਈ ਭਗਤ ਨਾਮਦੇਵ ਜੀ ਅੱਗੇ ਬੇਨਤੀ ਕਰਦੇ ਹਨ। ਪਰਮਾਤਮਾ ਦੇ ਉੱਤਰ ਦੇ ਹਵਾਲੇ ਨਾਲ ਭਾਈ ਗੁਰਦਾਸ ਜੀ ਪਰਮਾਤਮਾ ਦੇ ਮਿਲਾਪ ਲਈ ਵਿਚੋਲੇ ਭਾਵ ਗੁਰੂ ਦੀ ਲੋੜ ਨੂੰ ਦਰਸਾਉਂਦੇ ਹਨ। ਗੁਰੂ ਹੀ ਪਰਮਾਤਮਾ ਨੂੰ ਮਿਲਾ ਸਕਣ ਦਾ ਇੱਕੋ-ਇਕ ਸਾਧਨ ਹੈ। ਇਹੀ ਗੁਰਮਤਿ ਦਾ ਸਿਧਾਂਤ ਹੈ।

---

16. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 108.

*ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਭਗਤ ਤ੍ਰਿਲੋਚਨ ਜੀ ਬਾਰੇ *ਹਿੰਦੀ ਸਾਹਿਤ ਕੋਸ਼* (ਪੰਨਾ 224) ਦੇ ਹਵਾਲੇ ਨਾਲ ਇਹ ਸ਼ਬਦ ਵੀ ਦਰਜ ਹਨ: "ਆਪ ਨੂੰ ਨਾਮਦੇਵ ਤੇ ਗਿਆਨਦੇਵ ਦਾ ਗੁਰੂ ਦੱਸਿਆ ਹੈ।"[17] ਭਗਤ ਕਬੀਰ ਜੀ ਵੱਲੋਂ ਦਰਸਾਈ ਗਈ ਗੱਲਬਾਤ ਵਿਚ ਤ੍ਰਿਲੋਚਨ ਜੀ ਨੂੰ ਮੀਤ (ਮਿੱਤਰ) ਲਿਖਿਆ ਗਿਆ ਹੈ ਅਤੇ ਉਥੇ ਸਿੱਖਿਆ ਵੀ ਭਗਤ ਨਾਮਦੇਵ ਜੀ ਵੱਲੋਂ ਭਗਤ ਤ੍ਰਿਲੋਚਨ ਜੀ ਨੂੰ ਦਿੱਤੀ ਹੋਈ ਹੈ। ਭਾਈ ਗੁਰਦਾਸ ਜੀ ਦੀ ਲਿਖਤ ਇਸ ਤੱਥ ਨੂੰ ਸਪੱਸ਼ਟ ਰੂਪ ਵਿਚ ਉਜਾਗਰ ਕਰਦੀ ਹੈ ਕਿ ਭਗਤ ਤ੍ਰਿਲੋਚਨ ਜੀ ਪਰਮਾਤਮਾ ਨਾਲ ਮਿਲਾਪ ਕਰਾਉਣ ਲਈ ਭਗਤ ਨਾਮਦੇਵ ਜੀ ਨੂੰ ਬੇਨਤੀ ਕਰਦੇ ਹਨ ਅਤੇ ਭਗਤ ਨਾਮਦੇਵ ਜੀ ਪਰਮਾਤਮਾ ਪਾਸ ਭਗਤ ਤ੍ਰਿਲੋਚਨ ਜੀ ਦੀ ਇੱਛਾ ਦਾ ਜ਼ਿਕਰ ਕਰਦੇ ਹਨ। ਇਥੋਂ ਇਹ ਗੱਲ ਤਾਂ ਸੁਤੇ-ਸਿੱਧ ਸਾਬਤ ਹੁੰਦੀ ਹੈ ਕਿ ਭਗਤ ਤ੍ਰਿਲੋਚਨ ਜੀ ਕਿਸੇ ਸੂਰਤ ਵਿਚ ਵੀ ਭਗਤ ਨਾਮਦੇਵ ਜੀ ਦੇ ਗੁਰੂ ਨਹੀਂ ਹਨ। ਭਗਤ ਨਾਮਦੇਵ ਜੀ ਦੇ ਗੁਰੂ ਤਾਂ ਸੰਤ ਵਿਸ਼ੋਭਾ ਖੇਚਰ ਸਨ।

ਸ੍ਰੀ ਗੁਰੂ ਅਮਰਦਾਸ ਜੀ ਦੀ ਆਪਣੀ ਬਾਣੀ ਵਿਚ ਭਗਤ ਨਾਮਦੇਵ ਜੀ ਅਤੇ ਭਗਤ ਕਬੀਰ ਜੀ ਦੀ ਉੱਚੀ ਅਧਿਆਤਮਕ ਪ੍ਰਾਪਤੀ ਦੀ ਗੱਲ ਕਰਦੇ ਹੋਏ ਫ਼ੁਰਮਾਉਂਦੇ ਹਨ:

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥**

*(ਸਿਰੀਰਾਗੁ ਮ: ੩, ਪੰਨਾ 67)*

ਭਗਤ ਨਾਮਦੇਵ ਜੀ ਪ੍ਰਭੂ-ਭਗਤੀ ਕਰ ਕੇ ਅਨਮੋਲ ਹੋ ਗਏ ਸਨ। ਇਸ ਗੱਲ ਦੀ ਸ਼ਾਹਦੀ ਖ਼ੁਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਤਰ੍ਹਾਂ ਪ੍ਰਗਟਾਈ ਹੈ:

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ਰਹਾਉ॥**

*(ਆਸਾ ਮ: ੫, ਪੰਨਾ 487)*

ਰਾਗ ਸਾਰਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਬੀਰ ਜੀ, ਸੈਣ ਜੀ ਅਤੇ ਨਾਮਦੇਵ ਜੀ ਨੂੰ ਭਲੋ, ਉਤਮ, ਊਚ ਤੇ ਊਚ ਅਤੇ ਸਮਦਰਸੀ ਕਹਿ ਕੇ ਵਡਿਆਇਆ ਹੈ:

**ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥**
**ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥**

*(ਸਾਰਗ ਮ: ੫, ਪੰਨਾ 1207)*

ਰਾਗ ਬਸੰਤ ਦੇ ਇਕ ਸ਼ਬਦ ਵਿਚ ਵੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ

---

17 ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 159.

ਨਾਮਦੇਵ ਜੀ ਨੂੰ ਪਰਮਾਤਮਾ ਨਾਲ ਇਕਮਿਕ ਹੋਏ ਬਿਆਨ ਕੀਤਾ ਹੈ ਅਤੇ ਇਸ ਇਕਮਿਕਤਾ ਦੇ ਰੰਗ ਦੀ ਮਹਿਮਾ ਗਾਈ ਹੈ:

**ਨਾਮਦੇਵ ਹਰਿ ਜੀਉ ਬਸਹਿ ਸੰਗਿ ॥** *(ਬਸੰਤੁ ਮ: ੫, ਪੰਨਾ 1192)*

ਸਾਧ-ਸੰਗਤ ਰਾਹੀਂ ਸਾਰੇ ਵਰਨਾਂ ਦੇ ਵਿਅਕਤੀਆਂ ਦੀ ਮੁਕਤੀ ਹੋ ਜਾਂਦੀ ਹੈ। ਇਸ ਗੱਲ ਨੂੰ ਦ੍ਰਿੜ੍ਹਾਉਂਦੇ ਹੋਏ ਗੁਰੂ ਰਾਮਦਾਸ ਜੀ ਭਗਤ ਸਾਹਿਬਾਨ ਦੀ ਲੜੀ ਵਿਚ ਭਗਤ ਨਾਮਦੇਵ ਜੀ ਨੂੰ ਗਿਣਦੇ ਹੋਏ ਫ਼ੁਰਮਾਉਂਦੇ ਹਨ:

**ਨਾਮਾ ਜੈਦੇਉ ਕੰਬੀਰੁ ਤ੍ਰਿਲੋਚਨੁ ਅਉਜਾਤਿ ਰਵਿਦਾਸੁ ਚਮਿਆਰੁ ਚਮਈਆ ॥**
**ਜੋ ਜੋ ਮਿਲੈ ਸਾਧੂ ਜਨ ਸੰਗਤਿ ਧਨੁ ਧੰਨਾ ਜਟੁ ਸੈਣੁ ਮਿਲਿਆ ਹਰਿ ਦਈਆ ॥**
*(ਬਿਲਾਵਲ ਮ: ੪, ਪੰਨਾ 835)*

ਭਗਤ ਕਬੀਰ ਜੀ ਨੇ ਭਗਤ ਨਾਮਦੇਵ ਜੀ 'ਤੇ ਹੋਈ ਪਰਮਾਤਮਾ ਦੀ ਅਪਾਰ ਕਿਰਪਾ ਦਾ ਵਰਣਨ ਆਪਣੀ ਬਾਣੀ ਵਿਚ ਇਉਂ ਕੀਤਾ ਹੈ:

**ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥**
**ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ ॥**
*(ਬਿਲਾਵਲੁ ਕਬੀਰ ਜੀ, ਪੰਨਾ 856)*

ਭਗਤ ਕਬੀਰ ਜੀ ਨੇ ਤਾਂ ਆਪਣੀ ਬਾਣੀ ਵਿਚ ਭਗਤ ਨਾਮਦੇਵ ਜੀ ਦੇ ਪਵਿੱਤਰ ਕਥਨ ਦਾ ਹਵਾਲਾ ਵੀ ਦਿੱਤਾ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਭਗਤ ਕਬੀਰ ਜੀ ਬਹੁਤ ਹੀ ਅਦਬ-ਸਤਿਕਾਰ ਨਾਲ ਭਗਤ ਨਾਮਦੇਵ ਜੀ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੀ ਬਾਣੀ ਨੂੰ ਪੂਰੀ ਮਾਨਤਾ ਦਿੰਦੇ ਸਨ:

**ਘੂੰਘਟ ਖੋਲਹਿ ਅੰਧ ਗਤਿ ਅਰੁ ਚੀਨਤ ਨਾਹੀ ਸੰਤ ॥**
**ਕਹਿ ਨਾਮਾ ਕਿਉ ਪਾਈਐ ਬਿਨੁ ਭਗਤਹੁ ਭਗਵੰਤੁ ॥੨੪੧॥**
*(ਸਲੋਕ ਕਬੀਰ ਜੀ, ਪੰਨਾ 1377)*

ਭਗਤ ਰਵਿਦਾਸ ਜੀ ਰਾਗ ਮਲਾਰ ਦੇ ਇਕ ਸ਼ਬਦ ਵਿਚ ਭਗਤ ਨਾਮਦੇਵ ਜੀ ਦੀ ਵਡਿਆਈ ਕਰਦੇ ਹੋਏ ਫ਼ੁਰਮਾਉਂਦੇ ਹਨ:

**ਜਾ ਕੈ ਭਾਗਵਤੁ ਲੇਖੀਐ ਅਵਰੁ ਨਹੀ ਪੇਖੀਐ ਤਾਸ ਕੀ ਜਾਤਿ ਆਛੋਪ ਛੀਪਾ ॥**
**ਬਿਆਸ ਮਹਿ ਲੇਖੀਐ ਸਨਕ ਮਹਿ ਪੇਖੀਐ ਨਾਮ ਕੀ ਨਾਮਨਾ ਸਪਤ ਦੀਪਾ ॥**
*(ਮਲਾਰ ਰਵਿਦਾਸ ਜੀ, ਪੰਨਾ 1293)*

ਭਗਤ ਨਾਮਦੇਵ ਜੀ ਦੇ ਘਰ ਦੀ ਇਹ ਵਡਿਆਈ ਹੈ ਕਿ ਉਸ ਘਰ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਗਾਈ ਅਤੇ ਲਿਖੀ ਜਾ ਰਹੀ ਹੈ। ਇਸ ਸਿਫ਼ਤਿ-ਸਾਲਾਹ ਤੋਂ ਬਿਨਾਂ ਹੋਰ ਕੁਝ ਨਹੀਂ ਹੋ ਰਿਹਾ। ਭਾਵੇਂ ਨਾਮਦੇਵ ਜੀ ਦੀ ਅਖੌਤੀ ਜਾਤ ਛੀਂਬਾ ਹੈ ਅਤੇ ਉਹ ਅਛੂਤ ਮੰਨੇ ਜਾਂਦੇ ਹਨ, ਪਰ ਉਨ੍ਹਾਂ ਦੀ ਵਡਿਆਈ ਸੱਤ ਦੀਪਾਂ ਵਿਚ ਹੋ ਰਹੀ ਹੈ। ਬਿਆਸ ਜੀ ਅਤੇ ਸਨਕ ਜੀ ਦੇ ਗ੍ਰੰਥਾਂ ਵਿਚ ਲਿਖਿਆ ਮਿਲਦਾ ਹੈ ਕਿ ਪਰਮਾਤਮਾ ਦੇ ਨਾਮ ਦੀ ਸਿਫ਼ਤ ਖੰਡਾਂ-ਬ੍ਰਹਿਮੰਡਾਂ ਵਿਚ ਹੁੰਦੀ ਹੈ।

ਭੱਟ ਸਾਹਿਬਾਨ ਨੇ ਆਪਣੇ ਰਚੇ ਸਵੱਈਆਂ ਵਿਚ ਕਈ ਥਾਂ ਭਗਤ ਸਾਹਿਬਾਨ ਦਾ ਜ਼ਿਕਰ ਕੀਤਾ ਹੈ। ਹੇਠਾਂ ਭੱਟ ਸਾਹਿਬਾਨ ਦੀ ਬਾਣੀ ਵਿੱਚੋਂ ਉਹ ਪਵਿੱਤਰ ਫ਼ੁਰਮਾਨ ਦਰਜ ਕੀਤੇ ਜਾਂਦੇ ਹਨ ਜਿਨ੍ਹਾਂ ਵਿਚ ਭਗਤ ਨਾਮਦੇਵ ਜੀ ਦਾ ਜ਼ਿਕਰ ਹੈ:

(1) **ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥**
**ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥**
*(ਸਵਈਏ ਮਹਲੇ ਪਹਿਲੇ ਕੇ, ਭੱਟ ਕਲਸਹਾਰ ਜੀ, ਪੰਨਾ 1390)*

(2) **ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ ॥**
**ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ ॥**
*(ਸਵਈਏ ਮਹਲੇ ਤੀਜੇ ਕੇ, ਭੱਟ ਜਾਲਪ ਜੀ, ਪੰਨਾ 1394)*

(3) **ਨਾਰਦੁ ਧ੍ਰੂ ਪ੍ਰਹਲਾਦੁ ਸੁਦਾਮਾ ਪੁਬ ਭਗਤ ਹਰਿ ਕੇ ਜੁ ਗਣੰ ॥**
**ਅੰਬਰੀਕੁ ਜਯਦੇਵ ਤ੍ਰਿਲੋਚਨੁ ਨਾਮਾ ਅਵਰੁ ਕਬੀਰੁ ਭਣੰ ॥**
*(ਸਵਈਏ ਮਹਲੇ ਚਉਥੇ ਕੇ, ਭੱਟ ਬਲ੍ਯ ਜੀ, ਪੰਨਾ 1405)*

(4) **ਊਧਉ ਅਕ੍ਰੂਰੁ ਤਿਲੋਚਨੁ ਨਾਮਾ ਕਲਿ ਕਬੀਰ ਕਿਲਵਿਖ ਹਰਿਆ ॥**
*(ਸਵਈਏ ਮਹਲੇ ਤੀਜੇ ਕੇ, ਭੱਟ ਕਲਸਹਾਰ ਜੀ, ਪੰਨਾ 1393)*

ਇਨ੍ਹਾਂ ਪਵਿੱਤਰ ਕਥਨਾਂ ਵਿਚ ਭਗਤ ਨਾਮਦੇਵ ਜੀ ਦੀ ਸ਼ਖ਼ਸੀਅਤ ਵਿਚ ਪਰਮਾਤਮਾ ਦੇ ਗੁਣ ਗਾਇਨ ਕਰਨ, ਸਮਲੋਚਨ ਹੋ ਕੇ ਸੰਸਾਰ ਵਿਚ ਵਿਚਰਨ, ਭਗਤੀ ਦੀ ਮਤਿ ਨੂੰ ਗ੍ਰਹਿਣ ਕਰਨ, ਚਿੱਤ ਵਿਚ ਭਗਤੀ ਧਾਰਨ ਕਰਨ ਦੇ ਗੁਣਾਂ ਦਾ ਵਰਣਨ ਆਪਣੇ-ਆਪ ਵਿਚ ਇਕ ਮਹੱਤਵਪੂਰਨ ਗੱਲ ਹੈ। ਆਪ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ ਅਤੇ ਇਸ ਬਾਣੀ ਨੂੰ ਸ਼ਬਦ-ਗੁਰੂ ਦਾ ਉੱਚਾ ਦਰਜਾ ਪ੍ਰਾਪਤ ਹੋਇਆ ਹੈ।

ਭਾਈ ਗੁਰਦਾਸ ਜੀ ਭਗਤ ਸਾਹਿਬਾਨ ਦਾ ਸਾਂਝੇ ਤੌਰ 'ਤੇ ਵੀ ਆਪਣੀਆਂ ਵਾਰਾਂ ਵਿਚ ਜ਼ਿਕਰ ਕਰਦੇ ਹਨ। ਇਸ ਜ਼ਿਕਰ ਵਿਚ ਭਗਤ ਨਾਮਦੇਵ ਜੀ ਦਾ ਵੀ ਜ਼ਿਕਰ ਹੈ। ਭਾਈ ਸਾਹਿਬ ਦੇ ਹੇਠ ਲਿਖੇ ਕਥਨ ਭਗਤ ਨਾਮਦੇਵ ਜੀ ਦੀ ਮਹਿਮਾ ਨਾਲ ਸੰਬੰਧ ਰੱਖਦੇ ਹਨ:

(1) **ਕਲਜੁਗ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜਿਵਾਈ।**[18]
*(ਵਾਰ 12, ਪਉੜੀ 15)*

(2) **ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ।**[19]
*(ਵਾਰ 25, ਪਉੜੀ 5)*

(3) **ਸਨਕਾਦਿਕ ਜੈਦੇਉ ਜਗਿ ਬਾਲਮੀਕੁ ਸਤਿਸੰਗ ਤਰਾਏ।**
**ਬੇਣਿ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।**

---

18 ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 136.
19 *ਉਹੀ*, ਪੰਨਾ 269.

**ਭਗਤੁ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਏ।**
**ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਣ ਕਵਲ ਚਿਤੁ ਲਾਏ।**
**ਹਉਮੈ ਮਾਰੀ ਪ੍ਰਗਟੀ ਆਏ ॥੧੫॥**[20] *(ਵਾਰ 23, ਪਉੜੀ 15)*

ਭਾਵ ਗੁਰੂ ਦੇ ਉਪਦੇਸ਼ ਨੂੰ ਗ੍ਰਹਿਣ ਕਰ ਕੇ ਪਰਮਾਤਮਾ ਦੇ ਚਰਣ ਕੰਵਲਾਂ ਵਿਚ ਚਿੱਤ ਲਾਉਣਾ ਅਤੇ ਆਪਣੇ ਅੰਦਰੋਂ ਹਉਮੈ ਨੂੰ ਮਾਰ ਕੇ ਭਗਤੀ ਨੂੰ ਪ੍ਰਗਟ ਕਰਨਾ ਹੀ ਭਗਤੀ ਦਾ ਅਸਲ ਮਾਰਗ ਹੈ। ਇਸੇ ਮਾਰਗ 'ਤੇ ਚੱਲ ਕੇ ਹੋਰ ਭਗਤ ਸਾਹਿਬਾਨ ਵਾਂਗ ਭਗਤ ਨਾਮਦੇਵ ਜੀ ਨੇ ਭਗਤ ਹੋਣ ਦਾ ਉੱਚਾ ਦਰਜਾ ਪ੍ਰਾਪਤ ਕੀਤਾ ਹੈ।

ਭਗਤ ਨਾਮਦੇਵ ਜੀ ਦੇ ਜੀਵਨ ਤੋਂ ਸਾਨੂੰ ਉਨ੍ਹਾਂ ਦੀ ਸ਼ਖ਼ਸੀਅਤ ਦੇ ਤਿੰਨ ਮੁੱਖ ਪੱਖ ਮਿਲਦੇ ਹਨ। ਪਹਿਲਾ ਪੱਖ ਇਹ ਹੈ ਕਿ ਆਪ ਜੀ ਦੀ ਸ਼ਖ਼ਸੀਅਤ ਵਿਚ ਚਮਤਕਾਰੀ ਅਰਥਾਤ ਕਰਾਮਾਤੀ ਅੰਸ਼ ਸੀ। ਉਹ ਕੋਈ ਸਾਧਾਰਨ ਮਨੁੱਖ ਨਹੀਂ ਸਨ। ਉਨ੍ਹਾਂ ਦੇ ਜੀਵਨ ਵਿਚ ਠਾਕੁਰ ਨੂੰ ਦੁੱਧ ਪਿਆਣ, ਦੇਹੁਰਾ ਉਨ੍ਹਾਂ ਵੱਲ ਘੁੰਮ ਜਾਣ, ਮੋਈ ਹੋਈ ਗਊ ਨੂੰ ਜੀਂਦਾ ਕਰਨ ਅਤੇ ਉਨ੍ਹਾਂ ਦੀ ਛੰਨ ਪਰਮਾਤਮਾ ਵੱਲੋਂ ਖ਼ੁਦ ਆ ਕੇ ਬਣਾਏ ਜਾਣ ਦੀਆਂ ਕਥਾਵਾਂ ਉਨ੍ਹਾਂ ਦੇ ਕਰਾਮਾਤੀ ਰੂਪ ਨੂੰ ਬਿਆਨ ਕਰਦੀਆਂ ਹਨ। ਇਨ੍ਹਾਂ ਕਥਾਵਾਂ ਦਾ ਅੰਤਰੀਵੀ ਭਾਵ ਸਾਨੂੰ ਇਹ ਗੱਲ ਦੱਸਦਾ ਹੈ ਕਿ ਭਗਤ ਨਾਮਦੇਵ ਜੀ ਦੇ ਦਿਲ ਵਿਚ ਪਰਮਾਤਮਾ ਲਈ ਸੱਚੀ ਸ਼ਰਧਾ, ਅਟੱਲ ਵਿਸ਼ਵਾਸ ਅਤੇ ਡੂੰਘੀ ਪ੍ਰੇਮਾ-ਭਗਤੀ ਸੀ। ਉਹ ਇਕ ਰੂਹਾਨੀ ਅਤੇ ਪਰਮਾਤਮਾ ਵੱਲੋਂ ਵਰੋਸਾਈ ਗਈ ਸ਼ਖ਼ਸੀਅਤ ਸਨ, ਜਿਸ ਕਰਕੇ ਉਨ੍ਹਾਂ ਨੇ ਰੱਬ ਦੇ ਪ੍ਰਤੱਖ ਦਰਸ਼ਨ ਕੀਤੇ।

ਦੂਜਾ ਪੱਖ ਹੈ ਉਨ੍ਹਾਂ ਦਾ ਜੀਵਨ ਵਿਚ ਇਕ ਸਾਧਾਰਨ ਕਿਰਤੀ ਅਤੇ ਗ੍ਰਹਿਸਤੀ ਵਜੋਂ ਵਿਚਰਨਾ। ਕਿਰਤ ਅਤੇ ਗ੍ਰਹਿਸਤ ਸਦਕਾ ਉਹ ਘਰ ਆਏ ਮਹਿਮਾਨਾਂ ਅਤੇ ਖ਼ਾਸ ਕਰਕੇ ਸਾਧੂਆਂ ਸੰਤਾਂ ਦੀ ਸੇਵਾ ਕਰਨ ਦੇ ਯੋਗ ਹੋਏ। ਉਨ੍ਹਾਂ ਨੇ ਭਗਤ ਤ੍ਰਿਲੋਚਨ ਜੀ ਨੂੰ ਇਹ ਜਾਚ ਦੱਸੀ ਕਿ ਸੰਸਾਰ ਵਿਚ ਕਿਰਤ ਕਰਦਿਆਂ ਮਨੁੱਖ ਪ੍ਰਭੂ ਦੀ ਭਗਤੀ ਕਰ ਸਕਣ ਦੇ ਯੋਗ ਅਤੇ ਸਮਰੱਥ ਹੈ। ਕਿਰਤ ਅਤੇ ਗ੍ਰਹਿਸਤ ਧਾਰਮਿਕ ਜੀਵਨ ਦੀਆਂ ਰੁਕਾਵਟਾਂ ਨਹੀਂ ਹਨ ਸਗੋਂ ਸਹੀ ਧਾਰਮਿਕ ਜੀਵਨ ਜੀਣ ਲਈ ਇਹ ਸਹਾਇਕ ਸਾਧਨ ਹਨ।

ਤੀਜਾ ਪੱਖ ਉਨ੍ਹਾਂ ਦੀ ਸ਼ਖ਼ਸੀਅਤ ਦਾ ਇਹ ਹੈ ਕਿ ਉਹ ਗਿਆਨ ਦੇ ਖ਼ਜ਼ਾਨੇ ਨਾਲ ਭਰਪੂਰ ਮਹਾਂ-ਗਿਆਨੀ ਭਗਤ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਆਪ ਜੀ ਦੀ ਬਾਣੀ ਦਾ ਪਾਠ ਕਰਦਿਆਂ ਇਹ ਪਤਾ ਚੱਲਦਾ ਹੈ ਕਿ ਆਪ ਜੀ ਨੂੰ ਧਾਰਮਿਕ ਗ੍ਰੰਥਾਂ ਦੀ ਡੂੰਘੀ ਸਮਝ ਸੀ, ਜੀਵਨ ਦਾ ਗਹਿਰਾ ਤਜਰਬਾ ਸੀ ਅਤੇ ਅਧਿਆਤਮਕ ਅਨੁਭਵ ਦਾ ਖ਼ਜ਼ਾਨਾ ਆਪ ਦੀ ਸ਼ਖ਼ਸੀਅਤ ਵਿਚ ਮੌਜੂਦ ਸੀ। ਆਪ ਜੀ ਨੂੰ ਮਰਾਠੀ ਭਾਸ਼ਾ 'ਤੇ ਪੂਰੀ ਪਕੜ ਸੀ। 'ਨਾਮਦੇਵ ਗਾਥਾ' ਵਿਚ ਆਪ ਜੀ ਦੇ ਲਿਖੇ ਅਭੰਗ (ਪਦੇ) ਸ਼ਾਮਲ ਹਨ ਜੋ ਮਹਾਰਾਸ਼ਟਰ ਦੇ ਮੰਦਰਾਂ ਵਿਚ ਆਮ ਗਾਏ ਜਾਂਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਪ ਜੀ ਦੇ 61 ਸ਼ਬਦ ਅੰਕਿਤ ਹਨ। ਇਹ

---

20. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 250.

ਜ਼ਿਆਦਾਤਰ ਸੰਤ ਭਾਸ਼ਾ ਵਿਚ ਹਨ ਪਰ ਕਈ ਥਾਵਾਂ 'ਤੇ ਮਰਾਠੀ ਭਾਸ਼ਾ ਦਾ ਰੰਗ ਵੀ ਨਜ਼ਰ ਆਉਂਦਾ ਹੈ। ਆਪ ਜੀ ਨੂੰ ਵੇਦਾਂ-ਕਤੇਬਾਂ ਅਤੇ ਹੋਰ ਧਾਰਮਿਕ ਗ੍ਰੰਥਾਂ ਦਾ ਪੂਰਾ ਗਿਆਨ ਸੀ। ਇਸ ਗਿਆਨ ਦੀ ਝਲਕ ਆਪ ਜੀ ਦੀ ਬਾਣੀ ਵਿੱਚੋਂ ਸਪੱਸ਼ਟ ਤੌਰ 'ਤੇ ਮਿਲਦੀ ਹੈ। ਭਗਤ ਕਬੀਰ ਜੀ ਆਪ ਜੀ ਤੋਂ ਬੜੇ ਹੀ ਪ੍ਰਭਾਵਿਤ ਸਨ। ਭਗਤ ਕਬੀਰ ਜੀ ਦੀ ਬਾਣੀ ਤੇ ਆਪ ਜੀ ਦੀ ਬਾਣੀ ਦਾ ਪ੍ਰਭਾਵ ਸਪੱਸ਼ਟ ਰੂਪ ਵਿਚ ਨਜ਼ਰ ਆਉਂਦਾ ਹੈ। ਇਕ ਸਲੋਕ ਵਿਚ ਤਾਂ ਆਪ ਜੀ ਨੇ ਭਗਤ ਨਾਮਦੇਵ ਜੀ ਦੇ ਕਥਨ ਦਾ ਹਵਾਲਾ ਵੀ ਦਿੱਤਾ ਹੋਇਆ ਹੈ। ਭਗਤ ਕਬੀਰ ਜੀ ਨੇ ਭਗਤ ਜੈਦੇਵ ਜੀ ਅਤੇ ਭਗਤ ਨਾਮਦੇਵ ਜੀ ਦੀ ਵਡਿਆਈ ਇਸ ਪੱਖੋਂ ਵੀ ਕੀਤੀ ਹੋਈ ਹੈ ਕਿ ਇਨ੍ਹਾਂ ਦੋਹਾਂ ਭਗਤ ਸਾਹਿਬਾਨ ਨੇ ਪ੍ਰੇਮਾ-ਭਗਤੀ ਨੂੰ ਜਾਣਿਆ ਹੈ ਅਤੇ ਇਨ੍ਹਾਂ ਦੀ ਭਗਤੀ ਕਰਕੇ ਪਰਮਾਤਮਾ ਦੀ ਇਨ੍ਹਾਂ 'ਤੇ ਅਪਾਰ ਕਿਰਪਾ ਹੋਈ ਹੈ। ਸਾਰੰਸ਼ ਵਿਚ ਅਸੀਂ ਕਹਿ ਸਕਦੇ ਹਾਂ ਕਿ ਭਗਤ ਨਾਮਦੇਵ ਜੀ ਮੱਧਕਾਲੀਨ ਭਗਤੀ ਲਹਿਰ ਦੇ ਇਕ ਅਨਮੋਲ ਮੋਤੀ ਸਨ, ਜਿਨ੍ਹਾਂ ਦੀ ਬਾਣੀ ਨੂੰ ਰਤਨ ਜਵਾਹਰ ਦੀ ਨਿਆਈਂ ਜਾਣ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਸੁਸ਼ੋਭਿਤ ਕੀਤਾ।

## ਭਗਤ ਨਾਮਦੇਵ ਜੀ ਦੀ ਬਾਣੀ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਨਾਮਦੇਵ ਜੀ ਦੇ ਇਕਾਹਠ ਸ਼ਬਦ ਅਠਾਰਾਂ ਰਾਗਾਂ ਵਿਚ ਸੁਸ਼ੋਭਿਤ ਹਨ। ਆਪ ਜੀ ਦੀ ਬਾਣੀ ਦਾ ਪਾਠ ਕਰਦਿਆਂ ਸਾਨੂੰ ਹੇਠ ਲਿਖੇ ਮੁੱਖ ਵਿਸ਼ੇ ਵਿਚਾਰਨ-ਹਿੱਤ ਪ੍ਰਾਪਤ ਹੁੰਦੇ ਹਨ :

(ੳ) ਪਰਮਾਤਮਾ ਦੀ ਹੋਂਦ ਅਤੇ ਹਸਤੀ ਬਾਰੇ
(ਅ) ਪਰਮਾਤਮਾ ਦੀ ਭਗਤੀ ਦਾ ਮਾਰਗ
(ੲ) ਨੈਤਿਕ ਕਦਰਾਂ-ਕੀਮਤਾਂ ਦਾ ਉਪਦੇਸ਼
(ਸ) ਸਮਾਜਿਕ ਅਤੇ ਰਾਜਨੀਤਕ ਸਰੋਕਾਰ

### *(ੳ) ਪਰਮਾਤਮਾ ਦੀ ਹੋਂਦ ਅਤੇ ਹਸਤੀ ਬਾਰੇ*

ਭਗਤ ਨਾਮਦੇਵ ਜੀ ਪਰਮਾਤਮਾ ਲਈ ਬਹੁਤ ਸਾਰੇ ਨਾਮ ਆਪਣੀ ਬਾਣੀ ਵਿਚ ਵਰਤਦੇ ਹਨ ਪਰ ਇਹ ਵੱਖ-ਵੱਖ ਨਾਮ ਇੱਕੋ-ਇਕ ਹਸਤੀ ਦੇ ਹੀ ਹਨ। ਆਪ ਜੀ ਦੀਆਂ ਨਜ਼ਰਾਂ ਵਿਚ ਹੋਰ ਕੋਈ ਦੂਜੀ ਹਸਤੀ ਹੈ ਹੀ ਨਹੀਂ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਸੰਤਿਗੁਰੁ ਮਿਲੈ ਤ ਸਹਸਾ ਜਾਈ॥**
**ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ॥੩॥**

*(ਗੂਜਰੀ ਨਾਮਦੇਵ ਜੀ, ਪੰਨਾ 525)*

ਇੱਕੋ-ਇਕ ਹਸਤੀ ਪਰਮਾਤਮਾ ਨੂੰ ਭਗਤ ਨਾਮਦੇਵ ਜੀ ਨੇ ਸੰਬੋਧਨ ਕਰਦਿਆਂ

ਪੂਰੀ ਖੁੱਲ੍ਹ ਲੈ ਕੇ ਪ੍ਰਚੱਲਤ ਨਾਮ ਆਪਣੀ ਬਾਣੀ ਵਿਚ ਵਰਤੇ ਹਨ। ਕਿਸੇ ਕਿਸਮ ਦਾ ਭਿੰਨ-ਭੇਦ ਜਾਂ ਵਿਤਕਰਾ ਲੇਸ-ਮਾਤਰ ਵੀ ਭਗਤ ਜੀ ਦੇ ਮਨ ਵਿਚ ਨਹੀਂ ਹੈ। ਹੇਠ ਲਿਖੇ ਪਵਿੱਤਰ ਫ਼ੁਰਮਾਨ ਇਸ ਤੱਥ ਦੀ ਸ਼ਾਹਦੀ ਭਰਦੇ ਹਨ ਕਿ ਆਪ ਜੀ ਦੇ ਲਈ ਕਰੀਮ, ਰਹੀਮ, ਅਲਾਹ, ਗੋਪਾਲ, ਗੋਸਾਈ, ਪ੍ਰਭ, ਬੀਠਲ, ਗੋਬਿੰਦ, ਸਿਆਮ, ਰਾਮ ਅਤੇ ਨਾਰਾਇਣੁ ਨਾਮ ਇੱਕੋ-ਇਕ ਪਰਮਾਤਮਾ ਦੇ ਇਕ-ਸਮਾਨ ਨਾਮ ਹਨ। ਕੋਈ ਵੀ ਨਾਮ ਵੱਡਾ ਜਾਂ ਛੋਟਾ ਨਹੀਂ ਹੈ। ਆਪ ਜੀ ਫ਼ੁਰਮਾਉਂਦੇ ਹਨ:

(1) **ਕਰੀਮਾਂ ਰਹੀਮਾਂ ਅਲਾਹ ਤੂ ਗਨੀ ॥ ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥**
*(ਤਿਲੰਗ ਨਾਮਦੇਵ ਜੀ, ਪੰਨਾ 727)*

(2) **ਬੇਧੀਅਲੇ ਗੋਪਾਲ ਗੋੁਸਾਈ ॥ ਮੇਰਾ ਪ੍ਰਭੁ ਰਵਿਆ ਸਰਬੇ ਠਾਈ ॥**
*(ਪ੍ਰਭਾਤੀ ਨਾਮਦੇਵ ਜੀ, ਪੰਨਾ 1350)*

(3) **ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥**
**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥**
*(ਆਸਾ ਨਾਮਦੇਵ ਜੀ, ਪੰਨਾ 485)*

(4) **ਸੰਭਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਰੀ ॥**
**ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਰੀ ॥**
*(ਟੋਡੀ ਨਾਮਦੇਵ ਜੀ, ਪੰਨਾ 718)*

(5) **ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥**
*(ਭੈਰਉ ਨਾਮਦੇਵ ਜੀ, ਪੰਨਾ 1163)*

ਇਸ ਸਾਰੀ ਸ੍ਰਿਸ਼ਟੀ ਦਾ ਕਰਤਾ-ਧਰਤਾ, ਮਾਲਕ ਅਤੇ ਪਾਲਕ ਪਰਮਾਤਮਾ ਹਾਜ਼ਰਾ ਹਜ਼ੂਰ ਹੈ, ਸਾਰੀਆਂ ਥਾਵਾਂ 'ਤੇ ਵੱਸਿਆ ਹੋਇਆ ਹੈ, ਸ੍ਰਿਸ਼ਟੀ ਦਾ ਕੋਈ ਵੀ ਕਣ ਜਾਂ ਥਾਂ ਉਸ ਤੋਂ ਬਿਨਾਂ ਨਹੀਂ ਹੈ ਅਤੇ ਉਹ ਏਨਾ ਨੇੜੇ ਹੈ ਕਿ ਉਹ ਮਨੁੱਖ ਦੇ ਆਪਣੇ ਹਿਰਦੇ ਵਿਚ ਵੀ ਮੌਜੂਦ ਹੈ। ਉਹ ਬਖ਼ਸ਼ਿਸ਼ਾਂ ਕਰਨ ਵਾਲਾ ਅਤੇ ਰਹਿਮਤਾਂ ਕਰਨ ਵਾਲਾ ਹੈ। ਪਰਮਾਤਮਾ ਦੀ ਹਸਤੀ ਦੀ ਵਿਸ਼ਾਲਤਾ ਦਾ ਵਰਣਨ ਭਗਤ ਨਾਮਦੇਵ ਜੀ ਨੇ ਮਲਾਰ ਰਾਗ ਦੇ ਆਪਣੇ ਇਕ ਸ਼ਬਦ ਵਿਚ ਬਾਖ਼ੂਬੀ ਕੀਤਾ ਹੈ। ਇਸ ਸ਼ਬਦ ਦਾ ਆਰੰਭ ਰਹਾਉ ਦੀਆਂ ਇਨ੍ਹਾਂ ਪਾਵਨ ਪੰਕਤੀਆਂ ਨਾਲ ਹੁੰਦਾ ਹੈ:

**ਸੇਵੀਲੇ ਗੋਪਾਲ ਰਾਇ ਅਕੁਲ ਨਿਰੰਜਨ ॥**
**ਭਗਤਿ ਦਾਨੁ ਦੀਜੈ ਜਾਚਹਿ ਸੰਤ ਜਨ ॥** *(ਮਲਾਰ ਨਾਮਦੇਵ ਜੀ, ਪੰਨਾ 1292)*

ਪਰਮਾਤਮਾ ਅਕੁਲ ਹੈ ਉਸ ਦੀ ਕੋਈ ਜਾਤ ਜਾਂ ਕੁਲ ਨਹੀਂ, ਕਿਉਂਕਿ ਉਹ ਜਨਮ-ਮਰਨ ਤੋਂ ਰਹਿਤ ਹੈ। ਉਹ ਨਿਰੰਜਨ ਹੈ। ਸੰਸਾਰ ਵਿਚ ਮੌਜੂਦ ਹੁੰਦੇ ਹੋਏ ਵੀ ਉਹ ਇਸ ਤੋਂ ਬਿਲਕੁਲ ਨਿਰਲੇਪ ਹੈ। ਅਜਿਹੇ ਪਰਮਾਤਮਾ ਨੂੰ ਯਾਦ ਕੀਤਾ ਜਾਣਾ ਚਾਹੀਦਾ ਹੈ ਅਤੇ ਸੰਤ-ਜਨ ਉਸ ਤੋਂ ਹੀ ਭਗਤੀ ਦਾ ਦਾਨ ਮੰਗਦੇ ਹਨ। ਉਹ ਪਰਮਾਤਮਾ ਬੇਅੰਤ ਅਤੇ ਅਥਾਹ ਹੈ ਫਿਰ ਵੀ ਭਗਤ ਨਾਮਦੇਵ ਜੀ 'ਜਾ ਚੈ ਘਰਿ'

ਕਹਿ ਕੇ ਪਰਮਾਤਮਾ ਦੇ ਘਰ ਦੀ ਵਡਿਆਈ ਕਰਦੇ ਹਨ। ਆਪ ਜੀ ਦੱਸਦੇ ਹਨ ਕਿ ਉਸ ਦੇ ਘਰ ਵਿਚ ਹੇਠ ਲਿਖਿਆ ਸਾਰਾ ਕੁਝ ਮੌਜੂਦ ਹੈ:

ਬੈਕੁੰਠ, ਸੱਤੇ ਲੋਕ, ਲਛਮੀ, ਚੰਦ, ਸੂਰਜ, ਕਾਲ (ਸਮਾਂ), ਬ੍ਰਹਮਾ, ਸ਼ਿਵ ਜੀ, ਚਿਤ੍ਰਗੁਪਤ, ਯਮਰਾਜ, ਗਣ, ਗੰਧਰਬ, ਰਿਸ਼ੀ, ਸ਼ਾਸਤ੍ਰ, ਪਵਣ, ਮਾਇਆ, ਧਰਤੀ, ਤਿੰਨੇ ਭਵਨ, ਵਿਸ਼ਨੂੰ, ਕੱਛ ਅਵਤਾਰ, ਸ਼ੇਸ਼ਨਾਗ, ਬਨਸਪਤੀ, ਬੱਦਲ, ਗੰਗਾ, ਸੱਤੇ ਸਮੁੰਦਰ, ਸਾਰੇ ਜੀਅ-ਜੰਤ, ਅਰਜਨ, ਧ੍ਰੂ, ਪ੍ਰਹਿਲਾਦ, ਅੰਬ੍ਰੀਕ, ਨਾਰਦ, ਯੋਗੀ, ਸਿੱਧ, ਬੁੱਧ ਆਦਿ।

ਇਹ ਸਾਰਾ ਕੁਝ ਪਰਮਾਤਮਾ ਦੇ ਘਰ ਵਿਚ ਮੌਜੂਦ ਗਿਣ ਕੇ ਅਖ਼ੀਰਲੀਆਂ ਪੰਕਤੀਆਂ ਵਿਚ ਨਾਮਦੇਵ ਜੀ ਫ਼ੁਰਮਾਉਂਦੇ ਹਨ:

**ਏਤੇ ਜੀਅ ਜਾਂ ਕੈ ਹਰਿ ਘਰੀ ॥ ਸਰਬ ਬਿਆਪਿਕ ਅੰਤਰ ਹਰੀ ॥**
**ਪ੍ਰਵਵੈ ਨਾਮਦੇਉ ਤਾਂ ਚੀ ਆਣਿ ॥ ਸਗਲ ਭਗਤ ਜਾ ਚੈ ਨੀਸਾਣਿ ॥**

*(ਮਲਾਰ ਨਾਮਦੇਵ ਜੀ, ਪੰਨਾ 1292)*

ਇਹ ਸਾਰੇ ਦੇ ਸਾਰੇ ਪਰਮਾਤਮਾ ਦੀ ਹਸਤੀ ਅੱਗੇ ਬਿਲਕੁਲ ਨਿਗੂਣੇ ਅਤੇ ਨਿਮਾਣੇ ਹਨ। ਇਹ ਸਾਰੇ ਉਸ ਦੇ ਪਾਣੀਹਾਰ ਹਨ ਭਾਵ ਉਸ ਦਾ ਪਾਣੀ ਭਰਨ ਵਾਲੇ ਹਨ। ਚੰਦਰਮਾ ਅਤੇ ਸੂਰਜ ਉਸ ਦੇ ਸਾਹਮਣੇ ਛੋਟੇ-ਛੋਟੇ ਦੀਵੇ ਹਨ। ਕਾਲ ਵਿਚਾਰਾ ਉਸ ਪਰਮਾਤਮਾ ਦੀ ਹਸਤੀ ਅੱਗੇ ਕੁੱਝ ਵੀ ਨਹੀਂ। ਬ੍ਰਹਮਾ, ਸ਼ਿਵ ਜੀ, ਵਿਸ਼ਨੂੰ ਸਭ ਉਸਦੇ ਨੌਕਰ-ਚਾਕਰ ਹਨ। ਹਵਾ ਉਸ ਦੇ ਘਰ 'ਤੇ ਝੁੱਲਣ ਵਾਲਾ ਚਵਰ ਹੈ। ਭਾਵ ਇਹ ਹੈ ਕਿ ਸਾਡੇ ਲਈ ਜੋ ਮਹਾਂ ਸ਼ਕਤੀਆਂ ਹਨ ਜਿਵੇਂ ਸ਼ੇਸ਼ਨਾਗ, ਯਮਰਾਜ ਅਤੇ ਵੱਡੇ-ਵੱਡੇ ਸਮੁੰਦਰ ਪਰ ਪਰਮਾਤਮਾ ਦੀ ਹਸਤੀ ਦੇ ਅੱਗੇ ਇਹ ਸਭ ਉਸਦੇ ਸੇਵਾਦਾਰ ਜਾਂ ਚੋਬਦਾਰ ਹੀ ਹਨ। ਭਗਤ ਨਾਮਦੇਵ ਜੀ ਬੇਨਤੀ ਕਰਦੇ ਹਨ ਕਿ ਐਸੇ ਪਰਮਾਤਮਾ ਦਾ ਓਟ-ਆਸਰਾ ਉਨ੍ਹਾਂ ਨੂੰ ਮਿਲ ਜਾਵੇ ਜਿਸ ਦੇ ਆਸਰੇ ਵਿਚ ਸੰਸਾਰ ਦੇ ਸਾਰੇ ਭਗਤ ਟਿਕੇ ਹੋਏ ਹਨ।

ਪਰਮਾਤਮਾ ਦੀ ਹੋਂਦ ਅਤੇ ਹਸਤੀ ਦਾ ਅਹਿਸਾਸ ਮਨੁੱਖ ਨੂੰ ਕਿਵੇਂ ਹੋਵੇ? ਕਿਉਂਕਿ ਜੇਕਰ ਮਨੁੱਖ ਨੂੰ ਉਸਦੀ ਹੋਂਦ ਅਤੇ ਹਸਤੀ ਦਾ ਅਹਿਸਾਸ ਹੋਵੇਗਾ ਤਾਂ ਹੀ ਉਹ ਉਸ ਨੂੰ ਮੰਨ ਸਕਦਾ ਹੈ। ਇਸ ਪ੍ਰਸ਼ਨ ਦਾ ਉੱਤਰ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਦਿੱਤਾ ਹੋਇਆ ਹੈ। ਆਪ ਜੀ ਫ਼ੁਰਮਾਉਂਦੇ ਹਨ:

**ਐਸੋ ਰਾਮ ਰਾਇ ਅੰਤਰਜਾਮੀ ॥ ਜੈਸੇ ਦਰਪਨ ਮਾਹਿ ਬਦਨ ਪਰਵਾਨੀ ॥...**
**ਪਾਨੀ ਮਾਹਿ ਦੇਖੁ ਮੁਖੁ ਜੈਸਾ ॥ ਨਾਮੇ ਕੋ ਸੁਆਮੀ ਬੀਠਲੁ ਐਸਾ ॥**

*(ਕਾਨੜਾ ਨਾਮਦੇਵ ਜੀ, ਪੰਨਾ 1318)*

ਜਿਵੇਂ ਸ਼ੀਸ਼ੇ ਵਿਚ ਆਪਣੇ ਸਰੀਰ ਦਾ ਅਕਸ ਵੇਖ ਲਈਦਾ ਹੈ ਅਤੇ ਜਿਵੇਂ ਪਾਣੀ ਵਿੱਚੋਂ ਆਪਣੇ ਮੂੰਹ ਦਾ ਅਕਸ ਦੇਖ ਸਕੀਦਾ ਹੈ, ਉਵੇਂ ਹੀ ਇਸ ਸ੍ਰਿਸ਼ਟੀ ਵਿਚ ਪਰਮਾਤਮਾ ਨੂੰ ਵਿਆਪਕ ਦੇਖ ਸਕਦੇ ਹਾਂ। ਅਸੀਂ ਆਪਣੀ ਕਾਇਆ ਅਤੇ ਆਪਣੇ ਹਿਰਦੇ ਵਿਚ ਵੀ ਪਰਮਾਤਮਾ ਨੂੰ ਸਮਾਇਆ ਹੋਇਆ ਦੇਖ ਸਕਦੇ ਹਾਂ।

ਭਗਤ ਨਾਮਦੇਵ ਜੀ ਤਾਂ ਇਥੋਂ ਤਕ ਕਹਿੰਦੇ ਹਨ ਕਿ ਉਹ ਜਿੱਧਰ ਵੀ ਦੇਖਦੇ ਹਨ, ਉਧਰ ਹੀ ਉਨ੍ਹਾਂ ਨੂੰ ਪਰਮਾਤਮਾ ਨਜ਼ਰ ਆਉਂਦਾ ਹੈ। ਆਪ ਜੀ ਰਾਗ ਆਸਾ ਦੇ ਸ਼ਬਦ ਵਿਚ ਫ਼ੁਰਮਾਉਂਦੇ ਹਨ :

**ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ ॥**
**ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ ॥੧॥**
**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ ॥**
**ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ ॥੧॥ਰਹਾਉ॥**
**ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ ॥**
**ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ ॥੨॥**

*(ਆਸਾ ਨਾਮਦੇਵ ਜੀ, ਪੰਨਾ 485)*

ਹਰ ਥਾਂ ਵਿਆਪਕ ਪਰਮਾਤਮਾ ਇਸ ਤਰ੍ਹਾਂ ਸ੍ਰਿਸ਼ਟੀ ਵਿਚ ਸਮਾਇਆ ਹੋਇਆ ਹੈ ਜਿਸ ਤਰ੍ਹਾਂ ਇਕ ਧਾਗੇ ਵਿਚ ਹਜ਼ਾਰਾਂ ਮਣਕੇ ਪਰੋਏ ਹੋਣ। ਤਾਣੇ-ਪੇਟੇ ਵਾਂਗ ਸ੍ਰਿਸ਼ਟੀ ਅਤੇ ਪਰਮਾਤਮਾ ਆਪਸ ਵਿਚ ਬੁਣੇ ਹੋਏ ਹਨ। ਪਾਣੀ ਦੀਆਂ ਲਹਿਰਾਂ, ਪਾਣੀ ਦੀ ਝੱਗ ਅਤੇ ਪਾਣੀ ਦੇ ਬੁਲਬੁਲੇ ਪਾਣੀ ਦਾ ਹੀ ਹਿੱਸਾ ਹੁੰਦੇ ਹਨ, ਇਵੇਂ ਹੀ ਅਨੇਕਾਂ ਵਸਤਾਂ ਅਤੇ ਅਨੇਕ ਜੀਵ-ਜੰਤਾਂ ਦਾ ਮੂਲ ਸੋਮਾ ਇੱਕੋ ਪਰਮਾਤਮਾ ਹੀ ਹੈ। ਇਹ ਜਗਤ-ਤਮਾਸ਼ਾ ਇਸ ਤਮਾਸ਼ੇ ਨੂੰ ਰਚਣ ਵਾਲੇ ਪਰਮਾਤਮਾ ਤੋਂ ਵੱਖ ਨਹੀਂ ਹੈ। ਇਸ ਉਪਦੇਸ਼ ਦਾ ਸਾਰ ਇਹ ਹੈ ਕਿ ਪਰਮਾਤਮਾ ਦੀ ਹੋਂਦ ਅਤੇ ਹਸਤੀ ਨੂੰ ਕਿਤੇ ਜਾ ਕੇ ਦੇਖਣ ਦੀ ਲੋੜ ਨਹੀਂ। ਜਿੱਧਰ ਮਰਜ਼ੀ ਨਜ਼ਰ ਮਾਰੋ, ਸਭ ਪਾਸੇ ਪਰਮਾਤਮਾ ਖ਼ੁਦ ਹੀ ਵਿਆਪ ਰਿਹਾ ਹੈ। ਪਰਮਾਤਮਾ ਦੀ ਹੋਂਦ ਜਾਂ ਹਸਤੀ ਨੂੰ ਸਿੱਧ ਕਰਨ ਦੀ ਜਾਂ ਇਸ ਦੇ ਹੱਕ ਵਿਚ ਦਲੀਲਾਂ ਦੇਣ ਦੀ ਵੀ ਜ਼ਰੂਰਤ ਨਹੀਂ ਹੈ ਕਿਉਂਕਿ ਹੱਥ ਕੰਗਣ ਨੂੰ ਆਰਸੀ ਦੀ ਕੀ ਲੋੜ ? ਜੋ ਹਸਤੀ ਸਵੈ-ਸਿੱਧ ਅਤੇ ਸਵੈ-ਸਪੱਸ਼ਟ ਹੈ ਉਸ ਨੂੰ ਤਾਂ ਦੇਖ ਕੇ ਮੰਨਣਾ ਹੀ ਬਣਦਾ ਹੈ ਤਾਂ ਹੀ ਭਗਤ ਨਾਮਦੇਵ ਜੀ ਸਾਨੂੰ ਸਮਝਾਉਂਦੇ ਹਨ :

**ਜਬ ਦੇਖਾ ਤਬ ਗਾਵਾ ॥ ਤਉ ਜਨ ਧੀਰਜੁ ਪਾਵਾ ॥...**
**ਨੇਰੈ ਨਾਹੀ ਦੂਰਿ ॥ ਨਿਜ ਆਤਮੈ ਰਹਿਆ ਭਰਪੂਰਿ ॥**

*(ਸੋਰਠਿ ਨਾਮਦੇਵ ਜੀ, ਪੰਨੇ 656-57)*

ਭਗਤ ਨਾਮਦੇਵ ਜੀ ਪਰਮਾਤਮਾ ਦੀ ਹੋਂਦ ਅਤੇ ਹਸਤੀ ਸੰਬੰਧੀ ਬਹਿਸ-ਮੁਬਾਹਿਸੇ ਦੇ ਹੱਕ ਵਿਚ ਨਹੀਂ ਹਨ। ਕੋਈ ਪਰਮਾਤਮਾ ਨੂੰ ਦੂਰ ਕਹਿੰਦਾ ਹੈ ਅਤੇ ਕੋਈ ਨੇੜੇ। ਕੋਈ ਧਾਰਮਿਕ ਗ੍ਰੰਥਾਂ ਦੇ ਆਧਾਰ 'ਤੇ ਦਲੀਲਾਂ ਦਿੰਦਾ ਹੋਇਆ ਬਹਿਸਾਂ ਕਰੀ ਜਾਂਦਾ ਹੈ। ਭਗਤ ਜੀ ਕਹਿੰਦੇ ਹਨ ਕਿ ਪਰਮਾਤਮਾ ਬਾਰੇ ਦੂਰ-ਨੇੜੇ ਦੀ ਬਹਿਸ ਇੰਜ ਹੈ ਜਿਵੇਂ ਕੋਈ ਕਹੇ ਕਿ ਮੱਛੀ ਪਾਣੀ 'ਚੋਂ ਨਿਕਲ ਕੇ ਖਜੂਰ 'ਤੇ ਜਾ ਚੜ੍ਹੀ ਹੈ। ਇਹ ਗੱਲ ਹੋਣੀ ਅਸੰਭਵ ਹੈ। ਇਸੇ ਤਰ੍ਹਾਂ ਹੀ ਪਰਮਾਤਮਾ ਦੀ ਹੋਂਦ ਅਤੇ ਹਸਤੀ ਨੂੰ ਪੂਰੀ ਤਰ੍ਹਾਂ ਜਾਣਨ ਦਾ ਦਾਅਵਾ ਕਰਨਾ ਵੀ ਅਸੰਭਵ ਹੈ। ਭਗਤ ਨਾਮਦੇਵ ਜੀ ਆਖਦੇ ਹਨ ਕਿ ਬੱਸ ਉਹ ਤਾਂ ਪਰਮਾਤਮਾ ਨੂੰ ਆਪਣੇ ਸਾਹਮਣੇ ਹਾਜ਼ਰ-ਨਾਜ਼ਰ ਜਾਣਦੇ ਹਨ ਅਤੇ ਉਨ੍ਹਾਂ ਨੂੰ ਬਹਿਸ ਜਾਂ ਦਲੀਲਾਂ ਦੀ ਲੋੜ ਨਹੀਂ ਹੈ। ਆਪ ਜੀ

ਦਾ ਟੋਡੀ ਰਾਗ ਵਿਚ ਦਰਜ ਇਹ ਪਵਿੱਤਰ ਸ਼ਬਦ ਆਪ ਜੀ ਦੇ ਅਧਿਆਤਮਕ ਅਨੁਭਵ ਦੀ ਗਹਿਰਾਈ ਦਾ ਬਿਆਨ ਹੈ :

**ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥ ਜਲ ਕੀ ਮਾਛੁਲੀ ਚਰੈ ਖਜੂਰਿ ॥੧॥**
**ਕਾਂਇ ਰੇ ਬਕਬਾਦੁ ਲਾਇਓ ॥ ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥੧॥ਰਹਾਉ ॥**
**ਪੰਡਿਤੁ ਹੋਇ ਕੈ ਬੇਦੁ ਬਖਾਨੈ ॥ ਮੂਰਖੁ ਨਾਮਦੇਉ ਰਾਮਹਿ ਜਾਨੈ ॥੨॥੧॥**

*(ਟੋਡੀ ਨਾਮਦੇਵ ਜੀ, ਪੰਨਾ 718)*

ਪਰਮਾਤਮਾ 'ਨਿਜ ਆਤਮੈ ਰਹਿਆ ਭਰਪੂਰਿ' ਹੈ। ਇਸ ਲਈ ਉਹ ਨੇੜੇ ਹੈ, ਦੂਰ ਨਹੀਂ ਹੈ। ਇਹ ਵੀ ਅਧਿਆਤਮਕ ਖੇਤਰ ਦੀ ਇਕ ਸੱਚਾਈ ਹੈ ਕਿ ਜਿਸ ਮਨੁੱਖ ਨੂੰ ਪਰਮਾਤਮਾ ਦੀ ਹੋਂਦ ਦੀ ਸੋਝੀ ਹੋ ਜਾਂਦੀ ਹੈ, ਉਹ ਇਸ ਬਾਰੇ ਰੌਲਾ ਨਹੀਂ ਪਾਉਂਦਾ ਜਾਂ ਇਉਂ ਕਹੀਏ ਕਿ ਉਹ ਰੌਲਾ ਪਾ ਹੀ ਨਹੀਂ ਸਕਦਾ। ਉਸ ਦੀ ਹਾਲਤ ਗੂੰਗੇ ਦੇ ਗੁੜ ਖਾਣ ਵਾਂਗ ਹੋ ਜਾਂਦੀ ਹੈ। ਇਸੇ ਲਈ ਭਗਤ ਨਾਮਦੇਵ ਜੀ ਆਖ ਰਹੇ ਹਨ 'ਜਿਨਿ ਹਰਿ ਪਾਇਓ ਤਿਨਹਿ ਛਪਾਇਓ'। ਜਿਵੇਂ ਕੋਈ ਗਿਆਨ ਦਾ ਰੌਲਾ ਪਾਉਂਦਾ ਹੈ ਜਾਂ ਗਿਆਨ ਦੇ ਆਧਾਰ 'ਤੇ ਬਹਿਸਾਂ ਕਰਦਾ ਹੈ, ਉਸਨੂੰ ਲੋਕੀਂ ਅੰਦਰੋਂ ਖੋਖਲਾ ਸਮਝਦੇ ਹਨ ਪਰ ਭੋਲੇ-ਭਾਲੇ ਅਤੇ ਉੱਚੇ-ਸੁੱਚੇ ਜੀਵਨ ਵਾਲੇ ਮਨੁੱਖ ਦੀ ਲੋਕਾਂ ਵਿਚ ਬਹਿਸਾਂ ਕਰਨ ਵਾਲੇ ਪੰਡਿਤਾਂ ਜਾਂ ਗਿਆਨੀਆਂ ਨਾਲੋਂ ਵੱਧ ਕਦਰ ਹੁੰਦੀ ਹੈ। ਪਰਮਾਤਮਾ ਦੀ ਨਜ਼ਰ ਵਿਚ ਵੀ ਭੋਲੇ-ਭਾਲੇ ਅਤੇ ਪ੍ਰੇਮਾ-ਭਗਤੀ ਵਾਲੇ ਮਨੁੱਖ ਹੀ ਪਰਵਾਨ ਹੁੰਦੇ ਹਨ। ਭਗਤ ਨਾਮਦੇਵ ਜੀ ਵੱਲੋਂ ਵਰਤੇ ਗਏ 'ਮੂਰਖ' ਸ਼ਬਦ ਦਾ ਅਰਥ ਵੀ ਅਸਲ ਵਿਚ ਭੋਲੇ-ਭਾਲੇ ਭਗਤੀ ਕਰਨ ਵਾਲੇ ਮਨੁੱਖ ਤੋਂ ਹੈ ਜਿਹੜਾ ਚਾਤਰ 'ਪੰਡਿਤ' ਤੋਂ ਕਿਤੇ ਵੱਧ ਚੰਗਾ ਹੈ।

### *(ਅ) ਪਰਮਾਤਮਾ ਦੀ ਭਗਤੀ ਦਾ ਮਾਰਗ*

ਦੁਨੀਆਂ ਵਿਚ ਬਹੁਤ ਲੋਕ ਕਰਮ-ਕਾਂਡ ਕਰਨ ਨੂੰ ਹੀ ਪਰਮਾਤਮਾ ਦੀ ਭਗਤੀ ਸਮਝ ਲੈਂਦੇ ਹਨ। ਭਗਤ ਨਾਮਦੇਵ ਜੀ ਪਰਮਾਤਮਾ ਦੇ ਨਾਮ-ਸਿਮਰਨ ਨੂੰ ਹੀ ਸਰਵੋਤਮ ਮੰਨਦੇ ਹਨ। ਪਰਮਾਤਮਾ ਦੇ ਨਾਮ-ਸਿਮਰਨ ਦੇ ਤੁੱਲ ਕੋਈ ਹੋਰ ਵੱਡੇ ਤੋਂ ਵੱਡਾ ਕਰਮ-ਕਾਂਡ ਨਹੀਂ ਹੈ। ਗੋਂਡ ਰਾਗ ਵਿਚ ਅੰਕਿਤ ਇਕ ਸ਼ਬਦ ਵਿਚ ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ :

**ਅਸੁਮੇਧ ਜਗਨੇ ॥ ਤੁਲਾ ਪੁਰਖ ਦਾਨੇ ॥ ਪ੍ਰਾਗ ਇਸਨਾਨੇ ॥੧॥**
**ਤਉ ਨ ਪੁਜਹਿ ਹਰਿ ਕੀਰਤਿ ਨਾਮਾ ॥**
**ਅਪੁਨੇ ਰਾਮਹਿ ਭਜੁ ਰੇ ਮਨ ਆਲਸੀਆ ॥੧॥ਰਹਾਉ॥...**
**ਸਿਮਰਿ ਸਿਮਰਿ ਗੋਬਿੰਦੇ ॥ ਭਜੁ ਨਾਮਾ ਤਰਸਿ ਭਵ ਸਿੰਧੇ ॥**

*(ਗੋਂਡ ਨਾਮਦੇਵ ਜੀ, ਪੰਨਾ 873)*

ਜੇਕਰ ਕੋਈ ਅਸਮੇਧ ਯੱਗ ਕਰੇ, ਆਪਣੇ ਬਰਾਬਰ ਤੋਲ ਕੇ ਸੋਨਾ ਦਾਨ ਕਰੇ, ਪ੍ਰਾਗ 'ਤੇ ਜਾ ਕੇ ਤੀਰਥ-ਇਸ਼ਨਾਨ ਕਰੇ, ਫੇਰ ਵੀ ਉਸ ਮਨੁੱਖ ਦੇ ਇਹ ਸਾਰੇ ਯਤਨ ਪਰਮਾਤਮਾ ਦੇ ਨਾਮ ਦੀ ਸਿਫ਼ਤਿ-ਸਾਲਾਹ ਦੇ ਬਰਾਬਰ ਨਹੀਂ ਪਹੁੰਚ ਸਕਦੇ। ਸੰਸਾਰ-

ਸਮੁੰਦਰ ਤੋਂ ਪਾਰ ਲੰਘਣ ਦਾ ਇੱਕੋ-ਇਕ ਸਾਧਨ ਪਰਮਾਤਮਾ ਦੇ ਨਾਮ ਦਾ ਸਿਮਰਨ ਹੈ। ਇਸੇ ਸ਼ਬਦ ਵਿਚ ਆਪ ਜੀ ਹੋਰ ਕਰਮ-ਕਾਂਡਾਂ ਦਾ ਜ਼ਿਕਰ ਵੀ ਕਰਦੇ ਹਨ ਜਿਵੇਂ ਗਯਾ ਤੀਰਥ 'ਤੇ ਜਾ ਕੇ ਪਿੱਤਰਾਂ ਲਈ ਪਿੰਡ ਭਰਾਉਣੇ, ਕਾਂਸ਼ੀ ਦਾ ਵਾਸੀ ਬਣ ਜਾਣਾ, ਚਾਰੇ ਵੇਦ ਮੂੰਹ-ਜ਼ਬਾਨੀ ਚੇਤੇ ਕਰ ਲੈਣੇ, ਇੰਦਰੀਆਂ 'ਤੇ ਹੱਠ ਕਰ ਕੇ ਕਾਬੂ ਕਰਨ ਦਾ ਯਤਨ ਕਰਨਾ ਅਤੇ ਸ਼ਿਵ ਜੀ-ਪਾਰਬਤੀ ਵਾਲੀ ਕਥਾ ਸੁਣਨੀ ਜਾਂ ਕਰਨੀ। ਇਨ੍ਹਾਂ ਕਰਮ-ਕਾਂਡਾਂ ਤੋਂ ਇਲਾਵਾ ਖਟ-ਕਰਮ ਅਰਥਾਤ ਛੇ ਕਰਮਾਂ ਵਿੱਦਿਆ ਪੜ੍ਹਨੀ ਤੇ ਪੜ੍ਹਾਉਣੀ, ਯੱਗ ਕਰਨਾ ਤੇ ਕਰਵਾਉਣਾ ਅਤੇ ਦਾਨ ਲੈਣਾ ਤੇ ਦੇਣਾ ਦੀ ਜੀਵਨ ਵਿਚ ਪਾਲਣਾ ਕਰਨੀ ਵੀ ਕਰਮ-ਕਾਂਡ ਦਾ ਹਿੱਸਾ ਹੈ। ਭਗਤ ਨਾਮਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਏਨੇ ਕਰਮ-ਕਾਂਡ ਕਰ ਕੇ ਵੀ ਮਨੁੱਖ ਦੀ ਮੁਕਤੀ ਨਹੀਂ ਹੋ ਸਕਦੀ ਕਿਉਂਕਿ ਇਹ ਸਾਰੇ ਕਰਮ-ਕਾਂਡ ਰਾਮ-ਨਾਮ ਦੇ ਸਿਮਰਨ ਦੇ ਤੁੱਲ ਨਹੀਂ ਹਨ। ਸੰਸਾਰ-ਸਾਗਰ ਨੂੰ ਪਾਰ ਕਰਨ ਲਈ ਇੱਕੋ-ਇਕ ਸਾਧਨ ਹੈ ਪ੍ਰਭੂ-ਸਿਮਰਨ।

ਰਾਗ ਰਾਮਕਲੀ ਦੇ ਇਕ ਸ਼ਬਦ ਵਿਚ ਵੀ ਭਗਤ ਨਾਮਦੇਵ ਜੀ ਨੇ ਕੁਝ ਹੋਰ ਕਰਮ-ਕਾਂਡਾਂ ਦਾ ਜ਼ਿਕਰ ਕੀਤਾ ਹੈ। ਇਹ ਹਨ:

ਕਾਸ਼ੀ (ਬਨਾਰਸ) ਜਾ ਕੇ ਪੁੱਠਾ ਲਟਕ ਕੇ ਤਪ ਕਰਨਾ, ਤੀਰਥਾਂ 'ਤੇ ਜਾ ਕੇ ਸਰੀਰ ਤਿਆਗਣਾ, ਯੋਗ-ਅਭਿਆਸ ਕਰਨਾ, ਅਸਮੇਧ ਯੱਗ ਕਰਨਾ, ਗੁਪਤ ਦਾਨ ਕਰਨਾ, ਕੁੰਭ ਸਮੇਂ ਗੰਗਾ ਜਾਂ ਗੋਦਾਵਰੀ ਤੀਰਥਾਂ 'ਤੇ ਜਾਣਾ, ਕੇਦਾਰ ਤੀਰਥ ਦਾ ਇਸ਼ਨਾਨ ਕਰਨਾ, ਗੋਮਤੀ ਦੇ ਕਿਨਾਰੇ ਜਾ ਕੇ ਗਊਆਂ ਦਾਨ ਕਰਨਾ, ਪਹਾੜਾਂ 'ਚ ਬਰਫ਼ੀਲੇ ਮੌਸਮ ਵਿਚ ਸਰੀਰ ਨੂੰ ਬਰਫ਼ ਵਾਂਗ ਠਾਰਨਾ, ਘੋੜੇ ਦਾਨ ਕਰਨਾ, ਹਾਥੀ ਦਾਨ ਕਰਨਾ, ਆਪਣੇ ਸਰੀਰ ਦਾ ਦਾਨ ਕਰਨਾ, ਸਰੀਰ ਦੇ ਬਰਾਬਰ ਸੋਨਾ ਤੋਲ ਕੇ ਸੋਨੇ ਦਾ ਦਾਨ ਕਰਨਾ, ਆਪਣੀ ਇਸਤਰੀ ਦਾ ਦਾਨ ਕਰਨਾ ਅਤੇ ਭੂਮੀ ਦਾ ਦਾਨ ਕਰਨਾ। ਜ਼ਾਹਰ ਹੀ ਹੈ ਕਿ ਆਪਣੀ ਸਾਰੀ ਦੌਲਤ ਲੁਟਾ ਦੇਣਾ, ਆਪਣਾ ਸਰੀਰ ਦੂਜਿਆਂ ਦਾ ਗ਼ੁਲਾਮ ਬਣਾ ਦੇਣਾ ਅਤੇ ਇੱਥੋਂ ਤਕ ਕਿ ਆਪਣੀ ਇੱਜ਼ਤ ਭਾਵ ਆਪਣੀ ਪਤਨੀ ਨੂੰ ਹੋਰਾਂ ਦੇ ਹਵਾਲੇ ਕਰ ਦੇਣਾ ਧਾਰਮਿਕ ਤੌਰ 'ਤੇ ਪਵਿੱਤਰ ਕਰਮ ਅਤੇ ਪ੍ਰਵਾਣਿਤ ਕਰਮ ਮੰਨੇ ਜਾਂਦੇ ਹਨ। ਅਸਲ ਵਿਚ ਇਹ ਕਰਮ ਜਾਂ ਦਾਨ ਜ਼ਿਹਨੀ-ਗ਼ੁਲਾਮੀ ਦੇ ਚਿੰਨ੍ਹ ਹਨ। ਇਸਤਰੀ ਨੂੰ ਵਸਤੂ ਸਮਝ ਕੇ ਦਾਨ ਕਰ ਦੇਣਾ ਇਸਤਰੀ-ਵਰਗ ਦਾ ਘੋਰ ਅਪਮਾਨ ਹੀ ਕਿਹਾ ਜਾ ਸਕਦਾ ਹੈ। ਇਹ ਮਹਿੰਗੇ, ਕਠਿਨ ਅਤੇ ਅਨੈਤਿਕ ਦਾਨ ਜਾਂ ਕਰਮ-ਕਾਂਡ ਕਰ ਕੇ ਕਿਵੇਂ ਕੋਈ ਇਸ ਲੋਕ ਅਤੇ ਪਰਲੋਕ ਵਿਚ ਸੁਖੀ ਜਾਂ ਸੁਹੇਲਾ ਹੋ ਸਕਦਾ ਹੈ ? ਇਸੇ ਲਈ ਅਜਿਹੇ ਕਰਮ-ਕਾਂਡ ਕਰਨ ਵਾਲੇ ਮਨੁੱਖ ਨੂੰ ਭਗਤ ਨਾਮਦੇਵ ਜੀ ਪਖੰਡੀ ਕਹਿ ਕੇ ਸੰਬੋਧਨ ਕਰਦੇ ਹਨ ਅਤੇ ਇਨ੍ਹਾਂ ਕਪਟ ਭਰੇ ਕੰਮਾਂ ਤੋਂ ਉਸਦੇ ਮਨ ਨੂੰ ਵਰਜਦੇ ਹਨ। ਮਨੁੱਖ ਨੂੰ ਹਰ ਰੋਜ਼ ਪਰਮਾਤਮਾ ਦਾ ਨਾਮ-ਸਿਮਰਨ ਕਰਨ ਲਈ ਪ੍ਰੇਰਦੇ ਹਨ। ਰਾਮਕਲੀ ਰਾਗ ਦੇ ਇਸ ਸ਼ਬਦ ਦੀਆਂ ਰਹਾਉ ਦੀਆਂ ਪੰਕਤੀਆਂ ਵਿਚ ਆਪ ਜੀ ਫ਼ੁਰਮਾਉਂਦੇ ਹਨ:

**ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥**
**ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥** *(ਰਾਮਕਲੀ ਨਾਮਦੇਵ ਜੀ, ਪੰਨਾ 973)*

ਕਰਮ-ਕਾਂਡ ਵਿਚ ਮੂਰਤੀ-ਪੂਜਾ ਅਤੇ ਸਮੱਗਰੀ ਇਕੱਠੀ ਕਰ ਕੇ ਆਰਤੀ ਜਾਂ ਹਵਨ ਕਰਨ ਦੀ ਵਿਧੀ ਚੱਲਦੀ ਹੈ। ਭਗਤ ਨਾਮਦੇਵ ਜੀ ਪ੍ਰਸ਼ਨ ਉਠਾਉਂਦੇ ਹਨ ਕਿ ਜੇਕਰ ਪੱਥਰ ਦੀ ਮੂਰਤੀ ਪਰਮਾਤਮਾ ਹੈ ਤਾਂ ਫਿਰ ਧਰਤੀ 'ਤੇ ਪਏ ਹੋਰ ਪੱਥਰ ਵੀ ਪਰਮਾਤਮਾ ਕਿਉਂ ਨਹੀਂ ਹਨ ?

**ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥**
**ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥**

*(ਗੂਜਰੀ ਨਾਮਦੇਵ ਜੀ, ਪੰਨਾ 525)*

ਆਸਾ ਰਾਗ ਦੇ ਇਕ ਸ਼ਬਦ ਵਿਚ ਭਗਤ ਨਾਮਦੇਵ ਜੀ ਆਰਤੀ ਜਾਂ ਹਵਨ ਦੀ ਸਮੱਗਰੀ ਬਾਰੇ ਇਕ ਠੋਸ ਤਰਕ ਪੇਸ਼ ਕਰਦੇ ਹਨ ਕਿ ਜਿਸ ਜਲ ਨਾਲ ਮੂਰਤੀ ਨੂੰ ਇਸ਼ਨਾਨ ਕਰਾਇਆ ਜਾਂਦਾ ਹੈ, ਉਹ ਜਲ ਤਾਂ ਉਸ ਵਿਚ ਰਹਿੰਦੇ ਜੀਵਾਂ ਨੇ ਪਹਿਲਾਂ ਹੀ ਜੂਠਾ ਕੀਤਾ ਹੋਇਆ ਹੈ, ਫਿਰ ਇਹ ਮੂਰਤੀ ਨੂੰ ਸੁੱਚਾ ਕਰਨ ਲਈ ਕਾਹਦਾ ਇਸ਼ਨਾਨ ਹੋਇਆ ? ਜਿਨ੍ਹਾਂ ਫੁੱਲਾਂ ਦੀ ਮਾਲਾ ਬਣਾ ਕੇ ਭਗਵਾਨ ਨੂੰ ਪੇਸ਼ ਕੀਤੀ ਜਾਂਦੀ ਹੈ, ਉਨ੍ਹਾਂ ਫੁੱਲਾਂ ਦੀ ਸੁਗੰਧੀ ਤਾਂ ਭੌਰੇ ਨੇ ਪਹਿਲਾਂ ਹੀ ਚੂਸ ਲਈ ਹੁੰਦੀ ਹੈ। ਜਿਸ ਦੁੱਧ ਦੀ ਖੀਰ ਬਣਾ ਕੇ ਠਾਕੁਰ (ਬੀਠੁਲ) ਨੂੰ ਭੋਗ ਲਵਾਇਆ ਜਾਂਦਾ ਹੈ, ਉਸ ਦੁੱਧ ਨੂੰ ਤਾਂ ਪਹਿਲਾਂ ਹੀ ਵੱਛੇ ਨੇ ਗਊ ਦੇ ਥਣਾਂ ਨੂੰ ਚੁੰਘ ਕੇ ਜੂਠਾ ਕਰ ਦਿੱਤਾ ਹੁੰਦਾ ਹੈ। ਇਸ ਤਰ੍ਹਾਂ ਕਰਮ-ਕਾਂਡ ਨੂੰ ਵਿਅਰਥ ਸਾਬਤ ਕਰਦੇ ਹੋਏ ਭਗਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਪਰਮਾਤਮਾ ਕਿਸੇ ਵਿਸ਼ੇਸ਼ ਮੂਰਤੀ ਤਕ ਹੀ ਸੀਮਤ ਨਹੀਂ ਹੈ, ਉਹ ਤਾਂ ਜਿਥੇ ਵੀ ਜਾਓ ਉਥੇ ਹੀ ਮੌਜੂਦ ਹੈ। ਉਸ ਪਰਮਾਤਮਾ ਦੀ ਹੋਂਦ ਸਰਬ-ਵਿਆਪਕ ਹੈ। 'ਰਹਾਉ' ਦੀਆਂ ਪੰਕਤੀਆਂ ਵਿਚ ਆਪ ਜੀ ਫ਼ੁਰਮਾਉਂਦੇ ਹਨ :

**ਜਤ੍ਰ ਜਾਉ ਤਤ ਬੀਠਲੁ ਭੈਲਾ ॥**
**ਮਹਾ ਅਨੰਦ ਕਰੇ ਸਦ ਕੇਲਾ ॥** *(ਆਸਾ ਨਾਮਦੇਵ ਜੀ, ਪੰਨਾ 485)*

ਪਰਮਾਤਮਾ ਦੇ ਨਾਮ ਦੀ ਮਹਿਮਾ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਖ਼ੂਬ ਗਾਈ ਹੈ। ਜੀਵਨ ਦਾ ਸਹਾਰਾ ਨਾਮ ਨੂੰ ਦੱਸਦੇ ਹੋਏ ਅਗਿਆਨੀ ਮਨੁੱਖ ਲਈ ਨਾਮ ਨੂੰ ਉਸ ਦੀ ਡੰਗੋਰੀ ਦੱਸਿਆ ਹੈ। ਅਗਿਆਨੀ ਮਨੁੱਖ ਅੰਧੁਲਾ ਹੁੰਦਾ ਹੈ ਜਿਸ ਨੂੰ ਰਾਹ ਦਿਖਾਉਣ ਲਈ ਪਰਮਾਤਮਾ ਦਾ ਨਾਮ ਹੀ ਉਸ ਦੀ ਟੇਕ ਬਣਦਾ ਹੈ। ਭਗਤ ਨਾਮਦੇਵ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥**
**ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥**

*(ਤਿਲੰਗ ਨਾਮਦੇਵ ਜੀ, ਪੰਨਾ 727)*

ਮਨੁੱਖ ਲਾਚਾਰ ਹੈ, ਗ਼ਰੀਬ ਹੈ ਅਤੇ ਬਲ-ਹੀਣ ਹੈ। ਉਸ ਨੂੰ ਦਾਤਾਂ ਦੇਣ ਵਾਲਾ, ਉਸ ਦੀ ਪਾਲਣਾ ਕਰਨ ਵਾਲਾ ਅਤੇ ਉਸ ਨੂੰ ਸਾਰੇ ਪਦਾਰਥ ਦੇਣ ਵਾਲਾ ਇੱਕੋ-ਇਕ ਹਰੀ ਹੀ ਹੈ। ਉਸ ਪਰਮਾਤਮਾ ਤੋਂ ਬਿਨਾਂ ਹੋਰ ਕਿਸੇ ਕੋਲ ਇਹ ਦਾਤਾਂ ਦੇਣ ਦੀ ਸਮਰੱਥਾ ਨਹੀਂ ਹੈ। ਐਸੇ ਪਰਮਾਤਮਾ ਦਾ ਨਾਮ ਜਪਣ ਨਾਲ ਬਹੁਤ ਕੁਝ

ਪ੍ਰਾਪਤ ਹੁੰਦਾ ਹੈ। ਰਾਗ ਗੌਂਡ ਦੇ ਇਕ ਸ਼ਬਦ ਵਿਚ ਭਗਤ ਨਾਮਦੇਵ ਜੀ ਹਰੀ ਦੇ ਨਾਮ ਨੂੰ 'ਅੰਧੁਲੇ ਕੀ ਲਾਕਰੀ' (ਅੰਨ੍ਹੇ ਦੀ ਡੰਗੋਰੀ) ਦੱਸਦੇ ਹੋਏ ਹਰੀ-ਸਿਮਰਨ ਦੇ ਲਾਭ ਦੱਸਦੇ ਹਨ:

**ਹਰਿ ਹਰਿ ਕਰਤ ਮਿਟੇ ਸਭਿ ਭਰਮਾ॥ ਹਰਿ ਕੋ ਨਾਮੁ ਲੈ ਊਤਮ ਧਰਮਾ॥**
**ਹਰਿ ਹਰਿ ਕਰਤ ਜਾਤਿ ਕੁਲ ਹਰੀ॥ ਸੋ ਹਰਿ ਅੰਧੁਲੇ ਕੀ ਲਾਕਰੀ॥**
*(ਗੋਂਡ ਨਾਮਦੇਵ ਜੀ, ਪੰਨਾ 874)*

ਇਸੇ ਸ਼ਬਦ ਵਿਚ ਭਗਤ ਜੀ ਨੇ ਸਾਨੂੰ ਸਮਝਾਇਆ ਹੈ ਕਿ ਉਸ ਪਰਮਾਤਮਾ ਨੂੰ ਨਮਸਕਾਰ ਕਰਨੀ ਬਣਦੀ ਹੈ ਜਿਸ ਦਾ ਨਾਮ ਜਪਣ ਨਾਲ ਜਮਦੂਤਾਂ ਤੋਂ ਮਿਲਣ ਵਾਲਾ ਦੁੱਖ ਦੂਰ ਹੁੰਦਾ ਹੈ। ਹਰਨਾਖ਼ਸ਼ ਰੂਪੀ ਦੁਸ਼ਟ ਦਾ ਉਹ ਨਾਸ਼ ਕਰਨ ਵਾਲਾ ਹੈ ਅਤੇ ਅਜਾਮਲ ਵਰਗਿਆਂ ਨੂੰ ਨਾਮ ਜਪਣ ਕਰਕੇ ਬੈਕੁੰਠ ਸੌਂਪਣ ਵਾਲਾ ਹੈ। ਗਨਿਕਾ ਅਤੇ ਪੂਤਨਾ ਜਿਹੀਆਂ ਬੁਰੀਆਂ ਆਤਮਾਵਾਂ ਦਾ ਵੀ ਕਲਿਆਣ ਕਰਨ ਵਾਲਾ ਹੈ। ਉਸ ਨੂੰ ਯਾਦ ਕਰਕੇ ਅਹੱਲਿਆ ਅਤੇ ਦ੍ਰੋਪਦੀ ਦਾ ਛੁਟਕਾਰਾ ਹੋਇਆ ਹੈ। ਉਸ ਪਰਮਾਤਮਾ ਨੇ ਹੀ ਕੇਸੀ, ਅਤੇ ਕੰਸ ਦਾ ਖ਼ਾਤਮਾ ਕੀਤਾ ਅਤੇ ਕਾਲੀ ਨਾਗ ਨੂੰ ਜੀਵਨ ਬਖ਼ਸ਼ਿਆ। ਇਨ੍ਹਾਂ ਮਿਥਿਹਾਸਕ ਮਿਸਾਲਾਂ ਰਾਹੀਂ ਭਗਤ ਨਾਮਦੇਵ ਜੀ ਹਰੀ-ਨਾਮ ਦੀ ਅਪਾਰ ਮਹਿਮਾ ਦਾ ਗੁਣਗਾਨ ਕਰਦੇ ਹਨ। ਇਸ ਸ਼ਬਦ ਵਿਚ ਹਰੀ-ਨਾਮ ਦਾ ਜਾਪ ਕਰਨ ਦਾ ਸੰਦੇਸ਼ ਦਿੰਦੇ ਹੋਏ ਚਾਰ ਵਾਰ 'ਹਰਿ ਹਰਿ ਕਰਤ' ਸ਼ਬਦਾਂ ਦੀ ਵਰਤੋਂ ਕਰਦੇ ਹਨ। ਹਰੀ-ਨਾਮ ਦੇ ਸਿਮਰਨ ਨੂੰ ਉੱਤਮ ਧਰਮ ਦੱਸਦੇ ਹਨ। ਅਜਾਮਲ, ਗਨਿਕਾ, ਪੂਤਨਾ ਆਦਿ ਦੀ ਹੋਈ ਮੁਕਤੀ ਨੂੰ ਸਾਹਮਣੇ ਰੱਖਦੇ ਹੋਏ ਭਗਤ ਨਾਮਦੇਵ ਜੀ ਹਰੀ-ਨਾਮ ਦੇ ਪ੍ਰਭਾਵ ਨੂੰ ਇਸ ਤਰ੍ਹਾਂ ਵੀ ਬਿਆਨ ਕਰਦੇ ਹਨ:

**ਕਉਨ ਕੋ ਕਲੰਕੁ ਰਹਿਓ ਰਾਮ ਨਾਮੁ ਲੇਤ ਹੀ॥**
**ਪਤਿਤ ਪਵਿਤ ਭਏ ਰਾਮੁ ਕਹਤ ਹੀ॥** *(ਟੋਡੀ ਨਾਮਦੇਵ ਜੀ, ਪੰਨਾ 718)*

ਕਿਉਂਕਿ ਭਗਤ ਨਾਮਦੇਵ ਜੀ ਪਰਮਾਤਮਾ ਪ੍ਰਤੀ ਪ੍ਰੇਮਾ-ਭਗਤੀ ਨੂੰ ਭਗਤੀ ਦਾ ਸਰਵੋਤਮ ਢੰਗ ਮੰਨਦੇ ਹਨ, ਇਸ ਲਈ ਇਸ ਪ੍ਰਭੂ-ਪ੍ਰੀਤ ਨੂੰ ਦਰਸਾਉਣ ਲਈ ਆਪ ਜੀ ਜ਼ਿੰਦਗੀ ਵਿੱਚੋਂ, ਕੁਦਰਤ ਵਿੱਚੋਂ ਅਤੇ ਸਮਾਜ ਵਿੱਚੋਂ ਕਈ ਉਦਾਹਰਣਾਂ ਪੇਸ਼ ਕਰਦੇ ਹਨ। ਭੈਰਉ ਰਾਗ ਦੇ ਇਕ ਸ਼ਬਦ ਵਿਚ ਭਗਤ ਨਾਮਦੇਵ ਜੀ ਉਦਾਹਰਣਾਂ ਦਿੰਦੇ ਹੋਏ ਫ਼ੁਰਮਾਉਂਦੇ ਹਨ:

**ਜੈਸੀ ਭੂਖੇ ਪ੍ਰੀਤਿ ਅਨਾਜ॥ ਤ੍ਰਿਖਾਵੰਤ ਜਲ ਸੇਤੀ ਕਾਜ॥**
**ਜੈਸੀ ਮੂੜ ਕੁਟੰਬ ਪਰਾਇਣ॥ ਐਸੀ ਨਾਮੇ ਪ੍ਰੀਤਿ ਨਰਾਇਣ॥੧॥...**
**ਜੈਸੀ ਪਰ ਪੁਰਖਾ ਰਤ ਨਾਰੀ॥ ਲੋਭੀ ਨਰੁ ਧਨ ਕਾ ਹਿਤਕਾਰੀ॥**
**ਕਾਮੀ ਪੁਰਖ ਕਾਮਨੀ ਪਿਆਰੀ॥ ਐਸੀ ਨਾਮੇ ਪ੍ਰੀਤਿ ਮੁਰਾਰੀ॥੨॥...**
**ਸੈਸੀ ਪ੍ਰੀਤਿ ਬਾਰਿਕ ਅਰੁ ਮਾਤਾ॥ ਐਸਾ ਹਰਿ ਸੇਤੀ ਮਨੁ ਰਾਤਾ॥**
*(ਭੈਰਉ ਨਾਮਦੇਵ ਜੀ, ਪੰਨਾ 1164)*

ਇਸੇ ਤਰ੍ਹਾਂ ਹੀ ਰਾਗ ਧਨਾਸਰੀ ਦੇ ਇਕ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਪ੍ਰਭੂ-ਪ੍ਰੀਤ ਕਿਹੋ ਜਿਹੀ ਹੋਵੇ, ਦੀਆਂ ਉਦਾਹਰਣਾਂ ਦਿੱਤੀਆਂ ਹਨ:

**ਮਾਰਵਾੜਿ ਜੈਸੇ ਨੀਰੁ ਬਾਲਹਾ ਬੇਲਿ ਬਾਲਹਾ ਕਰਹਲਾ ॥**
**ਜਿਉ ਕੁਰੰਕ ਨਿਸਿ ਨਾਦੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੧॥**
**ਤੇਰਾ ਨਾਮੁ ਰੂੜੋ ਰੂਪੁ ਰੂੜੋ ਅਤਿ ਰੰਗ ਰੂੜੋ ਮੇਰੋ ਰਾਮਈਆ ॥੧॥ਰਹਾਉ॥**
**ਜਿਉ ਧਰਣੀ ਕਉ ਇੰਦ੍ਰੁ ਬਾਲਹਾ ਕੁਸਮ ਬਾਸੁ ਜੈਸੇ ਭਵਰਲਾ ॥**
**ਜਿਉ ਕੋਕਿਲ ਕਉ ਅੰਬੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੨॥**
**ਚਕਵੀ ਕਉ ਜੈਸੇ ਸੂਰੁ ਬਾਲਹਾ ਮਾਨ ਸਰੋਵਰ ਹੰਸੁਲਾ ॥**
**ਜਿਉ ਤਰੁਣੀ ਕਉ ਕੰਤੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੩॥**
**ਬਾਰਿਕ ਕਉ ਜੈਸੇ ਖੀਰੁ ਬਾਲਹਾ ਚਾਤ੍ਰਿਕ ਮੁਖ ਜੈਸੇ ਜਲਧਰਾ ॥**
**ਮਛੁਲੀ ਕਉ ਜੈਸੇ ਨੀਰੁ ਬਾਲਹਾ ਤਿਉ ਮੇਰੈ ਮਨਿ ਰਾਮਈਆ ॥੪॥**
**ਸਾਧਿਕ ਸਿਧ ਸਗਲ ਮੁਨਿ ਚਾਹਹਿ ਬਿਰਲੇ ਕਾਹੂ ਡੀਠੁਲਾ ॥**
**ਸਗਲ ਭਵਣ ਤੇਰੋ ਨਾਮੁ ਬਾਲਹਾ ਤਿਉ ਨਾਮੇ ਮਨਿ ਬੀਠੁਲਾ ॥੫॥੩॥**

*(ਧਨਾਸਰੀ ਨਾਮਦੇਵ ਜੀ, ਪੰਨਾ 693)*

ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ ਕਿ ਜਿਵੇਂ ਭੁੱਖੇ ਨੂੰ ਅਨਾਜ ਨਾਲ, ਪਿਆਸੇ ਨੂੰ ਪਾਣੀ ਨਾਲ, ਨਾ-ਸਮਝ ਮਨੁੱਖ ਨੂੰ ਆਪਣੇ ਪਰਿਵਾਰ ਨਾਲ, ਕਿਸੇ ਨਾਰ ਨੂੰ ਪਰਾਏ ਪੁਰਖ ਨਾਲ, ਲੋਭੀ ਮਨੁੱਖ ਨੂੰ ਧਨ ਨਾਲ, ਕਾਮੀ ਅਰਥਾਤ ਹਵਸੀ ਮਨੁੱਖ ਨੂੰ ਇਸਤਰੀ ਨਾਲ, ਮਾਤਾ ਨੂੰ ਬੱਚੇ ਨਾਲ, ਮਾਰੂਥਲ ਵਿਚ ਪਿਆਸੇ ਨੂੰ ਪਾਣੀ ਨਾਲ, ਊਠ ਨੂੰ ਹਰੀ ਵੇਲ ਨਾਲ, ਹਿਰਨ ਨੂੰ ਰਾਤ ਸਮੇਂ ਘੰਡੇਹੇੜੇ ਦੀ ਆਵਾਜ਼ ਨਾਲ, ਜ਼ਮੀਨ ਨੂੰ ਮੀਂਹ ਨਾਲ, ਭੌਰੇ ਨੂੰ ਫੁੱਲਾਂ ਦੀ ਸੁਗੰਧੀ ਨਾਲ, ਕੋਇਲ ਨੂੰ ਅੰਬਾਂ ਨਾਲ, ਚੱਕਵੀ ਨੂੰ ਸੂਰਜ ਨਾਲ, ਹੰਸ ਨੂੰ ਮਾਨ-ਸਰੋਵਰ ਨਾਲ, ਜਵਾਨ ਪਤਨੀ ਨੂੰ ਆਪਣੇ ਪਤੀ ਨਾਲ, ਬੱਚੇ ਨੂੰ ਦੁੱਧ ਨਾਲ, ਚਾਤ੍ਰਿਕ ਨੂੰ ਬੱਦਲਾਂ ਨਾਲ ਅਤੇ ਮੱਛੀ ਨੂੰ ਪਾਣੀ ਨਾਲ ਪ੍ਰੀਤ ਹੁੰਦੀ ਹੈ ਉਵੇਂ ਹੀ ਭਗਤ ਜੀ ਨੂੰ ਨਾਰਾਇਣ, ਮੁਰਾਰੀ, ਰਾਮਈਆ ਅਤੇ ਬੀਠੁਲ ਨਾਵਾਂ ਨਾਲ ਜਾਣੇ ਜਾਂਦੇ ਪਰਮਾਤਮਾ ਨਾਲ ਪ੍ਰੀਤ ਹੈ। ਇਨ੍ਹਾਂ ਸ਼ਬਦਾਂ ਵਿਚ ਪ੍ਰੀਤ ਦੀਆਂ ਮਿਸਾਲਾਂ ਭਗਤ ਜੀ ਨੇ ਕੁਦਰਤ ਵਿੱਚੋਂ, ਸਮਾਜ ਵਿੱਚੋਂ ਅਤੇ ਮਨੁੱਖਾਂ ਅਤੇ ਜੀਵਾਂ ਦੀ ਜ਼ਿੰਦਗੀ ਵਿੱਚੋਂ ਲਈਆਂ ਹਨ। ਕਿਸੇ ਨਾਰ ਦੀ ਪਰਾਏ ਪੁਰਖ ਨਾਲ ਪ੍ਰੀਤ, ਹਵਸੀ ਮਨੁੱਖ ਦੀ ਇਸਤਰੀ ਨਾਲ ਪ੍ਰੀਤ ਅਤੇ ਲੋਭੀ ਮਨੁੱਖ ਦੀ ਧਨ ਨਾਲ ਪ੍ਰੀਤ ਧਾਰਮਿਕ ਅਤੇ ਸਮਾਜਿਕ ਤੌਰ 'ਤੇ ਠੀਕ ਨਹੀਂ ਮੰਨੀ ਜਾਂਦੀ ਪਰ ਭਗਤ ਨਾਮਦੇਵ ਜੀ ਜਦੋਂ ਇਸ ਕਿਸਮ ਦੀ ਪ੍ਰੀਤ ਦੀਆਂ ਉਦਾਹਰਣਾਂ ਦੇ ਰਹੇ ਹਨ ਤਾਂ ਉਨ੍ਹਾਂ ਦਾ ਭਾਵ ਇਹ ਹੈ ਕਿ ਜਿਵੇਂ ਇਸ ਪ੍ਰੀਤ ਵਿਚ ਸ਼ਿੱਦਤ, ਤੀਬਰਤਾ ਅਤੇ ਗਹਿਰੀ ਖਿੱਚ ਹੁੰਦੀ ਹੈ ਉਵੇਂ ਹੀ ਪ੍ਰਭੂ ਨਾਲ ਪ੍ਰੀਤ ਕਰਦਿਆਂ ਸ਼ਿੱਦਤ, ਤੀਬਰਤਾ ਅਤੇ ਗਹਿਰੀ ਖਿੱਚ ਸਾਡੇ ਦਿਲ ਵਿਚ ਹੋਣੀ ਚਾਹੀਦੀ ਹੈ। ਬਾਕੀ ਵੀ ਜੋ ਉਦਾਹਰਣਾਂ ਦਿੱਤੀਆਂ ਹਨ, ਉਨ੍ਹਾਂ ਵਿਚਲੀ ਪ੍ਰੀਤ, ਪ੍ਰੀਤ ਕਰਨ ਵਾਲੇ ਨੂੰ ਆਪਣੀ ਜਾਨ ਤੋਂ ਵੀ ਵੱਧ ਪਿਆਰੀ ਹੁੰਦੀ ਹੈ ਜਾਂ ਇਉਂ ਸਮਝ ਲਈਏ ਕਿ ਇਸ ਪ੍ਰੀਤ ਵਿਚ ਹੀ ਪ੍ਰੀਤ ਕਰਨ ਵਾਲੇ ਦੀ ਹੋਂਦ ਜਾਂ ਜ਼ਿੰਦਗੀ ਹੁੰਦੀ ਹੈ। ਭੌਰਾ ਸੁਗੰਧੀ ਪਿੱਛੇ ਜਾਨ ਦੇ ਦਿੰਦਾ ਹੈ ਅਤੇ ਮੱਛੀ ਦੀ ਜਾਨ ਹੀ ਪਾਣੀ ਵਿਚ ਹੁੰਦੀ ਹੈ। ਕਿਉਂਕਿ ਪਰਮਾਤਮਾ ਦੀ ਭਗਤੀ ਕਰਨ

ਵਾਲੇ ਲਈ ਪਰਮਾਤਮਾ ਦੀ ਭਗਤੀ ਹੀ ਜ਼ਿੰਦਗੀ ਹੈ, ਇਸ ਲਈ ਭਗਤ ਨਾਮਦੇਵ ਜੀ ਉਸ ਜੀਭ ਦੇ ਸੱਤ ਟੁਕੜੇ ਕਰ ਦੇਣ ਲਈ ਆਖਦੇ ਹਨ ਜਿਹੜੀ ਪਰਮਾਤਮਾ ਦਾ ਨਾਮ ਨਹੀਂ ਜਪਦੀ। ਉਨ੍ਹਾਂ ਲੋਕਾਂ ਦੇ ਆਪ ਜੀ ਦਰਸ਼ਨ ਨਹੀਂ ਕਰਨਾ ਚਾਹੁੰਦੇ, ਜਿਹੜੇ ਪ੍ਰਭੂ ਦਾ ਨਾਮ ਨਹੀਂ ਜਪਦੇ। ਆਪ ਜੀ ਫ਼ੁਰਮਾਉਂਦੇ ਹਨ:

**ਰੇ ਜਿਹਬਾ ਕਰਉ ਸਤ ਖੰਡ ॥ ਜਾਮਿ ਨ ਉਚਰਸਿ ਸ੍ਰੀ ਗੋਬਿੰਦ ॥੧॥...**
**ਜੋ ਨ ਭਜੰਤੇ ਨਾਰਾਇਣਾ ॥ ਤਿਨ ਕਾ ਮੈ ਨ ਕਰਉ ਦਰਸਨਾ ॥**

*(ਭੈਰਉ ਨਾਮਦੇਉ ਜੀ, ਪੰਨਾ 1163)*

ਇਸ ਪ੍ਰਕਾਰ ਭਗਤ ਨਾਮਦੇਵ ਜੀ ਪਰਮਾਤਮਾ ਨਾਲ ਪ੍ਰੀਤ ਅਤੇ ਉਸ ਦੇ ਨਾਮ-ਸਿਮਰਨ ਦੀ ਮਹੱਤਤਾ ਨੂੰ ਪੂਰੀ ਤਰ੍ਹਾਂ ਦ੍ਰਿੜ੍ਹ ਕਰਵਾਉਂਦੇ ਹਨ ਅਤੇ ਇਸ ਪ੍ਰਭੂ-ਪ੍ਰੀਤ ਲਈ ਵਿਖਾਵੇ ਵਜੋਂ ਕੀਤੇ ਜਾਂਦੇ ਕਰਮ-ਕਾਂਡਾਂ ਨੂੰ ਇਸ ਮਾਰਗ ਲਈ ਬਿਲਕੁਲ ਵੀ ਜ਼ਰੂਰੀ ਨਹੀਂ ਸਮਝਦੇ। ਅਸਲ ਭਗਤੀ ਹਰੀ-ਸਿਮਰਨ ਵਿਚ ਜੁੜ ਕੇ ਪ੍ਰਭੂ ਨਾਲ ਪ੍ਰੇਮਾ-ਭਗਤੀ ਕਰਨ ਦੇ ਮਾਰਗ 'ਤੇ ਚੱਲਦੇ ਰਹਿਣਾ ਹੈ। ਇਸ ਮਾਰਗ 'ਤੇ ਚੱਲਣ ਲਈ ਘਰ ਗ੍ਰਹਿਸਤ ਜਾਂ ਕਾਰੋ-ਵਿਹਾਰ ਛੱਡਣ ਦੀ ਲੋੜ ਨਹੀਂ ਹੈ। ਗ੍ਰਹਿਸਤ ਵਿਚ ਰਹਿੰਦਿਆਂ ਹੀ ਪ੍ਰਭੂ ਦੇ ਨਾਲ-ਨਾਲ ਜੁੜੇ ਰਹਿਣ ਦਾ ਰਸਤਾ ਭਗਤ ਨਾਮਦੇਵ ਜੀ ਨੇ ਸਾਨੂੰ ਬੜੇ ਤਰੀਕੇ ਨਾਲ ਸਮਝਾਇਆ ਹੈ:

**ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ ॥**
**ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ ॥੧॥**
**ਮਨੁ ਰਾਮ ਨਾਮਾ ਬੇਧੀਅਲੇ ॥ ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥੧॥ਰਹਾਉ॥**
**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥**
**ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥੨॥**
**ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥**
**ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥੩॥**
**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥**
**ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥੪॥੧॥**

*(ਰਾਮਕਲੀ ਨਾਮਦੇਉ ਜੀ, ਪੰਨਾ 972)*

ਇਸ ਸ਼ਬਦ ਵਿਚ ਭਗਤ ਨਾਮਦੇਵ ਜੀ ਆਪਣੇ ਸਮਕਾਲੀ ਭਗਤ ਤ੍ਰਿਲੋਚਨ ਜੀ ਨੂੰ ਸੰਬੋਧਿਤ ਹੋ ਕੇ ਸਾਨੂੰ ਸਭ ਨੂੰ ਸਮਝਾ ਰਹੇ ਹਨ ਕਿ ਗ੍ਰਹਿਸਤ ਦੇ ਫ਼ਰਜ਼ ਨਿਭਾਉਂਦਿਆਂ ਹੋਇਆਂ ਅਸੀਂ ਪਰਮਾਤਮਾ ਦੀ ਯਾਦ ਆਪਣੇ ਦਿਲ ਵਿਚ ਹਰ ਸਮੇਂ ਰੱਖ ਸਕਦੇ ਹਾਂ। ਇਸ ਯਾਦ ਨੂੰ ਮਨ ਵਿਚ ਰੱਖਣ ਦਾ ਢੰਗ ਉਦਾਹਰਣਾਂ ਦੇ ਕੇ ਭਗਤ ਜੀ ਨੇ ਸਾਨੂੰ ਸਮਝਾਇਆ ਹੈ। ਜਿਵੇਂ ਪਤੰਗ ਉਡਾਉਣ ਵਾਲਾ ਬੱਚਾ ਪਤੰਗ ਦੀ ਡੋਰ ਵਿਚ ਧਿਆਨ ਰੱਖਦਾ ਹੋਇਆ ਮਿੱਤਰਾਂ ਨਾਲ ਗੱਲਾਂ ਕਰਦਾ ਹੈ, ਜਿਵੇਂ ਸੁਨਿਆਰੇ ਦਾ ਮਨ ਗੱਲਾਂ ਕਰਦਿਆਂ ਕੁਠਾਲੀ ਵਿਚ ਪਏ ਸੋਨੇ ਵਿਚ ਹੁੰਦਾ ਹੈ, ਜਿਵੇਂ ਸਿਰਾਂ 'ਤੇ ਪਾਣੀ ਨਾਲ ਭਰੇ ਘੜੇ ਚੁੱਕੀ ਮੁਟਿਆਰਾਂ ਹੱਸਦੀਆਂ-ਖੇਡਦੀਆਂ ਵੀ ਚਿੱਤ ਆਪੋ-

ਆਪਣੇ ਘੜੇ ਵਿਚ ਰੱਖਦੀਆਂ ਹਨ, ਜਿਵੇਂ ਪੰਜ ਕੋਹਾਂ 'ਤੇ ਚਰਨ ਗਈਆਂ ਗਊਆਂ ਆਪਣੇ ਵੱਛਿਆਂ ਵੱਲ ਧਿਆਨ ਰੱਖ ਕੇ ਘਾਹ ਚਰਦੀਆਂ ਹਨ, ਜਿਵੇਂ ਮਾਂ ਘਰ ਦੇ ਕੰਮਾਂ ਵਿਚ ਰੁੱਝੀ ਹੋਈ ਆਪਣਾ ਧਿਆਨ ਪੰਘੂੜੇ ਵਿਚ ਪਾਏ ਹੋਏ ਬੱਚੇ ਵੱਲ ਰੱਖਦੀ ਹੈ, ਠੀਕ ਇਸੇ ਤਰ੍ਹਾਂ ਹੀ ਪਰਮਾਤਮਾ ਦੇ ਭਗਤ ਕੰਮ-ਕਾਰ ਕਰਦੇ ਹੋਏ ਵੀ ਆਪਣਾ ਚਿੱਤ ਪ੍ਰਭੂ ਦੇ ਨਾਮ ਵਿਚ ਹੀ ਰੱਖਦੇ ਹਨ। ਪਰਮਾਤਮਾ ਦੇ ਭਗਤ ਪਰਮਾਤਮਾ ਦੇ ਨਾਮ ਤੋਂ ਬਿਨਾਂ ਇਕ ਘੜੀ ਵੀ ਨਹੀਂ ਜੀ ਸਕਦੇ ਅਤੇ ਦੁਨੀਆਂ ਵਿਚ ਰਹਿੰਦੇ ਹੋਏ ਉਹ ਜ਼ਰੂਰੀ ਦੁਨਿਆਵੀ ਫ਼ਰਜ਼ ਨਿਭਾਉਂਦੇ ਹਨ। ਭਗਤ ਨਾਮਦੇਵ ਜੀ ਵੱਲੋਂ ਦਰਸਾਇਆ ਗਿਆ ਭਗਤੀ-ਮਾਰਗ ਸੰਸਾਰ 'ਚ ਵਿਚਰਦਿਆਂ ਸੰਸਾਰ ਵਿਚ ਖਚਿਤ ਨਾ ਹੋ ਕੇ ਪਰਮਾਤਮਾ ਦੀ ਯਾਦ ਵਿਚ ਜੁੜੇ ਰਹਿਣ ਦਾ ਮਾਰਗ ਹੈ। ਇਹ ਮਾਰਗ ਕਰਮ-ਕਾਂਡ ਤੋਂ ਰਹਿਤ ਪ੍ਰਭੂ ਪ੍ਰਤੀ ਪ੍ਰੇਮਾ-ਭਗਤੀ ਅਤੇ ਪੂਰੀ ਤਰ੍ਹਾ ਪ੍ਰਭੂ ਪ੍ਰਤੀ ਆਤਮ-ਸਮਰਪਣ ਦਾ ਮਾਰਗ ਹੈ।

ਪਰਮਾਤਮਾ ਦੀ ਭਗਤੀ ਕਰਨ ਦੇ ਮਾਰਗ ਦੀ ਸੋਝੀ ਮਨੁੱਖ ਨੂੰ ਆਪਣੇ-ਆਪ ਨਹੀਂ ਹੁੰਦੀ। ਇਹ ਸੋਝੀ ਅਤੇ ਜੁਗਤੀ ਉਸਨੂੰ ਸਤਿਗੁਰੂ ਤੋਂ ਪ੍ਰਾਪਤ ਹੁੰਦੀ ਹੈ। ਭਗਤ ਨਾਮਦੇਵ ਜੀ ਨੇ ਖ਼ੁਦ ਵੀ ਸੰਤ ਵਿਸ਼ੋਬਾ ਖੇਚਰ ਜੀ ਨੂੰ ਆਪਣਾ ਗੁਰੂ ਧਾਰਿਆ ਸੀ। ਸਤਿਗੁਰੂ ਦੀ ਅਪਾਰ ਮਹਿਮਾ ਅਤੇ ਬਖ਼ਸ਼ਿਸ਼ ਦਾ ਜ਼ਿਕਰ ਭਗਤ ਜੀ ਨੇ ਆਪਣੀ ਬਾਣੀ ਵਿਚ ਬਹੁਤ ਥਾਵਾਂ 'ਤੇ ਕੀਤਾ ਹੈ। ਇਸ ਸੰਬੰਧ ਵਿਚ ਆਪ ਜੀ ਦੀ ਬਾਣੀ ਵਿੱਚੋਂ ਕੁਝ ਪਵਿੱਤਰ ਫ਼ੁਰਮਾਨ ਹੇਠ ਲਿਖੇ ਅਨੁਸਾਰ ਦਰਜ ਕੀਤੇ ਜਾਂਦੇ ਹਨ :

(1) **ਗਿਆਨ ਅੰਜਨੁ ਮੋ ਕਉ ਗੁਰਿ ਦੀਨਾ ॥ ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥**

*(ਬਿਲਾਵਲੁ ਨਾਮਦੇਵ ਜੀ, ਪੰਨਾ 858)*

(2) **ਸਤਿਗੁਰੁ ਮਿਲੈ ਤ ਸਹਸਾ ਜਾਈ ॥ ਕਿਸੁ ਹਉ ਪੂਜਉ ਦੂਜਾ ਨਦਰਿ ਨ ਆਈ ॥**

*(ਗੂਜਰੀ ਨਾਮਦੇਵ ਜੀ, ਪੰਨਾ 525)*

(3) **ਗੁਰ ਕੈ ਸਬਦਿ ਏਹੁ ਮਨੁ ਰਾਤਾ ਦੁਬਿਧਾ ਸਹਜਿ ਸਮਾਣੀ ॥**

*(ਪ੍ਰਭਾਤੀ ਨਾਮਦੇਵ ਜੀ, ਪੰਨੇ 1350-51)*

(4) **ਹੋਹੁ ਦਇਆਲੁ ਸਤਿਗੁਰੁ ਮੇਲਿ ਤੂ ਮੋ ਕਉ ॥**

*(ਬਸੰਤੁ ਨਾਮਦੇਉ ਜੀ, ਪੰਨਾ 1196)*

ਗੁਰੂ ਪਾਸੋਂ ਗਿਆਨ ਰੂਪੀ ਅੰਜਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਇਸ ਗਿਆਨ ਸਦਕਾ ਪਤਾ ਲੱਗਦਾ ਹੈ ਕਿ ਰਾਮ-ਨਾਮ ਤੋਂ ਬਿਨਾਂ ਇਹ ਜੀਵਨ ਅਤੇ ਮਨ ਦੋਵੇਂ ਹੀ ਖ਼ਾਲੀ ਹਨ ਅਤੇ ਵਿਅਰਥ ਹਨ। ਸਤਿਗੁਰੂ ਦੇ ਮਿਲਣ 'ਤੇ ਹੀ ਇੱਕੋ-ਇਕ ਪਰਮਾਤਮਾ ਦੀ ਹੋਂਦ ਅਤੇ ਹਸਤੀ ਦਾ ਅਹਿਸਾਸ ਹੁੰਦਾ ਹੈ। ਫਿਰ ਹੋਰ ਕੋਈ ਦੂਜਾ ਪੂਜਣਯੋਗ ਨਜ਼ਰ ਹੀ ਨਹੀਂ ਆਉਂਦਾ। ਮਨ ਟਿਕ ਜਾਂਦਾ ਹੈ ਅਤੇ ਸੰਸੇ ਦੂਰ ਹੋ ਜਾਂਦੇ ਹਨ। ਗੁਰੂ ਦੇ ਸ਼ਬਦ ਰਾਹੀਂ ਇਹ ਮਨ ਪਰਮਾਤਮਾ ਦੇ ਰੰਗ ਵਿਚ ਰੰਗਿਆ ਜਾਂਦਾ ਹੈ, ਸਹਿਜ ਹੋ ਜਾਂਦਾ ਹੈ ਅਤੇ ਜਗਤ ਅਤੇ ਪਰਮਾਤਮਾ ਪ੍ਰਤੀ ਸਾਰੀਆਂ ਦੁਬਿਧਾਵਾਂ ਖ਼ਤਮ ਹੋ ਜਾਂਦੀਆਂ ਹਨ। ਭਗਤ ਨਾਮਦੇਵ ਜੀ ਸਾਨੂੰ ਇਹ ਵੀ ਦੱਸਦੇ ਹਨ ਕਿ

ਸਤਿਗੁਰੂ ਦੀ ਪ੍ਰਾਪਤੀ ਤਾਂ ਹੀ ਹੁੰਦੀ ਹੈ ਜੇਕਰ ਪਰਮਾਤਮਾ ਸਾਡੇ 'ਤੇ ਦਇਆਲ ਹੋ ਜਾਵੇ ਅਤੇ ਸਤਿਗੁਰੂ ਦੀ ਪ੍ਰਾਪਤੀ ਹੋ ਜਾਣ 'ਤੇ ਪਰਮਾਤਮਾ ਸਾਨੂੰ ਉਸ ਸਤਿਗੁਰੂ ਦੇ ਰਾਹੀਂ ਜੀਵਨ-ਮੁਕਤੀ ਬਖ਼ਸ਼ ਦਿੰਦਾ ਹੈ।

ਰਾਗ ਭੈਰਉ ਦੇ ਇਕ ਸ਼ਬਦ ਦਾ ਆਰੰਭ ਭਗਤ ਨਾਮਦੇਵ ਜੀ 'ਜਉ ਗੁਰਦੇਉ' ਸ਼ਬਦਾਂ ਨਾਲ ਕਰਦੇ ਹਨ ਅਤੇ ਇਸ ਸ਼ਬਦ ਦੀਆਂ ਤੇਤੀ ਹੋਰ ਪੰਕਤੀਆਂ ਦਾ ਆਰੰਭ ਵੀ ਇਨ੍ਹਾਂ ਸ਼ਬਦਾਂ ਨਾਲ ਹੀ ਕਰਦੇ ਹਨ। ਪਹਿਲੀਆਂ ਚਾਰ ਪੰਕਤੀਆਂ ਇਥੇ ਸ਼ਬਦ ਦੀ ਖ਼ੂਬਸੂਰਤ ਰਵਾਨੀ ਦਾ ਆਨੰਦ ਮਾਣਨ ਲਈ ਦਰਜ ਕੀਤੀਆਂ ਜਾਂਦੀਆਂ ਹਨ:

**ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥**
**ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥੧॥**

*(ਭੈਰਉ ਨਾਮਦੇਉ ਜੀ, ਪੰਨਾ 1166)*

ਭਗਤ ਨਾਮਦੇਵ ਜੀ ਇਸ ਸ਼ਬਦ ਵਿਚ ਗੁਰੂ ਪਾਸੋਂ ਪ੍ਰਾਪਤ ਹੁੰਦੀਆਂ ਅਨਗਿਣਤ ਬਖ਼ਸ਼ਿਸ਼ਾਂ ਦਾ ਵਰਣਨ ਕਰਦੇ ਹਨ। ਗੁਰੂ ਦੀ ਕਿਰਪਾ ਰਾਹੀਂ ਸਾਨੂੰ ਪਰਮਾਤਮਾ ਨਾਲ ਇਕਮਿਕਤਾ, ਮੁਕਤੀ, ਬੈਕੁੰਠ, ਨਾਮ ਪ੍ਰਤੀ ਦ੍ਰਿੜ੍ਹਤਾ, ਸੱਚਾਈ, ਅੰਮ੍ਰਿਤ-ਬਾਣੀ, ਅੰਮ੍ਰਿਤ ਰੂਪੀ ਨਾਮ, ਉੱਚੀ ਪਦਵੀ, ਸਨਮਾਨ, ਸ਼ਾਬਾਸ਼, ਦਿੱਬ-ਦ੍ਰਿਸ਼ਟੀ, ਚੰਗੀ ਕਿਸਮਤ, ਤੀਰਥਾਂ ਦੇ ਇਸ਼ਨਾਨ ਅਤੇ ਹੋਰ ਕਰਮ-ਕਾਂਡਾਂ ਦਾ ਫਲ, ਸਗਲ ਪਦਾਰਥ ਅਤੇ ਸੰਸਾਰ-ਸਾਗਰ ਪਾਰ ਕਰਨ ਦੀ ਜੁਗਤੀ ਜਿਹੀਆਂ ਮਹਾਨ ਬਰਕਤਾਂ ਪ੍ਰਾਪਤ ਹੁੰਦੀਆਂ ਹਨ। ਗੁਰੂ ਦੇ ਉਪਦੇਸ਼ ਸਦਕਾ ਹੀ ਪੰਜ ਵਿਕਾਰ, ਝੂਠ, ਪਰ-ਨਿੰਦਾ ਅਤੇ ਸ਼ੰਕਾ ਕਰਨ ਦੀ ਪ੍ਰਵਿਰਤੀ ਜਿਹੇ ਔਗੁਣਾਂ ਤੋਂ ਸਾਨੂੰ ਛੁਟਕਾਰਾ ਮਿਲਦਾ ਹੈ। ਜਮਦੂਤਾਂ ਦੀ ਮਾਰ ਅਤੇ ਜਨਮ-ਮਰਨ ਦੇ ਚੱਕਰ ਤੋਂ ਵੀ ਸਾਡਾ ਬਚਾਅ ਹੋ ਜਾਂਦਾ ਹੈ। ਸਾਡੇ ਜੀਵਨ ਦੀ ਹਰ ਬੁਰਾਈ ਚੰਗਿਆਈ ਵਿਚ ਬਦਲ ਜਾਂਦੀ ਹੈ ਮਾਨੋ ਜ਼ਿੰਦਗੀ ਦਾ ਜ਼ਹਿਰ ਅੰਮ੍ਰਿਤ ਬਣ ਜਾਂਦਾ ਹੈ। ਭਗਤ ਨਾਮਦੇਵ ਜੀ ਆਪਣੇ ਜੀਵਨ ਦੌਰਾਨ ਦੇਹੁਰਾ ਫੇਰਨ ਅਤੇ ਚਮਤਕਾਰੀ ਛੰਨ ਬਣਾਉਣ ਦੀਆਂ ਕਥਾਵਾਂ ਦਾ ਸਾਰਾ ਸਿਹਰਾ ਆਪਣੇ ਗੁਰੂ ਨੂੰ ਦਿੰਦੇ ਹਨ। ਇਹ ਹੈ ਭਗਤ ਨਾਮਦੇਵ ਜੀ ਦੀ ਨਿਮਰਤਾ ਭਰੀ ਵਡਿਆਈ। ਸ਼ਬਦ ਦੀਆਂ ਰਹਾਉ ਦੀਆਂ ਪੰਕਤੀਆਂ ਵਿਚ ਆਪ ਜੀ ਗੁਰੂ ਨੂੰ ਪੰਜ ਵਾਰੀ ਸਤਿ ਆਖਦੇ ਹਨ ਅਤੇ ਗੁਰੂ ਨੂੰ ਛੱਡ ਕੇ ਹੋਰ ਕਿਸੇ ਦੁਨਿਆਵੀ ਸ਼ਕਤੀ ਜਾਂ ਕਿਸੇ ਦੇਵੀ-ਦੇਵਤੇ ਦੀ ਪੂਜਾ ਜਾਂ ਸੇਵਾ ਨੂੰ ਆਪ ਜੀ ਚਾਰ ਵਾਰੀ ਝੂਠ ਆਖਦੇ ਹਨ। ਸ਼ਬਦ ਦੇ ਅਖ਼ੀਰ ਵਿਚ ਭਗਤ ਜੀ ਕੇਵਲ ਅਤੇ ਕੇਵਲ ਸਤਿਗੁਰੂ ਦੀ ਸ਼ਰਣ ਵਿਚ ਰਹਿਣ ਲਈ ਇੱਛਾ ਪ੍ਰਗਟ ਕਰਦੇ ਹਨ ਕਿਉਂਕਿ ਪਰਮਾਤਮਾ ਦੀ ਭਗਤੀ ਦਾ ਕੇਵਲ-ਮਾਤਰ ਸਾਧਨ ਸਤਿਗੁਰੂ ਪਾਸੋਂ ਪ੍ਰਾਪਤ ਉਪਦੇਸ਼ ਅਤੇ ਜੁਗਤੀ ਹੀ ਹੈ। 'ਰਹਾਉ' ਦੀਆਂ ਪੰਕਤੀਆਂ ਵਿਚ ਆਪ ਜੀ ਸਤਿਗੁਰੂ ਦੀ ਸੇਵਾ ਦੀ ਮਹਿਮਾ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ:

**ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥**
**ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥** *(ਭੈਰਉ ਨਾਮਦੇਉ ਜੀ, ਪੰਨਾ 1166)*

## (ੲ) ਨੈਤਿਕ ਕਦਰਾਂ-ਕੀਮਤਾਂ ਦਾ ਉਪਦੇਸ਼

ਭਗਤ ਨਾਮਦੇਵ ਜੀ ਦੀ ਬਾਣੀ ਵਿਚ ਕਾਮ-ਵਾਸ਼ਨਾ ਅਧੀਨ ਮਨੁੱਖ ਜੋ ਕੁਕਰਮ ਕਰਦਾ ਹੈ, ਉਸ ਦੀ ਨਿਖੇਧੀ ਕੀਤੀ ਗਈ ਹੈ। ਮਨੁੱਖਾਂ ਨੂੰ ਇਨ੍ਹਾਂ ਕੁਕਰਮਾਂ ਤੋਂ ਬਚ ਕੇ ਰਹਿਣ ਦੀ ਪ੍ਰੇਰਨਾ ਦਿੱਤੀ ਗਈ ਹੈ। ਕਾਮ-ਵਾਸ਼ਨਾ ਜਦੋਂ ਹਵਸ ਦਾ ਰੂਪ ਧਾਰਦੀ ਹੈ ਤਾਂ ਮਨੁੱਖ ਦਾ ਸਬਰ ਆਪਣੀ ਪਤਨੀ ਨਾਲ ਜਾਇਜ਼ ਸੰਬੰਧਾਂ ਤਕ ਸੀਮਤ ਨਹੀਂ ਰਹਿੰਦਾ। ਅਜਿਹੇ ਮਨੁੱਖ ਦੀ ਹਾਲਤ ਬਾਰੇ ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ :

**ਘਰ ਕੀ ਨਾਰਿ ਤਿਆਗੈ ਅੰਧਾ ॥ ਪਰ ਨਾਰੀ ਸਿਉ ਘਾਲੈ ਧੰਧਾ ॥**
**ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥**

*(ਭੈਰਉ ਨਾਮਦੇਉ ਜੀ, ਪੰਨੇ 1164-65)*

ਅਜਿਹੇ ਮਨੁੱਖ ਨੂੰ ਅੰਧਾ ਆਖਿਆ ਹੈ ਜਿਹੜਾ ਆਪਣੀ ਪਤਨੀ ਨੂੰ ਛੱਡ ਕੇ ਕਿਸੇ ਹੋਰ ਦੀ ਪਤਨੀ ਜਾਂ ਕਿਸੇ ਵੀ ਹੋਰ ਇਸਤਰੀ ਨਾਲ ਨਜਾਇਜ਼ ਸੰਬੰਧ ਜੋੜਦਾ ਹੈ। ਉਸ ਮਨੁੱਖ ਦੀ ਹਾਲਤ ਉਸ ਤੋਤੇ ਵਰਗੀ ਹੁੰਦੀ ਹੈ ਜਿਹੜਾ ਸਿੰਮਲ ਰੁੱਖ ਰੂਪੀ ਪਰਾਈ ਇਸਤਰੀ ਨੂੰ ਸੁੰਦਰ ਜਾਣ ਕੇ ਖ਼ੁਸ਼ ਹੁੰਦਾ ਹੈ ਪਰ ਜਿਵੇਂ ਸਿੰਮਲ ਰੁੱਖ ਤੋਂ ਕੁਝ ਵੀ ਪ੍ਰਾਪਤ ਨਹੀਂ ਹੁੰਦਾ, ਉਵੇਂ ਹੀ ਪਰਾਈ ਇਸਤਰੀ ਨਾਲ ਸੰਬੰਧ ਜੋੜ ਕੇ ਉਸਨੂੰ ਕੁਝ ਵੀ ਹਾਸਲ ਨਹੀਂ ਹੁੰਦਾ। ਅਜਿਹੇ ਮਨੁੱਖ ਨੂੰ ਅੰਧਾ ਅਤੇ ਤੋਤਾ ਕਹਿਣ ਤੋਂ ਇਲਾਵਾ ਭਗਤ ਜੀ ਨੇ 'ਪਾਪੀ' ਵੀ ਆਖਿਆ ਹੈ। ਇਹ ਪਾਪੀ ਮਨੁੱਖ ਹਵਸ ਦੀ ਅੱਗ ਵਿਚ ਜਲਦਾ ਰਹਿੰਦਾ ਹੈ ਅਤੇ ਇਹ ਹਵਸ ਦੀ ਅੱਗ ਕਦੇ ਬੁੱਝਦੀ ਵੀ ਨਹੀਂ। ਇਸ ਅੱਗ ਵਿਚ ਹੀ ਜ਼ਿੰਦਗੀ ਭਰ ਸੜ-ਬਲ ਕੇ ਮਨੁੱਖ ਮੁੱਕ ਜਾਂਦਾ ਹੈ ਇਹ ਵਾਸ਼ਨਾ ਦੀ ਅੱਗ ਉਸਨੂੰ ਹਰੀ ਦੇ ਨਾਮ ਤੋਂ ਵੀ ਦੂਰ ਕਰ ਦਿੰਦੀ ਹੈ। ਇਸ ਪ੍ਰਕਾਰ ਉਹ ਨਾਮ-ਰੂਪੀ ਅੰਮ੍ਰਿਤ ਤੋਂ ਵਾਂਝਾ ਹੋ ਕੇ ਹਵਸ ਦੀ ਜ਼ਹਿਰ ਪੀਂਦਾ ਰਹਿੰਦਾ ਹੈ ਅਤੇ ਪਰਮਾਤਮਾ ਦੀ ਭਗਤੀ ਦੇ ਸਿੱਧੇ ਰਸਤੇ ਨੂੰ ਛੱਡ ਕੇ ਜਨਮ-ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।

ਕਾਮੀ ਜੀਵਨ ਦਾ ਨਕਸ਼ਾ ਖਿੱਚਦੇ ਹੋਏ ਭਗਤ ਨਾਮਦੇਵ ਜੀ ਵੇਸਵਾ ਦੇ ਅਖਾੜੇ ਦੀ ਗੱਲ ਵੀ ਕਰਦੇ ਹਨ :

**ਜਿਉ ਬੇਸੁਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਗਾਰਾ ॥**
**ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ ॥**

*(ਭੈਰਉ ਨਾਮਦੇਉ ਜੀ, ਪੰਨਾ 1165)*

ਵੇਸਵਾਵਾਂ ਦੇ ਟਿਕਾਣਿਆਂ 'ਤੇ ਵੇਸਵਾਵਾਂ ਮੁਜਰੇ-ਨਾਚ ਕਰਦੀਆਂ ਹਨ। ਵਧੀਆ-ਵਧੀਆ ਕੱਪੜੇ ਪਾ ਕੇ ਸ਼ਿੰਗਾਰ ਕਰਦੀਆਂ ਹਨ। ਸਾਜ਼ਾਂ ਦੀ ਤਾਲ 'ਤੇ ਉਹ ਨੱਚਦੀਆਂ ਹਨ। ਦੇਖਣ ਵਾਲੇ ਵਿਕਾਰੀ ਹੋ ਕੇ ਇਹ ਨਜ਼ਾਰੇ ਦੇਖਦੇ ਰਹਿੰਦੇ ਹਨ। ਭਗਤ ਨਾਮਦੇਵ ਜੀ ਸਾਨੂੰ ਸਮਝਾਉਂਦੇ ਹਨ ਕਿ ਅਜਿਹੇ ਵਿਕਾਰੀ ਮਨੁੱਖ (ਔਰਤਾਂ ਅਤੇ ਮਰਦ) ਜੋ ਪਰਾਏ ਰੂਪ ਦੇ ਨਸ਼ਈ ਹੁੰਦੇ ਹਨ, ਉਨ੍ਹਾਂ ਦੇ ਗਲਾਂ ਵਿਚ ਜਮਦੂਤਾਂ ਦੀਆਂ ਫਾਹੀਆ ਪੈਂਦੀਆਂ ਹਨ। ਇਸ ਪ੍ਰਕਾਰ ਭਗਤ ਨਾਮਦੇਵ ਜੀ ਨੇ

ਸਾਨੂੰ ਬੜੇ ਸਖ਼ਤ ਸ਼ਬਦਾਂ ਵਿਚ ਪਰ-ਮਰਦ ਅਤੇ ਪਰ-ਇਸਤਰੀ ਪ੍ਰਤੀ ਸੰਬੰਧ ਜਾਂ ਖਿੱਚ ਰੱਖਣ ਤੋਂ ਵਰਜਿਆ ਹੈ।

ਭਗਤ ਨਾਮਦੇਵ ਜੀ ਜਿੰਨਾ ਗ਼ਲਤ ਪਰ-ਪੁਰਖ ਜਾਂ ਪਰ-ਨਾਰੀ ਦੇ ਸੰਬੰਧਾਂ ਨੂੰ ਸਮਝਦੇ ਹਨ, ਓਨਾ ਹੀ ਆਪ ਜੀ ਦੇ ਅਨੁਸਾਰ ਪਰ-ਧਨ ਦਾ ਲੋਭ ਗ਼ਲਤ ਹੈ। ਪਰਾਏ ਰੂਪ ਅਤੇ ਪਰਾਏ ਧਨ 'ਤੇ ਕਾਬਜ਼ ਹੋਣ ਦੀ ਲਾਲਸਾ ਅਸਲ ਵਿਚ ਹਵਸ ਅਤੇ ਅਤਿ ਦਰਜੇ ਦੇ ਲੋਭ ਦਾ ਪ੍ਰਗਟਾਵਾ ਹੈ। ਇਨ੍ਹਾਂ ਦੋਹਾਂ ਲਾਲਸਾਵਾਂ ਨੂੰ ਤਿਆਗ ਕੇ ਹੀ ਮਨੁੱਖ ਪਰਮਾਤਮਾ ਦੇ ਨੇੜੇ ਹੋ ਸਕਦਾ ਹੈ। ਭਗਤ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਪਰ ਧਨ ਪਰ ਦਾਰਾ ਪਰਹਰੀ ॥**
**ਤਾ ਕੈ ਨਿਕਟਿ ਬਸੈ ਨਰਹਰੀ ॥** *(ਭੈਰਉ ਨਾਮਦੇਉ ਜੀ, ਪੰਨਾ 1163)*

ਇਸ ਦੇ ਨਾਲ ਹੀ ਮਨੁੱਖ ਵਿਚ ਇਕ ਹੋਰ ਔਗੁਣ ਹੈ, ਪਰ-ਨਿੰਦਾ। ਇਸ ਔਗੁਣ ਦਾ ਮੂਲ ਹੈ ਮਨੁੱਖ ਨੂੰ ਆਪਣੇ ਗੁਣਾਂ ਦਾ ਹੰਕਾਰ। ਕਿਉਂਕਿ ਜਿਸ ਔਗੁਣ ਦੀ ਮੌਜੂਦਗੀ ਕਰਕੇ ਉਹ ਕਿਸੇ ਦੇ ਸੁਭਾਅ ਦੀ ਨਿੰਦਿਆ ਕਰਦਾ ਹੈ ਤਾਂ ਉਹ ਨਿੰਦਿਆ ਕਰਦਿਆਂ ਇਹ ਮੰਨ ਕੇ ਚੱਲਦਾ ਹੈ ਕਿ ਉਹ ਖ਼ੁਦ ਉਸ ਔਗੁਣ ਤੋਂ ਰਹਿਤ ਹੈ। ਇਹੀ ਨਿੰਦਿਆ ਕਰਨ ਵਾਲੇ ਦਾ ਹੰਕਾਰ ਹੈ। ਭਗਤ ਨਾਮਦੇਵ ਜੀ ਗੁਰੂ ਦੀ ਕਿਰਪਾ ਹੋ ਜਾਣ ਦਾ ਇਕ ਫਲ ਇਹ ਵੀ ਦੱਸਦੇ ਹਨ ਕਿ ਪਰ-ਨਿੰਦਾ ਦੀ ਬੁਰਾਈ ਤੋਂ ਮਨੁੱਖ ਮੁਕਤ ਹੋ ਜਾਂਦਾ ਹੈ। ਆਪ ਜੀ ਫ਼ੁਰਮਾਉਂਦੇ ਹਨ :

**ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰ ਨਿੰਦਾ ਤਿਆਗੀ ॥**
**ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਟਹਿ ਲੇਖ ॥੫॥**
*(ਭੈਰਉ ਨਾਮਦੇਉ ਜੀ, ਪੰਨੇ 1166-67)*

ਗੁਰੂ ਦੀ ਕਿਰਪਾ ਸਦਕਾ ਮਨੁੱਖ ਦੀ ਵੈਰਾਗੀਆਂ ਵਾਲੀ ਬਿਰਤੀ ਬਣ ਜਾਂਦੀ ਹੈ ਅਤੇ ਉਹ ਪਰ-ਨਿੰਦਾ ਤਿਆਗ ਦਿੰਦਾ ਹੈ। ਉਸ ਮਨੁੱਖ ਦੇ ਲਈ ਬੁਰੇ-ਭਲੇ ਸਭ ਇਕ ਹੋ ਜਾਂਦੇ ਹਨ। ਭਗਤ ਨਾਮਦੇਵ ਜੀ ਉਸਤਤਿ-ਨਿੰਦਾ ਦੋਹਾਂ ਤੋਂ ਉੱਪਰ ਉੱਠਣ ਦੀ ਸਿੱਖਿਆ ਦਿੰਦੇ ਹਨ। ਆਪ ਜੀ ਦੇ ਉਪਦੇਸ਼ ਮੁਤਾਬਕ ਸਾਨੂੰ ਪਰਮਾਤਮਾ ਦੀ ਭਗਤੀ ਅਤੇ ਸ਼ੁਭ ਕਰਮ ਕਰਨ ਦਾ ਰਸਤਾ ਨਹੀਂ ਤਿਆਗਣਾ ਚਾਹੀਦਾ, ਭਾਵੇਂ ਕੋਈ ਸਾਡੇ 'ਤੇ ਹੱਸੇ, ਭਾਵੇਂ ਕੋਈ ਸਾਡੀ ਨਿੰਦਿਆ ਕਰੇ ਅਤੇ ਭਾਵੇਂ ਕੋਈ ਉਸਤਤ ਹੀ ਕਰੇ। ਇਨ੍ਹਾਂ ਗੱਲਾਂ ਦਾ ਪ੍ਰਭਾਵ ਨਾ ਕਬੂਲਣ ਵਾਲੇ ਵਿਅਕਤੀ ਦੀ ਨੈਤਿਕ-ਅਵਸਥਾ ਬਹੁਤ ਉੱਚੀ ਹੋ ਜਾਂਦੀ ਹੈ ਅਤੇ ਉਹ ਸਹਿਜ-ਸੁਭਾਅ ਹੀ ਸਾਰਿਆਂ ਪ੍ਰਤੀ ਚੰਗਿਆਈ ਕਰਨ ਦੀ ਭਾਵਨਾ ਰੱਖਦਾ ਹੈ। ਅਜਿਹਾ ਮਨੁੱਖ ਫ਼ਜ਼ੂਲ ਦੇ ਵਾਦ-ਵਿਵਾਦ ਵਿਚ ਉਲਝ ਕੇ ਆਪਣੇ ਜੀਵਨ ਦਾ ਕੀਮਤੀ ਸਮਾਂ ਨਸ਼ਟ ਨਹੀਂ ਕਰਦਾ ਅਤੇ ਉਹ ਇਹੀ ਸਮਾਂ ਪਰਮਾਤਮਾ ਦੀ ਭਗਤੀ ਵਿਚ ਲਾਉਂਦਾ ਹੈ। ਭਗਤ ਨਾਮਦੇਵ ਜੀ ਦੇ ਪਵਿੱਤਰ ਕਥਨ ਹਨ :

**ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ ਲੋਗੁ ॥**
**ਤਨੁ ਮਨੁ ਰਾਮ ਪਿਆਰੇ ਜੋਗੁ ॥੧॥ਰਹਾਉ॥**

**ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ ॥ ਰਸਨਾ ਰਾਮ ਰਸਾਇਨੁ ਪੀਜੈ ॥੨॥...**
**ਉਸਤਤਿ ਨਿੰਦਾ ਕਰੈ ਨਰੁ ਕੋਈ ॥ ਨਾਮੇ ਸ੍ਰੀਰੰਗੁ ਭੇਟਲ ਸੋਈ ॥੪॥੫॥**

*(ਭੈਰਉ ਨਾਮਦੇਉ ਜੀ, ਪੰਨਾ 1164)*

ਮਾਇਆ ਅਤੇ ਪਦਾਰਥਾਂ ਦੀ ਦੌੜ ਨੇ ਹਮੇਸ਼ਾਂ ਹੀ ਮਨੁੱਖ ਨੂੰ ਲੋਭੀ, ਹੰਕਾਰੀ ਅਤੇ ਕ੍ਰੋਧੀ ਬਣਾਇਆ ਹੈ। ਮੋਹ ਦੇ ਵਿਕਾਰ ਦਾ ਵੀ ਵੱਡਾ ਸਾਧਨ ਮਾਇਆ ਹੈ। ਮਨੁੱਖ ਆਪਣੇ ਸਵਾਰਥ ਲਈ ਧਰਮ ਨੂੰ ਤਿਲਾਂਜਲੀ ਦੇ ਦਿੰਦਾ ਹੈ ਅਤੇ ਜਾਂ ਫਿਰ ਧਰਮ ਦੀ ਵਰਤੋਂ ਵੀ ਆਪਣੀ ਸਵਾਰਥ-ਪੂਰਤੀ ਲਈ ਕਰਦਾ ਹੈ। ਮਾਇਆ, ਸੱਤਾ ਅਤੇ ਚੌਧਰ ਦੇ ਭੁੱਖੇ ਮਨੁੱਖ ਲਈ ਸਿਧਾਂਤ, ਅਸੂਲ ਅਤੇ ਜ਼ਮੀਰ ਦੀਆਂ ਗੱਲਾਂ ਸਿਰਫ਼ ਮੂੰਹ ਤੋਂ ਕਹਿਣ ਲਈ ਅਤੇ ਦੂਜਿਆਂ ਵਾਸਤੇ ਹੁੰਦੀਆਂ ਹਨ। ਅਜਿਹਾ ਮਨੁੱਖ ਕੇਵਲ ਲੋਕਾਂ ਵਿਚ ਸੱਚਾ ਅਤੇ ਚੰਗਾ ਬਣਨ ਲਈ ਅਜਿਹੀਆਂ ਗੱਲਾਂ ਕਰਦਾ ਹੈ ਕਿ ਉਹ ਨਿਰ-ਸਵਾਰਥ ਜਾਪੇ ਪਰ ਅਸਲ ਵਿਚ ਉਹ ਆਪਣੇ ਸ਼ਿਕਾਰ ਦੀ ਭਾਲ ਵਿਚ ਬਗਲਾ ਭਗਤ ਬਣਨ ਦੀ ਕੋਸ਼ਿਸ਼ ਕਰਦਾ ਹੈ। ਭਗਤ ਨਾਮਦੇਵ ਜੀ ਮਨੁੱਖ ਦੀ ਐਸੀ ਹਾਲਤ ਦਾ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ :

**ਸਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥੧॥**
**ਕਾਹੇ ਕਉ ਕੀਜੈ ਧਿਆਨੁ ਜਪੰਨਾ ॥ ਜਬ ਤੇ ਸੁਧੁ ਨਾਹੀ ਮਨੁ ਅਪਨਾ ॥੧॥ਰਹਾਉ॥**
**ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ ਠਗਦੇਉ ਬਖਾਨੈ ॥੨॥**
**ਨਾਮੇ ਕੇ ਸੁਆਮੀ ਲਾਹਿ ਲੇ ਝਗਰਾ ॥ ਰਾਮ ਰਸਾਇਨ ਪੀਉ ਰੇ ਦਗਰਾ ॥੩॥੪॥**

*(ਆਸਾ ਨਾਮਦੇਵ ਜੀ, ਪੰਨੇ 485-86)*

ਧਾਰਮਿਕ ਖੇਤਰ ਵਿਚ ਮਨੁੱਖ ਦੀ ਭਗਤੀ ਸੱਚੇ ਦਿਲੋਂ ਕੀਤੀ ਹੋਈ ਹੀ ਪ੍ਰਵਾਨ ਹੁੰਦੀ ਹੈ। ਇਸ ਭਗਤੀ ਲਈ ਮਨੁੱਖ ਵਿਚ ਨੈਤਿਕ ਗੁਣ ਹੋਣੇ ਇਕ ਬੁਨਿਆਦੀ ਸ਼ਰਤ ਹੈ। ਭਗਤ ਨਾਮਦੇਵ ਜੀ ਇਸ ਸ਼ਬਦ ਵਿਚ ਸੱਪ, ਬਗਲੇ ਅਤੇ ਸ਼ੇਰ ਦੀਆਂ ਮਿਸਾਲਾਂ ਦੇ ਕੇ ਸਾਨੂੰ ਧਰਮ ਦੇ ਮਾਰਗ 'ਤੇ ਚੱਲਣ ਲਈ ਨੈਤਿਕਤਾ ਗ੍ਰਹਿਣ ਕਰਨ ਦੀ ਸਿੱਖਿਆ ਦੇ ਰਹੇ ਹਨ। ਸੱਪ ਆਪਣੀ ਕੁੰਜ ਛੱਡ ਦਿੰਦਾ ਹੈ ਪਰ ਅੰਦਰਲੀ ਜ਼ਹਿਰ ਨਹੀਂ ਛੱਡਦਾ। ਮਨੁੱਖ ਵੀ ਬਾਹਰੋਂ ਆਪਣੀ ਖ਼ੂਬ ਸਫ਼ਾਈ ਕਰ ਲੈਂਦਾ ਹੈ ਪਰ ਅੰਦਰੋਂ ਔਗੁਣਾਂ ਦੀ ਜ਼ਹਿਰ ਨਹੀਂ ਤਿਆਗਦਾ। ਪਾਣੀ ਵਿਚ ਬਗਲਾ ਸਮਾਧੀ ਲਾਉਂਦਾ ਹੈ ਪਰ ਉਸਦੀ ਅੰਦਰਲੀ ਬਿਰਤੀ ਆਪਣਾ ਸ਼ਿਕਾਰ ਫੜਨ 'ਤੇ ਲੱਗੀ ਹੁੰਦੀ ਹੈ। ਮਨੁੱਖ ਵੀ ਬਾਹਰੋਂ ਭਗਤੀ ਕਰਦਾ ਦਿਸਦਾ ਹੈ, ਪਰ ਅੰਦਰਲੇ ਵਿਕਾਰ ਨਾਲ-ਨਾਲ ਚੱਲਦੇ ਰਹਿੰਦੇ ਹਨ। ਸ਼ੇਰ ਕਿਉਂਕਿ ਕਮਜ਼ੋਰ ਜਾਨਵਰਾਂ ਨੂੰ ਮਾਰ ਕੇ ਖਾਂਦਾ ਹੈ, ਇਸ ਲਈ ਉਸਦਾ ਭੋਜਨ ਜ਼ੁਲਮ ਦੀ ਕਮਾਈ ਹੈ।

ਭਗਤ ਨਾਮਦੇਵ ਜੀ ਐਸੇ ਮਨੁੱਖ ਨੂੰ ਵੱਡਾ ਠੱਗ ਆਖਦੇ ਹਨ ਜਿਹੜਾ ਦਸਾਂ ਨਹੁੰਆਂ ਦੀ ਕਿਰਤ-ਕਮਾਈ ਕਰਨ ਦੀ ਥਾਂ ਦੂਜਿਆਂ ਦੇ ਹੱਕ ਮਾਰ ਕੇ ਮਾਇਆ ਇਕੱਠੀ ਕਰਦਾ ਹੈ। ਇਹੋ ਜਿਹੇ ਮਨੁੱਖ ਦਾ ਮਨ ਸਾਫ਼ ਨਹੀਂ ਰਹਿ ਸਕਦਾ ਅਤੇ ਅਜਿਹਾ ਮਨੁੱਖ ਸੱਪ, ਬਗਲੇ ਅਤੇ ਸ਼ੇਰ ਦੀਆਂ ਬਿਰਤੀਆਂ ਵਾਲਾ ਹੀ ਹੁੰਦਾ ਹੈ। ਐਸਾ ਮਨੁੱਖ ਮਲਕ ਭਾਗੋ ਹੁੰਦਾ ਹੈ। ਲੋੜ ਤੋਂ ਵੱਧ ਮਾਇਆ ਇਕੱਠੀ ਕਰਨ ਦੀ ਬਿਰਤੀ ਵਾਲੇ

ਮਨੁੱਖ ਦੀ ਭੈੜੀ ਦਸ਼ਾ ਭਗਤ ਨਾਮਦੇਵ ਜੀ ਨੇ ਸਾਰਗ ਰਾਗ ਦੇ ਇਕ ਸ਼ਬਦ ਵਿਚ ਉਦਾਹਰਣਾਂ ਦੇ ਕੇ ਬਿਆਨ ਕੀਤੀ ਹੈ। ਆਪ ਜੀ ਫ਼ੁਰਮਾਉਂਦੇ ਹਨ :

**ਕਾਏਂ ਰੇ ਮਨ ਬਿਖਿਆ ਬਨ ਜਾਇ ॥ ਭੂਲੌ ਰੇ ਠਗਮੂਰੀ ਖਾਇ ॥੧॥ਰਹਾਉ॥**
**ਜੈਸੇ ਮੀਨੁ ਪਾਨੀ ਮਹਿ ਰਹੈ ॥ ਕਾਲ ਜਾਲ ਕੀ ਸੁਧਿ ਨਹੀ ਲਹੈ ॥**
**ਜਿਹਬਾ ਸੁਆਦੀ ਲੀਲਿਤ ਲੋਹ ॥ ਐਸੇ ਕਨਿਕ ਕਾਮਨੀ ਬਾਧਿਓ ਮੋਹ ॥੧॥**
**ਜਿਉ ਮਧੁ ਮਾਖੀ ਸੰਚੈ ਅਪਾਰ ॥ ਮਧੁ ਲੀਨੋ ਮੁਖਿ ਦੀਨੀ ਛਾਰੁ ॥**
**ਗਊ ਬਾਛ ਕਉ ਸੰਚੈ ਖੀਰੁ ॥ ਗਲਾ ਬਾਂਧਿ ਦੁਹਿ ਲੇਇ ਅਹੀਰੁ ॥੨॥**
**ਮਾਇਆ ਕਾਰਨਿ ਸ੍ਰਮੁ ਅਤਿ ਕਰੈ ॥ ਸੋ ਮਾਇਆ ਲੈ ਗਾਡੈ ਧਰੈ ॥**
**ਅਤਿ ਸੰਚੈ ਸਮਝੈ ਨਹੀ ਮੂੜ੍ ॥ ਧਨੁ ਧਰਤੀ ਤਨੁ ਹੋਇ ਗਇਓ ਧੂੜਿ ॥੩॥**
**ਕਾਮ ਕ੍ਰੋਧ ਤ੍ਰਿਸਨਾ ਅਤਿ ਜਰੈ ॥ ਸਾਧਸੰਗਤਿ ਕਬਹੂ ਨਹੀ ਕਰੈ ॥**
**ਕਹਤ ਨਾਮਦੇਉ ਤਾ ਚੀ ਆਣਿ ॥ ਨਿਰਭੈ ਹੋਇ ਭਜੀਐ ਭਗਵਾਨ ॥੪॥੧॥**

*(ਸਾਰੰਗ ਨਾਮਦੇਉ ਜੀ, ਪੰਨਾ 1252)*

ਇਸ ਸ਼ਬਦ ਦੀ ਖ਼ੂਬਸੂਰਤੀ ਇਸ ਗੱਲ ਵਿਚ ਹੈ ਕਿ ਇਸ ਵਿਚ ਮਨੁੱਖ ਦੇ ਮਨ ਨੂੰ ਸਿੱਧਾ ਸੰਬੋਧਨ ਕਰ ਕੇ ਅਤੇ ਉਦਾਹਰਣਾਂ ਦੇ ਕੇ ਮੂੜ੍ਹ ਜਾਂ ਮੂਰਖ ਕਹਿੰਦੇ ਹੋਏ ਵੀ ਬੜੇ ਪਿਆਰ ਨਾਲ ਸਿੱਧੇ ਰਸਤੇ 'ਤੇ ਚੱਲਣ ਲਈ ਪ੍ਰੇਰਿਆ ਗਿਆ ਹੈ। ਪੰਜ ਵਿਕਾਰਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਵਿੱਚੋਂ ਸਿੱਧੇ ਤੌਰ 'ਤੇ ਮੋਹ, ਕਾਮ ਅਤੇ ਕ੍ਰੋਧ ਦਾ ਇਸ ਸ਼ਬਦ ਵਿਚ ਪ੍ਰਤੱਖ ਜ਼ਿਕਰ ਆਇਆ ਹੈ। ਲੋਭ ਅਤੇ ਹੰਕਾਰ ਵੀ ਇਨ੍ਹਾਂ ਵਿਕਾਰਾਂ ਦੇ ਨਾਲ ਹੀ ਜੁੜੇ ਹੋਏ ਵਿਕਾਰ ਹਨ। ਇਨ੍ਹਾਂ ਵਿਕਾਰਾਂ ਦੀ ਜੜ੍ਹ ਹੈ ਤ੍ਰਿਸ਼ਨਾ। ਤ੍ਰਿਸ਼ਨਾ ਕਰਕੇ ਮਨੁੱਖੀ ਮਨ ਸੁਹਾਵਣੇ ਲੱਗਦੇ ਜੰਗਲ ਰੂਪੀ ਸੰਸਾਰ ਵਿਚ ਘੁੰਮਦਾ ਹੋਇਆ ਬਾਹਰੋਂ ਸੋਹਣੇ ਦਿੱਸਦੇ ਧਤੂਰੇ ਦੇ ਫਲ ਹੀ ਖਾਈ ਜਾ ਰਿਹਾ ਹੈ। ਮੱਛੀ ਆਪਣੀ ਜੀਭ ਦੇ ਸੁਆਦ ਕਰਕੇ ਜਾਲ ਨਾਲ ਲੱਗੀ ਹੋਈ ਲੋਹੇ ਦੀ ਕੁੰਡੀ ਦੁਆਰਾ ਫੜੀ ਜਾਂਦੀ ਹੈ। ਮਧੂ-ਮੱਖੀ ਸ਼ਹਿਦ ਇਕੱਠਾ ਕਰਦੀ ਰਹਿੰਦੀ ਹੈ ਪਰ ਸਾਰਾ ਸ਼ਹਿਦ ਛੱਤਾ ਨਿਚੋੜ ਕੇ ਮਨੁੱਖ ਲੈ ਜਾਂਦਾ ਹੈ ਤੇ ਉਸਨੂੰ ਕੁਝ ਨਹੀਂ ਮਿਲਦਾ। ਗਊ ਆਪਣੇ ਵੱਛੇ ਲਈ ਥਣਾਂ ਵਿਚ ਦੁੱਧ ਇਕੱਠਾ ਕਰਦੀ ਹੈ ਪਰ ਉਸ ਗਊ ਦਾ ਮਾਲਕ ਮਨੁੱਖ ਸਾਰਾ ਦੁੱਧ ਚੋ ਕੇ ਲੈ ਜਾਂਦਾ ਹੈ। ਇਉਂ ਮੂਰਖ ਮਨੁੱਖ ਵੀ ਮਾਇਆ ਇਕੱਠੀ ਕਰਨ ਲਈ ਲੋੜ ਤੋਂ ਵੱਧ ਮਿਹਨਤ ਕਰਦਾ ਹੈ ਅਤੇ ਫਿਰ ਉਸ ਨੂੰ ਲੁਕਾ-ਲੁਕਾ ਕੇ ਸੰਭਾਲ ਕੇ ਰੱਖਦਾ ਹੈ। ਪਹਿਲਾਂ ਪੁਰਾਣੇ ਸਮਿਆਂ ਵਿਚ ਮਨੁੱਖ ਧਨ-ਦੌਲਤ ਜ਼ਮੀਨ ਹੇਠ ਟੋਆ ਪੁੱਟ ਕੇ ਦਬਾ ਦਿੰਦਾ ਸੀ ਅਤੇ ਬਹੁਤ ਵਾਰੀ ਉਸ ਤੋਂ ਬਿਨਾਂ ਕਿਸੇ ਹੋਰ ਨੂੰ ਪਤਾ ਨਾ ਹੋਣ ਕਰਕੇ ਉਸਦੇ ਮਰਨ ਮਗਰੋਂ ਵੀ ਇਹ ਧਨ-ਦੌਲਤ ਧਰਤੀ ਵਿਚ ਹੀ ਦੱਬਿਆ ਰਹਿ ਜਾਂਦਾ ਸੀ। ਹੁਣ ਵੀ ਬੈਂਕਾਂ ਵਿਚ ਬਹੁਤ ਸਾਰਾ ਧਨ ਐਸਾ ਪਿਆ ਰਹਿੰਦਾ ਹੈ ਜਿਸ ਦਾ ਮਰਨ ਵਾਲੇ ਦੇ ਵਾਰਸਾਂ ਨੂੰ ਪਤਾ ਹੀ ਨਹੀਂ ਹੁੰਦਾ ਜਾਂ ਫਿਰ ਇਉਂ ਵੀ ਹੁੰਦਾ ਹੈ ਕਿ ਮੂਰਖ ਮਨੁੱਖ ਸਾਰੀ ਉਮਰ ਤੰਗ ਹੋ ਕੇ, ਮਿਹਨਤ ਕਰ ਕੇ ਜਾਂ ਠੱਗੀਆਂ ਮਾਰ ਕੇ ਧਨ ਇਕੱਠਾ ਕਰਦਾ ਰਹਿੰਦਾ ਹੈ ਅਤੇ ਉਸਨੂੰ ਵਰਤਣ ਵਾਲੇ ਜਾਂ ਉਜਾੜਨ ਵਾਲੇ ਉਸਦੇ ਵਾਰਸ ਹੁੰਦੇ ਹਨ। ਉਹ ਆਪ ਇਸ ਧਨ ਦਾ ਸੁਖ ਨਹੀਂ

ਲੈ ਸਕਦਾ। ਮਾਇਆ ਦੇ ਇਸ ਚੱਕਰਵਿਊ ਵਿਚ ਫਸ ਕੇ ਮੂਰਖ ਮਨੁੱਖ ਕਾਮ, ਕ੍ਰੋਧ ਅਤੇ ਤ੍ਰਿਸ਼ਨਾ ਦੀ ਅੱਗ ਵਿਚ ਸੜਦਾ ਰਹਿੰਦਾ ਹੈ ਅਤੇ ਕਦੇ ਸਾਧਸੰਗਤ ਵਿਚ ਨਹੀਂ ਜਾਂਦਾ। ਸਾਧਸੰਗਤ ਵਿਚ ਜਾ ਕੇ ਉਸਨੂੰ ਗੁਰ-ਉਪਦੇਸ਼ ਰਾਹੀਂ ਮਾਇਆ ਦੇ ਇਸ ਜੰਜਾਲ ਦੀ ਸਮਝ ਪੈਣੀ ਸੀ ਅਤੇ ਉਸਦਾ ਇਸ ਤੋਂ ਛੁਟਕਾਰਾ ਹੋਣਾ ਸੀ। ਜ਼ਾਹਰ ਹੀ ਹੈ ਕਿ ਹਰੀ-ਸਿਮਰਨ ਅਤੇ ਸਾਧਸੰਗਤ ਕਰਨ ਦੀ ਥਾਂ ਮਨੁੱਖ ਮਾਇਆ ਵਿਚ ਗ਼ਲਤਾਨ ਹੋ ਕੇ ਅਨੈਤਿਕ ਸੁਭਾਅ ਦਾ ਮਾਲਕ ਬਣ ਜਾਂਦਾ ਹੈ। ਮਾਇਆ ਇਕੱਠੀ ਕਰਨ ਦੇ ਲਾਲਚ ਵਿਚ ਅਤੇ ਪਰਿਵਾਰ ਦੇ ਮੋਹ ਵਿਚ ਉਹ ਬਹੁਤ ਸਾਰੇ ਪਾਪ ਕਰਦਾ ਹੈ, ਝੂਠ ਬੋਲਦਾ ਹੈ, ਦੂਜਿਆਂ ਨਾਲ ਧੋਖੇ ਕਰਦਾ ਹੈ ਅਤੇ ਨੈਤਿਕ ਕਦਰਾਂ-ਕੀਮਤਾਂ ਤੋਂ ਵਾਂਝਾ ਹੋ ਜਾਂਦਾ ਹੈ।

ਧਨ-ਦੌਲਤ, ਰਾਜ-ਸੱਤਾ ਅਤੇ ਜਵਾਨੀ ਦਾ ਨਸ਼ਾ ਮਨੁੱਖ ਨੂੰ ਰੱਬ ਚੇਤੇ ਨਹੀਂ ਰਹਿਣ ਦਿੰਦਾ। ਇਸ ਨਸ਼ੇ ਨੂੰ ਅਸੀਂ ਹੰਕਾਰ ਦਾ ਨਾਮ ਦੇ ਸਕਦੇ ਹਾਂ। ਭਗਤ ਨਾਮਦੇਵ ਜੀ ਨੇ ਇਸ ਨੂੰ 'ਗਰਬ' ਆਖਿਆ ਹੈ। ਹੰਕਾਰ ਦਾ ਔਗੁਣ ਇਕ ਐਸਾ ਔਗੁਣ ਹੈ ਜੋ ਬੰਦੇ ਦੇ ਬਾਕੀ ਸਾਰੇ ਗੁਣਾਂ ਨੂੰ ਵੀ ਔਗੁਣਾਂ ਵਿਚ ਬਦਲਣ ਦੀ ਸਮਰੱਥਾ ਰੱਖਦਾ ਹੈ। ਧਨਾਸਰੀ ਰਾਗ ਦੇ ਇਕ ਸ਼ਬਦ ਵਿਚ ਭਗਤ ਨਾਮਦੇਵ ਜੀ ਨੇ ਕੌਰਵਾਂ, ਯਾਦਵਾਂ ਅਤੇ ਰਾਵਣ ਦੀਆਂ ਮਿਸਾਲਾਂ ਦੇ ਕੇ ਦੱਸਿਆ ਹੈ ਕਿ ਇਹ ਮਹਿਲ-ਮਾੜੀਆਂ, ਰਾਜ, ਜਾਇਦਾਦ, ਹਾਥੀ, ਘੋੜੇ, ਫ਼ੌਜਾਂ ਅਤੇ ਧਨ-ਦੌਲਤ ਸਭ ਕੁਝ ਏਥੇ ਹੀ ਰਹਿ ਜਾਣਾ ਹੈ। ਸੋਨੇ ਦੀ ਬਣੀ ਹੋਈ ਲੰਕਾ ਦਾ ਮਾਲਕ ਰਾਵਣ ਕਿਥੇ ਹੈ ? ਦੁਰਯੋਧਨ ਵਰਗੇ ਬਲੀ ਵੀ ਇਥੇ ਨਹੀਂ ਰਹੇ। ਦੂਜੇ ਪਾਸੇ ਆਪ ਜੀ ਨੇ ਮਾਰਕੰਡ ਰਿਸ਼ੀ ਦੀ ਮਿਸਾਲ ਵੀ ਦਿੱਤੀ ਹੈ ਜਿਸ ਨੇ ਬਹੁਤ ਲੰਮੀ ਉਮਰ ਭੋਗੀ ਪਰ ਸਾਰੀ ਉਮਰ ਉਹ ਕੱਖਾਂ ਦੀ ਕੁਲ੍ਹੀ ਵਿਚ ਹੀ ਰਿਹਾ। ਜਿਨ੍ਹਾਂ ਯਾਦਵਾਂ ਨੇ ਹੰਕਾਰ ਵਿਚ ਆ ਕੇ ਦੁਰਬਾਸਾ ਰਿਸ਼ੀ ਨੂੰ ਮਜ਼ਾਕ ਕੀਤਾ, ਉਨ੍ਹਾਂ ਦੀ ਕੁੱਲ ਹੀ ਖ਼ਤਮ ਹੋ ਗਈ। ਮਾਇਆ ਕਿਸੇ ਦੇ ਨਾਲ ਨਹੀਂ ਜਾਂਦੀ। ਇਸ ਲਈ ਮਾਇਆ ਦੀ ਬਹੁਤਾਤ ਕਰਕੇ ਹੰਕਾਰ ਕਰਨਾ ਅਤੇ ਗ਼ਰੀਬਾਂ ਸੰਤਾਂ ਅਤੇ ਫ਼ਕੀਰਾਂ ਨੂੰ ਮਜ਼ਾਕ ਕਰਨਾ ਹਮੇਸ਼ਾ ਹੀ ਪੁੱਠਾ ਪੈਂਦਾ ਹੈ। ਧਨਾਸਰੀ ਰਾਗ ਦੇ ਇਸ ਸ਼ਬਦ ਦੀਆਂ ਰਹਾਉ ਦੀਆਂ ਪੰਕਤੀਆਂ ਵਿਚ ਭਗਤ ਨਾਮਦੇਵ ਜੀ ਸਾਨੂੰ ਸਮਝਾ ਰਹੇ ਹਨ ਕਿ ਸਾਨੂੰ ਪਰਮਾਤਮਾ ਨੂੰ ਸਦਾ ਯਾਦ ਰੱਖਣਾ ਚਾਹੀਦਾ ਹੈ ਅਤੇ ਕਦੇ ਵੀ ਹੰਕਾਰ ਨਹੀਂ ਕਰਨਾ ਚਾਹੀਦਾ। ਪਵਿੱਤਰ ਫ਼ੁਰਮਾਨ ਹੈ :

**ਹਮਰੋ ਕਰਤਾ ਰਾਮੁ ਸਨੇਹੀ ॥**
**ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ ॥੧॥ਰਹਾਉ॥**

*(ਧਨਾਸਰੀ ਨਾਮਦੇਵ ਜੀ, ਪੰਨਾ 692)*

ਇਉਂ ਅਸੀਂ ਕਹਿ ਸਕਦੇ ਹਾਂ ਕਿ ਭਗਤ ਨਾਮਦੇਵ ਜੀ ਦੀ ਬਾਣੀ ਵਿਚ ਨੈਤਿਕਤਾ ਦਾ ਉਪਦੇਸ਼ ਸਾਨੂੰ ਉੱਘੜਵੇਂ ਰੂਪ ਵਿਚ ਪ੍ਰਾਪਤ ਹੁੰਦਾ ਹੈ ਅਤੇ ਇਹ ਗੱਲ ਵੀ ਸੁਤੇ-ਸਿੱਧ ਸਪੱਸ਼ਟ ਹੁੰਦੀ ਹੈ ਕਿ ਹਰੀ-ਸਿਮਰਨ ਅਤੇ ਵਿਕਾਰਾਂ ਤੋਂ ਰਹਿਤ ਜੀਵਨ ਦਾ ਆਪਸ ਵਿਚ ਅਟੁੱਟ ਸੰਬੰਧ ਹੈ। ਪਰਮਾਤਮਾ ਦੀ ਭਗਤੀ ਦਾ ਮਾਰਗ ਹਰੀ-ਸਿਮਰਨ ਅਤੇ ਨੈਤਿਕ ਜੀਵਨ-ਵਿਹਾਰ ਦੇ ਸੁਮੇਲ ਨਾਲ ਹੀ ਸੰਪੂਰਨ ਹੁੰਦਾ ਹੈ।

### *(ਸ) ਸਮਾਜਿਕ ਅਤੇ ਰਾਜਨੀਤਿਕ ਸਰੋਕਾਰ*

ਭਗਤ ਨਾਮਦੇਵ ਜੀ ਦੀ ਬਾਣੀ ਜਿਥੇ ਸਾਨੂੰ ਅਧਿਆਤਮਵਾਦ ਅਤੇ ਨੈਤਿਕਤਾ ਦੀ ਸਿੱਖਿਆ ਦਿੰਦੀ ਹੈ, ਉਥੇ ਇਸ ਵਿੱਚੋਂ ਸਾਨੂੰ ਭਗਤ ਜੀ ਦੇ ਸਮੇਂ ਦੇ ਸਮਾਜਿਕ ਅਤੇ ਰਾਜਨੀਤਕ ਹਾਲਾਤ ਦੀ ਵੀ ਜਾਣਕਾਰੀ ਮਿਲਦੀ ਹੈ।

ਆਪ ਜੀ ਦੇ ਸਮੇਂ ਜਾਤੀ-ਪ੍ਰਥਾ ਏਨੀ ਪ੍ਰਬਲ ਸੀ ਕਿ ਬ੍ਰਾਹਮਣਾਂ ਅਤੇ ਖੱਤਰੀਆਂ ਦੇ ਇਲਾਵਾ ਹੇਠਲੇ ਦੋਵੇਂ ਵਰਗਾਂ ਵੈਸ ਅਤੇ ਸ਼ੂਦਰ ਸ਼੍ਰੇਣੀਆਂ ਨੂੰ ਮੰਦਰਾਂ ਵਿਚ ਜਾਣ ਜਾਂ ਪਰਮਾਤਮਾ ਦਾ ਨਾਮ ਜਪਣ ਤਕ ਦੀ ਵੀ ਮਨਾਹੀ ਸੀ। ਭਗਤ ਨਾਮਦੇਵ ਜੀ ਨੇ ਖ਼ੁਦ ਇਸ ਵਿਤਕਰੇ ਨੂੰ ਆਪਣੇ ਸਰੀਰ 'ਤੇ ਹੰਢਾਇਆ। ਇਸ ਪੀੜਾ ਦਾ ਵਰਣਨ ਆਪ ਜੀ ਦੀ ਬਾਣੀ ਵਿਚ ਬੜਾ ਹੀ ਪ੍ਰਤੱਖ ਹੈ:

(1) **ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ਰਹਾਉ॥**

*(ਭੈਰਉ ਨਾਮਦੇਉ ਜੀ, ਪੰਨਾ 1164)*

(2) **ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥...**
**ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥**

*(ਮਲਾਰ ਨਾਮਦੇਵ ਜੀ, ਪੰਨਾ 1292)*

ਭਾਵੇਂ ਪਰਮਾਤਮਾ ਦੀਆਂ ਨਜ਼ਰਾਂ ਵਿਚ ਗੁਣਾਂ ਅਤੇ ਭਗਤੀ ਦੀ ਹੀ ਕੀਮਤ ਹੈ ਪਰ ਸਮਾਜ ਵਿਚ ਅਸੀਂ ਦੇਖਦੇ ਹਾਂ ਕਿ ਹੁਣ ਵੀ ਕੁਲ ਜਾਂ ਜਾਤ ਨੂੰ ਗੁਣਾਂ ਤੋਂ ਉੱਪਰ ਮੰਨ ਲਿਆ ਜਾਂਦਾ ਹੈ। ਇਹ ਜਾਤ-ਪਾਤੀ ਵਿਤਕਰਾ ਅਜੇ ਵੀ ਖ਼ਤਮ ਨਹੀਂ ਹੋਇਆ, ਇਸ ਲਈ ਭਗਤ ਨਾਮਦੇਵ ਜੀ ਦੀ ਬਾਣੀ ਇਸ ਪੱਖੋਂ ਅੱਜ ਦੇ ਸਮਾਜ 'ਤੇ ਵੀ ਚੋਟ ਕਰਦੀ ਹੈ।

ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਧਾਰਮਿਕ ਕੱਟੜਤਾ ਅਤੇ ਮਜ਼ਹਬ ਦੇ ਆਧਾਰ 'ਤੇ ਵਿਤਕਰੇ ਦੀ ਗੱਲ ਵੀ ਕੀਤੀ ਹੈ। ਭਗਤ ਨਾਮਦੇਵ ਜੀ ਰਾਮ-ਨਾਮ ਜਪਦੇ ਹਨ ਤਾਂ ਬ੍ਰਾਹਮਣ-ਵਰਗ ਆਪ ਜੀ 'ਤੇ ਦੁਖੀ ਹੈ ਕਿ ਉਹ ਸ਼ੂਦਰ ਜਾਤੀ ਨਾਲ ਸੰਬੰਧ ਰੱਖਦੇ ਹੋਏ ਰਾਮ ਦਾ ਨਾਮ ਕਿਉਂ ਲੈਂਦੇ ਹਨ। ਕਾਜ਼ੀ ਅਤੇ ਮੁਸਲਮਾਨ ਬਾਦਸ਼ਾਹ ਉਨ੍ਹਾਂ ਨੂੰ ਆਪਣੇ ਮਜ਼ਹਬ ਅਨੁਸਾਰ ਰਾਮ ਦੀ ਥਾਂ ਅੱਲਾ ਕਹਿਣ ਲਈ ਮਜਬੂਰ ਕਰਦੇ ਹਨ। ਇਕ ਪਾਸੇ ਭਗਤ ਨਾਮਦੇਵ ਜੀ ਜਾਤੀ ਦੇ ਆਧਾਰ 'ਤੇ ਰਾਮ-ਨਾਮ ਦੇ ਸਿਮਰਨ ਤੋਂ ਹਟਾਉਣ ਦਾ ਵਿਰੋਧ ਕਰਦੇ ਹਨ ਤਾਂ ਦੂਜੇ ਪਾਸੇ ਉਹ ਮੁਸਲਮਾਨ ਹਾਕਮ ਦੀ ਜ਼ੋਰ-ਜ਼ਬਰਦਸਤੀ ਕਰ ਕੇ ਆਪਣਾ ਧਰਮ-ਪਰਿਵਰਤਨ ਕਰਨ ਲਈ ਤਿਆਰ ਨਹੀਂ ਹਨ। ਭਗਤ ਨਾਮਦੇਵ ਜੀ ਖ਼ੁਦ ਰਾਮ ਜਾਂ ਅੱਲ੍ਹਾ ਨੂੰ ਇੱਕੋ ਪਰਮਾਤਮਾ ਦੇ ਨਾਮ ਵਜੋਂ ਮੰਨਦੇ ਹਨ। ਉਹ ਦੋਵੇਂ ਤਰ੍ਹਾਂ ਦੇ (ਹਿੰਦੂਮਤ ਅਤੇ ਇਸਲਾਮ ਦੇ) ਨਾਮ ਪਰਮਾਤਮਾ ਲਈ ਆਪਣੀ ਬਾਣੀ ਵਿਚ ਵਰਤਦੇ ਹਨ। ਪਰ ਜਦੋਂ ਕਾਜ਼ੀ ਅਤੇ ਬਾਦਸ਼ਾਹ ਰਾਮ ਦਾ ਨਾਮ ਛੱਡ ਕੇ ਅੱਲ੍ਹਾ ਜਾਂ ਖ਼ੁਦਾ ਕਹਿਣ ਲਈ ਜ਼ਬਰਦਸਤੀ ਕਰਦੇ ਹਨ ਤਾਂ ਇਹ ਧੱਕਾ ਅਤੇ ਅਨਿਆਂ ਭਗਤ ਜੀ ਨੂੰ ਪਰਵਾਨ ਨਹੀਂ ਹੁੰਦਾ।

ਆਪ ਜੀ ਧਾਰਮਿਕ ਆਜ਼ਾਦੀ ਦੇ ਹਮਾਇਤੀ ਹਨ। ਇਸੇ ਲਈ ਇਸ ਜ਼ਿਹਨੀ ਗ਼ੁਲਾਮੀ ਨੂੰ ਆਪ ਨਹੀਂ ਮੰਨਦੇ। ਰਾਗ ਭੈਰਉ ਵਿਚ ਪੰਕਤੀ 'ਸੁਲਤਾਨੁ ਪੂਛੈ ਸੁਨੁ ਬੇ ਨਾਮਾ।' ਨਾਲ ਸ਼ੁਰੂ ਹੁੰਦੇ ਇਕ ਸ਼ਬਦ ਨੂੰ ਧਾਰਮਿਕ ਅਤੇ ਰਾਜਨੀਤਕ ਆਜ਼ਾਦੀ ਦਾ ਦਸਤਾਵੇਜ਼ ਕਿਹਾ ਜਾ ਸਕਦਾ ਹੈ। ਇਸ ਸ਼ਬਦ ਵਿਚ ਜਦੋਂ ਭਗਤ ਨਾਮਦੇਵ ਜੀ ਦੇ ਮਾਤਾ ਜੀ ਵੀ ਆਪ ਜੀ ਨੂੰ ਸਲਾਹ ਦਿੰਦੇ ਹਨ ਕਿ ਉਹ ਬਾਦਸ਼ਾਹ ਦੀ ਗੱਲ ਮੰਨ ਕੇ ਰਾਮ ਦੀ ਥਾਂ ਖ਼ੁਦਾ ਕਹਿ ਦੇਣ ਤਾਂ ਆਪ ਜੀ ਮਾਤਾ ਜੀ ਨੂੰ ਮਾਂ ਮੰਨਣ ਤੋਂ ਇਨਕਾਰੀ ਹੋ ਜਾਂਦੇ ਹਨ। ਅਖ਼ੀਰ ਵਿਚ ਪਰਮਾਤਮਾ ਆਪਣੇ ਭਗਤ ਦੀ ਖ਼ੁਦ ਮਦਦ ਕਰਦਾ ਹੈ ਅਤੇ ਧਾਰਮਿਕ ਕੱਟੜਤਾ ਦੀ ਹਾਰ ਹੋ ਜਾਂਦੀ ਹੈ। ਭਗਤ ਜੀ ਇਸ ਜਿੱਤ ਦਾ ਐਲਾਨ ਇਉਂ ਕਰਦੇ ਹਨ :

**ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥**
**ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥**
*(ਭੈਰਉ ਨਾਮਦੇਉ ਜੀ, ਪੰਨਾ 1166)*

ਧਾਰਮਿਕ ਖੇਤਰ ਵਿਚ ਲੋਕ ਦੇਵੀ-ਦੇਵਤਿਆਂ ਦੀ ਪੂਜਾ ਅਤੇ ਤੀਰਥਾਂ ਦੀਆਂ ਯਾਤਰਾਵਾਂ ਵਿਚ ਹੀ ਉਲਝੇ ਹੋਏ ਸਨ। ਬ੍ਰਾਹਮਣ-ਵਰਗ ਲੋਕਾਂ ਦੀ ਇਸ ਉਲਝਣ ਦਾ ਹਰ ਪੱਖੋਂ ਪੂਰਾ ਫ਼ਾਇਦਾ ਉਠਾ ਰਿਹਾ ਸੀ। ਹੈਰਾਨੀ ਦੀ ਗੱਲ ਇਹ ਹੈ ਕਿ ਵਹਿਮਾਂ-ਭਰਮਾਂ ਵਿਚ ਫਸੇ ਹੋਏ ਲੋਕ ਆਪਣੀਆਂ ਪਤਨੀਆਂ, ਆਪਣੀ ਜ਼ਮੀਨ ਅਤੇ ਆਪਣੀ ਧਨ-ਦੌਲਤ ਤਕ ਦਾਨ ਕਰੀ ਜਾ ਰਹੇ ਸਨ। ਇਹ ਇਕ ਕਿਸਮ ਦੀ ਜ਼ਿਹਨੀ, ਸਮਾਜਿਕ, ਧਾਰਮਿਕ ਅਤੇ ਆਰਥਿਕ ਗ਼ੁਲਾਮੀ ਹੀ ਸੀ। ਭਗਤ ਨਾਮਦੇਵ ਜੀ ਨੇ ਗੋਂਡ ਰਾਗ ਦੇ ਦੋ ਸ਼ਬਦਾਂ ਵਿਚ ਭੈਰਉ, ਗਾਇਤ੍ਰੀ, ਮਹਾਦੇਵ, ਮਹਾਮਾਈ, ਸ਼ਿਵ ਅਤੇ ਰਾਮਚੰਦਰ ਜੀ ਦੀ ਗੱਲ ਕਰਦੇ ਹੋਏ ਇਨ੍ਹਾਂ ਤੋਂ ਉੱਪਰ ਦੀ ਹਸਤੀ ਪਰਮਾਤਮਾ (ਬੀਠਲ) ਨੂੰ ਮੰਨਣ ਦੀ ਪ੍ਰੇਰਨਾ ਦਿੱਤੀ ਹੈ :

**ਹਉ ਤਉ ਏਕੁ ਰਮਈਆ ਲੈਹਉ ॥**
**ਆਨ ਦੇਵ ਬਦਲਾਵਨਿ ਦੈਹਉ ॥** *(ਗੋਂਡ ਨਾਮਦੇਉ ਜੀ, ਪੰਨਾ 874)*

ਇਸ ਪ੍ਰਕਾਰ ਭਗਤ ਨਾਮਦੇਵ ਜੀ ਦੀ ਬਾਣੀ ਸਾਨੂੰ ਜਾਤ-ਪਾਤ, ਧਾਰਮਿਕ ਕੱਟੜਤਾ ਕਰਕੇ ਭਿੰਨ-ਭੇਦ, ਪਰਾਏ ਧਨ ਦੀ ਲਾਲਸਾ, ਪਰਾਏ ਰੂਪ ਦੀ ਝਾਕ, ਵਹਿਮਾਂ-ਭਰਮਾਂ ਅਤੇ ਧਰਮ ਦੇ ਨਾਂਅ 'ਤੇ ਲੁੱਟ-ਖਸੁੱਟ ਜਿਹੀਆਂ ਬੁਰਾਈਆਂ ਨੂੰ ਸਮਾਜ ਵਿੱਚੋਂ ਦੂਰ ਕਰਨ ਦਾ ਉਪਦੇਸ਼ ਦਿੰਦੀ ਹੈ ਅਤੇ ਸਾਰਿਆਂ ਲਈ ਇਕਸਾਰ ਧਾਰਮਿਕ ਸੁਤੰਤਰਤਾ ਦਾ ਸੁਨੇਹਾ ਦਿੰਦੀ ਹੈ।

## ਭਗਤ ਨਾਮਦੇਵ ਜੀ ਦੀ ਬਾਣੀ ਦੀ ਕਾਵਿ-ਸ਼ੈਲੀ

ਭਗਤ ਨਾਮਦੇਵ ਜੀ ਦੇ ਉਚਾਰੇ ਇਕਾਹਠ ਸ਼ਬਦ ਵੱਖ-ਵੱਖ ਅਠਾਰਾਂ ਰਾਗਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹੋਏ ਹਨ। ਇਉਂ ਹੀ ਸਾਰੀ ਬਾਣੀ ਰਾਗ-ਬੱਧ ਹੈ। ਆਪ ਜੀ ਦੀ ਬਾਣੀ ਦੀ ਭਾਸ਼ਾ ਮੁੱਖ ਤੌਰ 'ਤੇ ਸਾਧ ਭਾਸ਼ਾ ਹੀ ਕਹੀ

ਜਾ ਸਕਦੀ ਹੈ, ਭਾਵੇਂ ਇਸ ਵਿਚ ਸੰਸਕ੍ਰਿਤ, ਪ੍ਰਾਕ੍ਰਿਤ, ਮਰਾਠੀ, ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੀ ਸ਼ਬਦਾਵਲੀ ਥਾਂ-ਥਾਂ ਵਰਤੀ ਗਈ ਹੈ। ਇਸ ਪੱਖੋਂ ਆਪ ਜੀ ਦੀ ਬਾਣੀ ਵੱਖ-ਵੱਖ ਭਾਸ਼ਾਵਾਂ ਅਤੇ ਮੱਤਾਂ ਨਾਲ ਸੰਬੰਧਿਤ ਸ਼ਬਦਾਵਲੀ ਨਾਲ ਭਰਪੂਰ ਹੈ ਅਤੇ ਸਮੁੱਚੀ ਮਾਨਵਤਾ ਨੂੰ ਅਧਿਆਤਮਕ ਮਾਨਵਵਾਦ ਦਾ ਸੁਨੇਹਾ ਦੇਣ ਵਾਲੀ ਬਾਣੀ ਹੈ।

ਪਰਮਾਤਮਾ ਦਾ ਜ਼ਿਕਰ ਕਰਦਿਆਂ ਜਾਂ ਪਰਮਾਤਮਾ ਨੂੰ ਸੰਬੋਧਨ ਹੁੰਦਿਆਂ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਭਾਸ਼ਾਵਾਂ ਵਿੱਚੋਂ ਕਈ ਪ੍ਰਚੱਲਤ ਨਾਮ ਅਤੇ ਵਿਸ਼ੇਸ਼ਣ ਵਰਤੇ ਹਨ ਜਿਵੇਂ ਦੇਵਾ, ਰਾਮ, ਗੋਬਿੰਦ, ਪਾਰਬ੍ਰਹਮ, ਹਰਿ, ਮੁਰਾਰੀ, ਠਾਕੁਰ, ਰਾਮਈਆ, ਮਾਧਉ, ਸਿਆਮ, ਮੁਕੰਦ, ਅਸਪਤਿ, ਗਜਪਤਿ, ਨਰਹਿ ਨਰਿੰਦ, ਜਗਜੀਵਨ, ਨਾਰਾਇਨ, ਬ੍ਰਹਮ, ਕਵਲਾਪਤੀ, ਕੇਸਵ, ਪ੍ਰਭ, ਨਰਹਰੀ, ਸ੍ਰੀ ਰੰਗ, ਰਾਜਾ ਰਾਮ, ਪੀਤਾਂਬਰ, ਤ੍ਰਿਭਵਣ ਧਣੀ, ਭਗਵਾਨ, ਨਿਰੰਜਨ, ਰਾਮਰਾਇ, ਗੋਸਾਈ, ਪੁਰਖੋਤਮ, ਸੁਆਮੀ ਅਤੇ ਧਨੀ। ਸਥਾਨਕ ਪੱਧਰ 'ਤੇ ਪ੍ਰਚੱਲਤ ਸ਼ਬਦ 'ਬੀਠਲ' ਨੂੰ ਵੀ ਆਪ ਜੀ ਨੇ ਪਰਮਾਤਮਾ ਲਈ ਪ੍ਰਮੁੱਖਤਾ ਨਾਲ ਵਰਤਿਆ ਹੈ। ਇਸ ਤੋਂ ਇਲਾਵਾ ਆਪ ਜੀ ਨੇ ਆਪਣੇ ਜੀਵਨ ਵਿਚ ਛੱਨ ਬਣਾਉਣ ਦੀ ਘਟਨਾ ਨਾਲ ਜੋੜ ਕੇ ਪਰਮਾਤਮਾ ਲਈ 'ਬੇਢੀ' ਨਾਮ ਹੀ ਵਰਤਿਆ ਹੈ। ਇਹ ਸਾਰੇ ਨਾਮ ਭਾਰਤੀ ਸੰਸਕ੍ਰਿਤੀ ਜਾਂ ਹਿੰਦੂਮਤ ਦੀ ਸ਼ਬਦਾਵਲੀ ਦਾ ਹਿੱਸਾ ਹਨ।

ਭਗਤ ਨਾਮਦੇਵ ਜੀ ਨੇ ਅਰਬੀ ਭਾਸ਼ਾ ਦੀ ਸ਼ਬਦਾਵਲੀ ਵਿੱਚੋਂ ਵੀ ਕੁਝ ਨਾਮ ਜਾਂ ਵਿਸ਼ੇਸ਼ਣ ਆਪਣੀ ਬਾਣੀ ਵਿਚ ਪਰਮਾਤਮਾ ਦਾ ਵਰਣਨ ਕਰਨ ਲਈ ਵਰਤੇ ਹਨ ਜਿਵੇਂ ਕਰੀਮਾ, ਰਹੀਮਾ, ਅਲਹ, ਗਨੀ, ਮਨੀ, ਅਤੇ ਹਾਜਰਾ-ਹਜ਼ੂਰ। ਇਸੇ ਤਰ੍ਹਾਂ ਫ਼ਾਰਸੀ ਭਾਸ਼ਾ ਦੀ ਸ਼ਬਦਾਵਲੀ ਵਿੱਚੋਂ ਪਰਮਾਤਮਾ ਲਈ ਵਰਤੇ ਗਏ ਨਾਮ ਜਾਂ ਵਿਸ਼ੇਸ਼ਣ ਜਿਵੇਂ ਪਾਤਿਸਾਹ, ਮੀਰ, ਕਲੰਦਰ, ਦਾਨਾ, ਬੀਨਾ, ਬਖਸੰਦ, ਦਿਹੰਦ, ਬਿਸੀਆਰ, ਦਰੀਆਓ, ਧਨੀ ਅਤੇ ਖੁੰਦਕਾਰਾ ਵੀ ਆਪ ਜੀ ਨੇ ਆਪਣੀ ਬਾਣੀ ਵਿਚ ਵਰਤੇ ਹਨ।

ਮੱਤਾਂ ਦੇ ਧਰਮ-ਗ੍ਰੰਥਾਂ ਭਾਵ ਵੇਦਾਂ-ਕਤੇਬਾਂ ਅਤੇ ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੀ ਸ਼ਬਦਾਵਲੀ ਦਾ ਸੁੰਦਰ ਸੰਗਮ ਦੇਖਣ ਲਈ ਭਗਤ ਨਾਮਦੇਵ ਜੀ ਦੇ ਹੇਠ ਲਿਖੇ ਪਵਿੱਤਰ ਫ਼ੁਰਮਾਨ ਪ੍ਰਤੱਖ ਉਦਾਹਰਣ ਹਨ:

(1) **ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ਰਹਾਉ॥**
**ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥**
**ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥**

*(ਭੈਰਉ ਨਾਮਦੇਵ ਜੀ, ਪੰਨਾ 1167)*

(2) **ਕਰੀਮਾਂ ਰਹੀਮਾਂ ਅਲਾਹ ਤੂ ਗਨੀਂ ॥ ਹਾਜਰਾ ਹਜੂਰਿ ਦਰਿ ਪੇਸਿ ਤੂੰ ਮਨੀ ॥੧॥...**
**ਤੂੰ ਦਾਨਾਂ ਤੂੰ ਬੀਨਾਂ ਮੈ ਬੀਚਾਰੁ ਕਿਆ ਕਰੀ ॥ ਨਾਮੇ ਚੇ ਸੁਆਮੀ ਬਖਸੰਦ ਤੂੰ ਹਰੀ ॥੩॥**

*(ਤਿਲੰਗ ਨਾਮਦੇਵ ਜੀ, ਪੰਨਾ 727)*

(3) **ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥**
**ਚੰਦੀ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥**
**ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥**
*(ਤਿਲੰਗ ਨਾਮਦੇਵ ਜੀ, ਪੰਨਾ 727)*

ਭਗਤ ਨਾਮਦੇਵ ਜੀ ਨੇ 'ਪਾਤਿਸਾਹ ਸਾਂਵਲੇ ਬਰਨਾਂ' ਅਤੇ 'ਮੀਰ ਮੁਕੰਦ' ਇੱਕੋ ਥਾਂ ਕਹਿ ਕੇ ਹਿੰਦੂਮਤ ਅਤੇ ਇਸਲਾਮ ਧਰਮ ਦੀ ਸ਼ਬਦਾਵਲੀ ਦਾ ਸੁੰਦਰ ਸੁਮੇਲ ਕਰ ਦਿੱਤਾ ਹੈ।

ਭਗਤ ਨਾਮਦੇਵ ਜੀ ਕਿਉਂਕਿ ਮਹਾਂਰਾਸ਼ਟਰ ਨਾਲ ਸੰਬੰਧ ਰੱਖਦੇ ਸਨ, ਇਸ ਲਈ ਆਪ ਜੀ ਦੀ ਬਾਣੀ ਤੇ ਮਰਾਠੀ ਭਾਸ਼ਾ ਦਾ ਵੀ ਪ੍ਰਤੱਖ ਪ੍ਰਭਾਵ ਨਜ਼ਰ ਆਉਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸ਼ਬਦਾਂ ਤੋਂ ਇਲਾਵਾ ਆਪ ਜੀ ਦੇ ਲਿਖੇ ਮਰਾਠੀ ਅਭੰਗ ਵੀ ਮਿਲਦੇ ਹਨ ਜੋ ਕਿ ਮਹਾਰਾਸ਼ਟਰ ਵਿਚ ਗਾਏ ਜਾਂਦੇ ਹਨ। ਆਪ ਜੀ ਦੀ ਬਾਣੀ ਵਿਚ 'ਜਾਂਚੈ', 'ਚੇ', 'ਚੀ' ਸ਼ਬਦਾਂ ਦੀ ਵਰਤੋਂ ਮਰਾਠੀ ਭਾਸ਼ਾ ਨੂੰ ਹੀ ਪ੍ਰਗਟ ਕਰਦੀ ਹੈ। ਪਵਿੱਤਰ ਫ਼ੁਰਮਾਨ ਹੈ :

**ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ**
**ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥** *(ਮਲਾਰ ਨਾਮਦੇਵ ਜੀ, ਪੰਨਾ 1292)*

ਇਸ ਇਕ ਤੁਕ ਵਿਚ ਹੀ 'ਜਾਂ ਚੈ', 'ਸਰਾਇਚਾ' ਅਤੇ 'ਪੂਰੀਅਲੇ' ਸ਼ਬਦ ਮਰਾਠੀ ਭਾਸ਼ਾ ਦੇ ਹੀ ਸ਼ਬਦ-ਰੂਪ ਹਨ। ਸੇਵੀਲੇ, ਪੂਰੀਅਲੇ, ਰਾਚੀਲੇ, ਭਾਖੀਲੇ, ਬੇਧੀਅਲੇ, ਭੇਟੁਲਾ, ਲਾਗਿਲਾ, ਭੈਦਿਲਾ, ਉਬਾਰੀਅਲੇ, ਤਾਰੀਅਲੇ, ਅਪਾਰਲਾ, ਪਿਛਵਾਰਲਾ, ਉਧਾਰੀਅਲੇ, ਆਨੀਲੇ, ਕਾਟੀਲੇ, ਭਰਮੀਅਲੇ, ਰਾਖੀਅਲੇ, ਛਰਾਈਲੇ, ਪੁਰੰਦਰੀਏ ਅਤੇ ਪਉਢੀਅਲੇ ਸ਼ਬਦਾਂ ਦੇ ਮਰਾਠੀ ਰੂਪ ਹਨ। ਮਰਾਠੀ ਭਾਸ਼ਾ ਵਿਚ ਕਿਰਿਆਵਾਂ ਵਾਲੇ ਸ਼ਬਦਾਂ ਦੇ ਅੰਤ 'ਤੇ 'ਲਾ' ਅਤੇ 'ਲੇ' ਲਗਾ ਕੇ ਇਨ੍ਹਾਂ ਦਾ ਕਾਲ (Tense) ਬਦਲਦਾ ਹੈ।

'ਚੇ', 'ਚਾ' ਅਤੇ 'ਚੀ' ਸ਼ਬਦਾਂ ਦੀ ਵਰਤੋਂ ਦੀਆਂ ਉਦਾਹਰਣਾਂ ਦੇਖੋ :

(1) **ਭ੍ਰਮਿ ਭ੍ਰਮਿ ਆਏ ਤੁਮ ਚੇ ਦੁਆਰਾ ॥** *(ਧਨਾਸਰੀ ਨਾਮਦੇਵ ਜੀ, ਪੰਨਾ 694)*

(2) **ਤਰਕੁ ਨ ਚਾ ॥ ਭ੍ਰਮਿਆ ਚਾ ॥** *(ਧਨਾਸਰੀ ਨਾਮਦੇਵ ਜੀ, ਪੰਨਾ 693)*

(3) **ਪ੍ਰਣਵੈ ਨਾਮਦੇਉ ਤਾਂ ਚੀ ਆਣਿ ॥ ਸਗਲ ਭਗਤ ਜਾ ਚੈ ਨੀਸਾਣਿ ॥**
*(ਮਲਾਰ ਨਾਮਦੇਵ ਜੀ, ਪੰਨਾ 1292)*

'ਕੁਨ' ਸ਼ਬਦ ਮਰਾਠੀ ਭਾਸ਼ਾ ਵਿਚ 'ਕੌਣ' ਸ਼ਬਦ ਦਾ ਅਰਥ ਰੱਖਦਾ ਹੈ। ਇਸ ਸ਼ਬਦ ਦੀ ਵਰਤੋਂ ਵੀ ਭਗਤ ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਕੀਤੀ ਹੈ :

**ਤੂ ਕੁਨ ਰੇ ॥ ਮੈ ਜੀ ॥ ਨਾਮਾ ॥ ਹੋ ਜੀ ॥** *(ਧਨਾਸਰੀ ਨਾਮਦੇਵ ਜੀ, ਪੰਨਾ 694)*

ਜਦੋਂ ਕਾਵਿ-ਰਚਨਾ ਵਿਚ ਸ਼ਬਦਾਂ ਜਾਂ ਪਦਾਂ ਦਾ ਦੁਹਰਾਅ ਕੀਤਾ ਜਾਂਦਾ ਹੈ ਤਾਂ ਅਨੋਖੀ ਤਰ੍ਹਾਂ ਦਾ ਸੰਗੀਤਕ ਅਰਥਾਤ ਸਰੋਦੀ ਰਸ ਪ੍ਰਾਪਤ ਹੁੰਦਾ ਹੈ। ਮਲਾਰ ਰਾਗ

ਦੇ ਸ਼ਬਦ ਵਿਚ ਪਰਮਾਤਮਾ ਦੇ ਘਰ ਵਿਚ ਬੇਅੰਤ ਵਸਤੂਆਂ ਅਤੇ ਸ਼ਕਤੀਆਂ ਦਰਸਾਉਣ ਲਈ ਬਾਰ-ਬਾਰ ਪੰਕਤੀਆਂ ਦਾ ਆਰੰਭ ਭਗਤ ਨਾਮਦੇਵ ਜੀ 'ਜਾਂ ਚੈ ਘਰਿ' ਸ਼ਬਦਾਂ ਨਾਲ ਕਰਦੇ ਹਨ। ਇਸੇ ਤਰ੍ਹਾਂ ਭੈਰਉ ਰਾਗ ਵਿਚ ਸਤਿਗੁਰ ਦੀ ਮਹਿਮਾ ਦਰਸਾਉਣ ਵਾਲੇ ਇਕ ਸ਼ਬਦ ਦੀਆਂ ਬਹੁਤ ਸਾਰੀਆਂ ਪੰਕਤੀਆਂ ਦਾ ਆਰੰਭ 'ਜਉ ਗੁਰਦੇਉ' ਸ਼ਬਦਾਂ ਨਾਲ ਕੀਤਾ ਗਿਆ ਹੈ।

ਇਸੇ ਤਰ੍ਹਾਂ ਗੋਂਡ ਰਾਗ ਦੇ ਇਕ ਸ਼ਬਦ ਵਿਚ ਚਾਰ ਵਾਰ 'ਹਰਿ ਹਰਿ ਕਰਤ' ਸ਼ਬਦਾਂ ਦਾ ਦੁਹਰਾਅ ਅਨੋਖਾ ਰੰਗ ਬੰਨ੍ਹਦਾ ਹੈ। ਰਾਮਕਲੀ ਰਾਗ ਦੇ ਇਕ ਸ਼ਬਦ ਵਿਚ ਕਰਮ-ਕਾਂਡਾਂ ਦੇ ਮੁਕਾਬਲੇ ਰਾਮ-ਨਾਮ ਦੀ ਮਹਿਮਾ ਬਿਆਨ ਕਰਦੇ ਹੋਏ ਭਗਤ ਨਾਮਦੇਵ ਜੀ ਨਿਰਣਾ ਦਿੰਦੇ ਹੋਏ ਦੁਹਰਾਂਦੇ ਹਨ: 'ਰਾਮ ਨਾਮ ਸਰ ਤਉ ਨ ਪੂਜੈ' ਭਾਵ ਵੱਡੇ ਤੋਂ ਵੱਡਾ ਕਰਮ-ਕਾਂਡ ਵੀ ਰਾਮ-ਨਾਮ ਦੇ ਮੁਕਾਬਲੇ ਤੁੱਛ ਹੈ ਅਤੇ ਰਾਮ-ਨਾਮ ਹੀ ਸਰਵੋਤਮ ਹੈ।

ਭਗਤ ਨਾਮਦੇਵ ਜੀ ਆਪਣੀ ਬਾਣੀ ਵਿਚ ਪ੍ਰਤੀਕਾਤਮਕ ਸ਼ੈਲੀ ਦੀ ਵਰਤੋਂ ਬਾਖ਼ੂਬੀ ਕਰਦੇ ਹਨ। ਇਸ ਸ਼ੈਲੀ ਵਿਚ ਨਾਮ-ਸਿਮਰਨ ਦਾ ਢੰਗ ਅਤੇ ਇਸ ਸਿਮਰਨ ਦਾ ਮਹੱਤਵ ਇਸ ਤਰ੍ਹਾਂ ਦੱਸਦੇ ਹਨ:

**ਮਨੁ ਮੇਰੋ ਗਜੁ ਜਿਹਬਾ ਮੇਰੀ ਕਾਤੀ ॥ ਮਪਿ ਮਪਿ ਕਾਟਉ ਜਮ ਕੀ ਫਾਸੀ ॥੧॥...**
**ਸੁਇਨੇ ਕੀ ਸੂਈ ਰੁਪੇ ਕਾ ਧਾਗਾ ॥ ਨਾਮੇ ਕਾ ਚਿਤੁ ਹਰਿ ਸਉ ਲਾਗਾ ॥੪॥੩॥**

*(ਆਸਾ ਨਾਮਦੇਵ ਜੀ, ਪੰਨਾ 485)*

ਭਗਤ ਜੀ ਆਪਣੇ ਕਿੱਤੇ ਨਾਲ ਸੰਬੰਧਿਤ ਸ਼ਬਦਾਵਲੀ ਵਿੱਚੋਂ ਪ੍ਰਤੀਕਾਂ ਦੀ ਵਰਤੋਂ ਕਰਦੇ ਹਨ। ਮਨ ਰੂਪੀ ਗਜ ਨਾਲ ਜਮਾਂ ਦੀ ਫਾਹੀ ਦੇ ਡਰ ਰੂਪੀ ਕੱਪੜੇ ਨੂੰ ਮਿਣ-ਮਿਣ ਕੇ ਆਪ ਜੀ ਜੀਭ ਰੂਪੀ ਕੈਂਚੀ ਨਾਲ ਨਾਮ ਜਪ-ਜਪ ਕੇ ਕੱਟਦੇ ਹਨ। ਗੁਰ-ਉਪਦੇਸ਼ ਰੂਪੀ ਸੋਨੇ ਦੀ ਸੂਈ ਨਾਲ ਸੁਰਤ ਰੂਪੀ ਚਾਂਦੀ ਦੇ ਧਾਗੇ ਨਾਲ ਮਨ ਨੂੰ ਪਰਮਾਤਮਾ ਦੇ ਨਾਮ ਨਾਲ ਸਿਉਣ ਦੀ ਕਿਰਿਆ ਕਰਦੇ ਹਨ। ਇਸੇ ਤਰ੍ਹਾਂ ਹੀ ਆਪ ਜੀ ਨਮਾਜ਼ ਅਦਾ ਕਰਨ ਦਾ ਸਹੀ ਢੰਗ ਪ੍ਰਤੀਕਾਂ ਰਾਹੀ ਬਿਆਨ ਕਰਦੇ ਹਨ:

**ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥**

*(ਭੈਰਉ ਨਾਮਦੇਵ ਜੀ, ਪੰਨਾ 1167)*

ਦੇਹੀ ਭਾਵ ਸਰੀਰ ਰੂਪੀ ਮਸਜਿਦ ਵਿਚ ਮਨ-ਰੂਪੀ ਮੁੱਲਾਂ ਨੂੰ ਸਹਿਜ ਢੰਗ ਨਾਲ ਨਮਾਜ਼ ਅਦਾ ਕਰਨੀ ਚਾਹੀਦੀ ਹੈ। ਇਸ ਦਾ ਭਾਵ ਇਹੀ ਹੈ ਕਿ ਅੱਲ੍ਹਾ ਦੇ ਨਾਮ ਵਿਚ ਮਨ ਨੂੰ ਜੋੜ ਕੇ ਸਹਿਜ ਢੰਗ ਨਾਲ ਜੇਕਰ ਸਰੀਰ ਨਮਾਜ਼ ਅਦਾ ਕਰੇ ਤਾਂ ਹੀ ਨਮਾਜ਼ ਅਦਾ ਕਰਨ ਦਾ ਕੋਈ ਲਾਭ ਹੋ ਸਕਦਾ ਹੈ।

ਮਾਇਆ ਦੇ ਮੋਹ ਤੋਂ ਮੁਕਤ ਹੋ ਜਾਣ ਦੀ ਅਵਸਥਾ ਵੀ ਭਗਤ ਨਾਮਦੇਵ ਜੀ ਨੇ ਪ੍ਰਤੀਕ ਵਰਤ ਕੇ ਬਿਆਨ ਕੀਤੀ ਹੈ:

**ਦਸ ਬੈਰਾਗਨਿ ਮੋਹਿ ਬਸਿ ਕੀਨ੍ਹੀ ਪੰਚਹੁ ਕਾ ਮਿਟ ਨਾਵਉ ॥**
**ਸਤਰਿ ਦੋਇ ਭਰੇ ਅੰਮ੍ਰਿਤ ਸਰਿ ਬਿਖੁ ਕਉ ਮਾਰਿ ਕਢਾਵਉ ॥**

*(ਧਨਾਸਰੀ ਨਾਮਦੇਵ ਜੀ, ਪੰਨਾ 693)*

ਬੈਰਾਗਨ ਰੂਪੀ ਜੀਵਾਤਮਾ ਨੇ ਦਸ ਇੰਦਰੇ (ਪੰਜ ਕਰਮ ਇੰਦਰੇ ਹੱਥ, ਪੈਰ, ਮੂੰਹ, ਗੁਦਾ ਅਤੇ ਲਿੰਗ, ਪੰਜ ਗਿਆਨ ਇੰਦਰੇ ਨੇਤਰ, ਨੱਕ, ਕੰਨ, ਰਸਨਾ ਅਤੇ ਚਮੜੀ) ਆਪਣੇ ਵੱਸ ਵਿਚ ਕਰ ਲਏ ਹਨ ਅਤੇ ਇਨ੍ਹਾਂ ਨਾਲ ਸੰਬੰਧ ਰੱਖਦੇ ਪੰਜ ਵਿਕਾਰਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਨੂੰ ਮਿਟਾ ਦਿੱਤਾ ਹੈ। ਇਸ ਢੰਗ ਨਾਲ ਸਰੀਰ ਦੀਆਂ ਬਹੱਤਰ ਹਜ਼ਾਰ ਨਾੜੀਆਂ ਵਿੱਚੋਂ ਮਾਇਆ ਦੇ ਮੋਹ ਰੂਪੀ ਅਤੇ ਵਿਕਾਰਾਂ ਰੂਪੀ ਜ਼ਹਿਰ ਨੂੰ ਬਾਹਰ ਕੱਢ ਕੇ ਇਨ੍ਹਾਂ ਨਾੜੀਆਂ ਵਿਚ ਨਾਮ ਰੂਪੀ ਅੰਮ੍ਰਿਤ ਦਾ ਜਲ ਭਰ ਲਿਆ ਹੈ।

ਇਕ ਹੋਰ ਥਾਂ ਭਗਤ ਨਾਮਦੇਵ ਜੀ ਨੇ ਪਰਮਾਤਮਾ ਦੇ ਨਾਮ ਦੀ ਉਪਮਾ ਪਾਰਸ ਨਾਲ ਕੀਤੀ ਹੈ ਅਤੇ ਆਪਣੇ-ਆਪ ਦੀ ਤੁਲਨਾ ਲੋਹੇ ਨਾਲ ਕੀਤੀ ਹੈ ਪਰ ਇਹ ਵੀ ਦੱਸਿਆ ਹੈ ਕਿ ਲੋਹਾ ਪਾਰਸ ਦਾ ਸੰਗ ਪਾ ਕੇ ਸੋਨਾ ਬਣ ਗਿਆ ਹੈ :

**ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ ॥**

*(ਪ੍ਰਭਾਤੀ ਨਾਮਦੇਵ ਜੀ, ਪੰਨਾ 1351)*

ਯੋਗ-ਮਤ ਦੀ ਸ਼ਬਦਾਵਲੀ ਵਰਤ ਕੇ ਭਗਤ ਨਾਮਦੇਵ ਜੀ ਨੇ ਪ੍ਰਭੂ-ਨਾਮ ਦੀ ਪ੍ਰਾਪਤੀ ਦਾ ਢੰਗ ਪ੍ਰਭੂ-ਪ੍ਰੀਤ ਰਾਹੀਂ ਦੱਸਿਆ ਹੈ। ਯੋਗ-ਮਤ ਵੱਲੋਂ ਅਪਨਾਇਆ ਜਾਣ ਵਾਲਾ ਢੰਗ ਦੱਸਦੇ ਹਨ :

**ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥**
**ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥੨॥**

*(ਰਾਮਕਲੀ ਨਾਮਦੇਉ ਜੀ, ਪੰਨਾ 973)*

ਪਰ ਇਸੇ ਸ਼ਬਦ ਦੀਆਂ ਰਹਾਉ ਦੀਆਂ ਪੰਕਤੀਆਂ ਵਿਚ ਬ੍ਰਹਮ ਜੋਤਿ ਨਾਲ ਮਿਲਣ ਦਾ ਢੰਗ ਰਾਮ-ਨਾਮ ਦੇ ਸਿਮਰਨ ਨੂੰ ਦੱਸਦੇ ਹਨ :

**ਬੈਰਾਗੀ ਰਾਮਹਿ ਗਾਵਉਗੋ ॥**
**ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥੧॥ਰਹਾਉ॥**

*(ਰਾਮਕਲੀ ਨਾਮਦੇਉ ਜੀ, ਪੰਨਾ 973)*

ਇਸ ਸ਼ਬਦ ਵਿਚ ਗਾਵਉਗੋ, ਬਜਾਵਉਗੋ, ਜਾਉਗੋ, ਰਹਾਉਗੋ, ਸਤਾਵਉਗੇ, ਨਾਉਗੋ, ਕਹਾਵਉਗੋ ਅਤੇ ਸਮਾਉਗੋ ਤੁਕਾਂਤ ਵਜੋਂ ਵਰਤੇ ਸ਼ਬਦ ਬੜਾ ਅਨੰਦਮਈ ਸੰਗੀਤਕ ਰਸ ਪੈਦਾ ਕਰਦੇ ਹਨ। ਇਕ ਬਹੁਤ ਹੀ ਵੈਰਾਗਮਈ ਅਤੇ ਬਿਰਹਾ ਦੀ ਤੀਬਰ ਅਵਸਥਾ ਨੂੰ ਪ੍ਰਗਟਾਉਂਦਾ ਸ਼ਬਦ ਸ਼ਬਦ-ਅਲੰਕਾਰ ਦਾ ਵੀ ਇਕ ਸੁੰਦਰ ਰੂਪ ਹੈ। ਇਸ ਸ਼ਬਦ ਦੀਆਂ ਆਰੰਭ ਦੀਆਂ ਪੰਕਤੀਆਂ ਹਨ :

**ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥**
**ਤੂ ਨ ਬਿਸਾਰੇ ਰਾਮਈਆ ॥੧॥ਰਹਾਉ॥** *(ਮਲਾਰ ਨਾਮਦੇਵ ਜੀ, ਪੰਨਾ 1292)*

ਭਗਤ ਨਾਮਦੇਵ ਜੀ ਆਪਣੀ ਬਾਣੀ ਵਿਚ ਉਦਾਹਰਣਾਂ, ਦ੍ਰਿਸ਼ਟਾਂਤਾਂ ਅਤੇ ਅਲੰਕਾਰਾਂ ਦੀ ਭਰਪੂਰ ਵਰਤੋਂ ਕਰਦੇ ਹਨ। ਆਪ ਜੀ ਨੇ ਬਹੁਤ ਸਾਰੇ ਦ੍ਰਿਸ਼ਟਾਂਤ ਮਿਥਿਹਾਸ ਵਿੱਚੋਂ ਲਏ ਹਨ। ਇਸੇ ਤਰ੍ਹਾਂ ਆਪ ਜੀ ਨੇ ਆਮ ਜੀਵਨ ਵਿੱਚੋਂ ਅਤੇ

ਕੁਦਰਤ ਵਿੱਚੋਂ ਵੀ ਦ੍ਰਿਸ਼ਟਾਂਤਾਂ ਦੀ ਖ਼ੂਬ ਵਰਤੋਂ ਕੀਤੀ ਹੈ। ਇਹ ਢੰਗ ਦਿੱਤੇ ਜਾ ਰਹੇ ਭਗਤੀ ਦੇ ਉਪਦੇਸ਼ ਨੂੰ ਦ੍ਰਿੜ੍ਹ ਕਰਾਉਣ ਲਈ ਭਗਤ ਜੀ ਨੇ ਵਰਤਿਆ ਹੈ। ਮਿਥਿਹਾਸ ਵਿੱਚੋਂ ਲਏ ਗਏ ਦ੍ਰਿਸ਼ਟਾਂਤਾਂ ਦੀ ਉਦਾਹਰਣ ਵਜੋਂ ਹੇਠ-ਲਿਖੇ ਭਗਤ ਜੀ ਦੇ ਪਵਿੱਤਰ ਕਥਨ ਦੇਖੇ ਜਾ ਸਕਦੇ ਹਨ:

(1) **ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥...**
**ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥**

*(ਗਉੜੀ ਨਾਮਦੇਵ ਜੀ, ਪੰਨਾ 345)*

(2) **ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥**
**ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥**

*(ਭੈਰਉ ਨਾਮਦੇਉ ਜੀ, ਪੰਨਾ 1165)*

ਭਗਤ ਨਾਮਦੇਵ ਜੀ ਮਿਥਿਹਾਸਿਕ ਉਦਾਹਰਣਾਂ ਦੇ ਕੇ ਸਾਨੂੰ ਸਮਝਾ ਰਹੇ ਹਨ ਕਿ ਪਰਮਾਤਮਾ ਏਨਾ ਬੇਅੰਤ ਅਤੇ ਦਇਆਲੂ ਹੈ ਕਿ ਉਹ ਗਨਿਕਾ, ਕੁਬਿਜਾ ਅਤੇ ਅਜਾਮਲ ਵਰਗੇ ਪਾਪੀਆਂ ਨੂੰ ਮੁਕਤ ਕਰ ਦਿੰਦਾ ਹੈ। ਬਿਦਰ, ਸੁਦਾਮਾ ਅਤੇ ਉਗਰਸੈਨ ਜਿਹੇ ਨਿਤਾਣੇ ਵਿਅਕਤੀਆਂ ਦੇ ਵੀ ਸਾਰੇ ਦੁੱਖ ਦੂਰ ਕਰ ਦਿੰਦਾ ਹੈ। ਸਾਨੂੰ ਪਰਮਾਤਮਾ ਪ੍ਰਤੀ ਭਗਤੀ ਵਿਚ ਦ੍ਰਿੜ੍ਹ ਰਹਿਣ ਦੀ ਉਦਾਹਰਣ ਪ੍ਰਹਲਾਦ ਭਗਤ ਦੇ ਜੀਵਨ ਵਿੱਚੋਂ ਦਿੱਤੀ ਹੈ ਕਿ ਸੰਡ ਅਤੇ ਮਰਕ ਵਰਗੇ ਅਧਿਆਪਕ ਆਪਣੀ ਚਤੁਰਾਈ ਅਤੇ ਸਿਆਣਪ ਨਾਲ ਵੀ ਭਗਤ ਪ੍ਰਹਲਾਦ ਨੂੰ ਰਾਮ-ਨਾਮ ਜਪਣ ਤੋਂ ਨਹੀਂ ਹਟਾ ਸਕੇ, ਸਗੋਂ ਇਹ ਅਧਿਆਪਕ ਹਰਨਾਕਸ਼ ਕੋਲ ਜਾ ਕੇ ਗਿਲਾ ਪ੍ਰਗਟ ਕਰਦੇ ਹਨ ਕਿ ਪ੍ਰਹਲਾਦ ਨੇ ਤਾਂ ਹੋਰ ਵਿਦਿਆਰਥੀਆਂ ਨੂੰ ਵੀ ਰਾਮ-ਨਾਮ ਵਾਲੇ ਪਾਸੇ ਲਾ ਲਿਆ ਹੈ।

ਭਗਤ ਨਾਮਦੇਵ ਜੀ ਦੀ ਬਾਣੀ ਦੀ ਕਾਵਿ-ਸ਼ੈਲੀ ਦੀ ਵਿਚਾਰ ਕਰਦਿਆਂ ਸਾਨੂੰ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਭਗਤ ਜੀ ਜਿਥੇ ਅਧਿਆਤਮਕ ਅਨੁਭਵ ਵਜੋਂ ਪਰਮਾਤਮਾ ਨਾਲ ਇਕਮਿਕ ਸਨ, ਉਥੇ ਆਪ ਜੀ ਦਾ ਦੁਨਿਆਵੀ ਅਨੁਭਵ ਵੀ ਬੜਾ ਵਿਸ਼ਾਲ ਸੀ। ਵੇਦ-ਕਤੇਬ, ਪੁਰਾਣ-ਸ਼ਾਸਤ੍ਰ ਤੱਤ-ਰੂਪ ਵਿਚ ਆਪ ਜੀ ਨੇ ਸਮਝੇ ਹੋਏ ਸਨ। ਆਪ ਜੀ ਦਾ ਬੌਧਿਕ ਗਿਆਨ ਬਹੁਤ ਹੀ ਉੱਚੇ ਦਰਜੇ ਦਾ ਸੀ। ਆਪ ਜੀ ਸਚਮੁੱਚ ਹੀ ਭਗਤੀ ਲਹਿਰ ਦੀ ਮਾਲਾ ਦੇ ਅਨਮੋਲ ਮੋਤੀ ਸਨ।

# ਭਗਤ ਸਧਨਾ ਜੀ : ਜੀਵਨ ਅਤੇ ਬਾਣੀ

ਬੜੀ ਨਿਮਰਤਾ ਨਾਲ 'ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ' ਕਹਿਣ ਵਾਲੇ ਭਗਤ ਸਧਨਾ ਜੀ ਉਨ੍ਹਾਂ ਮਹਾਪੁਰਸ਼ਾਂ ਦੀ ਗਿਣਤੀ ਵਿਚ ਆਉਂਦੇ ਹਨ, ਜਿਨ੍ਹਾਂ ਦੇ ਜੀਵਨ ਵਿਚ ਇਕ ਬਹੁਤ ਵੱਡੀ ਤਬਦੀਲੀ ਹੋਈ ਅਤੇ ਉਨ੍ਹਾਂ ਦਾ ਜੀਵਨ ਬਿਲਕੁਲ ਹੀ ਬਦਲ ਗਿਆ। ਪਰਮਾਤਮਾ ਦੀ ਭਗਤੀ ਸਦਕਾ ਉਹ ਭਗਤੀ-ਲਹਿਰ ਦੀ ਮਾਲਾ ਦੇ ਅਨਮੋਲ ਮੋਤੀ ਬਣ ਗਏ ਅਤੇ ਉਨ੍ਹਾਂ ਦੀ ਬਾਣੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਬੜੇ ਪਿਆਰ ਸਹਿਤ ਸੁਸ਼ੋਭਿਤ ਕੀਤਾ।

## (ੳ) ਭਗਤ ਸਧਨਾ ਜੀ ਦੇ ਜੀਵਨ ਬਾਰੇ

### *(1) ਜਨਮ ਸਾਲ ਅਤੇ ਦੇਹਾਂਤ ਦੇ ਸਾਲ ਬਾਰੇ*

ਸਧਨਾ ਜੀ ਦੇ ਜਨਮ-ਸਾਲ ਬਾਰੇ ਨਿਸਚਿਤ ਤੌਰ 'ਤੇ ਕੋਈ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ *ਮਹਾਨ ਕੋਸ਼* ਵਿਚ ਆਪ ਜੀ ਨੂੰ ਨਾਮਦੇਵ ਦਾ ਸਮਕਾਲੀ ਲਿਖਿਆ ਹੈ।[1] ਭਗਤ ਨਾਮਦੇਵ ਜੀ ਦੇ ਸਮਕਾਲੀ ਹੋਣ ਦੀ ਗੱਲ ਮੈਕਾਲਿਫ਼ ਜੀ[2], ਗਿਆਨੀ ਪ੍ਰਤਾਪ ਸਿੰਘ ਜੀ[3] ਅਤੇ ਭਾਈ ਜੋਧ ਸਿੰਘ ਜੀ[4] ਨੇ ਵੀ ਲਿਖੀ ਹੈ। *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਆਪ ਜੀ ਬਾਰੇ ਲਿਖਿਆ ਹੈ : "ਕਈਆਂ ਇਸ ਨੂੰ ਨਾਮਦੇਵ ਦਾ ਸਮਕਾਲੀ ਲਿਖਿਆ ਹੈ ਪਰ ਇਸ ਦੀ ਪੁਸ਼ਟੀ ਨਹੀਂ ਹੁੰਦੀ।"[5] ਇਕ ਗੱਲ ਤਾਂ ਨਿਸਚਿਤ ਤੌਰ 'ਤੇ ਕਹੀ ਜਾ ਸਕਦੀ ਹੈ ਕਿ ਭਗਤ ਸਧਨਾ ਜੀ ਭਗਤ ਰਵਿਦਾਸ ਜੀ ਤੋਂ ਪਹਿਲਾਂ ਹੋਏ ਹਨ। ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਇਨ੍ਹਾਂ ਦਾ ਨਾਂਅ ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ, ਭਗਤ ਸੈਣ ਜੀ ਅਤੇ ਭਗਤ ਕਬੀਰ ਜੀ ਦੇ ਨਾਵਾਂ ਨਾਲ ਭਗਤ ਸਾਹਿਬਾਨ ਦੀ ਲੜੀ ਵਿਚ ਸ਼ਾਮਲ ਕੀਤਾ ਹੋਇਆ ਹੈ। ਆਪ ਜੀ ਦਾ ਫ਼ੁਰਮਾਨ ਹੈ :

---

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 152, ਅੰਦਰਾਜ 'ਸਧਨਾ'।
2. M.A. Macauliffe, *The Sikh Religion*, Vol. VI, p. 84 'ਤੇ ਮੈਕਾਲਿਫ਼ ਜੀ ਨੇ ਸਧਨਾ ਜੀ ਨੂੰ 'Contemporary of Namdev' ਲਿਖਿਆ ਹੋਇਆ ਹੈ।
3. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 138, ਜੀਵਨ ਭਗਤ ਸਧਨਾ ਜੀ।
4. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, ਪੰਨਾ 81.
5. ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 48, ਅੰਦਰਾਜ 'ਸਧਨਾ'।

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**

*(ਮਾਰੂ ਰਵਿਦਾਸ ਜੀ, ਪੰਨਾ 1106)*

ਭਗਤ ਸਧਨਾ ਜੀ ਦਾ ਨਾਂਅ ਭਗਤ ਰਾਮਾਨੰਦ ਜੀ ਦੇ ਮੁੱਖ ਚੇਲਿਆਂ ਵਿਚ ਵੀ ਕਿਤੇ ਨਹੀਂ ਆਉਂਦਾ। ਇਸ ਗੱਲ ਤੋਂ ਸਾਨੂੰ ਇਹ ਪਤਾ ਲੱਗਦਾ ਹੈ ਕਿ ਆਪ ਜੀ ਭਗਤ ਰਾਮਾਨੰਦ ਜੀ ਤੋਂ ਪਹਿਲਾਂ ਹੀ ਹੋਏ ਹਨ।

ਭਗਤ ਸਧਨਾ ਜੀ ਦਾ ਦੇਹੁਰਾ ਸਰਹਿੰਦ ਸ਼ਹਿਰ ਵਿਖੇ ਹੈ ਕਿਉਂਕਿ ਆਪ ਜੀ ਦਾ ਦੇਹਾਂਤ ਇਥੇ ਸਰਹਿੰਦ ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ (ਪੰਜਾਬ) ਵਿਚ ਹੀ ਹੋਇਆ। ਸਰਹਿੰਦ ਸ਼ਹਿਰ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਜੀ *ਮਹਾਨ ਕੋਸ਼* ਵਿਚ ਲਿਖਦੇ ਹਨ: 'ਹਿੰਦ ਦਾ ਸ਼ਿਰੋਮਣਿ ਨਗਰ, ਫ਼ਿਰੋਜ਼ਸ਼ਾਹ ਤੁਗ਼ਲਕ ਨੇ ਇਸ ਨਗਰ ਨੂੰ ਸਮਾਣੇ ਦੀ ਹਕੂਮਤ ਤੋਂ ਅਲੱਗ ਕਰ ਕੇ ਪਰਗਣੇ ਦਾ ਪ੍ਰਧਾਨ ਥਾਪਿਆ। ਮੁਗ਼ਲ ਰਾਜ ਸਮੇਂ ਇਹ ਵੱਡਾ ਧਨੀ ਸ਼ਹਿਰ ਸੀ ਅਤੇ ਇਸ ਦੇ ਅਧੀਨ ਅਠਾਈ ਪਰਗਨੇ ਸਨ।[6] ਸੁਲਤਾਨ ਫ਼ਿਰੋਜ਼ਸ਼ਾਹ ਤੁਗ਼ਲਕ ਦਾ ਰਾਜ ਸੰਨ 1351 ਤੋਂ 1388 ਤਕ *ਮਹਾਨ ਕੋਸ਼* ਵਿਚ ਦੱਸਿਆ ਗਿਆ ਹੈ।[7] ਸ. ਹਰਪ੍ਰੀਤ ਸਿੰਘ ਨਾਜ਼ ਜੀ ਆਪਣੇ ਇਕ ਲੇਖ ਵਿਚ ਲਿਖਦੇ ਹਨ: "ਸੁਲਤਾਨ ਫ਼ਿਰੋਜ਼ਸ਼ਾਹ ਤੁਗ਼ਲਕ ਨੂੰ ਵਿਦਵਾਨਾਂ, ਸਾਧੂ, ਸੰਤਾਂ ਤੇ ਸੂਫ਼ੀ ਫ਼ਕੀਰਾਂ ਦਾ ਉਤਸ਼ਾਹ ਵਧਾਉਣ, ਨਵੇਂ ਨਗਰ ਵਸਾਉਣ, ਨਵੀਆਂ ਕਾਢਾਂ ਕੱਢਣ ਤੇ ਉਨ੍ਹਾਂ ਦੇ ਕਾਢੂਆਂ ਨੂੰ ਸਹਾਇਤਾ ਦੇਣ ਵਿਚ ਖ਼ਾਸ ਦਿਲਚਸਪੀ ਸੀ। ਇਸ ਨੇ 1355 ਈ. ਵਿਚ ਸਰਹਿੰਦ ਸ਼ਹਿਰ ਆਬਾਦ ਕੀਤਾ। ਸ਼ਾਇਦ ਪਿਛਲੀ ਉਮਰੇ ਭਗਤ ਸਧਨਾ ਜੀ ਫ਼ਿਰੋਜ਼ਸ਼ਾਹ ਤੁਗ਼ਲਕ ਦੇ ਸਹਿਯੋਗ ਨਾਲ ਨਵੀਂ ਆਬਾਦੀ ਸਰਹਿੰਦ ਆ ਕੇ ਰਹਿਣ ਲੱਗੇ।"[8] ਲੇਖਕ ਨੇ ਇਹ ਕੁਝ ਲਿਖਦਿਆਂ ਸ. ਸ਼ਮਸ਼ੇਰ ਸਿੰਘ ਅਸ਼ੋਕ ਜੀ ਦੀ ਪੁਸਤਕ 'ਸਰਹਿੰਦ ਅਤੇ ਫ਼ਤਿਹਗੜ੍ਹ ਸਾਹਿਬ' ਦਾ ਹਵਾਲਾ ਦਿੱਤਾ ਹੋਇਆ ਹੈ। ਫ਼ਿਰੋਜ਼ਸ਼ਾਹ ਤੁਗ਼ਲਕ ਨੇ ਸਰਹਿੰਦ ਸ਼ਹਿਰ ਨੂੰ ਆਬਾਦ ਨਹੀਂ ਕੀਤਾ ਸੀ, ਕੇਵਲ ਉਸ ਨੂੰ ਮਹੱਤਵ ਦਿੱਤਾ ਸੀ। ਸਰਹਿੰਦ ਸ਼ਹਿਰ ਪੁਰਾਣਾ ਸ਼ਹਿਰ ਹੋਣ ਕਰਕੇ ਪਹਿਲਾਂ ਤੋਂ ਹੀ ਵੱਸਿਆ ਹੋਇਆ ਸੀ।

ਇਥੇ ਇਹ ਮਹਿਸੂਸ ਹੁੰਦਾ ਹੈ ਕਿ ਭਗਤ ਸਧਨਾ ਜੀ 1351 ਈਸਵੀ ਤੋਂ ਬਾਅਦ ਹੀ ਕਿਸੇ ਸਾਲ ਸਰਹਿੰਦ ਸ਼ਹਿਰ ਆ ਕੇ ਵੱਸੇ ਅਤੇ ਇਸ ਤੋਂ ਬਾਅਦ ਕਿਸੇ ਸਾਲ ਇਥੇ ਹੀ ਆਪ ਜੀ ਦਾ ਅਕਾਲ-ਚਲਾਣਾ ਹੋਇਆ। ਜੇਕਰ ਭਗਤ ਸਧਨਾ ਜੀ ਦਾ ਜਨਮ 1270 ਈਸਵੀ ਦੇ ਨੇੜੇ ਮੰਨਿਆ ਜਾਵੇ ਤਾਂ 1351 ਈਸਵੀ ਦੇ ਨੇੜੇ ਸਰਹਿੰਦ ਆ ਕੇ ਵੱਸਣ ਸਮੇਂ ਉਨ੍ਹਾਂ ਦੀ ਉਮਰ ਇਕਾਸੀ ਸਾਲਾਂ ਦੀ ਬਣਦੀ ਹੈ। ਜੇਕਰ ਉਨ੍ਹਾਂ ਦਾ ਜਨਮ-ਸਾਲ 1270 ਈਸਵੀ ਤੋਂ ਬਾਅਦ ਕਿਸੇ ਸਾਲ ਵਿਚ ਵੀ ਹੋਇਆ ਹੋਵੇ ਤਾਂ ਵੀ ਇਹ ਗੱਲ ਤਾਂ ਪੱਕੀ ਹੈ ਕਿ ਆਪ ਜੀ ਆਪਣੀ ਪਿਛਲੀ ਭਾਵ ਵਡੇਰੀ

---

6. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 164, 'ਸਰਹਿੰਦ' ਸ਼ਬਦ ਦਾ ਅੰਦਰਾਜ।
7. *ਉਹੀ*, ਪੰਨਾ 977, ਅੰਦਰਾਜ, *ਮੁਸਲਮਾਨਾਂ ਦਾ ਭਾਰਤ ਵਿਚ ਰਾਜ ਬਾਰੇ*।
8. ਹਰਪ੍ਰੀਤ ਸਿੰਘ ਨਾਜ਼, *ਜਿਨਿ ਨਾਮੁ ਲਿਖਾਇਆ ਸਚੁ* ਵਿਚ ਲੇਖ 'ਭਗਤ ਸਧਨਾ ਜੀ' ਵਿੱਚੋਂ ਪੰਨੇ 136-37 'ਤੇ ਸੁਲਤਾਨ ਫ਼ਿਰੋਜ਼ਸ਼ਾਹ ਤੁਗ਼ਲਕ ਬਾਰੇ ਵੇਰਵਾ।

ਉਮਰ ਵਿਚ ਹੀ ਸਰਹਿੰਦ ਆ ਕੇ ਰਹਿਣ ਲੱਗੇ ਸਨ। ਭਗਤ ਤ੍ਰਿਲੋਚਨ ਜੀ ਦਾ ਜਨਮ 1268 ਈਸਵੀ ਨੂੰ ਹੋਇਆ। ਭਗਤ ਨਾਮਦੇਵ ਜੀ ਦਾ ਜੀਵਨ-ਕਾਲ 1270 ਈਸਵੀ ਤੋਂ 1350 ਈਸਵੀ ਤਕ ਦਾ ਹੈ। ਇਉਂ ਇਹ ਦੋਵੇਂ ਭਗਤ ਸਾਹਿਬਾਨ ਸਧਨਾ ਜੀ ਦੇ ਸਮਕਾਲੀ ਹੋਏ ਹਨ। ਭਗਤ ਰਵਿਦਾਸ ਜੀ ਦਾ ਜਨਮ 1393 ਈਸਵੀ ਦਾ ਹੈ। ਇਨ੍ਹਾਂ ਦੇ ਜਨਮ ਸਮੇਂ ਭਗਤ ਸਧਨਾ ਜੀ ਦੀ ਉਮਰ ਸੌ ਸਾਲਾਂ ਤੋਂ ਵੀ ਟੱਪ ਜਾਂਦੀ ਹੈ ਜਾਂ ਇਹ ਵੀ ਹੋ ਸਕਦਾ ਹੈ ਕਿ ਉਸ ਸਮੇਂ ਤਕ ਭਗਤ ਸਧਨਾ ਜੀ ਦਾ ਅਕਾਲ-ਚਲਾਣਾ ਹੋ ਗਿਆ ਹੋਵੇ। ਭਗਤ ਰਵਿਦਾਸ ਜੀ ਨੂੰ ਭਗਤ ਸਧਨਾ ਜੀ ਦੀ ਮਹਿਮਾ, ਉਨ੍ਹਾਂ ਦੀ ਉੱਚ-ਅਧਿਆਤਮਕ ਅਵਸਥਾ ਅਤੇ ਉਨ੍ਹਾਂ ਦੀ ਬਾਣੀ ਬਾਰੇ ਪੂਰੀ ਜਾਣਕਾਰੀ ਸੀ, ਇਸੇ ਕਰਕੇ ਆਪ ਜੀ ਨੇ ਬਾਕੀ ਭਗਤ ਸਾਹਿਬਾਨ ਦੇ ਨਾਲ ਹੀ ਭਗਤ ਸਧਨਾ ਜੀ ਦਾ ਸਤਿਕਾਰ ਸਹਿਤ ਆਪਣੀ ਬਾਣੀ ਵਿਚ ਜ਼ਿਕਰ ਕੀਤਾ ਹੋਇਆ ਹੈ ਅਤੇ ਵੱਡੇ ਭਗਤ ਦੱਸਿਆ ਹੈ।

ਡਾ. ਸਰੂਪ ਸਿੰਘ ਅਲੱਗ ਜੀ ਨੇ ਭਗਤ ਸਧਨਾ ਜੀ ਦਾ 'ਜੀਵਨ ਬਿਊਰਾ' ਦਿੰਦਿਆਂ ਭਗਤ ਸਧਨਾ ਜੀ ਦਾ ਜਨਮ 1180 ਈ. ਲਿਖਿਆ ਹੈ ਅਤੇ ਸਮਕਾਲੀ ਭਗਤ ਵਜੋਂ ਭਗਤ ਨਾਮਦੇਵ ਜੀ ਦਾ ਨਾਂਅ ਲਿਖਿਆ ਹੈ।[9] ਇਹ ਜਨਮ-ਸਾਲ ਅਲੱਗ ਜੀ ਨੇ *ਗੁਰਮਤਿ ਦੇ ਪਾਂਧੀ* ਪੁਸਤਕ ਦੇ ਹਵਾਲੇ ਨਾਲ ਲਿਖਿਆ ਹੈ।[10] ਜੇਕਰ ਸਧਨਾ ਜੀ ਦਾ ਜਨਮ-ਸਾਲ 1180 ਈਸਵੀ ਮੰਨੀਏ ਤਾਂ ਭਗਤ ਨਾਮਦੇਵ ਜੀ ਦੇ ਜਨਮ ਸਮੇਂ ਆਪ ਜੀ ਦੀ ਉਮਰ ਨੱਬੇ ਸਾਲਾਂ ਦੀ ਹੋ ਜਾਂਦੀ ਹੈ। ਅਲੱਗ ਜੀ ਨੇ ਅਕਾਲ-ਚਲਾਣੇ ਦੇ ਸਾਲ ਬਾਰੇ ਲਿਖਿਆ ਹੈ ਕਿ 'ਸਾਲ ਦਾ ਪਤਾ ਨਹੀਂ'।[11] ਭਗਤ ਨਾਮਦੇਵ ਜੀ ਅਤੇ ਭਗਤ ਸਧਨਾ ਜੀ ਦੇ ਜਨਮ-ਸਾਲਾਂ ਵਿਚ ਨੱਬੇ ਸਾਲਾਂ ਦਾ ਵਕਫ਼ਾ ਪੈ ਜਾਣ ਕਰਕੇ ਉਨ੍ਹਾਂ ਦੇ ਆਪਸ ਵਿਚ ਸਮਕਾਲੀ ਹੋਣ ਦੀ ਗੱਲ ਵੀ ਸੁਭਾਵਿਕ ਤੌਰ 'ਤੇ ਮੰਨਣੀ ਮੁਸ਼ਕਲ ਹੋ ਜਾਂਦੀ ਹੈ। ਇਸ ਲਈ ਜਨਮ-ਸਾਲ ਦਾ ਸੰਨ 1180 ਈ. ਮੰਨਣਯੋਗ ਨਹੀਂ ਹੈ। ਇਹੀ ਕਿਹਾ ਜਾ ਸਕਦਾ ਹੈ ਕਿ ਭਗਤ ਸਧਨਾ ਜੀ ਦਾ ਜਨਮ 1270 ਈਸਵੀ ਦੇ ਨੇੜੇ-ਤੇੜੇ ਹੋਇਆ ਅਤੇ ਅਕਾਲ-ਚਲਾਣਾ ਸਰਹਿੰਦ ਵਿਖੇ 1351 ਈਸਵੀ ਤੋਂ ਬਾਅਦ ਵਿਚ ਹੋਇਆ। ਇਸ ਤਰ੍ਹਾਂ ਆਪ ਜੀ ਦਾ ਜੀਵਨ-ਕਾਲ ਤੇਰ੍ਹਵੀਂ-ਚੌਧਵੀਂ ਸਦੀ ਨਾਲ ਸੰਬੰਧਿਤ ਹੈ ਅਤੇ ਆਪ ਜੀ ਦਾ ਜਨਮ ਜ਼ਾਹਰਾ ਤੌਰ 'ਤੇ ਭਗਤ ਰਵਿਦਾਸ ਜੀ ਦੇ ਜਨਮ ਤੋਂ ਪਹਿਲਾਂ ਹੋਇਆ ਅਤੇ ਆਪ ਜੀ ਭਗਤ ਨਾਮਦੇਵ ਅਤੇ ਭਗਤ ਤ੍ਰਿਲੋਚਨ ਜੀ ਦੇ ਸਮਕਾਲੀ ਸਨ।

## (2) ਜਨਮ-ਸਥਾਨ ਅਤੇ ਮਾਤਾ-ਪਿਤਾ ਬਾਰੇ

ਭਗਤ ਸਧਨਾ ਜੀ *ਮਹਾਨ ਕੋਸ਼* ਅਨੁਸਾਰ 'ਸੇਹਵਾਨ (ਇਲਾਕਾ ਸਿੰਧ) ਦਾ

9. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 126, 'ਜੀਵਨ-ਬਿਓਰਾ ਭਗਤ ਸਧਨਾ ਜੀ'।
10. *ਉਹੀ*, ਪੰਨਾ 123, ਵਿਸ਼ਾ 'ਭਗਤ ਸਧਨਾ ਜੀ'।
11. *ਉਹੀ*, ਪੰਨਾ 126, 'ਜੀਵਨ-ਬਿਓਰਾ ਭਗਤ ਸਧਨਾ ਜੀ'।

ਵਸਨੀਕ ਕਸਾਈ ਸੀ'।[12] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਵੀ ਆਪ ਨੂੰ 'ਸਿੰਧ ਦੇ ਇਲਾਕੇ ਸੇਹਵਾਨ ਦਾ ਵਸਨੀਕ ਲਿਖਿਆ ਹੋਇਆ ਹੈ'।[13] *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਆਪ ਜੀ ਨੂੰ ਇਸ ਇਲਾਕੇ ਦਾ ਵਸਨੀਕ ਲਿਖਣ ਦੀ ਥਾਂ ਇਸ ਪਿੰਡ ਵਿਚ ਆਪ ਜੀ ਦਾ ਜਨਮ ਹੋਇਆ ਦੱਸਿਆ ਗਿਆ ਹੈ।[14] ਮੈਕਾਲਿਫ਼ ਜੀ ਨੇ ਵੀ ਇਸੇ ਪਿੰਡ ਵਿਚ ਆਪ ਜੀ ਦਾ ਜਨਮ ਹੋਇਆ ਲਿਖਿਆ ਹੈ। Macauliffe writes, "Sadhna is believed to have been born in Sehwan in Sind."[15] ਡਾ. ਸਰੂਪ ਸਿੰਘ ਅਲੱਗ ਜੀ ਖ਼ੂਬਸੂਰਤ ਸ਼ਬਦਾਂ ਵਿਚ ਲਿਖਦੇ ਹਨ 'ਪ੍ਰਾਚੀਨ ਸੰਸਕ੍ਰਿਤੀ ਦੇ ਪੰਘੂੜੇ ਹੈਦਰਾਬਾਦ ਸਿੰਧ ਦੇ ਇਲਾਕੇ ਦੇ ਪਿੰਡ ਸਹਿਵਾਨ ਭਾਵ ਸਿਹਵਾਂ ਦੇ ਵਸਨੀਕ ਭਗਤ ਸਧਨਾ ਜੀ ਦੀ ਜਨਮ ਤਿਥੀ ਤੇ ਸਾਲ ਬਾਰੇ ਪਤਾ ਨਹੀਂ ਚੱਲ ਸਕਿਆ।[16] ਇਹ ਵੱਖਰੀ ਗੱਲ ਹੈ ਕਿ ਅਲੱਗ ਜੀ ਨੇ ਜੀਵਨ-ਬਿਉਰੇ ਵਿਚ ਜਨਮ-ਸਾਲ 1180 ਈ. ਲਿਖ ਦਿੱਤਾ ਹੈ। ਇਸ ਜਨਮ-ਸਾਲ ਬਾਰੇ ਵਿਚਾਰ ਪਹਿਲਾਂ ਹੀ ਸਧਨਾ ਜੀ ਦੇ ਜਨਮ-ਸਾਲ ਬਾਰੇ ਵਿਚਾਰ ਕਰਦਿਆਂ ਕੀਤੀ ਜਾ ਚੁੱਕੀ ਹੈ। ਭਗਤ ਸਧਨਾ ਜੀ ਦੇ ਮਾਤਾ-ਪਿਤਾ ਬਾਰੇ ਕੋਈ ਵੇਰਵਾ ਕਿਸੇ ਸਰੋਤ ਵਿੱਚੋਂ ਪ੍ਰਾਪਤ ਨਹੀਂ ਹੁੰਦਾ। ਇਸ ਲਈ ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਜਨਮ-ਸਥਾਨ ਸੇਹਵਾਨ (ਇਲਾਕਾ ਸਿੰਧ) ਲਗਭਗ ਸਭ ਨੇ ਹੀ ਮੰਨਿਆ ਹੈ ਅਤੇ ਇਹ ਵੀ ਸਭ ਨੇ ਮੰਨਿਆ ਹੈ ਕਿ ਆਪ ਜੀ ਦਾ ਅਕਾਲ-ਚਲਾਣਾ ਸਰਹਿੰਦ ਜ਼ਿਲ੍ਹਾ ਫ਼ਤਿਹਗੜ੍ਹ ਸਾਹਿਬ ਪੰਜਾਬ ਵਿਚ ਹੋਇਆ।

### *(3) ਜਾਤ ਅਤੇ ਕਿੱਤੇ ਬਾਰੇ*

ਭਗਤ ਸਧਨਾ ਜੀ ਜਾਤ ਅਤੇ ਕਿੱਤੇ ਪੱਖੋਂ ਕਸਾਈ ਸਨ। ਇਸ ਗੱਲ ਦੀ ਸ਼ਾਹਦੀ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਭਰਦੇ ਹਨ ਅਤੇ ਸਪੱਸ਼ਟ ਰੂਪ ਵਿਚ ਕਥਨ ਕਰਦੇ ਹਨ :

**ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ ॥**[17]

ਅਤੇ

**ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ ॥**[18]

---

12. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 152, ਅੰਦਰਾਜ 'ਸਧਨਾ'।
13. ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 48, ਅੰਦਰਾਜ 'ਸਧਨਾ'।
14. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਅਰਥਾਂ ਵਾਲੇ ਪੰਨੇ 858 'ਤੇ ਲਿਖਿਆ ਹੈ : 'ਇਹ ਭਗਤ ਸਿੰਧ ਦੇ ਪਿੰਡ, ਸਿਹਵਾਂ ਵਿਚ ਪੈਦਾ ਹੋਇਆ।'
15. M.A. Macauliffe, *The Sikh Religion*, Vol. VI, p. 84.
16. ਡਾ. ਸਰੂਪ ਸਿੰਘ ਅਲੱਗ, *ਪ੍ਰੀਤੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਵਿਸ਼ਾ 'ਭਗਤ ਸਧਨਾ ਜੀ' ਵਿੱਚੋਂ ਪੰਨਾ 123.
17. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ ਬਾਰ੍ਹਵੀਂ, ਪਉੜੀ ਪੰਦਰ੍ਹਵੀਂ।
18. *ਉਹੀ*, ਵਾਰ ਪੰਜੀਵੀਂ, ਪਉੜੀ ਪੰਜਵੀਂ।

*ਮਹਾਨ ਕੋਸ਼* ਵਿਚ ਆਪ ਜੀ ਨੂੰ 'ਕਸਾਈ' ਲਿਖਿਆ ਹੋਇਆ ਹੈ[19] ਅਤੇ *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਵੀ 'ਕਿੱਤਾ ਕਸਾਈਆਂ ਵਾਲਾ' ਦੱਸਿਆ ਹੋਇਆ ਹੈ।[20] ਮੈਕਾਲਿਫ਼ ਜੀ ਨੇ ਸਧਨਾ ਜੀ ਨੂੰ ਵਪਾਰੀ ਦੇ ਤੌਰ 'ਤੇ ਕਸਾਈਪੁਣੇ ਦਾ ਕੰਮ ਕਰਦੇ ਹੋਏ ਦੱਸਿਆ ਹੈ। ਆਪ ਲਿਖਦੇ ਹਨ :

> "Sadhna never killed animals himself, but purchased those killed by others and then retailed their flesh !"[21]

ਡਾ. ਜੀ.ਐਸ. ਚੌਹਾਨ ਜੀ ਨੇ ਇਸੇ ਤਰ੍ਹਾਂ ਹੀ ਲਿਖਿਆ ਹੈ ਕਿ ਸਧਨਾ ਜੀ ਮੀਟ ਜ਼ਰੂਰ ਵੇਚਦੇ ਸਨ ਪਰ ਜਾਨਵਰਾਂ ਨੂੰ ਆਪ ਮਾਰਦੇ ਨਹੀਂ ਸਨ। ਆਪ ਜੀ ਲਿਖਦੇ ਹਨ : 'Saint Sadhna was a butcher by profession. He was selling meat but did not kill the animals.'[22] ਡਾ. ਮਿਹਰਵਾਨ ਸਿੰਘ ਜੀ ਇਸੇ ਤਰ੍ਹਾਂ ਦੇ ਹੀ ਵਿਚਾਰ ਭਗਤ ਸਧਨਾ ਜੀ ਦੇ ਕਿੱਤੇ ਬਾਰੇ ਪੇਸ਼ ਕਰਦੇ ਹਨ ਕਿ ਭਾਵੇਂ ਕਿੱਤੇ ਵਜੋਂ ਉਹ ਕਸਾਈ ਸਨ ਪਰ ਆਪ ਜੀ ਨੇ ਆਪਣੇ ਹੱਥੀਂ ਕਦੇ ਵੀ ਕੋਈ ਜਾਨਵਰ ਨਹੀਂ ਮਾਰਿਆ ਸੀ ਅਤੇ ਆਪ ਦੂਜਿਆਂ ਪਾਸੋਂ ਮਾਸ ਖ਼ਰੀਦਦੇ ਸਨ ਅਤੇ ਅੱਗੇ ਗਾਹਕਾਂ ਨੂੰ ਵੇਚਦੇ ਸਨ। Dr. Mayherwaan Singh writes, "Sadhna was a butcher and was born in Sehwan in Sind (now in Pakistan)...Even though he was a butcher by trade he himself never killed an animal, instead he bought them dead and retailed them to his customers."[23]

ਮੈਕਾਲਿਫ਼ ਜੀ, ਡਾ. ਜੀ.ਐਸ. ਚੌਹਾਨ ਜੀ ਅਤੇ ਡਾ. ਮਿਹਰਵਾਨ ਸਿੰਘ ਜੀ ਨੇ ਇਹ ਲਿਖ ਕੇ, ਕਿ ਸਧਨਾ ਜੀ ਮਾਸ ਵੇਚਣ ਦਾ ਕੰਮ ਕਰਦੇ ਸਨ ਪਰ ਆਪਣੇ ਹੱਥੀਂ ਜਾਨਵਰਾਂ ਨੂੰ ਕਦੇ ਮਾਰਦੇ ਨਹੀਂ ਸਨ, ਉਨ੍ਹਾਂ ਦੇ ਕਸਾਈ ਦੇ ਕਿੱਤੇ ਨੂੰ ਆਪਣੇ ਵੱਲੋਂ ਨਵਾਂ ਰੂਪ ਦੇਣ ਦੀ ਕੋਸ਼ਿਸ਼ ਕੀਤੀ ਹੈ। ਸ਼ਾਇਦ ਇਨ੍ਹਾਂ ਵਿਦਵਾਨਾਂ ਨੇ ਸਧਨਾ ਜੀ ਦੁਆਰਾ ਜਾਨਵਰਾਂ ਨੂੰ ਮਾਰਨ ਦੀ ਗੱਲ ਰੱਦ ਕਰ ਕੇ ਉਨ੍ਹਾਂ ਨੂੰ ਸਿਰਫ਼ ਮਾਸ ਖ਼ਰੀਦ ਕੇ ਵੇਚਣ ਤਕ ਦੇ ਕਿੱਤੇ ਨਾਲ ਸੰਬੰਧਿਤ ਕਰਨ ਦਾ ਯਤਨ ਕੀਤਾ ਹੈ। ਜਾਨਵਰਾਂ ਨੂੰ ਮਾਰ ਕੇ ਮਾਸ ਵੇਚਣਾ, ਦੂਜਿਆਂ ਦੁਆਰਾ ਮਾਰੇ ਗਏ ਜਾਨਵਰਾਂ ਦਾ ਮਾਸ ਖ਼ਰੀਦ ਕੇ ਵੇਚਣਾ, ਦੂਜਿਆਂ ਦੁਆਰਾ ਮਾਰੇ ਗਏ ਜਾਨਵਰਾਂ ਦਾ ਮਾਸ ਖਾਣਾ ਅਤੇ ਆਪ ਜਾਨਵਰਾਂ ਨੂੰ ਮਾਰ ਕੇ ਮਾਸ ਖਾਣਾ ਇੱਕੋ ਤਰ੍ਹਾਂ ਦੀਆਂ ਅਤੇ ਇਕ-ਸਮਾਨ ਕਿਰਿਆਵਾਂ ਹੀ ਹਨ। ਇਸ ਗੱਲ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਮਾਸ ਆਪ ਜਾਨਵਰ ਮਾਰ ਕੇ ਵੇਚਿਆ ਜਾ ਰਿਹਾ ਹੈ ਜਾਂ ਦੂਜਿਆਂ ਦੁਆਰਾ ਮਾਰੇ ਗਏ ਜਾਨਵਰਾਂ

---

19. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 152, ਅੰਦਰਾਜ 'ਸਧਨਾ'।
20. ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 48, ਅੰਦਰਾਜ 'ਸਧਨਾ'।
21. M.A. Macauliffe, *The Sikh Religion*, Vol. VI, p. 84.
22. Dr. G.S. Chauhan, *Bani of Bhagats*, p. 134.
23. Dr. Mayherwaan Singh, *Glimpses of Sri Guru Granth Sahib*, p. 30.

ਦਾ। ਕਿਸੇ ਵੀ ਕਿੱਤੇ ਜਾਂ ਕਿਸੇ ਵੀ ਕਿਰਿਆ ਵਿਚ ਵੱਖ-ਵੱਖ ਤਰ੍ਹਾਂ ਦੀ ਸ਼ਮੂਲੀਅਤ ਪ੍ਰਤੀ ਹਰ ਕੋਈ ਜ਼ਿੰਮੇਵਾਰ ਹੁੰਦਾ ਹੈ। ਸ਼ਾਇਦ ਉਪਰੋਕਤ ਦਰਸਾਏ ਵਿਦਵਾਨਾਂ ਦੇ ਮਨਾਂ ਵਿਚ ਇਹ ਦਲੀਲ ਆਈ ਹੋਵੇਗੀ ਕਿ ਜੇਕਰ ਸਧਨਾ ਜੀ ਆਪ ਜਾਨਵਰ ਮਾਰ ਕੇ ਮਾਸ ਵੇਚਦੇ ਤਾਂ ਇਹ ਗੱਲ ਚੰਗੀ ਨਹੀਂ ਲੱਗਣੀ ਸੀ। ਇਸੇ ਲਈ ਇਨ੍ਹਾਂ ਵਿਦਵਾਨਾਂ ਨੇ ਇਹ ਲਿਖ ਦਿੱਤਾ ਕਿ ਸਧਨਾ ਜੀ ਤਾਂ ਦੂਜਿਆਂ ਦੁਆਰਾ ਮਾਰੇ ਗਏ ਜਾਨਵਰਾਂ ਦਾ ਮਾਸ ਖ਼ਰੀਦ ਕੇ ਹੀ ਅੱਗੇ ਗਾਹਕਾਂ ਨੂੰ ਵੇਚਦੇ ਸਨ। ਇਥੇ ਇਕ ਨੁਕਤਾ ਇਹ ਵੀ ਧਿਆਨ ਯੋਗ ਹੈ ਕਿ ਕਸਾਈ ਜਾਂ ਝਟਕਈ ਕਹਾਉਂਦੇ ਮਨੁੱਖਾਂ ਦੁਆਰਾ ਜਾਨਵਰ ਮਾਰ ਕੇ ਮੀਟ ਵੇਚਣ ਦਾ ਕੰਮ ਉਨ੍ਹਾਂ ਦਾ ਕਿੱਤਾ ਹੈ। ਦੁਨੀਆਂ ਦੀ ਬਹੁਤੀ ਆਬਾਦੀ ਮੀਟ ਖਾਣ ਵਾਲੀ ਹੈ। ਇਸੇ ਕਰਕੇ ਜਾਨਵਰ ਮਾਰ ਕੇ ਜਾਂ ਝਟਕਾ ਕੇ ਮੀਟ ਵੇਚਣ ਦੇ ਕੰਮ ਵਿਚ ਬਹੁਤ ਸਾਰੇ ਵਿਅਕਤੀ ਲੱਗੇ ਹੋਏ ਹਨ। ਭਗਤ ਸਧਨਾ ਜੀ ਦੇ ਮੀਟ ਵੇਚਣ ਦੇ ਕਿੱਤੇ ਨੂੰ ਇਕ ਕਿੱਤੇ ਵਜੋਂ ਮੰਨ ਕੇ ਦੇਖਿਆ ਜਾਣਾ ਵੀ ਜ਼ਰੂਰੀ ਹੈ।

ਭਾਈ ਦਰਬਾਰੀ ਦਾਸ ਜੀ *ਪਰਚੀਆਂ ਭਗਤਾਂ ਕੀਆਂ* ਵਿਚ 'ਪਰਚੀ ਸਧਨੇ ਭਗਤ ਕੀ'[24] ਲਿਖਦੇ ਹੋਏ ਦੱਸਦੇ ਹਨ ਕਿ ਇਕ ਦਿਨ ਸਾਰਾ ਮਾਸ ਵਿਕ ਗਿਆ ਅਤੇ ਸਧਨਾ ਜੀ ਦੇ ਖਾਣ ਲਈ ਮਾਸ ਬਚਿਆ ਨਹੀਂ ਸੀ। ਹੁਣ ਜੇਕਰ ਉਹ ਰਾਤ ਨੂੰ ਬੱਕਰਾ ਕੋਂਹਦੇ ਤਾਂ ਮਾਸ ਵਿਕਣਾ ਨਹੀਂ ਸੀ ਅਤੇ ਬਾਸੀ ਹੋ ਜਾਣਾ ਸੀ। ਆਪਣੇ ਖਾਣ ਲਈ ਥੋੜ੍ਹੇ ਮਾਸ ਵਾਸਤੇ ਸਧਨਾ ਜੀ ਨੇ ਸੋਚਿਆ ਕਿ ਮੀਢੇ (ਬੱਕਰੇ) ਦੇ ਪਤਾਲੂ ਵੱਢ ਕੇ ਮੀਟ ਬਣਾ ਲਿਆ ਜਾਵੇ। ਪਹਿਲਾਂ ਪਤਨੀ ਮੂਰਤਿ ਨੇ ਪਤਾਲੂ ਵੱਢਣ ਲਈ ਪਕੜੇ ਤਾਂ ਮੀਢਾ ਬੋਲਿਆ ਕਿ ਉਹ ਨਵਾਂ ਵਿਰੋਧ ਕਿਉਂ ਪੈਦਾ ਕਰ ਰਹੀ ਹੈ, ਪਿਛਲੇ ਜਨਮ ਅਨੁਸਾਰ ਸਿਰ ਦਾ ਵੈਰ ਲੈਣਾ ਬਣਦਾ ਹੈ। ਪਤਨੀ ਡਰ ਕੇ ਪਿੱਛੇ ਹਟ ਗਈ। ਸਧਨਾ ਜੀ ਨੇ ਆਪ ਪਤਾਲੂ ਕੱਟਣੇ ਚਾਹੇ ਪਰ ਮੀਢੇ ਨੇ ਫਿਰ ਰੋਕਿਆ ਕਿ ਸਿਰ ਕੱਟ ਲਵੋ ਪਰ ਇਹ ਨਵਾਂ ਵੈਰ ਨਾ ਪਾਓ। ਭਾਈ ਦਰਬਾਰੀ ਦਾਸ ਜੀ ਦੱਸਦੇ ਹਨ ਕਿ ਇਸ ਘਟਨਾ ਨੇ ਸਧਨਾ ਜੀ ਦਾ ਮਨ ਬਦਲ ਕੇ ਰੱਖ ਦਿੱਤਾ। ਆਪ ਜੀ ਦੀ ਨੀਂਦ-ਭੁੱਖ ਸਾਰੀ ਖ਼ਤਮ ਹੋ ਗਈ। ਸਧਨਾ ਜੀ ਦੀ ਇਸ ਅਵਸਥਾ ਬਾਰੇ ਭਾਈ ਦਰਬਾਰੀ ਦਾਸ ਜੀ ਬੜੇ ਸੁੰਦਰ ਸ਼ਬਦਾਂ ਵਿਚ ਬਿਆਨ ਕਰਦੇ ਹੋਏ ਲਿਖਦੇ ਹਨ:

> ਦੋਹਰਾ॥ ਨੀਂਦ ਗਈ ਅਰੁ ਭੁਖ ਗਈ ਕੀਤਾ ਬਿਰਹਿ ਉਛਾਲੁ॥
> ਦੀਪਕੁ ਪ੍ਰੇਮ ਜਗਾਯਾ ਘਟਿ ਮਹਿ ਭਯਾ ਉਜਾਲ॥...
> ਸਧਨਾ ਲਾਗਾ ਭਗਤਿ ਕਮਾਵਨਿ॥ ਆਠ ਜਾਮ ਹਰਿ ਕੇ ਗੁਨ ਗਾਵਨਿ॥
> ਭਗਤਿ ਕਰੀ ਜਗ ਰਹੇ ਨਛਾਨੀ॥ ਭਗਤਿ ਜਗਤਿ ਸਬ ਪ੍ਰਗਟੁ ਜਾਨੀ॥[25]

ਭਾਈ ਦਰਬਾਰੀ ਦਾਸ ਜੀ ਵੱਲੋਂ ਦਰਸਾਈ ਗਈ ਇਸ ਘਟਨਾ ਤੋਂ ਜ਼ਾਹਰ ਹੈ ਕਿ ਸਧਨਾ ਜੀ ਅਤੇ ਉਨ੍ਹਾਂ ਦੀ ਪਤਨੀ ਦੋਵੇਂ ਜੀ ਬੱਕਰੇ ਮਾਰ ਕੇ ਮਾਸ ਵੇਚਣ ਦਾ ਕੰਮ ਕਰਦੇ ਸਨ ਅਤੇ ਆਪ ਵੀ ਮਾਸ ਖਾਂਦੇ ਸਨ। ਪਰ ਜਦੋਂ ਮਨ ਨੂੰ ਸੱਟ ਵੱਜੀ

---

24. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸਧਨੇ ਭਗਤਿ ਕੀ' ਵਿਚ ਬੱਕਰੇ ਨਾਲ ਸੰਬੰਧਿਤ ਇਹ ਕਥਾ ਪੰਨੇ 478-80 ਤਕ ਬਿਆਨ ਕੀਤੀ ਹੋਈ ਹੈ।
25. *ਉਹੀ*, 'ਪਰਚੀ ਸਧਨੇ ਭਗਤਿ ਕੀ', ਪੰਨਾ 480

ਤਾਂ ਸਧਨਾ ਜੀ ਨੇ ਸਭ ਕੁਝ ਛੱਡ ਦਿੱਤਾ ਅਤੇ ਪਰਮਾਤਮਾ ਦੀ ਭਗਤੀ ਵਿਚ ਮਗਨ ਹੋ ਗਏ। ਏਨਾ ਮਗਨ ਹੋਏ ਕਿ ਭਗਤੀ ਦੀ ਉੱਚ-ਅਵਸਥਾ ਨੂੰ ਪ੍ਰਾਪਤ ਕਰ ਲਿਆ।

ਭਾਈ ਦਰਬਾਰੀ ਦਾਸ ਜੀ ਇਹ ਵੀ ਦੱਸਦੇ ਹਨ ਕਿ ਸਧਨਾ ਜੀ ਜਾਤ ਅਤੇ ਕਿੱਤੇ ਪੱਖੋਂ ਕਸਾਈ ਸਨ ਅਤੇ ਮਜ਼ਹਬ ਪੱਖੋਂ ਮੁਸਲਮਾਨ ਸਨ। ਆਪ ਕਹਿੰਦੇ ਹਨ:

ਦੋਹਰਾ॥ ਸਧਨਾ ਜਾਤਿ ਕਸਾਬੁ ਥਾ ਮੁਸਲਮਾਨੁ ਥਾ ਆਪਿ॥
ਕਲਮਾ ਬਾਂਗ ਨਿਵਾਜ ਤਜਿ ਜਪੋ ਰਾਮ ਕੋ ਜਾਪ॥[26]

ਪ੍ਰੋ. ਸਾਹਿਬ ਸਿੰਘ ਜੀ ਸਧਨਾ ਜੀ ਦੇ ਮੁਸਲਮਾਨ ਹੋਣ ਦੀ ਗੱਲ ਨਾਲ ਬਿਲਕੁਲ ਸਹਿਮਤ ਨਹੀਂ ਹਨ। ਆਪ ਲਿਖਦੇ ਹਨ: "ਵੱਡੀ ਹੈਰਾਨੀ ਵਾਲੀ ਗੱਲ ਇਹ ਹੈ ਕਿ ਮੁਸਲਮਾਨ ਘਰਾਂ ਵਿਚ ਜੰਮੇ-ਪਲੇ ਸਧਨੇ ਨੇ ਹਿੰਦੂ ਬਣਦਿਆਂ ਸਾਰ ਹੀ ਆਪਣੀ ਮੁਸਲਮਾਨੀ ਬੋਲੀ ਕਿਵੇਂ ਭੁਲਾ ਦਿੱਤੀ ਤੇ ਅਚਨਚੇਤ ਸੰਸਕ੍ਰਿਤ ਦੇ ਵਿਦਵਾਨ ਕਿਵੇਂ ਬਣ ਗਏ। ਫ਼ਰੀਦ ਜੀ ਦੇ ਸਲੋਕ ਪੜ੍ਹ ਕੇ ਵੇਖੋ, ਠੇਠ ਪੰਜਾਬੀ ਵਿਚ ਹਨ, ਪਰ ਫਿਰ ਭੀ ਇਸਲਾਮੀ ਸਭਿਅਤਾ ਵਾਲੇ ਲਫ਼ਜ਼ ਥਾਂ ਥਾਂ ਵਰਤੇ ਮਿਲਦੇ ਹਨ। ਸਧਨਾ ਜੀ ਦਾ ਸ਼ਬਦ ਪੜ੍ਹ ਕੇ ਵੇਖੋ, ਕਿਤੇ ਇਕ ਲਫ਼ਜ਼ ਭੀ ਉਰਦੂ, ਫ਼ਾਰਸੀ ਦਾ ਨਹੀਂ ਹੈ, ਸਿੰਧੀ ਬੋਲੀ ਦੇ ਭੀ ਨਹੀਂ ਹਨ, ਸਾਰੇ ਦੇ ਸਾਰੇ ਸੰਸਕ੍ਰਿਤ ਤੇ ਹਿੰਦੀ ਦੇ ਹਨ।... ਸੋ ਸਧਨਾ ਜੀ ਹਿੰਦੂ ਘਰ ਦੇ ਜੰਮੇ-ਪਲੇ ਸਨ।"[27] ਜਦੋਂ ਅਸੀਂ ਸ਼ੇਖ ਫ਼ਰੀਦ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਰਵਿਦਾਸ ਜੀ ਅਤੇ ਗੁਰੂ ਸਾਹਿਬਾਨ ਦੀ ਬਾਣੀ ਪੜ੍ਹਦੇ ਹਾਂ ਤਾਂ ਸਾਨੂੰ ਉਸ ਬਾਣੀ ਵਿੱਚੋਂ ਹਿੰਦੂ ਅਤੇ ਇਸਲਾਮੀ ਸਭਿਆਚਾਰਾਂ ਦੇ ਲਫ਼ਜ਼ ਦੇਖਣ ਨੂੰ ਮਿਲਦੇ ਹਨ। ਸਥਾਨਕ ਉਪ-ਭਾਸ਼ਾਵਾਂ ਦੇ ਸ਼ਬਦ ਵੀ ਮਿਲਦੇ ਹਨ। ਯੋਗੀਆਂ ਦੀ ਸ਼ਬਦਾਵਲੀ ਵੀ ਮਿਲਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵੱਖ-ਵੱਖ ਪ੍ਰਾਂਤਾਂ, ਵੱਖ-ਵੱਖ ਭਾਸ਼ਾਵਾਂ, ਵੱਖ-ਵੱਖ ਮਤਾਂ ਦੀ ਸ਼ਬਦਾਵਲੀ ਅਤੇ ਵੱਖ-ਵੱਖ ਕਾਵਿ-ਸ਼ੈਲੀਆਂ ਦਾ ਅਨੂਠਾ ਸੰਗਮ ਹੈ। ਉਂਜ ਵੀ ਇਹ ਗੱਲ ਹੁਣ ਕੋਈ ਬਹੁਤਾ ਮਹੱਤਵ ਨਹੀਂ ਰੱਖਦੀ ਕਿ ਕਿਹੜੇ ਭਗਤ ਜੀ ਆਪਣੇ ਪਿਛੋਕੜ ਪੱਖੋਂ ਕਿਹੜੇ ਮਤ ਜਾਂ ਧਰਮ ਨਾਲ ਸੰਬੰਧਿਤ ਸਨ। ਹੁਣ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁੰਦਰ ਅਤੇ ਅਨੂਪਮ ਸੰਗਮ ਵਿਚ ਸਾਰੇ ਭਗਤ ਸਾਹਿਬਾਨ ਇਕਮਿਕ ਹੋ ਗਏ ਹਨ ਅਤੇ ਸਾਰੀ ਮਾਨਵਤਾ ਲਈ ਸਾਂਝਾ ਉਪਦੇਸ਼ ਦੇਣ ਵਾਲੀ ਬਾਣੀ ਦੇ ਉਹ ਰਚੇਤਾ ਹਨ। ਇਸ ਲਈ ਭਗਤ ਸਧਨਾ ਜੀ ਦਾ ਜਨਮ ਮੁਸਲਮਾਨਾਂ ਦੇ ਘਰ ਹੋਇਆ ਜਾਂ ਹਿੰਦੂਆਂ ਦੇ ਘਰ, ਹੁਣ ਇਹ ਗੱਲ ਕੋਈ ਜ਼ਿਆਦਾ ਮਹੱਤਵ ਨਹੀਂ ਰੱਖਦੀ ਅਤੇ ਇਹ ਗੱਲ ਜਾਣਨ ਲਈ ਸ਼ਬਦਾਵਲੀ ਵੀ ਪੱਕਾ ਪੈਮਾਨਾ ਨਹੀਂ ਹੈ।

### *(4) ਵਿਆਹ ਅਤੇ ਸੰਤਾਨ ਬਾਰੇ*

ਭਗਤ ਸਧਨਾ ਜੀ ਦੇ ਸ਼ਾਦੀ-ਸ਼ੁਦਾ ਹੋਣ ਬਾਰੇ ਗਵਾਹੀ ਕੇਵਲ ਭਾਈ ਦਰਬਾਰੀ

---

26. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸਧਨੇ ਭਗਤਿ ਕੀ', ਪੰਨਾ 481
27. ਪ੍ਰੋ. ਸਾਹਿਬ ਸਿੰਘ, *ਭਗਤ-ਬਾਣੀ ਸਟੀਕ*, ਹਿੱਸਾ ਪਹਿਲਾ, ਪੰਨਾ 122.

ਦਾਸ ਜੀ ਦੀ ਰਚੀ 'ਪਰਚੀ' ਤੋਂ ਮਿਲਦੀ ਹੈ। ਆਪ ਜੀ ਸਧਨਾ ਜੀ ਦੀ ਪਤਨੀ ਦਾ ਨਾਂਅ ਮੂਰਤਿ ਲਿਖਦੇ ਹਨ। ਮੂਰਤਿ ਆਪਣੇ ਪਤੀ ਸਧਨਾ ਜੀ ਦੇ ਕੰਮ ਵਿਚ ਪੂਰਾ ਹੱਥ ਵਟਾਉਂਦੀ ਹੈ। ਭਾਈ ਦਰਬਾਰੀ ਦਾਸ ਜੀ ਲਿਖਦੇ ਹਨ: 'ਜੋਰੂ ਮੂਰਤਿ ਨਾਮ ਵਿਆਹੀ॥"[28] ਸੰਤਾਨ ਬਾਰੇ ਭਾਈ ਦਰਬਾਰੀ ਦਾਸ ਜੀ ਵੀ ਕੁਝ ਨਹੀਂ ਲਿਖਦੇ। ਇਉਂ ਅਸੀਂ ਕਹਿ ਸਕਦੇ ਹਾਂ ਕਿ ਭਗਤ ਸਧਨਾ ਜੀ ਗ੍ਰਿਹਸਤ ਮਾਰਗ ਦੇ ਧਾਰਨੀ ਸਨ।

### *(5) ਭਗਤ ਸਧਨਾ ਜੀ ਦੇ ਜੀਵਨ ਸੰਬੰਧੀ ਕੁਝ ਹੋਰ ਘਟਨਾਵਾਂ ਦਾ ਵੇਰਵਾ*

ਭਾਈ ਦਰਬਾਰੀ ਦਾਸ ਜੀ ਨੇ ਜ਼ਿਕਰ ਕੀਤਾ ਹੈ ਕਿ ਕਾਜ਼ੀ ਨੇ ਬਾਦਸ਼ਾਹ ਨੂੰ ਭੜਕਾਇਆ ਕਿ ਸਧਨਾ ਜੀ ਇਕ ਮੁਸਲਮਾਨ ਦੇ ਪੁੱਤਰ ਹੋ ਕੇ ਰਾਮ-ਨਾਮ ਜਪਦੇ ਹਨ ਅਤੇ ਕਾਫ਼ਰ ਹੋ ਗਏ ਹਨ। ਬਾਦਸ਼ਾਹ ਨੇ ਸਧਨਾ ਜੀ ਨੂੰ ਕਿਹਾ ਕਿ ਉਸ ਨੇ ਆਪਣੇ ਸ਼ਹਿਜ਼ਾਦੇ ਦੇ ਵਿਆਹ ਦੀ ਰੋਟੀ ਕਰਨੀ ਹੈ ਅਤੇ ਇਸ ਦੇ ਲਈ ਉਹ ਇਕ ਗਊ ਮਾਰ ਕੇ ਲਿਆਉਣ। ਸਧਨਾ ਜੀ ਨੇ ਬਾਦਸ਼ਾਹ ਨੂੰ ਕਿਹਾ ਕਿ ਦੁਨੀਆਂ ਵਿਚ ਕਿਤੇ ਕੋਈ ਗਊ ਹੀ ਨਹੀਂ ਹੈ। ਬਾਦਸ਼ਾਹ ਨੇ ਕ੍ਰੋਧ ਵਿਚ ਆ ਕੇ ਉੱਤਰ ਦਿੱਤਾ ਕਿ ਜੇਕਰ ਉਸ ਨੇ ਗਊ ਮੰਗਵਾ ਲਈ ਤਾਂ ਸਧਨਾ ਜੀ ਦੀ ਗਰਦਨ ਲਾਹ ਦੇਵੇਗਾ। ਬਾਦਸ਼ਾਹ ਨੇ ਗਊ ਲਿਆਉਣ ਲਈ ਬੰਦੇ ਭੇਜੇ। ਬੰਦਿਆਂ ਨੇ ਗਊ ਲਿਆਂਦੀ ਪਰ ਜਦੋਂ ਗਊ ਬਾਦਸ਼ਾਹ ਪਾਸ ਆਈ ਤਾਂ ਉਹ ਗਊ ਦੀ ਥਾਂ ਬਲਦ ਬਣ ਗਈ। ਹੋਰ ਹੋਰ ਗਊਆਂ ਮੰਗਵਾਈਆਂ ਗਈਆਂ, ਉਹ ਵੀ ਬਾਦਸ਼ਾਹ ਕੋਲ ਆ ਕੇ ਬਲਦ ਬਣ ਜਾਂਦੀਆਂ। ਬਾਦਸ਼ਾਹ ਲੋਕਾਂ 'ਤੇ ਕ੍ਰੋਧਿਤ ਹੋ ਗਿਆ ਪਰ ਸਾਰੇ ਲੋਕਾਂ ਨੇ ਗਵਾਹੀ ਦਿੱਤੀ ਕਿ ਲਿਆਉਣ ਵੇਲੇ ਗਊਆਂ ਹੀ ਲਿਆਂਦੀਆਂ ਜਾਂਦੀਆਂ ਹਨ ਪਰ ਇਥੇ ਆ ਕੇ ਬਲਦ ਬਣ ਜਾਂਦੀਆਂ ਹਨ। ਭਾਈ ਦਰਬਾਰੀ ਦਾਸ ਜੀ ਇਸ ਬਾਰੇ ਲਿਖਦੇ ਹਨ:

(1) ਲੋਕ ਕਹਹਿ ਹਮ ਆਨੀ ਗਾਇ॥ ਈਹਾ ਆਏ ਬੈਲ ਹੁਇ ਜਾਇ॥[29]

(2) ਲੋਕ ਉਗਾਹੀ ਦੇਵਹਿ ਆਇ॥ ਈਹਾ ਬੈਲ ਹੈ ਊਹਾਂ ਗਾਇ॥
ਤਬਿ ਪਾਤਿਸਾਹਿ ਮਹਾਂ ਗਮੁ ਖਾਯਾ॥ ਸਚੁ ਖੁਦਾਇ ਸਧਨੇ ਨੇ ਪਾਯਾ॥
ਜਿਸਿ ਕੈ ਆਖੇ ਵਿਚਿ ਖੁਦਾਇ॥ ਜਗ ਵਿਚਿ ਰਹੀ ਨ ਕਾਈ ਗਾਇ॥
ਸਧਨੇ ਕੀ ਚਰਨੀ ਲਪਟਾਯਾ॥ ਸਧਨਾ ਤੇ ਪਰਮੇਸਰੁ ਪਾਯਾ॥[30]

ਬਾਦਸ਼ਾਹ ਵਾਲੀ ਇਸ ਘਟਨਾ ਤੋਂ ਇਹ ਸੰਦੇਸ਼ ਮਿਲਦਾ ਹੈ ਕਿ ਪਰਮਾਤਮਾ ਆਪਣੇ ਭਗਤਾਂ ਦਾ ਸਦਾ ਸਹਾਈ ਹੁੰਦਾ ਹੈ। ਇਹ ਵੀ ਸੰਕੇਤ ਮਿਲਦਾ ਹੈ ਕਿ ਅੱਲ੍ਹਾ, ਖ਼ੁਦਾ, ਹਰਿ, ਰੱਬ, ਰਾਮ, ਆਦਿ ਸਭ ਨਾਮ ਇੱਕੋ ਪਰਮਾਤਮਾ ਦੇ ਹਨ। ਜਿਹੜਾ ਮਰਜ਼ੀ ਨਾਮ ਲੈ ਲਵੋ, ਮੰਤਵ ਤਾਂ ਉਸ ਇੱਕੋ-ਇਕ ਪ੍ਰਭੂ ਨੂੰ ਯਾਦ ਕਰਨਾ ਹੈ।

---

28. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸਧਨੇ ਭਗਤਿ ਕੀ', ਪੰਨਾ 478.
29. *ਉਹੀ*, 'ਪਰਚੀ ਸਧਨੇ ਭਗਤਿ ਕੀ', ਪੰਨਾ 482.
30. *ਉਹੀ*।

ਮੈਕਾਲਿਫ਼ ਜੀ[31] ਨੇ ਸਾਲਗ੍ਰਾਮ ਨਾਲ ਸੰਬੰਧ ਰੱਖਦੀ ਕਥਾ ਲਿਖਦਿਆਂ ਦੱਸਿਆ ਹੈ ਕਿ ਸਧਨਾ ਜੀ ਦੇ ਪਿਛਲੇ ਜਨਮਾਂ ਦੇ ਪਾਪ ਧੋਏ ਜਾ ਚੁੱਕੇ ਸਨ ਅਤੇ ਉਹ ਸ਼ੁੱਧ ਸੋਨੇ ਵਾਂਗ ਪਵਿੱਤਰ ਹੋ ਗਏ ਸਨ। ਉਹ ਸਾਲਗ੍ਰਾਮ ਨੂੰ ਮੰਨਦੇ ਸਨ ਪਰ ਉਸ ਦੀ ਵਰਤੋਂ ਗਾਹਕਾਂ ਨੂੰ ਮੀਟ ਤੋਲ ਕੇ ਦੇਣ ਲਈ ਕਰਦੇ ਸਨ। ਇਕ ਸਾਧੂ ਨੇ ਉਨ੍ਹਾਂ ਦੀ ਇਸ ਕਿਰਿਆ ਨੂੰ ਦੇਖਿਆ ਅਤੇ ਫ਼ੈਸਲਾ ਕੀਤਾ ਕਿ ਇਹ ਸਾਲਗ੍ਰਾਮ ਇਕ ਕਸਾਈ ਕੋਲ ਮੀਟ ਤੋਲਣ ਲਈ ਨਹੀਂ ਰਹਿਣਾ ਚਾਹੀਦਾ। ਸਧਨਾ ਜੀ ਨੇ ਉਸ ਸਾਧੂ ਦੇ ਮੰਗਣ 'ਤੇ ਬਿਨਾਂ ਹਿਚਕਚਾਹਟ ਤੋਂ ਉਹ ਸਾਲਗ੍ਰਾਮ ਦੇ ਦਿੱਤਾ। ਥੋੜ੍ਹੇ ਦਿਨਾਂ ਬਾਅਦ ਉਹ ਸਾਧੂ ਸਾਲਗ੍ਰਾਮ ਵਾਪਸ ਕਰਨ ਲਈ ਆ ਗਿਆ। ਉਸ ਨੇ ਸਧਨਾ ਜੀ ਨੂੰ ਦੱਸਿਆ ਕਿ ਉਸ ਨੇ ਸਾਲਗ੍ਰਾਮ ਨੂੰ ਪੰਚ-ਅੰਮ੍ਰਿਤ (ਭਾਵ ਦਹੀਂ, ਮੱਖਣ, ਸ਼ਹਿਦ, ਗੰਗਾ ਜਲ, ਅਤੇ ਦੁੱਧ) ਨਾਲ ਇਸ਼ਨਾਨ ਕਰਵਾਇਆ ਅਤੇ ਸੰਦਲ ਅਤੇ ਸੁਗੰਧਿਤ ਪਦਾਰਥਾਂ ਨਾਲ ਉਸ ਦੀ ਪੂਜਾ ਵੀ ਕੀਤੀ, ਪਰ ਉਸ ਦੀ ਇਹ ਪੂਜਾ ਸਾਲਗ੍ਰਾਮ ਨੇ ਪ੍ਰਵਾਨ ਨਹੀਂ ਕੀਤੀ। ਸਾਧੂ ਨੇ ਮੰਨਿਆ ਕਿ ਸਾਲਗ੍ਰਾਮ ਤਾਂ ਸਧਨਾ ਜੀ ਦੀ ਭਗਤੀ 'ਤੇ ਹੀ ਪ੍ਰਸੰਨ ਹੈ ਅਤੇ ਉਸ ਨੇ ਸਾਲਗ੍ਰਾਮ ਲਿਜਾ ਕੇ ਗ਼ਲਤੀ ਕੀਤੀ ਹੈ। ਇਸ ਕਥਾ ਤੋਂ ਇਹ ਉਪਦੇਸ਼ ਮਿਲਦਾ ਹੈ ਕਿ ਪਰਮਾਤਮਾ ਸੱਚੀ-ਸੁੱਚੀ ਭਗਤੀ 'ਤੇ ਰੀਝਦਾ ਹੈ, ਪਦਾਰਥਾਂ ਨਾਲ ਨਹੀਂ ਰੀਝਦਾ। ਇਸ ਘਟਨਾ ਤੋਂ ਬਾਅਦ ਮੈਕਾਲਿਫ਼ ਜੀ ਲਿਖਦੇ ਹਨ ਕਿ ਸਧਨਾ ਜੀ ਨੇ ਸਾਰਾ ਕੁਝ ਤਿਆਗ ਦਿੱਤਾ ਅਤੇ ਜੰਗਲਾਂ ਵੱਲ ਨੂੰ ਭਾਵ ਇਕਾਂਤ ਵੱਲ ਨੂੰ ਤੁਰ ਪਏ। ਰਸਤੇ ਵਿਚ ਉਨ੍ਹਾਂ ਨੇ ਆਪਣੇ ਕੁਝ ਰਿਸ਼ਤੇਦਾਰ ਆਉਂਦੇ ਦੇਖੇ। ਉਨ੍ਹਾਂ ਨੇ ਆਪਣੇ ਆਪ ਨੂੰ ਛੁਪਾ ਲਿਆ ਅਤੇ ਰਸਤਾ ਬਦਲ ਲਿਆ ਤਾਂ ਕਿ ਕਿਤੇ ਰਿਸ਼ਤੇਦਾਰ ਉਨ੍ਹਾਂ ਨੂੰ ਵਾਪਸ ਮੋੜ ਕੇ ਨਾ ਲੈ ਜਾਣ।

ਇਸ ਯਾਤਰਾ ਦੌਰਾਨ ਸ਼ਾਮ ਨੂੰ ਇਕ ਪਿੰਡ ਵਿਚ ਉਹ ਇਕ ਗ੍ਰਹਿਸਤੀ ਵਿਅਕਤੀ ਦੇ ਘਰ ਰਾਤ ਰਹਿਣ ਲਈ ਠਹਿਰੇ। ਉਸ ਗ੍ਰਹਿਸਤੀ ਵਿਅਕਤੀ ਦੀ ਪਤਨੀ ਜੁਆਨ ਅਤੇ ਸੁੰਦਰ ਸਧਨਾ ਜੀ ਨੂੰ ਦੇਖ ਕੇ ਉਨ੍ਹਾਂ 'ਤੇ ਮੋਹਿਤ ਹੋ ਗਈ। ਉਸ ਨੇ ਸਧਨਾ ਜੀ ਨੂੰ ਚੰਗਾ ਖਾਣਾ ਖੁਆਇਆ ਅਤੇ ਰਾਤ ਨੂੰ ਆਪਣੀ ਕਾਮ-ਵਾਸ਼ਨਾ ਪੂਰੀ ਕਰਨ ਦੀ ਇੱਛਾ ਪ੍ਰਗਟ ਕੀਤੀ। ਸਧਨਾ ਜੀ ਨੇ ਕੋਰਾ ਜਵਾਬ ਦੇ ਦਿੱਤਾ ਕਿ ਭਾਵੇਂ ਉਹ ਉਨ੍ਹਾਂ ਦੀ ਗਰਦਨ ਲਾਹ ਦੇਵੇ, ਉਹ ਕੁਕਰਮ ਕਰਨ ਲਈ ਨਹੀਂ ਮੰਨਣਗੇ। ਉਸ ਇਸਤਰੀ ਨੇ ਸੋਚਿਆ ਕਿ ਇਹ ਮੇਰੇ ਪਤੀ ਕਰਕੇ ਡਰਦੇ ਹਨ। ਉਸ ਔਰਤ ਨੇ ਆਪਣੇ ਪਤੀ ਦੀ ਧੌਣ ਲਾਹ ਦਿੱਤੀ। ਸਧਨਾ ਜੀ ਨੇ ਉਸ ਪਾਪੀ ਔਰਤ ਦੀ ਫਿਰ ਵੀ ਗੱਲ ਨਹੀਂ ਮੰਨੀ। ਉਸ ਔਰਤ ਨੇ ਰੌਲਾ ਪਾ ਕੇ ਪਤੀ ਦੇ ਕਤਲ ਦਾ ਦੋਸ਼ ਸਧਨਾ ਜੀ ਦੇ ਸਿਰ ਮੜ੍ਹ ਦਿੱਤਾ। ਸਧਨਾ ਜੀ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਅਦਾਲਤ ਵਿਚ ਪੇਸ਼ ਕੀਤਾ ਗਿਆ। ਮੈਕਾਲਿਫ਼ ਜੀ ਲਿਖਦੇ ਹਨ ਕਿ ਸਧਨਾ ਜੀ ਨੇ ਫਿਰ ਵੀ ਉਹ ਗੁਨਾਹ ਆਪਣੇ ਸਿਰ ਲੈ ਲਿਆ, ਕਿਉਂਕਿ ਉਹ ਸਮਝਦੇ ਸਨ

---

31 M.A. Macauliffe, *The Sikh Religion*, Vol. VI, Chapter about Sadhna, pp. 84-87 ਤਕ। ਇਨ੍ਹਾਂ ਪੰਨਿਆਂ ਵਿਚ ਸਧਨਾ ਜੀ ਨਾਲ ਸੰਬੰਧਿਤ ਚਾਰ ਜੀਵਨ-ਘਟਨਾਵਾਂ ਮੈਕਾਲਿਫ਼ ਜੀ ਨੇ ਵਰਣਨ ਕੀਤੀਆਂ ਹੋਈਆਂ ਹਨ।

ਕਿ ਪਰਮਾਤਮਾ ਨੇ ਖ਼ੁਦ ਹੀ ਉਨ੍ਹਾਂ ਨੂੰ ਇਸ ਅਵਸਥਾ ਵਿਚ ਲਿਆ ਕੇ ਖੜਾ ਕੀਤਾ ਹੈ। ਇਥੇ ਮੈਕਾਲਿਫ਼ ਜੀ ਨੇ ਦੱਸਿਆ ਹੈ ਕਿ ਸਧਨਾ ਜੀ ਨੇ ਇਕ ਸ਼ਬਦ ਉਚਾਰਿਆ ਜਿਸ ਦਾ ਕੇਂਦਰੀ ਭਾਵ ਇਹ ਹੈ ਕਿ ਸਧਨਾ ਜੀ ਪਰਮਾਤਮਾ ਨੂੰ ਕਹਿੰਦੇ ਹਨ ਕਿ ਉਹ ਭਾਵੇਂ ਉਨ੍ਹਾਂ ਨੂੰ ਨਰਕ ਵਿਚ ਭੇਜੇ ਜਾਂ ਸਵਰਗ ਵਿਚ, ਉਨ੍ਹਾਂ ਨੂੰ ਠੁਕਰਾਵੇ ਜਾਂ ਪ੍ਰਵਾਨ ਕਰੇ, ਉਹ ਪਰਮਾਤਮਾ ਨੂੰ ਨਹੀਂ ਛੱਡਣਗੇ ਅਤੇ ਹਰੇਕ ਹਾਲਤ ਵਿਚ ਉਹ ਉਸ ਨੂੰ ਹੀ ਯਾਦ ਕਰਨਗੇ। ਇਹ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਨਹੀਂ ਹੈ। ਜੱਜ ਨੇ ਸਧਨਾ ਜੀ ਦੇ ਹੱਥ ਕੱਟ ਦੇਣ ਦੀ ਸਜ਼ਾ ਦਿੱਤੀ। ਕਹਿੰਦੇ ਹਨ ਕਿ ਪਰਮਾਤਮਾ ਨੇ ਸਧਨਾ ਜੀ ਦੇ ਹੱਥ ਫਿਰ ਸਾਬਤ ਭਾਵ ਪੂਰੇ ਕਰ ਦਿੱਤੇ। ਇਸ ਕਹਾਣੀ ਤੋਂ ਸਧਨਾ ਜੀ ਦੇ ਆਚਰਣ ਦੀ ਉੱਚਤਾ ਦਾ ਪਤਾ ਚੱਲਦਾ ਹੈ ਕਿ ਉਹ ਕਿੰਨੇ ਮਹਾਨ ਅਤੇ ਤਿਆਗੀ ਵੈਰਾਗੀ ਸਨ।

ਮੈਕਾਲਿਫ਼ ਜੀ ਨੇ ਇਕ ਹੋਰ ਘਟਨਾ ਵੀ ਬਿਆਨ ਕੀਤੀ ਹੈ। ਇਸ ਵਿਚ ਆਪ ਦੱਸਦੇ ਹਨ ਕਿ ਇਕ ਬਾਦਸ਼ਾਹ ਨੇ ਸਧਨਾ ਜੀ ਦੇ ਧਾਰਮਿਕ ਖ਼ਿਆਲਾਂ ਤੋਂ ਖਿਝ ਕੇ ਉਨ੍ਹਾਂ ਨੂੰ ਰਾਤ ਦੇ ਸਮੇਂ ਮੀਟ ਲਿਆਉਣ ਲਈ ਕਿਹਾ। ਸਧਨਾ ਜੀ ਉਸ ਵਾਸਤੇ ਮੀਟ ਨਹੀਂ ਲਿਆ ਸਕੇ ਤਾਂ ਬਾਦਸ਼ਾਹ ਨੇ ਉਨ੍ਹਾਂ ਨੂੰ ਜੀਂਦੇ-ਜੀ ਕੰਧ ਵਿਚ ਚਿਣਨ ਦਾ ਹੁਕਮ ਦਿੱਤਾ। ਜਦੋਂ ਕੰਧ ਪੂਰੀ ਹੋ ਰਹੀ ਸੀ ਤਾਂ ਮੈਕਾਲਿਫ਼ ਜੀ ਅਨੁਸਾਰ ਸਧਨਾ ਜੀ ਨੇ ਉਹ ਸ਼ਬਦ ਉਚਾਰਿਆ ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਿਲਾਵਲ ਰਾਗ ਵਿਚ ਦਰਜ ਹੈ। ਮੈਕਾਲਿਫ਼ ਜੀ ਦੁਆਰਾ ਦਰਸਾਈਆਂ ਗਈਆਂ ਸਧਨਾ ਜੀ ਦੇ ਜੀਵਨ ਦੀਆਂ ਘਟਨਾਵਾਂ ਤੋਂ ਪਤਾ ਲੱਗਦਾ ਹੈ ਕਿ ਸਧਨਾ ਜੀ ਦੀ ਜ਼ਿੰਦਗੀ ਮੁਸ਼ਕਲਾਂ-ਭਰਪੂਰ ਅਤੇ ਸੰਘਰਸ਼-ਭਰਪੂਰ ਰਹੀ। ਪਰਮਾਤਮਾ ਦੀ ਭਗਤੀ ਕਰਨ ਕਰ ਕੇ ਉਨ੍ਹਾਂ ਨੂੰ ਕਾਜ਼ੀਆਂ, ਵਿਰੋਧੀਆਂ ਅਤੇ ਹੁਕਮਰਾਨਾਂ ਦੀ ਸਖ਼ਤੀ ਦਾ ਭਾਰੀ ਸਾਹਮਣਾ ਕਰਨਾ ਪਿਆ, ਪਰ ਸਧਨਾ ਜੀ ਟੱਸ ਤੋਂ ਮੱਸ ਨਹੀਂ ਹੋਏ ਅਤੇ ਭਗਤੀ ਵਿਚ ਡਟੇ ਰਹੇ।

### *(6) ਭਗਤ ਸਧਨਾ ਜੀ ਦੀ ਸ਼ਖ਼ਸੀਅਤ ਬਾਰੇ*

ਭਗਤ ਸਧਨਾ ਜੀ ਦੀ ਉੱਚੀ ਅਧਿਆਤਮਕ ਅਵਸਥਾ ਵਾਲੀ ਸ਼ਖ਼ਸੀਅਤ ਨੂੰ ਬਿਆਨ ਕਰਦੇ ਹੋਏ ਭਗਤ ਰਵਿਦਾਸ ਜੀ ਨੇ ਆਪ ਜੀ ਦਾ ਨਾਂਅ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਤ੍ਰਿਲੋਚਨ ਜੀ ਅਤੇ ਭਗਤ ਸੈਣ ਜੀ ਦੇ ਨਾਲ ਦਰਜ ਕੀਤਾ ਹੈ। ਇਹ ਆਪ ਜੀ ਦੀ ਬਹੁਤ ਭਾਰੀ ਵਡਿਆਈ ਹੈ। ਰਵਿਦਾਸ ਜੀ ਮਾਰੂ ਰਾਗ ਵਿਚ ਪਵਿੱਤਰ ਫ਼ੁਰਮਾਨ ਇਨ੍ਹਾਂ ਭਗਤ ਸਾਹਿਬਾਨ ਬਾਰੇ ਇਉਂ ਕਰਦੇ ਹਨ :

**ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥**
**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥**
**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥**

*(ਮਾਰੂ ਰਵਿਦਾਸ ਜੀ, ਪੰਨਾ 1106)*

ਭਾਈ ਗੁਰਦਾਸ ਜੀ ਨੇ ਭਗਤ ਸਧਨਾ ਜੀ ਦੀ ਉੱਚੀ ਅਵਸਥਾ ਬਾਰੇ

ਦੱਸਦਿਆਂ ਆਪਣੀਆਂ ਵਾਰਾਂ ਵਿਚ ਲਿਖਿਆ ਹੈ ਕਿ ਸਧਨਾ ਜੀ ਭਗਤ ਬੇਣੀ ਜੀ, ਭਗਤ ਤ੍ਰਿਲੋਚਨ ਜੀ, ਭਗਤ ਨਾਮਦੇਵ ਜੀ ਅਤੇ ਭਗਤ ਧੰਨਾ ਜੀ ਵਾਂਗ ਪਰਮਾਤਮਾ ਦੀ ਭਗਤੀ ਕਰ ਕੇ ਭਗਤ ਸਾਹਿਬਾਨ ਵਿਚ ਗਿਣੇ ਗਏ ਅਤੇ ਭਗਤ ਕਹਾਏ :

**ਬੇਣਿ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।**[32]

ਭਾਈ ਦਰਬਾਰੀ ਦਾਸ ਜੀ ਭਗਤ ਸਧਨਾ ਜੀ ਦੀ ਉੱਚ ਅਵਸਥਾ ਨੂੰ ਬਿਆਨ ਕਰਦੇ ਹੋਏ *ਪਰਚੀ ਸਧਨੇ ਭਗਤਿ ਕੀ* ਵਿਚ ਕਥਨ ਕਰਦੇ ਹਨ :

ਸਧਨੇ ਸੱਟਿ ਲਗੀ ਸੋਟੇ ਸੱਚ ਦੇ ਦੀ ਸੀਸਾ ਕੱਚ ਦਾ ਫੁੱਟਿ ਚਕਚੂਰ ਹੂਆ॥
ਸੁੱਧ ਬੁੱਧ ਸੰਸਾਰ ਦੀ ਸਭ ਭੁੱਲੀ ਬੇ-ਸਊਰ ਤੇ ਬਾ-ਸਊਰੁ ਹੂਆ॥
ਸੇਵਾ ਸਫਲ ਹੁਈ ਸਜਣੁ ਸੰਗਿ ਜਾਤਾ ਸਦਾ ਦੂਰ ਤੇ ਪੀਉ ਅਨਦੂਰ ਹੂਆ॥
ਦਰਬਾਰੀ ਦਾਸ ਪਾਇਆ ਸਧਨੇ ਸਚੁ ਸੋਈ ਚਾਣ ਚੱਕ ਚੌ ਚੱਕ ਮਸਾਊਰੁ ਹੂਆ॥[33]

ਭਗਤ ਸਧਨਾ ਜੀ ਜੀਵਨ ਵਿਚ ਸੱਚ ਦੀ ਚੋਟ ਖਾ ਕੇ ਅਜਿਹੇ ਮਹਾਨ ਬਣੇ ਕਿ ਚਾਰੇ ਦਿਸ਼ਾਵਾਂ ਵਿਚ ਉਨ੍ਹਾਂ ਦੀ ਭਗਤੀ ਅਤੇ ਪ੍ਰਸਿੱਧੀ ਦੀ ਮਹਿਕ ਫੈਲ ਗਈ। ਗਿਆਨਵਾਨ ਹੋ ਕੇ ਉਹ ਸੱਚ ਦੇ ਲੜ ਜਾ ਲੱਗੇ ਅਤੇ ਸੰਸਾਰ ਦੀਆਂ ਇੱਛਾਵਾਂ ਤੋਂ ਉੱਚੇ ਉੱਠ ਗਏ। ਦ੍ਰਿੜ੍ਹਤਾ ਅਤੇ ਦਲੇਰੀ ਦੋਵੇਂ ਸਧਨਾ ਜੀ ਦੀ ਸ਼ਖ਼ਸੀਅਤ ਦੇ ਮੀਰੀ ਗੁਣ ਹਨ। ਜਵਾਨ ਔਰਤ ਵੱਲੋਂ ਕਾਮ-ਵਾਸ਼ਨਾ ਦੀ ਇੱਛਾ ਪੇਸ਼ ਕਰਨ ਨਾਲ ਉਹ ਡੋਲੇ ਨਹੀਂ, ਆਪਣੇ ਜਤ-ਸਤ 'ਤੇ ਕਾਇਮ ਰਹੇ। ਜੱਜ ਵੱਲੋਂ ਸਜ਼ਾ ਦੇਣ 'ਤੇ ਵੀ ਘਬਰਾਏ ਨਹੀਂ। ਬਾਦਸ਼ਾਹ ਵੱਲੋਂ ਸਖ਼ਤ ਹੁਕਮ ਕੀਤੇ ਜਾਣ 'ਤੇ ਵੀ ਉਹ ਪਰਮਾਤਮਾ ਦੀ ਭਗਤੀ ਦੇ ਰਸਤੇ ਤੋਂ ਪਰੇ ਹੋਣ ਲਈ ਨਹੀਂ ਮੰਨੇ। ਤਿਆਗ ਅਤੇ ਵੈਰਾਗ ਦੀ ਮੂਰਤ ਸਧਨਾ ਜੀ ਜ਼ਿੰਦਗੀ ਵਿਚ ਕਿਸੇ ਲਾਲਚ ਅੱਗੇ ਨਹੀਂ ਝੁਕੇ। ਆਪ ਜੀ ਪਰਮਾਤਮਾ ਦੇ ਸੱਚੇ-ਸੁੱਚੇ ਭਗਤ ਸਨ ਅਤੇ ਪਰਮਾਤਮਾ ਨੇ ਆਪ ਜੀ ਦੀ ਹਰ ਥਾਂ ਰੱਖਿਆ ਕੀਤੀ ਅਤੇ ਪੈਜ ਰੱਖੀ।

ਭਾਵੇਂ ਆਪ ਜੀ ਦੀ ਬਾਣੀ ਦਾ ਇੱਕੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੋਇਆ ਹੈ, ਪਰ ਉਸ ਇੱਕੋ ਸ਼ਬਦ ਵਿਚ ਹੀ ਏਨੇ ਗੂੜ੍ਹੇ ਸਿਧਾਂਤ ਪੇਸ਼ ਕੀਤੇ ਗਏ ਹਨ ਕਿ ਆਪ ਜੀ ਦੀ ਵਿਦਵਤਾ ਅਤੇ ਆਪ ਜੀ ਦੇ ਗਿਆਨ ਦੀ ਧਾਂਕ ਸਾਨੂੰ ਮੰਨਣ ਵਿਚ ਬੜੀ ਪ੍ਰਸੰਨਤਾ ਮਹਿਸੂਸ ਹੁੰਦੀ ਹੈ। ਇਥੋਂ ਇਹ ਵੀ ਪਤਾ ਲੱਗਦਾ ਹੈ ਕਿ ਭਗਤ ਸਧਨਾ ਜੀ ਆਪਣੇ ਤੋਂ ਪਹਿਲਾਂ ਹੋ ਚੁੱਕੇ ਭਗਤ ਸਾਹਿਬਾਨ ਦੇ ਜੀਵਨ ਅਤੇ ਉਨ੍ਹਾਂ ਦੀ ਬਾਣੀ ਤੋਂ ਪੂਰੀ ਤਰ੍ਹਾਂ ਜਾਣੂੰ ਸਨ। ਆਪ ਜੀ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। ਭਗਤ ਤ੍ਰਿਲੋਚਨ ਜੀ ਦਾ ਸਮਾਂ ਵੀ ਇਨ੍ਹਾਂ ਦੇ ਸਮੇਂ ਨਾਲ ਹੀ ਸੰਬੰਧ ਰੱਖਦਾ ਹੈ। ਭਗਤ ਨਾਮਦੇਵ ਜੀ ਕਾਫ਼ੀ ਸਾਲ ਪੰਜਾਬ ਆ ਕੇ ਰਹੇ ਅਤੇ ਭਗਤ ਸਧਨਾ ਜੀ ਵੀ ਪੰਜਾਬ ਆ ਕੇ ਪਿਛਲੀ ਉਮਰੇ ਰਹੇ। ਇਹ ਬਹੁਤ ਹੀ ਸੁਭਾਵਿਕ ਹੈ ਕਿ ਇਨ੍ਹਾਂ ਭਗਤ ਸਾਹਿਬਾਨ ਦਾ ਆਪਸ ਵਿਚ ਜ਼ਰੂਰ ਹੀ ਕਦੇ ਨਾ ਕਦੇ ਸੰਪਰਕ

32. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ ਤੇਈਵੀਂ, ਪਉੜੀ ਪੰਦਰ੍ਹਵੀਂ।
33. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸਧਨੇ ਭਗਤਿ ਕੀ', ਪੰਨਾ 476.

ਹੋਇਆ ਹੋਵੇਗਾ। ਇਉਂ ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਭਗਤ ਸਧਨਾ ਜੀ ਦੀ ਸ਼ਖ਼ਸੀਅਤ ਸੱਚੀ-ਸੁੱਚੀ ਪ੍ਰੇਮਾ-ਭਗਤੀ, ਪਵਿੱਤਰ ਆਚਰਣ, ਦ੍ਰਿੜ੍ਹਤਾ, ਦਲੇਰੀ, ਤਿਆਗ, ਵੈਰਾਗ, ਵਿਦਵਤਾ ਅਤੇ ਗਿਆਨ ਦੇ ਗੁਣਾਂ ਨਾਲ ਮਾਲਾ-ਮਾਲ ਸੀ।

## (ਅ) ਭਗਤ ਸਧਨਾ ਜੀ ਦੀ ਬਾਣੀ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 858 'ਤੇ ਰਾਗ ਬਿਲਾਵਲ ਵਿਚ 'ਬਾਣੀ ਸਧਨੇ ਕੀ' ਸਿਰਲੇਖ ਹੇਠ ਭਗਤ ਸਧਨਾ ਜੀ ਦਾ ਇੱਕੋ-ਇਕ ਸ਼ਬਦ ਅੰਕਿਤ ਹੈ। ਇਸ ਸ਼ਬਦ ਦਾ ਕੇਂਦਰੀ-ਭਾਵ ਰਹਾਉ ਦੀਆਂ ਤੁਕਾਂ ਵਿਚ ਦਰਸਾਇਆ ਹੋਇਆ ਹੈ। 'ਰਹਾਉ' ਦੀਆਂ ਤੁਕਾਂ ਇਸ ਪ੍ਰਕਾਰ ਦਰਜ ਹਨ :

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥** *(ਬਿਲਾਵਲ ਸਧਨਾ ਜੀ, ਪੰਨਾ 858)*

'ਜਗਤ ਗੁਰਾ' ਤੋਂ ਭਾਵ ਹੈ ਪਰਮਾਤਮਾ। ਭਗਤ ਸਧਨਾ ਜੀ ਪਰਮਾਤਮਾ ਨੂੰ ਸੰਬੋਧਿਤ ਹੋ ਕੇ ਕਹਿੰਦੇ ਹਨ ਕਿ ਹੇ ਪ੍ਰਭੂ! ਹੇ ਜਗਤ ਗੁਰੂ! ਤੇਰੇ ਗੁਣ ਅਤੇ ਤੇਰੀ ਸਿਫ਼ਤ ਸਾਲਾਹ ਦਾ ਕੀ ਲਾਭ ਹੈ, ਜੇਕਰ ਕਰਮਾਂ ਦੇ ਪ੍ਰਭਾਵ ਨਾ ਮੁੱਕਣ। ਇਸ ਦਾ ਭਾਵ ਇਹ ਹੈ ਕਿ ਪਰਮਾਤਮਾ ਦੀ ਸਿਫ਼ਤਿ-ਸਾਲਾਹ ਅਤੇ ਭਗਤੀ ਕਰਨ ਨਾਲ ਜਨਮਾਂ-ਜਨਮਾਂਤਰਾਂ ਦੇ ਕਰਮਾਂ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ। ਇਥੇ ਭਗਤ ਸਧਨਾ ਜੀ ਉਦਾਹਰਣ ਦਿੰਦੇ ਹਨ ਕਿ ਜੇ ਕਰ ਬੰਦਾ ਸ਼ੇਰ ਦੀ ਸ਼ਰਨ ਵਿਚ ਚਲਾ ਜਾਵੇ ਤੇ ਫਿਰ ਵੀ ਉਸ ਨੂੰ ਗਿੱਦੜਾਂ ਦਾ ਡਰ ਖਾਈ ਜਾਵੇ ਤਾਂ ਫਿਰ ਸ਼ੇਰ ਦੀ ਸ਼ਰਨ ਪੈਣ ਦਾ ਕੀ ਲਾਭ ? ਇਸ ਤੁਕ ਵਿਚ 'ਸ਼ੇਰ' ਪਰਮਾਤਮਾ ਦੇ ਪ੍ਰਤੀਕ ਵਜੋਂ ਵਰਤਿਆ ਹੈ ਅਤੇ 'ਗਿੱਦੜ' ਸੰਸਾਰੀ ਕਰਮਾਂ ਦਾ ਪ੍ਰਤੀਕ ਹੈ। ਸਿੱਧਾ ਅਰਥ ਇਹ ਹੈ ਕਿ ਪਰਮਾਤਮਾ ਰੂਪੀ ਸ਼ੇਰ ਦੀ ਸ਼ਰਨ ਵਿਚ ਪਿਆਂ ਕਰਮਾਂ ਰੂਪੀ ਗਿੱਦੜ ਮਨੁੱਖ ਨੂੰ ਨਹੀਂ ਖਾ ਸਕਦੇ ਅਤੇ ਮਨੁੱਖ ਪਰਮਾਤਮਾ ਦੀ ਸ਼ਰਨ ਵਿਚ ਪੂਰੀ ਤਰ੍ਹਾਂ ਸੁਰੱਖਿਅਤ ਹੈ।

ਰਹਾਉ ਦੀਆਂ ਤੁਕਾਂ ਤੋਂ ਪਹਿਲਾਂ ਅਤੇ ਸ਼ਬਦ ਦੇ ਆਰੰਭ ਵਿਚ ਭਗਤ ਸਧਨਾ ਜੀ ਇਕ ਰਾਜੇ ਦੀ ਲੜਕੀ ਨਾਲ ਭੇਖ ਧਾਰ ਕੇ ਵਿਆਹ ਕਰਾਉਣ ਵਾਲੇ ਇਕ ਤਰਖਾਣ ਵਿਅਕਤੀ ਦੀ ਉਦਾਹਰਣ ਦਿੰਦੇ ਹੋਏ ਦੱਸਦੇ ਹਨ ਕਿ ਪ੍ਰਭੂ ਨੇ ਉਸ ਦੀ ਲਾਜ ਰੱਖੀ। ਭਗਤ ਸਧਨਾ ਜੀ ਇਸ ਘਟਨਾ ਨੂੰ ਸੰਕੇਤਕ ਸ਼ਬਦਾਂ ਵਿਚ ਦੱਸਦੇ ਹੋਏ ਫ਼ੁਰਮਾਉਂਦੇ ਹਨ :

**ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥**
**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥** *(ਬਿਲਾਵਲ ਸਧਨਾ ਜੀ, ਪੰਨਾ 858)*

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਇਨ੍ਹਾਂ ਤੁਕਾਂ ਨਾਲ ਸੰਬੰਧਿਤ ਕਹਾਣੀ ਇਉਂ ਬਿਆਨ ਕੀਤੀ ਹੋਈ ਹੈ : 'ਇਕ ਰਾਜੇ ਦੀ ਲੜਕੀ ਨੇ ਪ੍ਰਣ ਕੀਤਾ ਕਿ ਵਿਸ਼ਨੂੰ ਜੀ ਨਾਲ ਵਿਆਹ ਕਰਾਂਗੀ। ਉਸ ਦੇ ਇਕ ਤਰਖਾਣ ਆਸ਼ਕ ਨੇ ਵਿਸ਼ਨੂੰ ਦਾ ਸਰੂਪ ਧਾਰ ਕੇ ਠੱਗੀ ਨਾਲ ਕੰਨਿਆਂ ਨੂੰ ਵਿਆਹਿਆ। ਸਮੇਂ ਨਾਲ ਉਸ ਦੇਸ਼ ਦੇ ਰਾਜੇ 'ਤੇ

ਕਿਸੇ ਹੋਰਸ ਨੇ ਹਮਲਾ ਕੀਤਾ। ਰਾਜੇ ਨੇ ਆਪਣੇ ਜਵਾਈ ਨੂੰ ਮਦਦ ਲਈ ਕਿਹਾ ਕਿ ਮੈਨੂੰ ਤੁਹਾਡੇ ਪ੍ਰਤਾਪ ਨਾਲ ਫ਼ਤਿਹ ਹੋਵੇ। ਭੇਖੀ ਜਵਾਈ ਆਪਣੇ-ਆਪ ਨੂੰ ਸ਼ਕਤੀ-ਹੀਨ ਜਾਣ ਕੇ ਅਰਦਾਸਾਂ ਕਰਦਾ ਹੈ। ਉਸ ਦੀਆਂ ਅਰਦਾਸਾਂ ਕਬੂਲ ਹੋਈਆਂ ਤੇ ਰਾਜੇ ਨੂੰ ਫ਼ਤਿਹ ਹੋਈ।[34] ਇਨ੍ਹਾਂ ਤੁਕਾਂ ਵਿਚ ਭਗਤ ਸਧਨਾ ਜੀ ਪਰਮਾਤਮਾ ਦੇ ਦਇਆਲੂ ਸੁਭਾਅ ਅਤੇ ਬਖ਼ਸ਼ ਦੇਣ ਵਾਲੇ ਸੁਭਾਅ ਦੀ ਗੱਲ ਕਰਦੇ ਹਨ। ਇਕ ਭੇਖ-ਧਾਰੀ, ਕਾਮੀ ਅਤੇ ਸੁਆਰਥੀ ਮਨੁੱਖ ਵੀ ਜਦੋਂ ਤਹਿ-ਦਿਲੋਂ ਪਰਮਾਤਮਾ ਅੱਗੇ ਅਰਦਾਸ-ਬੇਨਤੀ ਕਰੇ ਤਾਂ ਪਰਮਾਤਮਾ ਦਇਆ ਦੇ ਘਰ ਆ ਕੇ ਉਸ ਨੂੰ ਬਖ਼ਸ਼ ਦਿੰਦਾ ਹੈ ਅਤੇ ਉਸ ਦੀ ਰੱਖਿਆ ਕਰਦਾ ਹੈ। ਰੱਖਿਆ ਜਾਂ ਮੁਕਤੀ ਜਿਊਂਦੇ ਮਨੁੱਖ ਦੀ ਲੋੜ ਹੈ। ਜੀਵਨ-ਰੱਖਿਆ ਅਤੇ ਜੀਵਨ-ਮੁਕਤੀ ਦੇ ਸਿਧਾਂਤ ਨੂੰ ਪੇਸ਼ ਕਰਦੇ ਹੋਏ ਅਤੇ ਸ੍ਵਾਂਤੀ ਬੂੰਦ ਤੇ ਬੇੜੀ ਦੀਆਂ ਉਦਾਹਰਣਾਂ ਰਾਹੀਂ ਇਸ ਸਿਧਾਂਤ ਨੂੰ ਸਮਝਾਉਂਦੇ ਹੋਏ ਭਗਤ ਸਧਨਾ ਜੀ ਸ਼ਬਦ ਵਿਚ ਫ਼ੁਰਮਾਉਂਦੇ ਹਨ :

**ਏਕ ਬੂੰਦ ਜਲ ਕਾਰਨੇ ਚਾਤ੍ਰਿਕੁ ਦੁਖੁ ਪਾਵੈ ॥**
**ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥**
**ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥**
**ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥**

*(ਬਿਲਾਵਲ ਸਧਨਾ ਜੀ, ਪੰਨਾ 858)*

ਚਾਤ੍ਰਿਕ ਲਈ ਪਪੀਹਾ, ਬੰਬੀਹਾ, ਸਾਰੰਗ ਆਦਿ ਸ਼ਬਦ ਵੀ ਵਰਤੇ ਜਾਂਦੇ ਹਨ। ਇਹ ਸਾਰੇ ਸ਼ਬਦ ਇੱਕੋ ਪੰਛੀ ਦੇ ਨਾਮ ਹਨ। ਇਹ ਪੰਛੀ ਬੱਦਲਾਂ ਵੱਲ ਆਪਣੀ ਚੁੰਜ ਕਰ ਕੇ ਖੜਾ ਰਹਿੰਦਾ ਹੈ ਤਾਂ ਕਿ ਇਕ ਵਿਸ਼ੇਸ਼ ਬੂੰਦ ਜਿਸ ਨੂੰ ਸ੍ਵਾਂਤੀ ਬੂੰਦ ਕਹਿੰਦੇ ਹਨ, ਉਸ ਦੀ ਚੁੰਜ ਵਿਚ ਆ ਪਵੇ। ਇਸ ਪੰਛੀ ਨੂੰ ਉਦੋਂ ਹੀ ਸਕੂਨ ਮਿਲਦਾ ਹੈ ਜਦੋਂ ਇਹ ਬੂੰਦ ਉਸ ਨੂੰ ਪ੍ਰਾਪਤ ਹੋ ਜਾਵੇ। ਭਗਤ ਸਧਨਾ ਜੀ ਸਾਨੂੰ ਦੱਸਦੇ ਹਨ ਕਿ ਇਕ ਸ੍ਵਾਂਤੀ ਬੂੰਦ ਦੀ ਖ਼ਾਤਰ ਚਾਤ੍ਰਿਕ ਤਕਲੀਫ਼ ਝੱਲ ਕੇ ਖੜਾ ਰਹਿੰਦਾ ਹੈ ਪਰ ਜੇਕਰ ਉਸ ਦੇ ਪ੍ਰਾਣ ਇਸ ਉਡੀਕ ਵਿਚ ਹੀ ਨਿਕਲ ਜਾਣ ਤਾਂ ਫਿਰ ਭਾਵੇਂ ਉਸ ਨੂੰ ਸ੍ਵਾਂਤੀ ਬੂੰਦਾਂ ਦਾ ਭਰਿਆ ਸਾਗਰ ਵੀ ਮਿਲ ਜਾਵੇ, ਉਸ ਦੇ ਕੀ ਕੰਮ ? ਇਸ ਤੋਂ ਅੱਗੇ ਆਪ ਜੀ ਬੇੜੀ ਦੀ ਮਿਸਾਲ ਦਿੰਦੇ ਹੋਏ ਕਹਿੰਦੇ ਹਨ ਕਿ ਜੇਕਰ ਮਨੁੱਖ ਇਸ ਭਵ-ਸਾਗਰ ਵਿਚ ਜਾਂ ਵਿਕਾਰਾਂ ਦੇ ਸਮੁੰਦਰ ਵਿਚ ਡੁੱਬ ਹੀ ਗਿਆ, ਤਾਂ ਸਮੁੰਦਰ ਵਿਚ ਡੁੱਬ ਜਾਣ ਤੋਂ ਬਾਅਦ ਨਉਕਾ ਭਾਵ ਬੇੜੀ ਜਾਂ ਕਿਸ਼ਤੀ ਮਿਲਣ ਦਾ ਉਸ ਨੂੰ ਕੀ ਲਾਭ ? ਭਗਤ ਸਧਨਾ ਜੀ ਵੱਲੋਂ ਪੇਸ਼ ਕੀਤੀਆਂ ਦੋਹਾਂ ਉਦਾਹਰਣਾਂ ਦਾ ਇੱਕੋ ਭਾਵ ਇਹ ਹੈ ਕਿ ਜਦੋਂ ਮਨੁੱਖ ਦੀ ਜ਼ਿੰਦਗੀ ਹੀ ਨਾ ਰਹੀ ਤਾਂ ਨਾਮ-ਰੂਪੀ ਸ੍ਵਾਂਤੀ-ਬੂੰਦ ਅਤੇ ਨਾਮ-ਰੂਪੀ ਕਿਸ਼ਤੀ ਉਸ ਦੇ ਕਿਸੇ ਕੰਮ ਨਹੀਂ ਹਨ। ਇਸ ਦਾ ਭਾਵ ਇਹ ਵੀ ਹੈ ਕਿ ਮਨੁੱਖ ਨੇ ਆਪਣੇ ਇਸ ਮਨੁੱਖਾ-ਜਨਮ ਵਿਚ ਹੀ ਆਪਣੀ ਮੁਕਤੀ ਲਈ ਪਰਮਾਤਮਾ ਦੀ ਭਗਤੀ ਕਰਨੀ ਹੈ। ਇਸ ਤਰ੍ਹਾਂ ਇਥੇ ਭਗਤ ਜੀ ਇਸੇ ਜੀਵਨ ਵਿਚ ਮੁਕਤ ਹੋਣ ਦਾ ਭਾਵ ਜੀਵਨ-ਮੁਕਤੀ ਦਾ ਸਿਧਾਂਤ ਵੀ ਪੇਸ਼ ਕਰਦੇ ਹਨ। ਭਗਤ

34. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 858

ਸਧਨਾ ਜੀ ਆਪਣੀ ਬਾਣੀ ਵਿਚ ਇਹ ਵੀ ਸਮਝਾਉਂਦੇ ਹਨ ਕਿ ਮਨੁੱਖ ਨੂੰ ਆਪਣਾ ਸਮਾਂ ਅਜਾਈਂ ਨਹੀਂ ਗਵਾਉਣਾ ਚਾਹੀਦਾ ਅਤੇ ਭਗਤੀ ਕਰਨ ਵਿਚ ਢਿੱਲ ਜਾਂ ਘੌਲ ਨਹੀਂ ਕਰਨੀ ਚਾਹੀਦੀ। ਆਪ ਜੀ ਦੱਸਦੇ ਹਨ ਕਿ ਜਵਾਨੀ ਦੀ ਉਮਰ ਲੰਘ ਜਾਣ 'ਤੇ ਬੰਦੇ ਦੇ ਪ੍ਰਾਣ ਥੱਕ ਜਾਂਦੇ ਹਨ ਅਤੇ ਉਸ ਦੇ ਅੰਗਾਂ ਵਿਚ ਮਜ਼ਬੂਤੀ ਜਾਂ ਸਥਿਰਤਾ ਨਹੀਂ ਰਹਿੰਦੀ। ਫਿਰ ਜਦੋਂ ਪ੍ਰਾਣ ਹੀ ਮੁੱਕ ਗਏ ਤਾਂ ਬੰਦਾ ਪਰਮਾਤਮਾ ਦੀ ਬੰਦਗੀ ਕਿਵੇਂ ਕਰੇਗਾ ? ਸਮੁੰਦਰ ਵਿਚ ਡੁੱਬ ਜਾਣ ਤੋਂ ਬਾਅਦ ਬੇੜੀ ਕੀ ਸਹਾਇਤਾ ਕਰੇਗੀ ? ਚਾਤ੍ਰਿਕ ਦਾ ਜੀਵਨ ਖ਼ਤਮ ਹੋ ਜਾਣ 'ਤੇ ਭਾਵੇਂ ਉਸ ਨੂੰ ਸ੍ਵਾਂਤੀ ਬੂੰਦਾਂ ਦਾ ਭਰਿਆ ਸਮੁੰਦਰ ਵੀ ਮਿਲ ਜਾਵੇ ਤਾਂ ਉਹ ਉਸ ਦਾ ਕੀ ਕਰੇਗਾ ? ਬੜੇ ਡੂੰਘੇ ਪ੍ਰਸ਼ਨ ਭਗਤ ਸਧਨਾ ਜੀ ਨੇ ਆਪਣੀ ਬਾਣੀ ਵਿਚ ਉਠਾ ਕੇ ਸਾਨੂੰ ਸਭ ਨੂੰ ਚੌਕਸ ਕੀਤਾ ਹੈ ਕਿ ਆਪਣੇ ਸਮੇਂ ਨੂੰ ਸੰਭਾਲੀਏ ਅਤੇ ਹੁਣ ਤੋਂ ਹੀ ਪ੍ਰਭੂ ਦੇ ਸਿਮਰਨ ਵਿਚ ਲੱਗ ਜਾਈਏ।

ਸ਼ਬਦ ਦੀਆਂ ਅੰਤਲੀਆਂ ਪੰਕਤੀਆਂ ਵਿਚ ਭਗਤ ਸਧਨਾ ਜੀ ਫ਼ੁਰਮਾਉਂਦੇ ਹਨ :

**ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥**
**ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥**

*(ਬਿਲਾਵਲ ਸਧਨਾ ਜੀ, ਪੰਨਾ 858)*

ਇਨ੍ਹਾਂ ਤੁਕਾਂ ਵਿਚ ਭਗਤ ਸਧਨਾ ਜੀ ਆਪਣੀ ਆਤਮ-ਸਮਰਪਣ ਦੀ ਭਾਵਨਾ ਨੂੰ ਪ੍ਰਗਟ ਕਰਦੇ ਹਨ। ਬੜੀ ਨਿਮਰਤਾ ਸਹਿਤ ਪਰਮਾਤਮਾ ਨੂੰ ਕਹਿੰਦੇ ਹਨ ਕਿ 'ਮੈਂ' ਹੈ ਹੀ ਨਹੀਂ, ਭਾਵ ਮੇਰੀ ਕੋਈ ਹੋਂਦ ਹੀ ਨਹੀਂ। ਮੈਂ ਕੁਝ ਵੀ ਨਹੀਂ। ਕੁਝ ਵੀ ਮੇਰਾ ਨਹੀਂ। ਭਾਵ ਹੇ ਪ੍ਰਭੂ, ਸਭ ਕੁਝ ਤੂੰ ਹੀ ਹੈਂ ਅਤੇ ਸਭ ਕੁਝ ਤੇਰਾ ਹੀ ਹੈ। ਇਸ ਲਈ ਮੈਂ ਸਧਨਾ ਤੇਰਾ ਹੀ ਜਨ ਹਾਂ। ਤੂੰ ਹੀ ਮੇਰਾ ਵੇਲਾ ਸੰਭਾਲ ਅਤੇ ਮੇਰੀ ਲਾਜ ਰੱਖ। ਇਸ ਪ੍ਰਕਾਰ ਸਧਨਾ ਜੀ ਆਪਣੇ ਜੀਵਨ ਲਈ ਚਾਤ੍ਰਿਕ ਬਣ ਕੇ ਨਾਮ ਦੀ ਸ੍ਵਾਂਤੀ ਬੂੰਦ ਇਸ ਜੀਵਨ ਵਿਚ ਹੀ ਮੰਗਦੇ ਹਨ ਅਤੇ ਇਸ ਜ਼ਿੰਦਗੀ-ਰੂਪੀ ਸਮੁੰਦਰ ਦੇ ਮੁਸਾਫ਼ਿਰ ਬਣ ਕੇ ਪਾਰ ਲੱਗਣ ਲਈ ਸਮੇਂ-ਸਿਰ ਬੇੜੀ ਭਾਵ ਨਾਮ ਦਾ ਆਸਰਾ ਪਰਮਾਤਮਾ ਤੋਂ ਮੰਗਦੇ ਹਨ। ਸਿੰਘ ਅਰਥਾਤ ਸ਼ੇਰ ਰੂਪੀ ਪਰਮਾਤਮਾ ਦੀ ਸ਼ਰਨ ਵਿਚ ਪੈ ਕੇ ਜੰਬੁਕੁ ਅਰਥਾਤ ਗਿੱਦੜ ਰੂਪੀ ਕਰਮ-ਪ੍ਰਭਾਵ ਤੋਂ ਛੁਟਕਾਰਾ ਪਾਉਣ ਦੀ ਇੱਛਾ ਭਗਤ ਸਧਨਾ ਜੀ ਨੇ ਆਪਣੀ ਬਾਣੀ ਵਿਚ ਪ੍ਰਗਟ ਕੀਤੀ ਹੈ। ਪਰਮਾਤਮਾ ਨੂੰ ਆਪ ਉਸੇ ਤਰ੍ਹਾਂ ਆਪਣੀ ਲਾਜ ਅਤੇ ਪੈਜ ਰੱਖਣ ਲਈ ਬੇਨਤੀ ਕਰਦੇ ਹਨ ਜਿਵੇਂ ਪਰਮਾਤਮਾ ਨੇ ਉਸ ਭੇਖਧਾਰੀ ਵਿਅਕਤੀ ਦੀ ਪ੍ਰਾਰਥਨਾ ਕਰਨ 'ਤੇ ਲਾਜ ਰੱਖੀ ਸੀ ਜਿਸ ਨੇ ਵਿਸ਼ਨੂੰ ਦਾ ਰੂਪ ਧਾਰ ਕੇ ਠੱਗੀ ਨਾਲ ਰਾਜੇ ਦੀ ਕੰਨਿਆ ਨਾਲ ਵਿਆਹ ਕੀਤਾ ਸੀ। ਭਗਤ ਸਧਨਾ ਜੀ ਸਾਨੂੰ ਆਪਣੇ ਸ਼ਬਦ ਰਾਹੀਂ ਆਸ਼ਾਵਾਦੀ ਬਣਾਉਂਦੇ ਹਨ। ਆਪ ਜੀ ਦੱਸਦੇ ਹਨ ਕਿ ਪਰਮਾਤਮਾ ਏਨਾ ਦਇਆਲੂ ਹੈ ਕਿ ਉਹ ਕਾਮੀ, ਸਵਾਰਥੀ, ਭੇਖਧਾਰੀ ਅਤੇ ਅਪਰਾਧੀ ਵਿਅਕਤੀਆਂ ਦਾ ਵੀ ਪਾਰ-ਉਤਾਰਾ ਕਰ ਦਿੰਦਾ ਹੈ ਜੇਕਰ ਉਹ ਸੱਚੇ ਦਿਲੋਂ ਆਪਣੇ ਗੁਨਾਹਾਂ ਨੂੰ ਮੰਨਣ, ਪਛਤਾਵਾ ਕਰਨ ਅਤੇ ਮੁਕਤੀ ਲਈ ਬੇਨਤੀ ਕਰਨ।

## (ੲ) ਭਗਤ ਸਧਨਾ ਜੀ ਦੀ ਬਾਣੀ ਦੀ ਕਾਵਿ-ਸ਼ੈਲੀ

ਜਿਵੇਂ ਕਿ ਅਸੀਂ ਪਹਿਲਾਂ ਵਿਚਾਰ ਆਏ ਹਾਂ ਕਿ ਭਗਤ ਸਧਨਾ ਜੀ ਦੇ ਸਮਕਾਲੀ ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਸਨ, ਇਸ ਲਈ ਇਨ੍ਹਾਂ ਭਗਤ ਸਾਹਿਬਾਨ ਦੇ ਜੀਵਨ ਅਤੇ ਇਨ੍ਹਾਂ ਦੀ ਬਾਣੀ ਤੋਂ ਭਗਤ ਸਧਨਾ ਜੀ ਭਲੀ-ਭਾਂਤ ਜਾਣੂੰ ਸਨ। ਭਗਤ ਸਧਨਾ ਜੀ ਦੇ ਸ਼ਬਦ ਦੀ ਸ਼ੈਲੀ ਅਤੇ ਸ਼ਬਦਾਵਲੀ ਦੇਖਦੇ ਹੋਏ ਸਾਨੂੰ ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦੀ ਬਾਣੀ ਨਾਲ ਸਮਾਨਤਾ ਸਪੱਸ਼ਟ ਨਜ਼ਰ ਆਉਂਦੀ ਹੈ।

ਸ਼ਬਦਾਵਲੀ ਦੇ ਪੱਖ ਤੋਂ 'ਵਾ ਕੀ', 'ਵਾ ਕੌ' ਅਤੇ 'ਵਾ ਕੇ' ਸ਼ਬਦਾਂ ਦੀ ਵਰਤੋਂ ਆਪਸੀ ਸਮਾਨਤਾ ਨੂੰ ਦਰਸਾਉਂਦੀ ਹੈ।

ਭਗਤ ਤ੍ਰਿਲੋਚਨ ਜੀ 'ਵਾ ਕੇ' ਸ਼ਬਦ ਵਰਤ ਕੇ ਜੀਵਨ-ਮੁਕਤ ਦੀ ਅਵਸਥਾ ਦਾ ਹੀ ਵਰਣਨ ਆਪਣੇ ਇਸ ਪਵਿੱਤਰ ਫ਼ੁਰਮਾਨ ਰਾਹੀਂ ਕਰਦੇ ਹਨ :

**ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਬਸੈ ॥**

*(ਗੂਜਰੀ ਤ੍ਰਿਲੋਚਨ ਜੀ, ਪੰਨਾ 526)*

ਭਗਤ ਨਾਮਦੇਵ ਜੀ ਆਪਣੀ ਬਾਣੀ ਵਿਚ 'ਵਾ ਕੇ' ਅਤੇ 'ਵਾ ਕੌ' ਸ਼ਬਦ ਇਉਂ ਵਰਤਦੇ ਹਨ :

(1) **ਵਾ ਕੇ ਗਲੇ ਜਮ ਕਾ ਹੈ ਫਾਸ ॥** *(ਭੈਰਉ ਨਾਮਦੇਉ ਜੀ, ਪੰਨਾ 1165)*

(2) **ਨਾਦ ਭ੍ਰਮੇ ਜੈਸੇ ਮਿਰਗਾਏ ॥ ਪ੍ਰਾਨ ਤਜੇ ਵਾ ਕੋ ਧਿਆਨੁ ਨ ਜਾਏ ॥**

*(ਗੋਂਡ ਨਾਮਦੇਵ ਜੀ, ਪੰਨਾ 873)*

ਭਗਤ ਸਧਨਾ ਜੀ ਆਪਣੇ ਸ਼ਬਦ ਵਿਚ 'ਵਾ ਕੀ' ਸ਼ਬਦ ਵਰਤਦੇ ਹਨ ਜਿਸ ਤੋਂ ਭਗਤ ਤ੍ਰਿਲੋਚਨ ਜੀ ਅਤੇ ਭਗਤ ਨਾਮਦੇਵ ਜੀ ਦੀ ਬਾਣੀ ਸ਼ਬਦਾਵਲੀ ਦੀ ਸਾਂਝ ਸਪੱਸ਼ਟ ਨਜ਼ਰ ਆਉਂਦੀ ਹੈ :

**ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥**

*(ਬਿਲਾਵਲੁ ਸਧਨਾ ਜੀ, ਪੰਨਾ 858)*

ਬਿਲਾਵਲ ਰਾਗ ਵਿਚ ਦਰਜ ਸਧਨਾ ਜੀ ਦਾ ਸ਼ਬਦ ਰਾਗ-ਬੱਧ ਬਾਣੀ ਹੈ ਅਤੇ ਚਉਪਦੇ ਦੇ ਰੂਪ ਵਿਚ ਉਚਾਰਿਆ ਗਿਆ ਹੈ। ਕੇਂਦਰੀ-ਭਾਵ ਪ੍ਰਗਟ ਕਰਨ ਲਈ 'ਰਹਾਉ' ਦੀ ਵਰਤੋਂ ਕੀਤੀ ਗਈ ਹੈ। ਇਹ ਦੱਸਣ ਲਈ ਕਿ ਗੁਨਾਹਗਾਰਾਂ ਵੱਲੋਂ ਪਛਤਾਵਾ ਕਰਨ ਅਤੇ ਬੇਨਤੀ ਕਰਨ 'ਤੇ ਪਰਮਾਤਮਾ ਉਨ੍ਹਾਂ ਦੀ ਪੈਜ ਰੱਖਦਾ ਹੈ, ਸਧਨਾ ਜੀ ਨੇ ਇਕ ਰਾਜੇ ਦੇ ਜਵਾਈ ਨਾਲ ਸੰਬੰਧਿਤ ਮਿਥਿਕ ਕਥਾ ਦਾ ਸੰਕੇਤਕ ਵਰਣਨ ਕੀਤਾ ਹੈ। ਇਸ ਤੋਂ ਇਲਾਵਾ ਭਗਤ ਸਧਨਾ ਜੀ ਨੇ ਬੜੀ ਖ਼ੂਬਸੂਰਤੀ ਨਾਲ ਆਪਣੇ ਇਸ ਸ਼ਬਦ ਵਿਚ ਸਿੰਘ (ਸ਼ੇਰ), ਜੰਬੁਕੁ (ਗਿੱਦੜ), ਏਕ ਬੂੰਦ (ਸ੍ਵਾਂਤੀ ਬੂੰਦ), ਚਾਤ੍ਰਿਕ (ਬਬੀਹਾ), ਸਾਗਰ ਅਤੇ ਨਉਕਾ (ਬੇੜੀ) ਦੇ ਪ੍ਰਤੀਕ ਵਰਤੇ ਹਨ। 'ਏਕ ਬੂੰਦ' ਪਰਮਾਤਮਾ ਦੇ ਨਾਮ ਲਈ ਅਤੇ 'ਚਾਤ੍ਰਿਕ' ਜੀਵਾਤਮਾ ਲਈ ਪ੍ਰਤੀਕ ਵਜੋਂ ਆਏ

ਹਨ। ਚਾਤ੍ਰਿਕ ਅਤੇ ਸ੍ਵਾਂਤੀ ਬੂੰਦ ਦੀ ਆਪਸੀ ਪ੍ਰੀਤ ਦਾ ਵਰਣਨ ਜੀਵਾਤਮਾ ਅਤੇ ਪਰਮਾਤਮਾ ਦੀ ਆਪਸੀ ਪ੍ਰੀਤ ਜਾਂ ਖਿੱਚ ਨੂੰ ਪ੍ਰਗਟਾਉਂਦਾ ਹੋਇਆ ਇਕ ਸੁੰਦਰ ਦ੍ਰਿਸ਼ਟਾਂਤ ਵੀ ਹੈ। 'ਸਾਗਰ' ਸ਼ਬਦ ਵੀ ਪਰਮਾਤਮਾ ਦੀ ਮਿਹਰ ਦੇ ਸਾਗਰ ਲਈ ਵਰਤਿਆ ਹੋਇਆ ਹੈ ਕਿ ਚਾਤ੍ਰਿਕ ਦੀ ਜਾਨ ਜਦੋਂ ਸ੍ਵਾਂਤੀ ਬੂੰਦ ਲਈ ਤੜਫਦਿਆਂ ਨਿਕਲ ਜਾਵੇ ਤਾਂ ਉਸ ਨੂੰ ਪਰਮਾਤਮਾ ਦੇ ਸਹਾਰੇ ਰੂਪੀ ਸਾਗਰ ਦਾ ਫਿਰ ਕੋਈ ਲਾਭ ਨਹੀਂ ਹੋਵੇਗਾ। ਇਸੇ ਤਰ੍ਹਾਂ ਮਨੁੱਖ ਦੇ ਸੰਸਾਰ ਰੂਪੀ ਸਾਗਰ ਵਿਚ ਡੁੱਬ ਜਾਣ ਤੋਂ ਬਾਅਦ ਪਰਮਾਤਮਾ ਦੀ ਮਿਹਰ ਰੂਪੀ ਨਉਕਾ (ਬੇੜੀ) ਕਿਸੇ ਕੰਮ ਨਹੀਂ ਆਵੇਗੀ। ਇਹ ਨਉਕਾ ਅਤੇ ਸ੍ਵਾਂਤੀ ਬੂੰਦ ਮਨੁੱਖ ਨੂੰ ਜੀਵਨ ਵਿਚ ਹੀ ਪ੍ਰਾਪਤ ਹੋ ਜਾਣ ਤਾਂ ਉਸ ਦੀ ਜੀਵਨ-ਮੁਕਤੀ ਹੋ ਸਕਦੀ ਹੈ।

ਜਿਵੇਂ ਭਗਤ ਸਧਨਾ ਜੀ ਨੇ 'ਸਿੰਘ' ਅਰਥਾਤ 'ਸ਼ੇਰ' ਦਾ ਪ੍ਰਤੀਕ ਵਰਤ ਕੇ ਦੱਸਿਆ ਹੈ ਕਿ ਸ਼ੇਰ ਰੂਪੀ ਪਰਮਾਤਮਾ ਦੀ ਸ਼ਰਣ ਵਿਚ ਆ ਕੇ ਗਿੱਦੜ ਰੂਪੀ ਕਰਮਾਂ ਦਾ ਡਰ ਨਹੀਂ ਰਹਿੰਦਾ, ਉਵੇਂ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ *ਜ਼ਫ਼ਰਨਾਮਾ* ਵਿਚ ਇਹੀ ਪ੍ਰਤੀਕ ਬੜੀ ਖ਼ੂਬਸੂਰਤੀ ਨਾਲ ਵਰਤਦੇ ਹੋਏ ਫ਼ੁਰਮਾਇਆ ਹੈ:

> **ਕਸੇ ਪੁਸ਼ਤ ਉਫ਼ਤਦ ਪਸੇ ਸ਼ੇਰਿ ਨਰ ॥**
> **ਨ ਗੀਰਦ ਬੁਜ਼ੋ ਮੇਸ਼ੋ ਆਹੂ ਗੁਜ਼ਰ ॥੧੭॥**
> [ਭਾਵ ਜੇ ਕੋਈ ਵੀ ਨਰ ਸ਼ੇਰ ਦੀ ਸ਼ਰਣ ਲੈ ਲੈਂਦਾ ਹੈ; ਬੱਕਰੀ, ਭੇਡ ਅਤੇ ਹਿਰਨ ਆਦਿ ਉਸ ਦੇ ਲਾਗੇ ਵੀ ਨਹੀਂ ਲੰਘ ਸਕਦੇ।]"

ਸੰਦੇਸ਼ ਇਹ ਹੈ ਕਿ ਵੱਡਾ ਆਸਰਾ ਭਾਵ ਅਕਾਲ ਪੁਰਖ ਦਾ ਆਸਰਾ ਲੈਣ ਨਾਲ ਮਨੁੱਖ ਨਿਆਸਰਾ ਨਹੀਂ ਰਹਿੰਦਾ ਅਤੇ ਉਸ ਨੂੰ ਛੋਟੇ-ਮੋਟੇ ਖ਼ਤਰੇ ਵੀ ਕੁਝ ਨਹੀਂ ਕਹਿੰਦੇ।

ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਭਗਤ ਸਧਨਾ ਜੀ ਦੇ ਸ਼ਬਦ ਵਿਚ ਮਿਥਿਕ-ਕਥਾ, ਪ੍ਰਤੀਕਾਂ ਅਤੇ ਦ੍ਰਿਸ਼ਟਾਂਤਾਂ ਦੀ ਸੁੰਦਰ ਵਰਤੋਂ ਹੋਈ ਹੈ ਅਤੇ ਇਨ੍ਹਾਂ ਰਾਹੀਂ ਆਪ ਜੀ ਨੇ ਡੂੰਘੇ ਅਧਿਆਤਮਕ ਸਿਧਾਂਤਾਂ ਨੂੰ ਪ੍ਰਗਟਾਉਣ ਵਿਚ ਆਪਣੀ ਵਿਦਵਤਾ ਦੇ ਜੌਹਰ ਦਿਖਾਏ ਹਨ। ਆਪ ਜੀ ਦੀ ਬਾਣੀ ਸਾਨੂੰ ਆਸ਼ਾਵਾਦੀ ਹੋਣ ਲਈ ਅਤੇ ਹੁਣ ਤੋਂ ਹੀ ਭਗਤੀ-ਮਾਰਗ 'ਤੇ ਚੱਲਣ ਲਈ ਪ੍ਰੇਰਨਾ ਦਿੰਦੀ ਹੈ ਤਾਂ ਕਿ ਅਸੀਂ ਆਪਣੇ ਇਸ ਮਨੁੱਖਾ-ਜੀਵਨ ਨੂੰ ਅਤੇ ਆਪਣੇ ਮਨੁੱਖਾ-ਜਨਮ ਨੂੰ ਗੁਣਵਾਨ, ਗਿਆਨਵਾਨ ਅਤੇ ਸੁਹੇਲਾ ਬਣਾ ਸਕੀਏ।

---

35. ਪ੍ਰੋ. ਪਿਆਰਾ ਸਿੰਘ ਪਦਮ (ਅਨੁ.), *ਜ਼ਫ਼ਰਨਾਮਾ*, ਪੰਨਾ 48.

# ਭਗਤ ਰਾਮਾਨੰਦ ਜੀ : ਜੀਵਨ ਅਤੇ ਬਾਣੀ

## ਭਗਤੀ ਲਹਿਰ ਦੇ ਸੰਬੰਧ ਵਿਚ ਭਗਤ ਰਾਮਾਨੰਦ ਜੀ ਦਾ ਪਿਛੋਕੜ

ਭਾਰਤ ਵਿਚ ਭਗਤੀ ਦੇ ਆਰੰਭ ਤੇ ਵਿਕਾਸ ਨੂੰ ਭਗਤ ਸਿੰਘ ਵੇਦੀ ਜੀ ਨੇ ਹੇਠ ਲਿਖੇ ਪੰਜ ਯੁੱਗਾਂ ਵਿਚ ਵੰਡਿਆ ਹੈ :

1. ਵੈਦਿਕ ਯੁੱਗ 2. ਉਪਨਿਸ਼ਦਿਕ ਯੁੱਗ 3. ਪੌਰਾਣਿਕ ਯੁੱਗ 4. ਪੁਰਾਣ ਉੱਤਰ ਕਾਲ 5. ਮੱਧ ਕਾਲ।[1]

ਵੈਦਿਕ ਯੁੱਗ ਦਾ ਸਮਾਂ ਹਜ਼ਾਰਾਂ ਸਾਲ ਪੁਰਾਣਾ ਹੈ। ਵੇਦੀ ਜੀ ਨੇ ਇਸ ਸਮੇਂ ਨੂੰ ਆਪਣੀ ਪੁਸਤਕ ਵਿਚ ਘੱਟੋ-ਘੱਟ 6-7 ਹਜ਼ਾਰ ਸਾਲ ਪਹਿਲਾਂ ਦਾ ਮੰਨਿਆ ਹੈ।[2] ਚੱਲ ਰਹੇ ਈਸਵੀ ਸਾਲ 2018 ਦੇ ਹਿਸਾਬ ਨਾਲ ਇਹ ਸਮਾਂ 4-5 ਹਜ਼ਾਰ ਪੂਰਵ ਈਸਵੀ ਸੰਮਤ ਦਾ ਬਣਦਾ ਹੈ। ਉਪਨਿਸ਼ਦਿਕ ਯੁੱਗ ਦਾ ਸਮਾਂ ਇਸ ਵਿਦਵਾਨ ਲੇਖਕ ਨੇ 3-4 ਹਜ਼ਾਰ ਸਾਲ ਪਹਿਲਾਂ ਅਰਥਾਤ 1-2 ਹਜ਼ਾਰ ਪੂਰਵ ਈਸਵੀ ਸੰਮਤ ਮੰਨਿਆ ਹੈ।[3] ਉਪਨਿਸ਼ਦਾਂ ਤੋਂ ਬਾਅਦ ਪੁਰਾਣਾਂ ਦਾ ਸਮਾਂ ਲੇਖਕ ਨੇ ਵਾਚਸਪਤੀ ਗੈਰੋਲਾਂ ਦੀ ਪੁਸਤਕ *ਵੈਦਿਕ ਸਾਹਿਤਿਯ ਔਰ ਸੰਸਕ੍ਰਿਤੀ* ਦੇ ਹਵਾਲੇ ਨਾਲ 500 ਈਸਵੀ ਪੂਰਵ ਤੋਂ ਲੈ ਕੇ ਤਕ ਦਾ ਮੰਨਿਆ ਹੈ।[4] ਪੂਰਵ-ਉੱਤਰ ਕਾਲ ਦਾ ਸਮਾਂ ਇਸੇ ਪੁਸਤਕ ਦੇ ਆਧਾਰ 'ਤੇ ਲੇਖਕ ਨੇ 500 ਈਸਵੀ ਤੋਂ ਲੈ ਕੇ ਇਕ ਹਜ਼ਾਰ ਤੋਂ ਬਾਰ੍ਹਾਂ ਸੌ ਈਸਵੀ ਤਕ ਦਾ ਮਿਥਿਆ ਹੈ।[5] ਮੱਧ-ਕਾਲ ਇਸ ਸਮੇਂ ਭਾਵ ਇਕ ਹਜ਼ਾਰ ਤੋਂ ਬਾਰ੍ਹਾਂ ਸੌ ਈਸਵੀ ਤੋਂ ਬਾਅਦ ਸ਼ੁਰੂ ਹੁੰਦਾ ਹੈ। ਮੱਧ-ਕਾਲ ਦੇ ਇਸ ਸਮੇਂ ਦੌਰਾਨ ਹੀ ਮਹਾਂਰਾਸ਼ਟਰ ਵਿੱਚੋਂ ਭਗਤ ਨਾਮਦੇਵ ਜੀ ਅਤੇ ਬਨਾਰਸ ਤੋਂ ਭਗਤ ਰਾਮਾਨੰਦ ਜੀ ਭਗਤੀ ਲਹਿਰ ਨੂੰ ਪ੍ਰਚੰਡ ਲਹਿਰ ਦਾ ਰੂਪ ਦਿੰਦੇ ਹਨ। ਇਹੋ ਸਮਾਂ ਸ਼ੇਖ ਫ਼ਰੀਦ ਜੀ, ਭਗਤ ਜੈਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦਾ ਹੈ।

ਵੈਦਿਕ ਯੁੱਗ ਵਿਚ ਚਾਰ ਵੇਦਾਂ ਦੀ ਰਚਨਾ ਹੁੰਦੀ ਹੈ ਜਿਨ੍ਹਾਂ ਵਿਚ ਭਗਤੀ ਦਾ ਰੂਪ ਬਾਹਰ-ਮੁਖੀ ਪੂਜਾ ਹੈ। ਫਿਰ ਉਪਨਿਸ਼ਦਿਕ ਯੁੱਗ ਦਾ ਸਮਾਂ ਆਉਂਦਾ ਹੈ ਅਤੇ ਉਪਨਿਸ਼ਦਾਂ ਦੀ ਰਚਨਾ ਹੁੰਦੀ ਹੈ ਅਤੇ ਪੂਜਾ ਅੰਤਰਮੁਖੀ ਉਪਾਸਨਾ ਦਾ ਰੂਪ

---

1. ਭਗਤ ਸਿੰਘ ਵੇਦੀ, *ਮੱਧਕਾਲੀਨ ਭਗਤੀ ਕਾਵਿ*, 'ਭੂਮਿਕਾ', ਪੰਨਾ VII.
2. *ਉਹੀ*, ਪੰਨਾ VIII.
3. *ਉਹੀ*।
4. *ਉਹੀ*।
5. *ਉਹੀ*।

ਧਾਰਨ ਕਰਦੀ ਹੈ। ਪੌਰਾਣਿਕ ਯੁੱਗ ਵਿਚ ਪੁਰਾਣ ਰਚੇ ਜਾਂਦੇ ਹਨ। ਇਸੇ ਯੁੱਗ ਵਿਚ ਰਾਮਾਇਣ ਅਤੇ ਮਹਾਭਾਰਤ ਦੀ ਰਚਨਾ ਹੁੰਦੀ ਹੈ। ਮਹਾਭਾਰਤ ਦਾ ਹੀ ਇਕ ਅਧਿਆਇ ਹੈ ਪ੍ਰਸਿੱਧ ਗ੍ਰੰਥ 'ਸ੍ਰੀਮਦ ਭਗਵਦ ਗੀਤਾ'। ਇਸ ਯੁੱਗ ਨੂੰ ਸਰਗੁਣ ਭਗਤੀ ਦਾ ਮੋਹਰੀ ਕਾਲ ਕਿਹਾ ਜਾ ਸਕਦਾ ਹੈ। ਪੁਰਾਣ-ਉੱਤਰ ਕਾਲ ਵਿਚ ਦਾਰਸ਼ਨਿਕ ਵਿਚਾਰਧਾਰਾ ਦਾ ਯੁੱਗ ਆਉਂਦਾ ਹੈ। ਦ੍ਵੈਤਵਾਦ ਅਤੇ ਅਦ੍ਵੈਤਵਾਦ ਦੇ ਡੂੰਘੇ ਦਰਸ਼ਨ-ਸ਼ਾਸਤਰ ਸਾਹਮਣੇ ਆਉਂਦੇ ਹਨ। ਬੁੱਧ ਮੱਤ ਦੇ ਵਿਦਵਾਨਾਂ ਨਾਲ ਸ਼ੰਕਰਾਚਾਰੀਆ ਜੀ ਦਾ ਤਰਕ-ਵਿਤਰਕ ਹੁੰਦਾ ਹੈ। ਸ਼ੰਕਰਾਚਾਰੀਆ ਜੀ ਦੇ ਅਦ੍ਵੈਤਵਾਦ 'ਤੇ ਗੰਭੀਰ ਬਹਿਸਾਂ ਹੁੰਦੀਆਂ ਹਨ ਅਤੇ ਉਨ੍ਹਾਂ ਦੇ ਅਦ੍ਵੈਤਵਾਦ ਦਾ ਆਪਣੇ-ਆਪਣੇ ਢੰਗ ਨਾਲ ਖੰਡਨ ਕਰਨ ਲਈ ਪ੍ਰਸਿੱਧ ਆਚਾਰਯ ਵਿਸ਼ਿਸ਼ਟ ਅਦ੍ਵੈਤਵਾਦ ਦੇ ਸਮਰਥਕ ਰਾਮਾਨੁਜ ਜੀ, ਦ੍ਵੈਤਾ-ਦ੍ਵੈਤਵਾਦ ਦੇ ਸਮਰਥਕ ਨਿੰਬਾਰਕ ਜੀ, ਦ੍ਵੈਤਵਾਦ ਦੇ ਸਮਰਥਕ ਮਾਧਵਾਚਾਰੀਆ ਜੀ, ਸ਼ੁੱਧਦ੍ਵੈਤਵਾਦ ਅਰਥਾਤ ਪੁਸ਼ਟੀ ਮਾਰਗ ਦੇ ਸਮਰਥਕ ਵਲਭਾਚਾਰੀਆ ਜੀ ਸਾਹਮਣੇ ਆਉਂਦੇ ਹਨ। ਸ਼ੰਕਰਾਚਾਰੀਆ ਜੀ ਦੇ ਸਿਧਾਂਤ ਨੂੰ ਵੇਦਾਂਤ ਸ਼ਾਸਤਰ ਦਾ ਨਾਂਅ ਵੀ ਦਿੱਤਾ ਜਾਂਦਾ ਹੈ ਅਤੇ ਇਸ ਸ਼ਾਸਤਰ ਵਿਚ ਜੈਮਿਨੀ ਮੁਨੀ ਜੀ ਦੇ ਪੂਰਵ-ਮੀਮਾਂਸਾ ਸ਼ਾਸਤਰ ਅਤੇ ਵਿਆਸ ਜੀ ਦੇ ਉੱਤਰ-ਮੀਮਾਂਸਾ ਸ਼ਾਸਤਰ ਦਾ ਸੁਮੇਲ ਮੰਨਿਆ ਜਾਂਦਾ ਹੈ। ਇਹ ਦੋਵੇਂ ਸ਼ਾਸਤਰ ਪ੍ਰਸਿੱਧ ਛਿਅ ਸ਼ਾਸਤਰਾਂ ਜਾਂ ਛਿਅ ਦਰਸ਼ਨ ਦਾ ਹਿੱਸਾ ਹਨ। ਦ੍ਵੈਤਵਾਦ ਦੇ ਸਿਧਾਂਤ ਦੇ ਬੀਜ ਸਾਨੂੰ ਛਿਅ-ਦਰਸ਼ਨ ਦੇ ਦੋ ਸ਼ਾਸਤਰਾਂ ਗੌਤਮ ਮੁਨੀ ਜੀ ਦੇ ਨਯਾਯ ਸ਼ਾਸਤਰ ਅਤੇ ਕਪਿਲ ਮੁਨੀ ਜੀ ਦੇ ਸ਼ਾਂਖਯ ਸ਼ਾਸਤਰ ਵਿਚ ਮਿਲਦੇ ਹਨ। ਇਨ੍ਹਾਂ ਚਾਰ ਸ਼ਾਸਤਰਾਂ ਤੋਂ ਇਲਾਵਾ ਦੋ ਸ਼ਾਸਤਰ ਹੋਰ ਹਨ, ਉਹ ਹਨ: ਕਣਾਦ ਮੁਨੀ ਜੀ ਦਾ ਵੈਸ਼ੇਸ਼ਿਕ ਸ਼ਾਸਤਰ (ਅਣੂ ਸ਼ਾਖਾ) ਅਤੇ ਪਤੰਜਲੀ ਜੀ ਦਾ ਯੋਗ ਸ਼ਾਸਤਰ। ਜਿਥੇ ਰਾਮਾਨੁਜ ਜੀ ਵਿਸ਼ਿਸ਼ਟ ਅਦ੍ਵੈਤਵਾਦ ਦੇ ਸਿਧਾਂਤ ਨੂੰ ਪੇਸ਼ ਕਰਨ ਵਾਲੇ ਹਨ, ਉਥੇ ਵਲਭਾਚਾਰੀਆ ਜੀ ਸ਼ੁੱਧ ਦ੍ਵੈਤਵਾਦ ਦੇ ਸਿਧਾਂਤ ਨੂੰ ਪੇਸ਼ ਕਰਨ ਵਾਲੇ ਹਨ। ਰਾਮਾਨੁਜ ਜੀ ਵੈਸ਼ਨਵ ਮਤ ਦੀ ਸ੍ਰੀਵੈਸ਼ਨਵ ਸੰਪਰਦਾ ਦੇ ਮੋਢੀ ਹਨ। ਵਲਭਾਚਾਰੀਆ ਜੀ ਵੈਸ਼ਨਵ ਮਤ ਦੀ ਗੋਸਵਾਮੀ ਸੰਪਰਦਾ ਦੇ ਬਾਨੀ ਹਨ। ਰਾਮਾਨੁਜ ਜੀ ਦੀ ਸ਼ਿਸ਼-ਪਰੰਪਰਾ ਵਿੱਚੋਂ ਭਗਤ ਰਾਮਾਨੰਦ ਜੀ ਵੈਸ਼ਨਵ ਮਤ ਦੀ ਰਾਮਾਵਤ ਸੰਪਰਦਾ ਦੇ ਮੋਢੀ ਹਨ। ਇਨ੍ਹਾਂ ਤਿੰਨ ਸੰਪਰਦਾਵਾਂ ਤੋਂ ਇਲਾਵਾ ਵੈਸ਼ਨਵ ਮਤ ਦੀਆਂ ਦੋ ਹੋਰ ਸੰਪਰਦਾਵਾਂ ਹਨ—ਨਿੰਬਾਰਕ ਜੀ ਦੀ ਨਿੰਬਾਦਿੱਤਯ ਸੰਪਰਦਾ ਅਤੇ ਮਾਧਵ ਜੀ ਦੀ ਦ੍ਵੈਤਵਾਦੀ ਸੰਪਰਦਾ।

ਜੇਕਰ ਭਾਰਤ ਦੇ ਖਿੱਤਿਆਂ ਦੀ ਗੱਲ ਕਰੀਏ ਤਾਂ ਭਗਤ ਨਾਮਦੇਵ ਜੀ ਮਹਾਂਰਾਸ਼ਟਰ ਦੇ ਸਨ ਪਰ ਉੱਤਰੀ ਭਾਰਤ ਵਿਚ ਖ਼ਾਸ ਕਰਕੇ ਪੰਜਾਬ ਵਿਚ ਉਨ੍ਹਾਂ ਨੇ ਭਗਤੀ ਲਹਿਰ ਦਾ ਬਹੁਤ ਪ੍ਰਚਾਰ ਕੀਤਾ। ਰਾਮਾਨੁਜ ਜੀ ਵੀ ਦੱਖਣੀ ਭਾਰਤ ਨਾਲ ਹੀ ਸੰਬੰਧਿਤ ਸਨ ਪਰ ਉਨ੍ਹਾਂ ਦੀ ਸ਼ਿਸ਼-ਪਰੰਪਰਾ ਵਿੱਚੋਂ ਭਗਤ ਰਾਮਾਨੰਦ ਜੀ ਨੇ ਉੱਤਰੀ ਭਾਰਤ ਵਿਚ ਭਗਤੀ ਲਹਿਰ ਦੇ ਪ੍ਰਚਾਰ-ਪ੍ਰਸਾਰ ਦਾ ਬੀੜਾ ਚੁੱਕਿਆ। ਭਗਤੀ ਲਹਿਰ ਦੀਆਂ ਤਾਰਾਂ ਅਤੇ ਜੜ੍ਹਾਂ ਛੇਵੀਂ ਸਦੀ ਵਿਚ ਪੈਦਾ ਹੋਈ ਤਾਮਿਲਨਾਡੂ ਵਿਚ ਤਾਮਿਲ ਸਿੱਧਾਂ ਅਤੇ ਆਲਵਾਰ ਸੰਤਾਂ ਦੀ ਭਗਤੀ ਲਹਿਰ ਨਾਲ ਜਾ ਜੁੜਦੀਆਂ

ਹਨ। ਇਸੇ ਤਰ੍ਹਾਂ ਰਾਮਾਨੁਜ ਜੀ ਦਾ ਪਿਛੋਕੜ ਵੀ ਤਾਮਿਲ ਸਿੱਧਾਂ ਨਾਲ ਜਾ ਜੁੜਦਾ ਹੈ। ਤਾਮਿਲ ਸਿੱਧ ਨਮਾਲਵਰ ਜੀ ਨੇ ਅੱਠਵੀਂ ਸਦੀ ਵਿਚ ਵੈਸ਼ਨਵ ਭਗਤੀ ਦੀਆਂ ਰਚਨਾਵਾਂ ਲਿਖੀਆਂ ਜੋ ਕਿ ਤਾਮਿਲ ਲੋਕਾਂ ਵੱਲੋਂ ਵੇਦਾਂ ਵਾਂਗ ਹੀ ਸਤਿਕਾਰੀਆਂ ਗਈਆਂ। ਇਸ ਸੰਤ ਦੇ ਚੇਲੇ ਨਾਥ ਮੁਨੀ ਜੀ ਨੇ ਆਲਵਾਰ ਸੰਤਾਂ ਦੇ ਭਜਨ ਇਕੱਠੇ ਕੀਤੇ। ਨਾਥ ਮੁਨੀ ਜੀ ਦੇ ਚੇਲੇ ਅਤੇ ਇਨ੍ਹਾਂ ਦੇ ਪੋਤਰੇ ਸਨ ਯਾਮੁਨਚਾਰੀਆ ਜੀ। ਯਾਮੁਨਚਾਰੀਆ ਜੀ ਦੀ ਸ਼ਿਸ਼-ਪਰੰਪਰਾ ਵਿੱਚੋਂ ਸਨ ਰਾਮਾਨੁਜ ਜੀ। ਰਾਮਾਨੁਜ ਜੀ ਦੱਖਣੀ ਅਤੇ ਉੱਤਰੀ ਭਾਰਤ ਦੋਹਾਂ ਖਿੱਤਿਆਂ ਵਿਚ ਹੀ ਭਗਤੀ ਲਹਿਰ ਦਾ ਪ੍ਰਭਾਵ ਪਾਉਣ ਵਾਲੇ ਸਾਬਤ ਹੋਏ। ਇਨ੍ਹਾਂ ਦੀ ਸ਼ਿਸ਼-ਪਰੰਪਰਾ ਵਿੱਚੋਂ ਹੀ ਭਗਤ ਰਾਮਾਨੰਦ ਜੀ ਨੇ ਉੱਤਰੀ ਭਾਰਤ ਵਿਚ ਭਗਤੀ ਲਹਿਰ ਦੀ ਉਹ ਪ੍ਰਚੰਡ ਲਹਿਰ ਚਲਾਈ, ਜਿਸ ਨੇ ਭਗਤੀ ਲਹਿਰ ਦੇ ਵਿਕਾਸ ਵਿਚ ਅਨਮੋਲ ਹਿੱਸਾ ਪਾਇਆ। ਭਗਤ ਰਾਮਾਨੰਦ ਜੀ ਦੀ ਆਪਣੀ ਬਾਣੀ ਅਤੇ ਆਪ ਜੀ ਦੇ ਚੇਲਿਆਂ ਵਿੱਚੋਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ, ਭਗਤ ਪੀਪਾ ਜੀ ਅਤੇ ਭਗਤ ਧੰਨਾ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਮਰ ਸ਼ਿੰਗਾਰ ਬਣੀ ਅਤੇ ਭਗਤੀ ਲਹਿਰ ਦੇ ਇਤਿਹਾਸ ਵਿਚ ਇਨ੍ਹਾਂ ਭਗਤ ਸਾਹਿਬਾਨ ਨੇ ਬਹੁਤ ਵੱਡਾ ਯੋਗਦਾਨ ਪਾਇਆ।

ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਭਗਤ ਰਾਮਾਨੰਦ ਜੀ ਦੇ ਅਧਿਆਤਮਕ ਪਿਛੋਕੜ ਵਿਚ ਵੇਦਾਂ, ਉਪਨਿਸ਼ਦਾਂ, ਪੁਰਾਣਾਂ ਅਤੇ ਛਿਅ ਸ਼ਾਸਤਰਾਂ ਦੀ ਪਰੰਪਰਾ ਲਗਾਤਾਰ ਜਾਰੀ ਰਹਿੰਦੀ ਹੈ। ਸਮੇਂ-ਸਮੇਂ ਇਸ ਪਰੰਪਰਾ ਵਿਚ ਨਵੀਆਂ ਤਬਦੀਲੀਆਂ ਵੀ ਆਉਂਦੀਆਂ ਹਨ, ਨਵੇਂ-ਨਵੇਂ ਨਜ਼ਰੀਏ ਤੋਂ ਪੁਰਾਤਨ ਗ੍ਰੰਥਾਂ ਦੀ ਵਿਆਖਿਆ ਵੀ ਹੁੰਦੀ ਹੈ। ਮਨੁੱਖ ਦੇ ਇਤਿਹਾਸ ਵਾਂਗ ਹੀ ਭਗਤੀ ਲਹਿਰ ਦਾ ਇਹ ਇਤਿਹਾਸ ਨਿਕਾਸ ਅਤੇ ਵਿਕਾਸ ਦੇ ਪੜਾਵਾਂ ਵਿੱਚੋਂ ਲੰਘਦਾ ਹੈ। ਮੁਸਲਿਮ ਹਾਕਮਾਂ ਅਤੇ ਸੂਫ਼ੀ ਫ਼ਕੀਰਾਂ ਦੀ ਆਮਦ ਨਾਲ ਇਸ ਭਗਤੀ ਲਹਿਰ ਵਿਚ ਵੇਦਾਂ ਦੇ ਨਾਲ-ਨਾਲ ਕਤੇਬਾਂ ਦੀ ਗੱਲ ਵੀ ਚੱਲਦੀ ਹੈ। ਸੂਫ਼ੀ ਮਤ ਅਤੇ ਭਗਤੀ ਲਹਿਰ ਦੇ ਵਿਚਾਰ ਦੋਵੇਂ ਹੀ ਇਕ-ਦੂਜੇ ਨੂੰ ਪ੍ਰਭਾਵਿਤ ਕਰਦੇ ਹਨ। ਵਿਚਾਰਾਂ ਦੀ ਸਾਂਝ ਅਤੇ ਵਿਚਾਰਾਂ ਦੇ ਸੰਵਾਦ ਵਿੱਚੋਂ ਨਵੀਆਂ ਦਿਸ਼ਾਵਾਂ ਪੈਦਾ ਹੁੰਦੀਆਂ ਹਨ। ਮਨੁੱਖਤਾ ਲਈ ਇਕ ਚੰਗਾ ਸ਼ਗਨ ਇਹ ਹੁੰਦਾ ਹੈ ਕਿ ਮਾਨਵਵਾਦੀ ਸੁਰ ਅਤੇ ਖ਼ਲਕਤ ਨਾਲ ਪਿਆਰ ਦੀ ਗੱਲ ਤੁਰਦੀ ਹੈ। ਵਰਣ-ਵੰਡ, ਮਜ਼ਹਬ-ਭੇਦ ਅਤੇ ਵਿਖਾਵੇ ਦਾ ਬਾਹਰੀ ਕਰਮ-ਕਾਂਡ ਤਿੰਨੇ ਹੀ ਨਕਾਰੇ ਜਾਂਦੇ ਹਨ। ਧਰਮਾਂ ਦੇ ਅਸਲੀ ਤੱਤ ਅਤੇ ਇਨਸਾਨੀਅਤ ਦੀ ਸੁਰ ਭਗਤੀ ਲਹਿਰ ਅਤੇ ਸੂਫ਼ੀ ਮਤ ਦੇ ਸੁਮੇਲ ਨਾਲ ਗੂੰਜਦੀ ਹੈ।

ਭਗਤ ਰਾਮਾਨੰਦ ਜੀ ਦੇ ਪ੍ਰਸਿੱਧ ਚੇਲੇ ਭਗਤ ਕਬੀਰ ਜੀ ਵਿਸ਼ੇਸ਼ ਤੌਰ 'ਤੇ 'ਹਿੰਦੂ ਤੁਰਕ ਦੁਹਹੂੰ ਮਹਿ ਏਕੋ' ਅਤੇ 'ਅਵਲ ਅਲਾਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ' ਦਾ ਮਨੁੱਖਤਾ ਨੂੰ ਸੱਦਾ ਦਿੰਦੇ ਹਨ। ਆਪ ਜੀ ਇੱਕੋ ਸਮੇਂ ਯੋਗੀਆਂ, ਬ੍ਰਾਹਮਣਾਂ ਅਤੇ ਕਾਜ਼ੀਆਂ ਵੱਲੋਂ ਧਰਮ ਦੇ ਨਾਂਅ 'ਤੇ ਵਿਛਾਏ ਗਏ ਭਰਮ, ਪਾਖੰਡ ਅਤੇ ਲੁੱਟ-ਖਸੁੱਟ ਦੇ ਜਾਲ ਨੂੰ ਲੋਕਾਂ ਸਾਹਮਣੇ ਲਿਆਉਂਦੇ ਹਨ ਅਤੇ ਵੇਦਾਂ-ਕਤੇਬਾਂ ਦਾ ਅਸਲੀ ਤੱਤ ਲੋਕਾਂ ਨੂੰ ਦੱਸਦੇ ਹਨ। ਵਰਣ-ਵੰਡ ਦੀ ਡੱਟ ਕੇ ਵਿਰੋਧਤਾ ਕਰਦੇ

ਹਨ ਅਤੇ ਹੋਰ ਸਮਾਜਿਕ ਕੁਰੀਤੀਆਂ ਵਿਰੁੱਧ ਵੀ ਆਪਣੀ ਆਵਾਜ਼ ਉਠਾਉਂਦੇ ਹਨ। ਇਸੇ ਤਰ੍ਹਾਂ ਭਗਤ ਰਵਿਦਾਸ ਜੀ ਜਾਤ-ਪਾਤ ਦੇ ਭਿੰਨ-ਭੇਦ ਵਿਰੁੱਧ ਆਪਣੀ ਆਵਾਜ਼ ਬੁਲੰਦ ਕਰਦੇ ਹਨ। ਭਗਤ ਕਬੀਰ ਜੀ ਆਪਣੀ ਬਾਣੀ ਵਿਚ ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ ਅਤੇ ਭਗਤ ਜੈਦੇਵ ਜੀ ਦਾ ਜ਼ਿਕਰ ਕਰ ਕੇ ਆਪਣੇ ਤੋਂ ਪਹਿਲਾਂ ਦੀ ਮਹਾਂਰਾਸ਼ਟਰ ਅਤੇ ਬੰਗਾਲ ਵਿਚ ਪੈਦਾ ਹੋਈ ਭਗਤੀ-ਲਹਿਰ ਦੇ ਇਨ੍ਹਾਂ ਮਹਾਨ ਭਗਤ ਸਾਹਿਬਾਨ ਸੰਬੰਧੀ ਆਪਣੀ ਸ਼ਰਧਾ ਅਤੇ ਆਪਣਾ ਪਿਆਰ ਭੇਂਟ ਕਰਦੇ ਹਨ। ਸਚ-ਮੁੱਚ ਹੀ ਜਿਥੇ ਭਗਤ ਰਾਮਾਨੰਦ ਜੀ ਆਪਣੇ ਮਹਾਨ ਅਧਿਆਤਮਕ ਵਿਰਸੇ ਤੋਂ ਪ੍ਰਭਾਵਿਤ ਸਨ, ਉਥੇ ਉਨ੍ਹਾਂ ਨੇ ਆਪਣੇ ਪ੍ਰਭਾਵ ਸਦਕਾ ਭਗਤੀ ਲਹਿਰ ਨੂੰ ਆਪਣੇ ਚੇਲਿਆਂ ਦੇ ਰੂਪ ਵਿਚ ਅਨਮੋਲ ਹੀਰੇ ਭੇਂਟ ਕੀਤੇ।

## ਭਗਤ ਰਾਮਾਨੰਦ ਜੀ ਦੇ ਜੀਵਨ ਅਤੇ ਸ਼ਖ਼ਸੀਅਤ ਬਾਰੇ

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਭਗਤ ਰਾਮਾਨੰਦ ਜੀ ਨੂੰ 'ਵੈਰਾਗੀਆਂ ਦਾ ਆਚਾਰਯ' ਵੀ ਕਿਹਾ ਹੈ।[6] *ਮਹਾਨ ਕੋਸ਼* ਵਿਚ ਆਪ ਜੀ ਦੇ ਜਨਮ ਬਾਰੇ ਇਸ ਤਰ੍ਹਾਂ ਲਿਖਿਆ ਹੋਇਆਂ ਹੈ: "ਕਾਨਯਕੁਬਜ ਬ੍ਰਾਹਮਣ ਭੂਰਿਕਰਮਾ ਦੇ ਘਰ ਸੁਸ਼ੀਲਾ ਦੇ ਉਦਰ ਤੋਂ ਇਸ ਦਾ ਜਨਮ ਸੰਮਤ 1423 ਵਿਚ ਪ੍ਰਯਾਗ ਵਿਖੇ ਹੋਇਆ। ਮਾਤਾ-ਪਿਤਾ ਨੇ ਇਸ ਦਾ ਨਾਮ ਰਾਮਦੱਤ ਰੱਖਿਆ। ਰਾਮਾਨੁਜ ਦੀ ਸੰਪ੍ਰਦਾਯ ਦੇ ਪ੍ਰਸਿੱਧ ਪ੍ਰਚਾਰਕ ਰਾਘਵਾਨੰਦ ਦਾ ਚੇਲਾ ਹੋ ਕੇ ਰਾਮਾਨੰਦ ਨਾਮ ਨਾਲ ਮਸ਼ਹੂਰ ਹੋਇਆ। ਕਾਸ਼ੀ ਵਿਚ ਗੰਗਾ ਦੇ ਪੰਜਾਂਗ ਘਾਟ 'ਤੇ ਰਹਿ ਕੇ ਇਸ ਵਿਦਵਾਨ ਮਹਾਤਮਾ ਨੇ ਬਹੁਤ ਧਰਮ ਪ੍ਰਚਾਰ ਕੀਤਾ ਅਤੇ ਇਸ ਦੇ ਚੇਲੇ ਕਬੀਰ ਆਦਿਕ ਭਾਰਤ ਦੇ ਅਨਮੋਲ ਰਤਨ ਹੋਏ ਹਨ।"[7] ਰਾਮਾਨੁਜ ਜੀ ਦੀ ਸੰਪਰਦਾ ਸ੍ਰੀ ਵੈਸ਼ਨਵ ਦੇ ਉਪਾਸ਼ਕ ਜਾਤ-ਪਾਤ ਨੂੰ ਸਖ਼ਤੀ ਨਾਲ ਮੰਨਦੇ ਸਨ ਪਰ ਰਾਮਾਨੰਦ ਜੀ ਦੀ ਸੰਪਰਦਾ 'ਰਾਮਾਵਤ' ਦੇ ਉਪਾਸ਼ਕਾਂ ਨੇ ਜਾਤ-ਪਾਤ ਦੇ ਬੰਧਨਾਂ ਨੂੰ ਤੋੜਿਆ। ਇਹੀ ਕਾਰਨ ਹੈ ਕਿ ਇਸ ਸੰਪਰਦਾ ਦੇ ਚੇਲਿਆਂ ਵਿਚ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਸੈਣ ਜੀ ਅਤੇ ਭਗਤ ਧੰਨਾ ਜੀ ਪ੍ਰਸਿੱਧ ਚੇਲੇ ਹੋਏ ਹਨ ਜੋ ਕਿ ਕਥਿਤ ਨੀਵੀਆਂ ਜਾਤਾਂ ਨਾਲ ਸੰਬੰਧਿਤ ਸਨ। *ਮਹਾਨ ਕੋਸ਼* ਵਿਚ ਭਗਤ ਰਾਮਾਨੰਦ ਜੀ ਦੇ ਜਨਮ ਦਾ ਸਾਲ ਸੰਮਤ 1423 ਈਸਵੀ ਸੰਮਤ ਮੁਤਾਬਕ ਸੰਨ 1366 ਬਣਦਾ ਹੈ। ਮੈਕਾਲਿਫ਼ ਜੀ ਨੇ ਰਾਮਾਨੰਦ ਜੀ ਨੂੰ ਗੌੜ ਬ੍ਰਾਹਮਣ ਦੱਸਿਆ ਹੈ ਅਤੇ ਮੇਲ ਕੋਟ (Mailkot) ਵਿਖੇ ਇਨ੍ਹਾਂ ਦਾ ਜਨਮ ਹੋਇਆ ਮੰਨਿਆ ਹੈ।[8]

ਭਾਈ ਗੁਰਦਾਸ ਜੀ ਨੇ ਭਗਤ ਰਾਮਾਨੰਦ ਜੀ ਦੇ ਜੀਵਨ ਦੀਆਂ ਝਲਕਾਂ ਆਪਣੀ ਦਸਵੀਂ ਵਾਰ ਦੀ ਪੰਦਰ੍ਹਵੀਂ ਪਉੜੀ ਵਿਚ ਇਸ ਤਰ੍ਹਾਂ ਪੇਸ਼ ਕੀਤੀਆਂ ਹੋਈਆਂ ਹਨ :

---

6. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 1036.
7. *ਉਹੀ*।
8. M.A. Macauliffe, *The Sikh Religion*, Vol. VI, p. 100.

**ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।**
**ਅੰਮ੍ਰਿਤ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।**
**ਅਗੋਂ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਕਾਈਂ।**
**ਪੈਰੀ ਟੁੰਬ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।**
**ਜਿਉ ਲੋਹਾ ਪਾਰਸ ਛੁਹੇ ਚੰਦਨ ਵਾਸੁ ਨਿੰਮੁ ਮਹਿਕਾਈ।**
**ਪਸੁ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।**
**ਅਚਰਜ ਨੋ ਅਚਰਜੁ ਮਿਲੈ ਵਿਸਮਾਦੇ ਵਿਸਮਾਦੁ ਮਿਲਾਈ।**
**ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।**
**ਰਾਮ ਕਬੀਰੈ ਭੇਦੁ ਨ ਭਾਈ ॥੧੫॥"** *(ਵਾਰ 10, ਪਉੜੀ 15)*

ਭਾਈ ਗੁਰਦਾਸ ਜੀ ਰਾਮਾਨੰਦ ਜੀ ਨੂੰ ਸਤਿਕਾਰ ਨਾਲ ਰਾਮਾਨੰਦ ਗੁਸਾਈਂ ਲਿਖਦੇ ਹਨ ਅਤੇ ਇਹ ਵੀ ਦੱਸਦੇ ਹਨ ਕਿ ਉਹ ਬਿਰਕਤੁ (ਵਿਰਕਤ) ਭਾਵ ਮਾਇਆ ਤੋਂ ਤਿਆਗੀ ਹੋ ਕੇ ਬਨਾਰਸ ਵਿਚ ਰਹਿੰਦੇ ਸਨ ਅਤੇ ਅੰਮ੍ਰਿਤ ਵੇਲੇ ਉੱਠ ਕੇ ਗੰਗਾ ਦਾ ਇਸ਼ਨਾਨ ਕਰਦੇ ਸਨ। ਇਥੇ ਭਾਈ ਗੁਰਦਾਸ ਜੀ ਉਸ ਕਥਾ ਦਾ ਸੰਕੇਤਕ ਵਰਣਨ ਕਰ ਰਹੇ ਹਨ ਜਿਸ ਵਿਚ ਭਗਤ ਕਬੀਰ ਜੀ ਨੇ ਭਗਤ ਰਾਮਾਨੰਦ ਜੀ ਤੋਂ ਬੜੇ ਤਰੀਕੇ ਨਾਲ ਗੁਰ-ਉਪਦੇਸ਼ ਲਿਆ ਸੀ। ਪਹਿਲਾਂ-ਪਹਿਲ ਭਗਤ ਰਾਮਾਨੰਦ ਜੀ ਬ੍ਰਾਹਮਣ ਹੋਣ ਕਰਕੇ ਅਤੇ ਰਾਮਾਨੁਜ ਜੀ ਦੀ ਸੰਪਰਦਾ ਦੇ ਮੁਤਾਬਕ ਨੀਵੀਆਂ ਜਾਤਾਂ ਵਾਲਿਆਂ ਨੂੰ ਰਾਮ-ਨਾਮ ਦੇ ਅਧਿਕਾਰੀ ਨਹੀਂ ਸਮਝਦੇ ਸਨ। ਕਬੀਰ ਜੀ ਨੇ ਜਦੋਂ ਗੁਰ-ਦੀਖਿਆ ਲੈਣੀ ਚਾਹੀ ਤਾਂ ਆਪ ਜੀ ਨੇ ਨਾਂਹ ਕਰ ਦਿੱਤੀ ਕਿਉਂਕਿ ਕਬੀਰ ਜੀ ਕਥਿਤ ਨੀਵੀਂ ਜਾਤ ਨਾਲ ਸੰਬੰਧ ਰੱਖਦੇ ਸਨ। ਕਬੀਰ ਜੀ ਨੇ ਵੀ ਇਕ ਢੰਗ ਵਰਤਿਆ। ਉਹ ਉਸ ਰਸਤੇ ਵਿਚ ਲੰਮੇ ਪੈ ਗਏ ਜਿਥੋਂ ਰਾਮਾਨੰਦ ਜੀ ਨੇ ਲੰਘ ਕੇ ਗੰਗਾ-ਇਸ਼ਨਾਨ ਲਈ ਜਾਣਾ ਸੀ। ਹਨੇਰੇ ਵਿਚ ਰਾਮਾਨੰਦ ਜੀ ਦਾ ਪੈਰ ਲੰਮੇ ਪਏ ਕਬੀਰ ਜੀ ਦੇ ਸਰੀਰ ਨਾਲ ਲੱਗ ਕੇ ਅਟਕ ਗਿਆ। ਰਾਮਾਨੰਦ ਜੀ ਦੇ ਮੂੰਹੋਂ ਨਿਕਲਿਆ 'ਉੱਠੋ ਭਾਈ ਬੋਲਹੁ ਰਾਮ'। ਬੱਸ ਫਿਰ ਕੀ ਸੀ ? ਕਬੀਰ ਜੀ ਨੂੰ ਗੁਰਦੀਖਿਆ ਮਿਲ ਗਈ ਅਤੇ ਆਪ ਜੀ ਰਾਮਾਨੰਦ ਜੀ ਦੇ ਚੇਲੇ ਬਣ ਗਏ। ਇਸ ਘਟਨਾ ਤੋਂ ਬਾਅਦ ਇਕ ਰਸਤਾ ਖੁੱਲ੍ਹ ਗਿਆ। ਹੁਣ ਰਾਮਾਨੰਦ ਜੀ ਨੂੰ ਅਖੌਤੀ ਨੀਵੀਆਂ ਜਾਤਾਂ ਪ੍ਰਤੀ ਗੁਰ-ਦੀਖਿਆ ਦੇਣ ਵਿਚ ਕੋਈ ਇਤਰਾਜ਼ ਨਾ ਰਿਹਾ। ਕਬੀਰ ਜੀ ਥੋੜ੍ਹੇ ਦਿਨਾਂ ਵਿਚ ਹੀ ਏਨੇ ਪ੍ਰਸਿੱਧ ਹੋ ਗਏ ਕਿ ਰਾਮਾਨੰਦ ਜੀ ਨੂੰ ਆਪਣੇ ਇਸ ਸ਼ਿਸ਼ 'ਤੇ ਪੂਰਾ ਮਾਣ ਹੋ ਗਿਆ। ਭਾਈ ਗੁਰਦਾਸ ਜੀ ਨੇ ਦੋ ਪ੍ਰਤੀਕ ਵਰਤ ਕੇ ਭਗਤ ਰਾਮਾਨੰਦ ਜੀ ਦੀ ਉੱਚ-ਅਧਿਆਤਮਕ ਅਵਸਥਾ ਨੂੰ ਪ੍ਰਗਟਾਇਆ ਹੈ। ਜਿਵੇਂ ਲੋਹਾ ਪਾਰਸ ਨੂੰ ਛੋਹ ਕੇ ਸੋਨਾ ਬਣ ਜਾਂਦਾ ਹੈ ਅਤੇ ਜਿਵੇਂ ਨਿੰਮ ਚੰਦਨ ਦੇ ਕੋਲ ਰਹਿ ਕੇ ਮਹਿਕ ਜਾਂਦੀ ਹੈ, ਉਵੇਂ ਹੀ ਪਾਰਸ ਅਤੇ ਚੰਦਨ ਰੂਪੀ ਰਾਮਾਨੰਦ ਜੀ ਦੀ ਛੂਹ ਨੇ ਭਗਤ ਕਬੀਰ ਜੀ ਨੂੰ ਸੋਨਾ ਤਾਂ ਕੀ, ਪਾਰਸ ਹੀ ਕਰ ਦਿੱਤਾ ਅਤੇ ਨਿੰਮ ਤੋਂ ਚੰਦਨ ਹੀ ਬਣਾ ਦਿੱਤਾ। ਇਸ ਤੋਂ ਅੱਗੇ ਭਗਤ

9. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 109.

ਰਾਮਾਨੰਦ ਜੀ ਨੂੰ ਪੂਰੇ ਸਤਿਗੁਰੂ ਦੱਸਦੇ ਹੋਏ ਉਨ੍ਹਾਂ ਦੀ ਵਡਿਆਈ ਭਾਈ ਗੁਰਦਾਸ ਜੀ ਨੇ ਇਹ ਵੀ ਦੱਸੀ ਹੈ ਕਿ ਉਹ ਪਸ਼ੂ-ਪ੍ਰੇਤਾਂ ਨੂੰ ਵੀ ਦੇਵਤੇ ਬਣਾਉਣ ਦੀ ਸਮਰੱਥਾ ਰੱਖਦੇ ਸਨ। ਭਗਤ ਰਾਮਾਨੰਦ ਜੀ ਅਤੇ ਭਗਤ ਕਬੀਰ ਜੀ ਦਾ ਇਹ ਮਿਲਾਪ ਇਉਂ ਹੋਇਆ ਜਿਵੇਂ ਅਚਰਜ ਨੂੰ ਅਚਰਜ ਅਤੇ ਵਿਸਮਾਦ ਨੂੰ ਵਿਸਮਾਦ ਮਿਲਦਾ ਹੈ। ਅੰਮ੍ਰਿਤ-ਰਸ ਦਾ ਝਰਨਾ ਵਹਿ ਤੁਰਿਆ ਅਤੇ ਭਗਤ ਕਬੀਰ ਜੀ ਦੀ ਘਾੜਤ ਗੁਰੂ ਦੇ ਉਪਦੇਸ਼ ਰਾਹੀਂ ਪੂਰੀ ਤਰ੍ਹਾਂ ਘੜੀ ਗਈ।

ਭਾਈ ਦਰਬਾਰੀ ਦਾਸ ਜੀ ਨੇ 'ਪਰਚੀ ਗੁਸਾਂਈ ਰਾਮਾਨੰਦ ਜੀ' ਵਿਚ ਭਗਤ ਰਾਮਾਨੰਦ ਜੀ ਦੇ ਜੀਵਨ ਅਤੇ ਉਨ੍ਹਾਂ ਦੀ ਭਗਤੀ ਦੇ ਰੰਗ ਬਾਰੇ ਬੜਾ ਸੁੰਦਰ ਲਿਖਿਆ ਹੈ :

ਚੌਪਈ॥ ਆਦਿ ਕਲੂ ਕੈ ਰਾਮਾਨੰਦ॥ ਅੰਧ ਘੋਰ ਮਹਿ ਪਾਯਾ ਚੰਦੂ॥
ਭਗਤਿ ਕਰੇ ਹਰਿ ਕੈ ਗੁਣ ਗਾਵੈ॥ ਸਾਸਿ ਸਾਸਿ ਹਰਿ ਨਾਮੁ ਧਯਾਵੈ॥
ਬਰਨ ਬ੍ਰਹਮਣ ਭਯਾ ਬੈਰਾਗੀ॥ ਮਾਯਾ ਮਮਤਾ ਸਗਲ ਤਯਾਗੀ॥
ਜਿਨ ਜਨ ਦੀਖਯਾ ਲੀਨੀ ਆਇ॥ ਸੋ ਪ੍ਰਭਿ ਲੀਨੇ ਆਪਿ ਮਿਲਾਇ॥੩॥
ਦੋਹਰਾ॥ ਰਾਮਾਨੰਦ ਬਨਾਰਸੀ ਲਾਗਾ ਜਿਸ ਘਰਿ ਰੰਗੁ॥
ਸੱਭੇ ਸਿਖਿ ਉਬਾਰਿਅਨੁ ਪਯਾ ਨ ਮਾਯਾ ਲੰਗ॥੪॥
ਚੌਪਈ॥ ਰਾਮਾਨੰਦ ਸਿਖਿਆ ਲਈ॥ ਤਿਨ ਸਭਨੋ ਕੀ ਦੁਰਮਤਿ ਗਈ॥
ਨਾਮਾ ਕਬੀਰੁ ਭਗਤ ਰਵਿਦਾਸੁ॥ ਸਧਨਾ ਸੈਨ ਪੀਪਾ ਦਾਸੁ॥
ਔਰ ਬਹੁਤੁ ਦੀਖਯਾ ਲੈ ਤਰੇ॥ ਜੇਤੇ ਮਿਲੈ ਮੁਕਤਿ ਲੈ ਖਰੇ॥
ਰਾਮਾਨੰਦ ਅਤੀਤੁ ਗੁਸਾਂਈ॥ ਸੋ ਉਧਰੇ ਜੋ ਲਾਗੇ ਪਾਈ॥੫॥
ਸੋਰਠਾ॥ ਰਾਮਾਨੰਦ ਕੀ ਆਉ ਚੌਦਹ ਸੈ ਬਰਸਾ ਭਈ॥
ਕਲਜੁਗ ਏਹ ਸੁਭਾਉ ਸੈ ਬਰਸਾਂ ਜੀਵੈ ਨਹੀ॥੭॥[10] *(587, ਅ.)*

ਭਾਈ ਦਰਬਾਰੀ ਦਾਸ ਜੀ ਨੇ ਰਾਮਾਨੰਦ ਜੀ ਦੇ ਬਨਾਰਸ ਵਿਚ ਰਹਿਣ ਬਾਰੇ, ਬ੍ਰਾਹਮਣ ਹੋਣ ਬਾਰੇ ਅਤੇ ਉਨ੍ਹਾਂ ਦੇ ਚੇਲਿਆਂ ਬਾਰੇ ਤੱਥ ਲਿਖੇ ਹੋਏ ਹਨ। ਚੇਲਿਆਂ ਵਿਚ ਨਾਮਦੇਵ ਜੀ ਅਤੇ ਸਧਨਾ ਜੀ ਦੇ ਨਾਂਅ ਵੀ ਲਿਖੇ ਹੋਏ ਹਨ ਜੋ ਕਿ ਇਤਿਹਾਸਿਕ ਤੌਰ 'ਤੇ ਠੀਕ ਨਹੀਂ ਹਨ। ਰਾਮਾਨੰਦ ਜੀ ਦੀ ਉਮਰ ਚੌਦਾਂ ਸੌ ਸਾਲ ਹੋਣ ਵਾਲੀ ਗੱਲ ਇਕ ਕਾਵਿਕ ਅਤਿਕਥਨੀ ਹੀ ਕਹੀ ਜਾ ਸਕਦੀ ਹੈ। ਬੈਰਾਗੀ ਅਤੇ ਤਿਆਗੀ ਹੋਣ ਬਾਰੇ ਲਿਖੀ ਗਈ ਗੱਲ ਰਾਮਾਨੰਦ ਜੀ ਬਾਰੇ ਬਿਲਕੁਲ ਠੀਕ ਹੈ ਅਤੇ ਇਹ ਵੀ ਸੱਚ ਹੈ ਕਿ ਭਗਤ ਰਾਮਾਨੰਦ ਜੀ ਹਰ ਸਮੇਂ ਪ੍ਰਭੂ ਦੀ ਯਾਦ ਨਾਲ ਜੁੜੇ ਰਹਿੰਦੇ ਸਨ ਅਤੇ ਪਰਮਾਤਮਾ ਦੀ ਭਗਤੀ ਵਿਚ ਲੀਨ ਸਨ। ਜਿਵੇਂ ਹਨੇਰੇ ਵਿਚ ਚੰਦਰਮਾ ਪ੍ਰਕਾਸ਼ ਦਿੰਦਾ ਹੈ, ਉਵੇਂ ਹੀ ਭਗਤ ਰਾਮਾਨੰਦ ਜੀ ਨੇ ਆਪਣੇ ਗਿਆਨ ਦੇ ਪ੍ਰਕਾਸ਼ ਨਾਲ ਅਗਿਆਨਤਾ ਦਾ ਹਨੇਰਾ ਦੂਰ ਕੀਤਾ।

ਭਗਤ ਰਾਮਾਨੰਦ ਜੀ ਦੇ ਮੁੱਖ ਚੇਲੇ ਬਾਰਾਂ ਹੋਏ ਹਨ। ਇਨ੍ਹਾਂ ਦੇ ਨਾਂਅ ਹਨ : ਅਨੰਤਨੰਦ, ਸੁਰਸੁਰਾਨੰਦ, ਸੁਖਾਨੰਦ, ਨਰਹਯਾਨੰਦ, ਯੋਗਾਨੰਦ, ਪੀਪਾ, ਕਬੀਰ,

10. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, ਪੰਨਾ 152-53.

ਭਾਵਾਨੰਦ, ਸੇਨ (ਸੈਣ), ਧਨੇਸ੍ਵਰ, ਗਾਲਵਾਨੰਦ, ਅਤੇ ਰਮਾਦਾਸ।[11] ਇਹ ਤੱਥ ਵੀ ਇਤਿਹਾਸਿਕ ਤੌਰ 'ਤੇ ਬੜੀ ਮਹਾਨਤਾ ਵਾਲਾ ਹੈ ਕਿ ਰਾਮਾਨੰਦ ਜੀ ਦੀ ਆਪਣੀ ਬਾਣੀ ਅਤੇ ਇਨ੍ਹਾਂ ਦੇ ਚੇਲਿਆਂ ਵਿੱਚੋਂ ਕਬੀਰ ਜੀ, ਰਵਿਦਾਸ ਜੀ, ਸੈਣ ਜੀ, ਪੀਪਾ ਜੀ ਅਤੇ ਧੰਨਾ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ ਹੈ।

ਭਗਤ ਰਾਮਾਨੰਦ ਜੀ ਸੰਸਕ੍ਰਿਤ ਭਾਸ਼ਾ ਦੇ ਵੀ ਬੜੇ ਵੱਡੇ ਵਿਦਵਾਨ ਸਨ। ਆਪ ਜੀ ਨੇ ਸੰਸਕ੍ਰਿਤ ਵਿਚ 'ਵੈਸ਼ਣਵ ਮਤਾਂ ਭੁਜ ਭਾਸਕਰ' ਅਤੇ 'ਸ੍ਰੀ ਰਾਮ ਚਰਨ ਪੱਧਤੀ' ਨਾਂਅ ਦੀਆਂ ਪੁਸਤਕਾਂ ਵੀ ਲਿਖੀਆਂ। ਬੇਸ਼ਕ ਆਪ ਜੀ ਰਾਮਾਨੁਜ ਜੀ ਦੀ ਸ਼ਿਸ਼-ਪਰੰਪਰਾ ਵਿੱਚੋਂ ਸਨ ਪਰ ਆਪ ਜੀ ਵੱਲੋਂ ਚਲਾਈ ਗਈ 'ਰਾਮਾਵਤ ਸੰਪਰਦਾ' ਵਿਚ ਵਰਣ-ਵੰਡ ਲਈ ਕੋਈ ਥਾਂ ਨਹੀਂ ਸੀ ਜਦੋਂ ਕਿ ਰਾਮਾਨੁਜ ਜੀ ਦੀ ਸ੍ਰੀ ਵੈਸ਼ਣਵ ਸੰਪਰਦਾ ਜਾਤ-ਪਾਤ ਦੀ ਵਰਣ-ਵੰਡ ਨੂੰ ਸਖ਼ਤੀ ਨਾਲ ਮੰਨਦੀ ਸੀ।

ਭਗਤ ਰਾਮਾਨੰਦ ਜੀ ਦੀ ਭਗਤੀ ਲਹਿਰ ਵਿਚ ਸਭ ਤੋਂ ਵੱਡੀ ਦੇਣ ਇਹ ਹੈ ਕਿ ਆਪ ਜੀ ਨੇ ਜਾਤ-ਪਾਤ ਦੇ ਬੰਧਨਾਂ ਨੂੰ ਤੋੜ ਕੇ ਕਥਿਤ ਨੀਵੀਆਂ ਜਾਤਾਂ ਦੇ ਸੰਤਾਂ ਨੂੰ ਆਪਣੇ ਗਲੇ ਲਗਾਇਆ। ਖ਼ੁਦ ਬ੍ਰਾਹਮਣ ਹੋ ਕੇ ਵੀ ਬ੍ਰਾਹਮਣਵਾਦ ਨੂੰ ਤਕੜੀ ਚੁਣੌਤੀ ਦਿੱਤੀ। ਜਾਤ-ਪਾਤ ਦੇ ਵਿਰੋਧ ਤੋਂ ਇਲਾਵਾ ਕਰਮ-ਕਾਂਡ ਦੀ ਉੱਚਤਾ ਨੂੰ ਵੀ ਆਪ ਨੇ ਵੰਗਾਰਿਆ। ਇਸ ਪੱਖੋਂ ਰਾਮਾਨੰਦ ਜੀ ਦੀ ਸੰਪਰਦਾ ਨੇ ਭਾਰਤੀ ਸਮਾਜ ਵਿਚ ਕ੍ਰਾਂਤੀਕਾਰੀ ਤਬਦੀਲੀ ਲਿਆਉਣ ਦੀ ਪੂਰੀ ਕੋਸ਼ਿਸ਼ ਕੀਤੀ। ਭਗਤ ਰਾਮਾਨੰਦ ਜੀ ਇਕ ਸੌ ਇਕ ਸਾਲਾਂ ਦੀ ਉਮਰ ਭੋਗ ਕੇ ਕਾਸ਼ੀ (ਬਨਾਰਸ) ਵਿਚ ਸੰਮਤ 1524 ਭਾਵ ਸੰਨ 1467 ਈਸਵੀ ਵਿਚ ਇਸ ਸੰਸਾਰ ਤੋਂ ਵਿਦਾ ਹੋ ਗਏ।

## ਭਗਤ ਰਾਮਾਨੰਦ ਜੀ ਦੀ ਬਾਣੀ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਬਸੰਤ ਰਾਗ ਵਿਚ ਭਗਤ ਰਾਮਾਨੰਦ ਜੀ ਦਾ ਇਕ ਸ਼ਬਦ ਪੰਨਾ 1195 'ਤੇ ਸੁਸ਼ੋਭਿਤ ਹੈ। ਇਸ ਪਵਿੱਤਰ ਸ਼ਬਦ ਦਾ ਪਾਠ ਇਸ ਪ੍ਰਕਾਰ ਹੈ :

**ਕਤ ਜਾਈਐ ਰੇ ਘਰ ਲਾਗੋ ਰੰਗੁ ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥੧॥ਰਹਾਉ॥**
**ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥**
**ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥੧॥**
**ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥**
**ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥੨॥**
**ਸਤਿਗੁਰ ਮੈ ਬਲਿਹਾਰੀ ਤੋਰ ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ ॥੩॥੧॥**

11. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 1036.

ਭਗਤ ਰਾਮਾਨੰਦ ਜੀ ਨੇ ਆਪਣੇ ਇਸ ਸ਼ਬਦ ਵਿਚ ਹੇਠ ਲਿਖੀਆਂ ਗੱਲਾਂ ਬਿਆਨ ਕੀਤੀਆਂ ਹਨ:

(1) ਪਰਮਾਤਮਾ ਸਰਬ-ਵਿਆਪਕ ਹੈ।
(2) ਪਰਮਾਤਮਾ ਦੀ ਪ੍ਰਾਪਤੀ ਕਰਨ ਲਈ ਕਰਮ-ਕਾਂਡ ਜਾਂ ਤੀਰਥ-ਯਾਤਰਾਵਾਂ ਕਰਨ ਦੀ ਲੋੜ ਨਹੀਂ ਹੈ।
(3) ਪਰਮਾਤਮਾ ਦੀ ਪ੍ਰਾਪਤੀ ਸਤਿਗੁਰ ਦੇ ਸ਼ਬਦ (ਉਪਦੇਸ਼) ਰਾਹੀਂ ਹੀ ਸੰਭਵ ਹੈ ਕਿਉਂਕਿ ਗੁਰੂ ਦਾ ਸ਼ਬਦ ਹੀ ਅਗਿਆਨਤਾ ਦੇ ਭਰਮ ਨੂੰ ਤੋੜ ਸਕਦਾ ਹੈ। ਗੁਰੂ ਦਾ ਸ਼ਬਦ ਕਰੋੜਾਂ ਕਰਮਾਂ ਦੇ ਪਾਪ ਕੱਟ ਦਿੰਦਾ ਹੈ। ਪਰਮਾਤਮਾ ਦੀ ਸਰਬ-ਵਿਆਪਕਤਾ ਭਗਤ ਰਾਮਾਨੰਦ ਜੀ ਦੀਆਂ ਇਨ੍ਹਾਂ ਪਵਿੱਤਰ ਤੁਕਾਂ ਰਾਹੀਂ ਦੱਸੀ ਗਈ ਹੈ:

**ਜਹਾ ਜਾਈਐ ਤਹ ਜਲ ਪਖਾਨ ॥ ਤੂ ਪੂਰਿ ਰਹਿਓ ਹੈ ਸਭ ਸਮਾਨ ॥**
**ਬੇਦ ਪੁਰਾਨ ਸਭ ਦੇਖੇ ਜੋਇ ॥ ਊਹਾਂ ਤਉ ਜਾਈਐ ਜਉ ਈਹਾਂ ਨ ਹੋਇ ॥**

ਆਪ ਜੀ ਫ਼ੁਰਮਾਉਂਦੇ ਹਨ ਕਿ ਭਾਵੇਂ ਜਿਥੇ ਮਰਜ਼ੀ ਚਲੇ ਜਾਈਏ, ਸਭ ਥਾਵਾਂ 'ਤੇ ਉਹੀ ਜਲ ਹੈ ਅਤੇ ਉਹੀ ਪੱਥਰ ਹਨ। ਪਰਮਾਤਮਾ ਸਾਰੀਆਂ ਥਾਵਾਂ 'ਤੇ ਇਕ-ਸਮਾਨ ਮੌਜੂਦ ਹੈ। ਜਾ ਕੇ ਦੇਖਣ ਤੋਂ ਇਲਾਵਾ ਆਪ ਜੀ ਇਹ ਵੀ ਦੱਸਦੇ ਹਨ ਕਿ ਵੇਦ-ਪੁਰਾਣ ਘੋਖਣ 'ਤੇ ਵੀ ਇਸੇ ਤੱਥ ਦਾ ਗਿਆਨ ਹੁੰਦਾ ਹੈ ਕਿ ਪਰਮਾਤਮਾ ਕਣ-ਕਣ ਵਿਚ ਵਿਆਪਕ ਹੈ। ਫਿਰ ਆਪ ਤਰਕ ਦਿੰਦੇ ਹਨ ਕਿ ਹੋਰ ਕਿਸੇ ਵਿਸ਼ੇਸ਼ ਥਾਂ 'ਤੇ ਪਰਮਾਤਮਾ ਨੂੰ ਲੱਭਣ ਤਾਂ ਜਾਈਏ, ਜੇਕਰ ਇਥੇ ਸਾਡੇ ਕੋਲ ਪਰਮਾਤਮਾ ਮੌਜੂਦ ਨਾ ਹੋਵੇ। ਧਰਤੀ ਦੀਆਂ ਸਾਰੀਆਂ ਥਾਵਾਂ ਤੋਂ ਵੀ ਵੱਧ ਸਾਡਾ ਮਨ ਸਾਡੇ ਸਭ ਤੋਂ ਨੇੜੇ ਹੈ। ਮਨ ਨੂੰ ਮਿਲਣ ਲਈ ਤਾਂ ਕੋਈ ਕਦਮ ਵੀ ਪੁੱਟਣ ਦੀ ਲੋੜ ਨਹੀਂ। ਪਰਮਾਤਮਾ ਮਨ ਦੇ ਵਿਚ ਵੀ ਵਾਸ ਕਰ ਰਿਹਾ ਹੈ। ਸਤਿਗੁਰੂ ਨੇ ਇਹ ਸਪੱਸ਼ਟ ਦਿਖਾ ਦਿੱਤਾ ਹੈ ਕਿ ਪਰਮਾਤਮਾ ਸਾਡੇ ਅੰਦਰ, ਸਾਡੇ ਮਨ ਵਿਚ ਵੀ ਵਿਆਪਕ ਹੈ।

ਭਗਤ ਰਾਮਾਨੰਦ ਜੀ ਫ਼ੁਰਮਾਉਂਦੇ ਹਨ ਕਿ ਜੀਵਾਤਮਾ ਨੂੰ ਭੁਲੇਖਾ ਹੈ ਕਿ ਪਰਮਾਤਮਾ ਕਿਸੇ ਤੀਰਥ 'ਤੇ ਵੱਸਦਾ ਹੈ ਅਤੇ ਕਿਸੇ ਵਿਸ਼ੇਸ਼ ਥਾਂ 'ਤੇ ਪਰਮਾਤਮਾ ਦਾ ਵਾਸਾ ਹੈ। ਪਰ ਇਸ ਭੁਲੇਖੇ ਨੂੰ ਗੁਰੂ ਦੀ ਸਿੱਖਿਆ ਨੇ ਦੂਰ ਕਰ ਦਿੱਤਾ ਹੈ। ਗੁਰੂ ਨੇ ਦੱਸ ਦਿੱਤਾ ਹੈ ਕਿ ਭਾਈ, ਪਰਮਾਤਮਾ ਤਾਂ ਤੇਰੇ ਅੰਦਰ ਹੀ ਹੈ, ਉਸ ਨੂੰ ਬਾਹਰ ਕਿਉਂ ਖੋਜਦਾ ਫਿਰਦਾ ਹੈਂ? ਜੀਵਾਤਮਾ ਦੇ ਭੁਲੇਖੇ ਅਤੇ ਗੁਰ-ਉਪਦੇਸ਼ ਦਾ ਬਿਆਨ ਕਰਦੇ ਹੋਏ ਭਗਤ ਰਾਮਾਨੰਦ ਜੀ ਫ਼ੁਰਮਾਉਂਦੇ ਹਨ:

**ਏਕ ਦਿਵਸ ਮਨ ਭਈ ਉਮੰਗ ॥ ਘਸਿ ਚੰਦਨ ਚੋਆ ਬਹੁ ਸੁਗੰਧ ॥**
**ਪੂਜਨ ਚਾਲੀ ਬ੍ਰਹਮ ਠਾਇ ॥ ਸੋ ਬ੍ਰਹਮੁ ਬਤਾਇਓ ਗੁਰ ਮਨ ਹੀ ਮਾਹਿ ॥**

ਮਨੁੱਖ ਕਰਮ-ਕਾਂਡ ਦੇ ਚੱਕਰਾਂ ਵਿਚ ਚੰਦਨ ਘਸਾਉਂਦਾ ਹੈ, ਕਈ ਤਰ੍ਹਾਂ ਦੀਆਂ ਸੁਗੰਧੀਆਂ ਅਗਰਬੱਤੀਆਂ ਨਾਲ ਪਰਮਾਤਮਾ ਨੂੰ ਖ਼ੁਸ਼ ਕਰਨਾ ਚਾਹੁੰਦਾ ਹੈ। ਧਰਮ-ਸਥਾਨਾਂ ਅਤੇ ਤੀਰਥਾਂ 'ਤੇ ਜਾ ਕੇ ਸਮੱਗਰੀ ਦੀਆਂ ਵਸਤਾਂ ਨਾਲ ਪੂਜਾ ਕਰਦਾ ਹੈ, ਪਰ

ਭਗਤ ਰਾਮਾਨੰਦ ਜੀ ਦੱਸਦੇ ਹਨ ਕਿ ਬ੍ਰਹਮ ਤਾਂ ਸਾਡੇ ਮਨ ਦੇ ਅੰਦਰ ਹੈ ਅਤੇ ਉਸ ਦੀ ਪੂਜਾ ਬਾਹਰ ਕਿਤੇ ਜਾ ਕੇ ਅਤੇ ਸਮੱਗਰੀ ਦੀਆਂ ਵਸਤਾਂ ਇਕੱਠੀਆਂ ਕਰ ਕੇ ਨਹੀਂ ਹੋ ਸਕਦੀ।

ਇਕ ਤਰਕ ਭਗਤ ਰਾਮਾਨੰਦ ਜੀ ਆਪਣੀ ਉੱਚ-ਅਧਿਆਤਮਕ ਅਵਸਥਾ ਦਾ ਵੀ ਦਿੰਦੇ ਹਨ। ਭਗਤ ਰਾਮਾਨੰਦ ਜੀ ਫ਼ੁਰਮਾਉਂਦੇ ਹਨ:

**ਕਤ ਜਾਈਐ ਰੇ ਘਰ ਲਾਗੋ ਰੰਗੁ॥**
**ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ॥**

ਜਦੋਂ ਮਨ ਦੀ ਭਟਕਣਾ ਮੁੱਕ ਜਾਂਦੀ ਹੈ, ਚਿੱਤ ਦੇ ਖ਼ਿਆਲ, ਫੁਰਨੇ ਅਤੇ ਵਿਚਾਰ ਆਪਣੇ ਕੇਂਦਰ-ਬਿੰਦੂ ਪਰਮਾਤਮਾ 'ਤੇ ਟਿਕ ਜਾਂਦੇ ਹਨ। ਚਿੱਤ ਚੱਲਣੋਂ ਹਟ ਜਾਂਦਾ ਹੈ, ਮਨ ਉਡਣੋਂ ਹਟ ਜਾਂਦਾ ਹੈ। ਮਨ ਪਿੰਗਲੇ ਮਨੁੱਖ ਵਾਂਗ ਹੋ ਜਾਂਦਾ ਹੈ। ਉਹ ਤੁਰਨ-ਫਿਰਨ ਦੇ ਯੋਗ ਨਹੀਂ ਰਹਿੰਦਾ। ਮਨ ਅਨੰਦ ਵਿਚ ਹੋ ਜਾਂਦਾ ਹੈ। ਮਨ ਰੂਪੀ ਘਰ 'ਤੇ ਨਾਮ ਦਾ ਰੰਗ ਚੜ੍ਹ ਜਾਂਦਾ ਹੈ। ਮਨ ਰੂਪੀ ਘਰ ਵਿਚ ਕਿਸੇ ਕਿਸਮ ਦੀ ਥੋੜ ਨਹੀਂ ਰਹਿੰਦੀ। ਅਜਿਹੀ ਅਵਸਥਾ ਵਿਚ ਫਿਰ ਮਨ ਨੂੰ ਕਿਤੇ ਹੋਰ ਜਾਣ ਦੀ ਕੀ ਲੋੜ ਹੈ? ਜੇ ਮਨ ਨੂੰ ਕਿਤੇ ਜਾਣ ਦੀ ਲੋੜ ਨਹੀਂ ਤਾਂ ਤਨ ਨੇ ਵੀ ਕਿਤੇ ਕਿਉਂ ਜਾਣਾ ਹੈ? ਤਨ ਨੂੰ ਤਾਂ ਕਿਤੇ ਲੈ ਕੇ ਮਨ ਨੇ ਹੀ ਜਾਣਾ ਹੁੰਦਾ ਹੈ। ਭਗਤ ਰਾਮਾਨੰਦ ਜੀ ਦੇ ਮਨ ਦੀ ਅਵਸਥਾ ਟਿਕਾਅ ਵਾਲੀ ਅਤੇ ਆਨੰਦ ਵਾਲੀ ਹੋ ਚੁੱਕੀ ਸੀ। ਉਨ੍ਹਾਂ ਦੀ ਇਹ ਅਵਸਥਾ ਸਤਿਗੁਰੂ ਦੀ ਕਿਰਪਾ ਨਾਲ ਹੀ ਹੋਈ। ਭਗਤ ਰਾਮਾਨੰਦ ਜੀ ਗੁਰੂ ਦੀ ਵਡਿਆਈ ਦੱਸਦੇ ਹੋਏ ਫ਼ੁਰਮਾਉਂਦੇ ਹਨ:

**ਸਤਿਗੁਰ ਮੈ ਬਲਿਹਾਰੀ ਤੋਰ॥ ਜਿਨਿ ਸਕਲ ਬਿਕਲ ਭ੍ਰਮ ਕਾਟੇ ਮੋਰ॥**
**ਰਾਮਾਨੰਦ ਸੁਆਮੀ ਰਮਤ ਬ੍ਰਹਮ॥ ਗੁਰ ਕਾ ਸਬਦੁ ਕਾਟੈ ਕੋਟਿ ਕਰਮ॥**

ਭਗਤ ਰਾਮਾਨੰਦ ਜੀ ਕਹਿੰਦੇ ਹਨ ਕਿ ਹੇ ਸਤਿਗੁਰੂ ਜੀ, ਮੈਂ ਤੁਹਾਡੇ ਤੋਂ ਸਦਕੇ ਜਾਂਦਾ ਹਾਂ। ਤੁਸੀਂ ਮੇਰੇ ਔਖੇ ਤੇ ਸੌਖੇ ਭਰਮ-ਭੁਲੇਖੇ ਕੱਟ ਦਿੱਤੇ ਹਨ। ਆਪ ਜੀ ਅੱਗੇ ਦੱਸਦੇ ਹਨ ਕਿ ਮੇਰਾ ਸੁਆਮੀ ਭਾਵ ਪਰਮਾਤਮਾ ਸਾਰੇ ਬ੍ਰਹਿਮੰਡ ਵਿਚ ਰਮਿਆ ਹੋਇਆ ਹੈ ਅਤੇ ਗੁਰੂ ਦੇ ਉਪਦੇਸ਼ ਨੇ ਮੇਰੇ ਕਰੋੜਾਂ ਮਾੜੇ ਕਰਮਾਂ ਦੇ ਪ੍ਰਭਾਵ ਖ਼ਤਮ ਕਰ ਕੇ ਮੈਨੂੰ ਪਰਮਾਤਮਾ ਨਾਲ ਮਿਲਾ ਦਿੱਤਾ ਹੈ। ਪਰਮਾਤਮਾ ਦਾ ਮਿਲਾਪ ਆਪੇ ਹੋ ਜਾਂਦਾ ਹੈ ਜਦੋਂ ਮਨੁੱਖ ਨੂੰ ਇਹ ਅਹਿਸਾਸ ਹੋ ਜਾਵੇ ਕਿ ਪਰਮਾਤਮਾ ਉਸ ਦੇ ਹਿਰਦੇ ਵਿਚ, ਉਸ ਦੇ ਮਨ ਵਿਚ ਹਰ ਸਮੇਂ ਮੌਜੂਦ ਹੈ ਅਤੇ ਬ੍ਰਹਿਮੰਡ ਦੇ ਕਣ-ਕਣ ਵਿਚ ਉਹੀ ਨਜ਼ਰ ਆ ਰਿਹਾ ਹੈ।

ਭਗਤ ਰਾਮਾਨੰਦ ਜੀ ਨੇ ਸਤਿਗੁਰੂ ਦੀ ਕਿਰਪਾ ਅਤੇ ਸਤਿਗੁਰੂ ਦੇ ਉਪਦੇਸ਼ ਰਾਹੀਂ ਹੀ ਸਰਬ-ਵਿਆਪਕ ਪਰਮਾਤਮਾ ਦਾ ਗਿਆਨ ਅਤੇ ਉਸ ਦਾ ਮਿਲਾਪ ਸੰਭਵ ਦੱਸਿਆ ਹੈ। ਕਿਸੇ ਬਾਹਰੀ ਕਰਮ-ਕਾਂਡ ਜਾਂ ਤੀਰਥ-ਯਾਤਰਾ ਦੇ ਰਾਹੀਂ ਉਸ ਦੀ ਪ੍ਰਾਪਤੀ ਨਹੀਂ ਹੋ ਸਕਦੀ। ਮਨ ਵਿਚ ਪਰਮਾਤਮਾ ਦੇ ਵਾਸ ਦਾ ਅਹਿਸਾਸ ਅਤੇ ਮਨ ਦੀ ਸਹਿਜ-ਅਵਸਥਾ ਹੋ ਜਾਣੀ ਹੀ ਅਧਿਆਤਮਕ ਪ੍ਰਾਪਤੀ ਦੀ ਨਿਸ਼ਾਨੀ ਹੈ।

# ਭਗਤ ਰਵਿਦਾਸ ਜੀ : ਜੀਵਨ ਅਤੇ ਬਾਣੀ

## ਭਗਤ ਰਵਿਦਾਸ ਜੀ ਦੇ ਜੀਵਨ ਬਾਰੇ

ਭਗਤ ਰਵਿਦਾਸ ਜੀ ਦੇ ਜਨਮ-ਸਾਲ ਬਾਰੇ ਵੱਖ-ਵੱਖ ਵਿਦਵਾਨਾਂ ਵਿਚ ਮੱਤ-ਭੇਦ ਹਨ, ਪਰ ਚਾਰ ਤੱਥਾਂ ਬਾਰੇ ਬਹੁਤੇ ਵਿਦਵਾਨਾਂ ਦੀ ਆਪਸ ਵਿਚ ਸਹਿਮਤੀ ਹੈ। ਉਹ ਤੱਥ ਹਨ : ਪਹਿਲਾ ਤੱਥ ਭਗਤ ਰਵਿਦਾਸ ਜੀ ਦਾ ਭਗਤ ਕਬੀਰ ਜੀ ਦੇ ਸਮਕਾਲੀ ਹੋਣਾ ਅਤੇ ਦੂਜਾ ਤੱਥ ਭਗਤ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰਨਾ। ਤੀਜਾ ਇਕ ਹੋਰ ਤੱਥ ਲਗਭਗ ਸਰਬ-ਪ੍ਰਵਾਣਿਤ ਹੈ ਕਿ ਚਿਤੌੜ ਦੇ ਰਾਜਾ ਸਾਂਗਾ ਅਤੇ ਰਾਣੀ ਝਾਲੀ ਨੇ ਭਗਤ ਰਵਿਦਾਸ ਜੀ ਨੂੰ ਆਪਣਾ ਗੁਰੂ ਧਾਰਿਆ ਸੀ। ਚੌਥਾ ਤੱਥ ਆਪ ਜੀ ਦੇ ਜੀਵਨ ਦਾ ਬਹੁਤੇ ਵਿਦਵਾਨ ਮੰਨਦੇ ਹਨ ਕਿ ਮੀਰਾਂ ਬਾਈ ਜੀ ਨੇ ਭਗਤ ਰਵਿਦਾਸ ਜੀ ਨੂੰ ਆਪਣਾ ਗੁਰੂ ਧਾਰਿਆ ਸੀ। ਭਗਤ ਰਵਿਦਾਸ ਜੀ ਦਾ ਜੀਵਨ-ਕਾਲ ਇਨ੍ਹਾਂ ਚਾਰੇ ਤੱਥਾਂ ਦੇ ਮੱਦੇ-ਨਜ਼ਰ ਹੀ ਨਿਸਚਿਤ ਕੀਤਾ ਜਾ ਸਕਦਾ ਹੈ। ਭਗਤ ਰਾਮਾਨੰਦ ਜੀ ਦਾ ਸਮਾਂ ਸੰਨ 1366 ਈਸਵੀ ਤੋਂ 1467 ਈਸਵੀ ਤਕ ਦਾ ਹੈ। ਭਗਤ ਕਬੀਰ ਜੀ ਦਾ ਸਮਾਂ ਸੰਨ 1398 ਈਸਵੀ ਤੋਂ 1495 ਈਸਵੀ ਤਕ ਦਾ ਹੈ। ਮੀਰਾਂ ਬਾਈ ਦਾ ਜਨਮ 1498 ਈਸਵੀ ਵਿਚ ਹੋਇਆ। ਅਠਾਰਾਂ ਸਾਲਾਂ ਦੀ ਉਮਰ ਵਿਚ ਮੀਰਾਂ ਬਾਈ ਜੀ ਦੀ ਸ਼ਾਦੀ ਰਾਣਾ ਸਾਂਗਾ ਦੇ ਪੁੱਤਰ ਰਾਜਾ ਭੋਜ ਨਾਲ 1516 ਈਸਵੀ ਵਿਚ ਹੋਈ। ਪੰਜ ਸਾਲਾਂ ਬਾਅਦ ਹੀ 1521 ਈਸਵੀ ਵਿਚ ਰਾਜਾ ਭੋਜ ਦੀ ਮੌਤ ਹੋ ਗਈ ਅਤੇ ਮੀਰਾਂ ਬਾਈ ਜੀ ਵਿਧਵਾ ਹੋ ਗਏ। ਕਿਉਂਕਿ ਮੀਰਾਂ ਬਾਈ ਜੀ ਦਾ ਸੰਪਰਕ ਉਨ੍ਹਾਂ ਦੀ ਸੱਸ ਰਾਣੀ ਝਾਲੀ ਕਰਕੇ ਹੀ ਭਗਤ ਰਵਿਦਾਸ ਜੀ ਨਾਲ ਸੰਭਵ ਹੋਇਆ, ਇਸ ਲਈ ਇਹ ਜ਼ਰੂਰੀ ਹੈ ਕਿ ਭਗਤ ਰਵਿਦਾਸ ਜੀ ਦਾ ਜੀਵਨ-ਕਾਲ 1521 ਈਸਵੀ ਤਕ ਦਾ ਜ਼ਰੂਰ ਹੀ ਰਿਹਾ ਹੋਵੇਗਾ ਅਤੇ ਆਪ ਜੀ ਦਾ ਜਨਮ ਭਗਤ ਕਬੀਰ ਜੀ ਦੇ ਜਨਮ ਤੋਂ ਕੁਝ ਸਾਲ ਪਹਿਲਾਂ ਜਾਂ ਉਨ੍ਹਾਂ ਦੇ ਜਨਮ-ਸਾਲ ਦੇ ਨੇੜੇ-ਤੇੜੇ ਹੀ ਹੋਵੇਗਾ।

ਡਾ. ਜਸਬੀਰ ਸਿੰਘ[1], ਡਾ. ਜੀ.ਐਸ. ਚੌਹਾਨ[2] ਅਤੇ ਸ. ਰੂਪ ਸਿੰਘ ਅਤੇ ਡਾ. ਗੁਰਸ਼ਰਨਜੀਤ ਸਿੰਘ ਅਨੁਸਾਰ ਵਧੇਰੇ ਵਿਦਵਾਨ[3] ਭਗਤ ਰਵਿਦਾਸ ਜੀ ਦਾ ਜਨਮ-

---

1. ਡਾ. ਜਸਬੀਰ ਸਿੰਘ, "ਭਗਤ ਰਵਿਦਾਸ ਜੀ : ਜੀਵਨ ਦਰਸ਼ਨ", *ਸੇ ਭਗਤ ਸਤਿਗੁਰ ਮਨਿ ਭਾਏ* (ਸੰ. ਰੂਪ ਸਿੰਘ), ਪੰਨਾ 68.
2. Dr. G.S. Chauhan, *Bani of Bhagats*, p. 55.
3. ਸ. ਰੂਪ ਸਿੰਘ ਅਤੇ ਡਾ. ਗੁਰਸ਼ਰਨਜੀਤ ਸਿੰਘ, *ਭਗਤ ਰਵਿਦਾਸ ਜੀ ਜੀਵਨ ਤੇ ਵਿਚਾਰਧਾਰਾ* ਵਿਚ ਲਿਖਦੇ ਹਨ, "ਵਧੇਰੇ ਵਿਦਵਾਨ ਆਪ ਜੀ ਦਾ ਜਨਮ ਮਾਘ ਸੁਦੀ 15, ਸੰਮਤ 1433 ਨੂੰ ਮੰਨਦੇ ਹਨ", ਪੰਨਾ 2.

ਸਾਲ 1433 ਬਿਕਰਮੀ ਸੰਮਤ (1376 ਈਸਵੀ) ਮੰਨਦੇ ਹਨ। ਡਾ. ਸਰੂਪ ਸਿੰਘ ਅਲੱਗ ਜੀ ਨੇ ਆਪ ਜੀ ਦਾ ਜੀਵਨ-ਕਾਲ 1378 ਤੋਂ ਲੈ ਕੇ 1529 ਈਸਵੀ ਤਕ ਦਾ ਲਿਖਿਆ ਹੈ।[4] ਇਸ ਹਿਸਾਬ ਨਾਲ ਭਗਤ ਰਵਿਦਾਸ ਜੀ ਦੀ ਕੁਲ ਉਮਰ 151 ਸਾਲਾਂ ਦੀ ਬਣਦੀ ਹੈ। ਡਾ. ਮਦਨ ਗੋਪਾਲ ਆਚਾਰੀਆ ਜੀ ਨੇ ਆਪ ਜੀ ਦੇ ਜੀਵਨ ਦਾ ਸਮਾਂ 1324-1514 ਈਸਵੀ ਲਿਖਿਆ ਹੈ।[5] ਇਸ ਹਿਸਾਬ ਨਾਲ ਆਪ ਜੀ ਦਾ ਜੀਵਨ-ਸਮਾਂ 190 ਸਾਲਾਂ ਦਾ ਬਣਦਾ ਹੈ। ਡਾ. ਇੰਦਰਪਾਲ ਮਹਿਤਾ ਜੀ ਨੇ ਆਪਣੇ ਸ਼ੋਧ ਪ੍ਰਬੰਧ 'ਸੰਤ ਰਵਿਦਾਸ ਅਤੇ ਮੀਰਾ ਬਾਈ : ਇਕ ਤੁਲਨਾਤਮਕ ਅਧਿਐਨ' ਵਿਚ ਪੰਜ ਸਫ਼ਿਆਂ[6] ਵਿਚ ਹਿੰਦੀ, ਪੰਜਾਬੀ ਅਤੇ ਅੰਗਰੇਜ਼ੀ ਭਾਸ਼ਾਵਾਂ ਦੇ ਵਿਦਵਾਨਾਂ ਦੀਆਂ ਅਠਤਾਲੀ ਪੁਸਤਕਾਂ ਦੀ ਇਕ ਤਾਲਿਕਾ ਭਗਤ ਰਵਿਦਾਸ ਜੀ ਦੇ ਜਨਮ-ਸਾਲ ਸੰਬੰਧੀ ਪੇਸ਼ ਕੀਤੀ ਹੋਈ ਹੈ। ਆਪ ਲਿਖਦੇ ਹਨ : "ਸਪੱਸ਼ਟ ਹੈ ਕਿ ਜਿਸ ਮੱਧ ਸੰਮਤ ਵਿਚ ਮਾਘ ਪੁਰਣਿਮਾ ਆਉਂਦੀ ਹੈ, ਉਹੀ ਹੀ ਗੁਰੂ ਰਵਿਦਾਸ ਜੀ ਦਾ ਜਨਮ ਸੰਮਤ ਹੋਣਾ ਚਾਹੀਦਾ ਹੈ। ਕਿਉਂਕਿ ਸਾਰੇ ਮੰਨਦੇ ਹਨ ਕਿ ਉਹਨਾਂ ਦਾ ਜਨਮ ਐਤਵਾਰ ਮਾਘ ਪੁਰਣਿਮਾ ਨੂੰ ਹੋਇਆ। ਉਪਰੋਕਤ ਸੰਭਾਵਿਤ ਸੰਮਤਾਂ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਕੇਵਲ ਸੰਮਤ 1433 ਹੀ ਮਾਘ ਪੁਰਣਿਮਾ ਦਾ ਦਿਨ ਆਉਂਦਾ ਹੈ। ਅਚਾਰਿਆ ਪ੍ਰਿਥਵੀ ਸਿੰਘ ਆਜ਼ਾਦ ਦਾ ਵੀ ਇਹ ਹੀ ਮੱਤ ਹੈ। ਇਨ੍ਹਾਂ ਨਾਲ ਡਾ. ਜਸਬੀਰ ਸਿੰਘ ਸਾਬਰ, ਡਾ. ਧਰਮਪਾਲ ਸਿੰਗਲ ਵੀ ਸਹਿਮਤ ਹਨ। ਇਸ ਤਰ੍ਹਾਂ ਸੰਤ ਰਵਿਦਾਸ ਜੀ ਦਾ ਜਨਮ ਸੰਮਤ 1433 ਨੂੰ ਸਿੱਧ ਹੁੰਦਾ ਹੈ।"[7] ਦੇਹਾਂਤ ਬਾਰੇ ਡਾ. ਇੰਦਰਪਾਲ ਮਹਿਤਾ ਜੀ ਲਿਖਦੇ ਹਨ : "ਸੰਤ ਰਵਿਦਾਸ ਜੀ ਦੀ ਮ੍ਰਿਤੂ ਦੀ ਤਾਰੀਖ਼ 1584 ਸੰਮਤ ਮੰਨਣ ਵਿਚ ਕੋਈ ਇਤਰਾਜ਼ ਨਹੀਂ ਹੋਣਾ ਚਾਹੀਦਾ।"[8]

ਜਨਮ-ਸਾਲ ਸੰਮਤ 1433 (1376 ਈਸਵੀ) ਅਤੇ ਦੇਹਾਂਤ ਸਾਲ ਸੰਮਤ 1584 (1527 ਈਸਵੀ) ਮੰਨਣ ਨਾਲ ਭਗਤ ਰਵਿਦਾਸ ਜੀ ਦੀ ਉਮਰ 151 ਸਾਲ ਬਣਦੀ ਹੈ। ਡਾ. ਇੰਦਰਪਾਲ ਮਹਿਤਾ ਜੀ ਦੇ ਅਨੁਸਾਰ ਮੀਰਾਂ ਬਾਈ ਜੀ ਦਾ ਜਨਮ ਸੰਮਤ 1555 ਤੋਂ 1561 ਦੇ ਵਿਚਕਾਰ ਹੋਇਆ ਹੈ।[9] ਈਸਵੀ ਸੰਨ ਮੁਤਾਬਕ ਸਮਾਂ 1498-1504 ਬਣਦਾ ਹੈ। ਕਿਉਂਕਿ ਮੀਰਾਂ ਬਾਈ ਜੀ ਦੀ ਸ਼ਾਦੀ ਰਾਜਾ ਭੋਜ ਨਾਲ 1516 ਈਸਵੀ ਵਿਚ ਹੋਈ, ਇਸ ਲਈ ਉਨ੍ਹਾਂ ਦਾ ਜਨਮ 1498 ਈਸਵੀ ਹੀ ਉਚਿਤ ਬਣਦਾ ਹੈ। ਹੁਣ ਜੇਕਰ ਭਗਤ ਰਵਿਦਾਸ ਜੀ ਦਾ ਜਨਮ 1376 ਈਸਵੀ ਵਿਚ ਹੀ ਮੰਨੀਏ ਤਾਂ ਮੀਰਾਂ ਬਾਈ ਜੀ ਦੇ ਜਨਮ ਸਮੇਂ ਭਗਤ ਰਵਿਦਾਸ ਜੀ 122 ਸਾਲਾਂ

---

4. ਡਾ. ਸਰੂਪ ਸਿੰਘ ਅਲੱਗ, *ਪੀੜੀ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 90.
5. ਡਾ. ਮਦਨ ਗੋਪਾਲ ਆਚਾਰੀਆ, *ਆਦਿ ਗ੍ਰੰਥ ਵਿਚ ਸੰਕਲਿਤ ਭਗਤ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਪੰਨਾ 49.
6. ਡਾ. ਇੰਦਰਪਾਲ ਮਹਿਤਾ, *ਸੰਤ ਰਵਿਦਾਸ ਅਤੇ ਮੀਰਾ ਬਾਈ : ਇਕ ਤੁਲਨਾਤਮਕ ਅਧਿਐਨ*, ਪੰਨਾ 58 ਤੋਂ 64 ਤਕ।
7. *ਉਹੀ*, ਪੰਨਾ 58.
8. *ਉਹੀ*, ਪੰਨਾ 81.
9. *ਉਹੀ*, ਪੰਨਾ 101.

ਦੇ ਸਨ ਅਤੇ ਜੇਕਰ ਅਠਾਰਾਂ ਸਾਲਾਂ ਦੀ ਉਮਰ ਵਿਚ ਸ਼ਾਦੀ ਹੋਣ ਤੋਂ ਬਾਅਦ ਉਹ ਆਪਣੀ ਸੱਸ ਰਾਣੀ ਝਾਲੀ ਨਾਲ ਭਗਤ ਰਵਿਦਾਸ ਜੀ ਦੇ ਸੰਪਰਕ ਵਿਚ ਆਏ ਹੋਣ ਤਾਂ ਉਸ ਸਮੇਂ ਭਗਤ ਰਵਿਦਾਸ ਜੀ ਦੀ ਉਮਰ 140 ਸਾਲਾਂ ਦੀ ਬਣਦੀ ਹੈ।

ਡਾ. ਦਰਸ਼ਨ ਸਿੰਘ ਜੀ ਨੇ ਆਪਣੀ ਪੁਸਤਕ *A Study of Bhakta Ravidasa* ਵਿਚ ਭਗਤ ਰਵਿਦਾਸ ਜੀ ਦੇ ਜੀਵਨ-ਕਾਲ ਬਾਰੇ ਵਿਚਾਰ ਕਰਦਿਆਂ ਭਗਤ ਰਾਮਾਨੰਦ ਜੀ, ਭਗਤ ਧੰਨਾ ਜੀ, ਭਗਤ ਕਬੀਰ ਜੀ ਅਤੇ ਮੀਰਾਂ ਬਾਈ ਜੀ ਦੇ ਜੀਵਨ-ਕਾਲ ਨੂੰ ਸਾਹਮਣੇ ਰੱਖਦਿਆਂ ਸਿੱਟਾ ਕੱਢਦਿਆਂ ਲਿਖਿਆ ਹੈ, "However on the basis of the relationship of Bhakta Ravidasa with other Saints, which we have discussed above some length, we may assume that he lived between Samvata 1450 and 1583 (1393-1526 A.D.). These dates make him Younger than Ramananda (1375-1475 A.D.), Contemporary to Kabira (1398-1518 A.D older) Contemporary of Dhanna (b.1415 A.D) and Mirabai (1498-1575 A.D.)."[10] ਡਾ. ਦਰਸ਼ਨ ਸਿੰਘ ਜੀ ਵੱਲੋਂ ਕਿਉਂਕਿ ਇਹ ਸਿੱਟਾ ਵਿਸ਼ੇਸ਼ ਤੌਰ 'ਤੇ ਭਗਤ ਰਾਮਾਨੰਦ ਜੀ, ਭਗਤ ਕਬੀਰ ਜੀ ਅਤੇ ਮੀਰਾ ਬਾਈ ਜੀ ਦੇ ਜੀਵਨ-ਸਮਿਆਂ ਨੂੰ ਧਿਆਨ ਵਿਚ ਰੱਖ ਕੇ ਕੱਢਿਆ ਗਿਆ ਹੈ, ਇਸ ਲਈ ਸਾਡੇ ਵੱਲੋਂ ਸ਼ੁਰੂ ਵਿਚ ਦਰਸਾਏ ਗਏ ਚਾਰ ਤੱਥਾਂ ਦੇ ਮੱਦੇ-ਨਜ਼ਰ ਇਹ ਸਿੱਟਾ ਸੱਚਾਈ ਦੇ ਬਹੁਤ ਨੇੜੇ ਹੈ। ਇਹ ਜੀਵਨ-ਸਮਾਂ ਮੰਨਣ ਨਾਲ ਭਗਤ ਰਵਿਦਾਸ ਜੀ ਭਗਤ ਕਬੀਰ ਜੀ ਦੇ ਸਮਕਾਲੀ ਵਜੋਂ ਰਾਮਾਨੰਦ ਜੀ ਦੇ ਚੇਲੇ ਵਜੋਂ ਅਤੇ ਮੀਰਾਂ ਬਾਈ ਜੀ ਦੇ ਗੁਰੂ ਵਜੋਂ ਸਹੀ ਸਾਬਤ ਹੁੰਦੇ ਹਨ। ਇਹ ਤੱਥ ਵੀ ਸਹੀ ਸਾਬਤ ਹੋ ਜਾਂਦਾ ਹੈ ਕਿ ਰਾਣਾ ਸਾਂਗਾ ਅਤੇ ਉਨ੍ਹਾਂ ਦੀ ਪਤਨੀ ਰਾਣੀ ਝਾਲੀ ਨੇ ਭਗਤ ਰਵਿਦਾਸ ਜੀ ਨੂੰ ਗੁਰੂ ਧਾਰਨ ਕੀਤਾ ਸੀ। ਡਾ. ਮਦਨ ਗੋਪਾਲ ਆਚਾਰੀਆ ਜੀ ਵੱਲੋਂ ਦਿੱਤੇ ਜੀਵਨ-ਕਾਲ ਮੁਤਾਬਕ ਭਗਤ ਰਵਿਦਾਸ ਜੀ ਦੀ ਕੁੱਲ ਉਮਰ 190 ਸਾਲ ਬਣਦੀ ਹੈ । ਡਾ. ਇੰਦਰਪਾਲ ਮਹਿਤਾ ਜੀ ਵੱਲੋਂ ਦਿੱਤੇ ਜੀਵਨ-ਕਾਲ ਮੁਤਾਬਕ ਇਹ ਕੁਲ ਉਮਰ 151 ਸਾਲ ਬਣਦੀ ਹੈ। ਡਾ. ਦਰਸ਼ਨ ਸਿੰਘ ਜੀ ਵੱਲੋਂ ਕੱਢੇ ਗਏ ਸਿੱਟੇ ਮੁਤਾਬਕ ਭਗਤ ਰਵਿਦਾਸ ਜੀ ਦੀ ਕੁਲ ਉਮਰ 133 ਸਾਲ ਬਣਦੀ ਹੈ ਜੋ ਕਿ 190 ਸਾਲਾਂ ਦੀ ਉਮਰ ਜਾਂ 151 ਸਾਲਾਂ ਦੀ ਉਮਰ ਨਾਲੋਂ ਵਧੇਰੇ ਸੰਭਵ, ਸੁਭਾਵਿਕ ਅਤੇ ਸਹਿਜ ਲੱਗਦੀ ਹੈ। ਡਾ. ਦਰਸ਼ਨ ਸਿੰਘ ਜੀ ਨੇ ਬਾਦਸ਼ਾਹ ਸਿਕੰਦਰ ਲੋਧੀ ਦੇ ਦਿੱਲੀ 'ਤੇ ਕੀਤੇ ਗਏ ਰਾਜ ਦੇ ਸਮੇਂ ਨੂੰ ਵੀ ਧਿਆਨ ਵਿਚ ਰੱਖਿਆ ਹੈ। ਬਾਦਸ਼ਾਹ ਸਿਕੰਦਰ ਲੋਧੀ ਦਾ ਰਾਜ-ਕਾਲ 1489-1517 ਈਸਵੀ ਤਕ ਦਾ ਮੰਨਿਆ ਜਾਂਦਾ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਅਤੇ ਭਗਤ ਕਬੀਰ ਜੀ ਦੀ ਬਾਣੀ ਵਿਚ ਦੋਹਾਂ ਭਗਤ ਸਾਹਿਬਾਨ ਦਾ ਜ਼ਿਕਰ ਇਕ-ਦੂਜੇ ਵੱਲੋਂ ਕੀਤਾ ਗਿਆ ਹੈ। ਦੋਹਾਂ ਭਗਤ

---

10. Dr. Darshan Singh. *A Study of Bhakta Ravidasa*, p. 36.

ਸਾਹਿਬਾਨ ਵੱਲੋਂ ਆਪਣੀ ਬਾਣੀ ਵਿਚ ਇਕ-ਦੂਜੇ ਦਾ ਜ਼ਿਕਰ ਇਸ ਤੱਥ ਨੂੰ ਸੰ-ਪ੍ਰਤੀਸ਼ਤ ਸੱਚ ਸਾਬਤ ਕਰਦਾ ਹੈ ਕਿ ਇਹ ਦੋਵੇਂ ਭਗਤ ਸਾਹਿਬਾਨ ਆਪਸ ਵਿਚ ਸਮਕਾਲੀ ਸਨ। ਆਓ, ਇਸ ਤੱਥ ਦਾ ਦੋਹਾਂ ਭਗਤ ਸਾਹਿਬਾਨ ਦੀ ਬਾਣੀ ਵਿੱਚੋਂ ਦਰਸ਼ਨ ਕਰੀਏ:

(1) **ਹਰਿ ਸੋ ਹੀਰਾ ਛਾਡਿ ਕੈ ਕਰਹਿ ਆਨ ਕੀ ਆਸ ॥**
**ਤੇ ਨਰ ਦੋਜਕ ਜਾਹਿਗੇ ਸਤਿ ਭਾਖੈ ਰਵਿਦਾਸ ॥੨੪੨॥**

*(ਸਲੋਕ ਕਬੀਰ ਜੀ, ਪੰਨਾ 1377)*

(2) **ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥**

*(ਮਾਰੂ ਰਵਿਦਾਸ ਜੀ, ਪੰਨਾ 1106)*

(3) **ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥** *(ਆਸਾ ਰਵਿਦਾਸ ਜੀ, ਪੰਨਾ 487)*

(4) **ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ ॥**
**ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ ॥**

*(ਮਲਾਰ ਰਵਿਦਾਸ ਜੀ, ਪੰਨਾ 1293)*

ਜੇਕਰ ਕਬੀਰ ਜੀ ਦੇ ਜੀਵਨ ਦਾ ਸਮਾਂ ਭਗਤ ਰਵਿਦਾਸ ਜੀ ਦੇ ਜਨਮ ਤੋਂ ਪਹਿਲਾਂ ਲੰਘ ਚੁੱਕਿਆ ਹੁੰਦਾ ਤਾਂ ਕੇਵਲ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਭਗਤ ਕਬੀਰ ਜੀ ਦਾ ਜ਼ਿਕਰ ਆਉਣਾ ਸੀ ਅਤੇ ਜੇਕਰ ਭਗਤ ਰਵਿਦਾਸ ਜੀ ਦੇ ਜੀਵਨ ਦਾ ਸਮਾਂ ਭਗਤ ਕਬੀਰ ਜੀ ਦੇ ਜਨਮ ਤੋਂ ਪਹਿਲਾਂ ਲੰਘ ਚੁੱਕਿਆ ਹੁੰਦਾ ਤਾਂ ਕੇਵਲ ਭਗਤ ਕਬੀਰ ਜੀ ਦੀ ਬਾਣੀ ਵਿਚ ਹੀ ਭਗਤ ਰਵਿਦਾਸ ਜੀ ਦਾ ਜ਼ਿਕਰ ਆਉਣਾ ਸੀ ਪਰ ਇਥੇ ਦੋਹਾਂ ਭਗਤ ਸਾਹਿਬਾਨ ਦੀ ਬਾਣੀ ਵਿਚ ਇਕ-ਦੂਜੇ ਦਾ ਜ਼ਿਕਰ ਹੈ, ਇਸ ਲਈ ਬਿਨਾਂ ਸ਼ੱਕ ਦੋਵੇਂ ਭਗਤ ਸਾਹਿਬਾਨ ਆਪਸ ਵਿਚ ਸਮਕਾਲੀ ਸਨ।

## ਜਨਮ-ਸਥਾਨ ਅਤੇ ਮਾਤਾ-ਪਿਤਾ ਬਾਰੇ

ਭਗਤ ਰਵਿਦਾਸ ਜੀ ਦੇ ਜਨਮ-ਸਥਾਨ ਅਤੇ ਜਾਤ ਬਾਰੇ ਕਿਤੇ ਵੀ ਕੋਈ ਦੋ ਰਾਵਾਂ ਨਹੀਂ ਹਨ। ਆਪ ਜੀ ਦਾ ਜਨਮ ਬਨਾਰਸ ਵਿਖੇ ਹੋਇਆ ਅਤੇ ਆਪ ਜੀ ਕਥਿਤ ਸ਼ੂਦਰ ਜਾਤੀ ਨਾਲ ਸੰਬੰਧ ਰੱਖਦੇ ਸਨ। ਇਨ੍ਹਾਂ ਦੋਹਾਂ ਇਤਿਹਾਸਿਕ ਤੱਥਾਂ ਦਾ ਜ਼ਿਕਰ ਭਗਤ ਰਵਿਦਾਸ ਜੀ ਦੀ ਆਪਣੀ ਬਾਣੀ ਵਿਚ ਬਾਕਾਇਦਾ ਮਿਲਦਾ ਹੈ। ਆਪ ਜੀ ਦੇ ਪਿਤਾ ਜੀ ਦਾ ਨਾਂਅ ਰਾਘੂ ਅਤੇ ਮਾਤਾ ਦਾ ਨਾਂਅ ਧੁਰਬਿਨੀਆ ਸੀ।

ਆਪ ਜੀ ਦੀ ਬਾਣੀ ਵਿੱਚੋਂ ਹੇਠ ਲਿਖੇ ਪਵਿੱਤਰ ਫ਼ੁਰਮਾਨ ਆਪ ਜੀ ਦੇ ਜਨਮ-ਸਥਾਨ, ਜੀਵਨ ਬਿਤਾਉਣ ਦੇ ਸਥਾਨ ਅਤੇ ਜਾਤ ਬਾਰੇ ਕਿਸੇ ਵੀ ਸ਼ੱਕ ਦੀ ਗੁੰਜਾਇਸ਼ ਨਹੀਂ ਰਹਿਣ ਦਿੰਦੇ:

**ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ ॥**
**ਰਿਦੈ ਰਾਮ ਗੋਬਿੰਦ ਗੁਨ ਸਾਰੰ ॥੧॥ਰਹਾਉ॥...**
**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥**
*(ਮਲਾਰ ਰਵਿਦਾਸ ਜੀ, ਪੰਨਾ 1293)*

ਭਾਈ ਕਾਨ੍ਹ ਸਿੰਘ ਨਾਭਾ ਨੇ *ਮਹਾਨ ਕੋਸ਼* ਵਿਚ ਰਵਿਦਾਸ ਜੀ ਬਾਰੇ ਲਿਖਿਆ ਹੈ: "ਕਾਸ਼ੀ ਦਾ ਵਸਨੀਕ ਚਮਾਰ, ਜੋ ਰਾਮਾਨੰਦ ਦਾ ਚੇਲਾ ਸੀ।"[11] *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਵਿਚ ਆਪ ਜੀ ਦੇ ਗੁਰੂ ਬਾਰੇ ਇਹ ਸ਼ਬਦ ਦਰਜ ਹਨ: "ਕਾਸ਼ੀ ਦਾ ਉੱਘਾ ਭਗਤ ਜੋ ਰਾਮਾਨੰਦ ਜੀ ਦਾ ਚੇਲਾ ਸੀ ਅਤੇ ਚਮਾਰ ਦਾ ਕੰਮ ਕਰਦਾ ਸੀ।"[12] ਮੈਕਾਲਿਫ ਜੀ[13] ਅਤੇ ਗਿਆਨੀ ਪ੍ਰਤਾਪ ਸਿੰਘ[14] ਜੀ ਅਨੁਸਾਰ ਵੀ ਭਗਤ ਰਵਿਦਾਸ ਜੀ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕੀਤਾ। ਇਸ ਲਈ ਇਸ ਤੱਥ ਨੂੰ ਮੰਨਣਾ ਬਿਲਕੁਲ ਠੀਕ ਹੈ ਕਿ ਭਗਤ ਰਵਿਦਾਸ ਜੀ ਨੇ ਭਗਤ ਰਾਮਾਨੰਦ ਜੀ ਨੂੰ ਆਪਣਾ ਗੁਰੂ ਧਾਰਨ ਕੀਤਾ। ਭਗਤ ਰਵਿਦਾਸ ਜੀ ਵੱਲੋਂ ਰਾਮਾਨੰਦ ਜੀ ਨੂੰ ਗੁਰੂ ਧਾਰਨ ਬਾਰੇ ਭਾਈ ਦਰਬਾਰੀ ਦਾਸ ਜੀ ਨੇ ਦੱਸਿਆ ਹੈ ਕਿ ਪਰਮਾਤਮਾ ਦੇ ਹੁਕਮ ਦੀ ਪਾਲਣਾ ਕਰਦੇ ਹੋਏ ਹੀ ਰਵਿਦਾਸ ਜੀ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕੀਤਾ। ਭਾਈ ਦਰਬਾਰੀ ਦਾਸ ਜੀ ਲਿਖਦੇ ਹਨ:

ਪਾਰਬ੍ਰਹਮ ਕੀ ਆਗਿਆ ਭਈ॥ ਰਵਿਦਾਸ ਭਕਤ ਕੌ ਭਾਖਿਆ ਦਈ॥
ਸਤਿਗੁਰ ਤੇ ਜਾਇ ਦੀਖਯਾ ਲੇਹੁ॥ ਹੋਇ ਪਵਿੱਤਰ ਤੁਮਰਾ ਦੇਹੁ॥
ਕਹਿ ਰਵਿਦਾਸ ਕਹਾਂ ਅਬ ਕਰੌ॥ ਕੌਨੁ ਗੁਰੂ ਸਿਰਿ ਪਰ ਲੈ ਧਰੌ॥
ਗੁਰੂ ਬਤਾਯਾ ਪ੍ਰਭ ਅਬਿਨਾਸੀ॥ ਰਾਮਾਨੰਦ ਕਰਹੁ ਸਨਯਾਸੀ॥[15] *(674. ੳ.)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਗੁਰੂ ਸਾਹਿਬਾਨ ਨੇ ਭਗਤ ਰਵਿਦਾਸ ਜੀ ਦੀ ਉੱਚ ਅਧਿਆਤਮਕ ਅਵਸਥਾ ਅਤੇ ਜਾਤ ਬਾਰੇ ਇਉਂ ਫ਼ੁਰਮਾਇਆ ਹੈ:

(1) **ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ ॥**
**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥**
*(ਆਸਾ ਮ: ੫, ਪੰਨਾ 487)*

(2) **ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥**
**ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥**
*(ਸੂਹੀ ਮ: ੪, ਪੰਨਾ 733)*

---

11. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 1025.
12. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਪੰਨਾ 96.
13. M.A. Macauliffe, *The Sikh Religion*, Vol. VI, p. 316.
14. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨੇ 88-89.
15. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, ਪਰਚੀ ਰਵਿਦਾਸ ਭਗਤਿ ਕੀ, ਪੰਨਾ 368.

(3) **ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥**

*(ਬਸੰਤੁ ਮ: ੫, ਪੰਨਾ 1192)*

(4) **ਸਾਧਸੰਗਿ ਨਾਨਕ ਬੁਧਿ ਪਾਈ ਹਰਿ ਕੀਰਤਨੁ ਆਧਾਰੋ ॥**
**ਨਾਮਦੇਉ ਤ੍ਰਿਲੋਚਨੁ ਕਬੀਰ ਦਾਸਰੋ ਮੁਕਤਿ ਭਇਓ ਚੰਮਿਆਰੋ ॥**

*(ਗੂਜਰੀ ਮ: ੫, ਪੰਨਾ 498)*

ਭੱਟ ਸਾਹਿਬਾਨ ਦੇ ਸਵਈਆਂ ਵਿਚ ਵੀ ਭਗਤ ਰਵਿਦਾਸ ਜੀ ਦਾ ਜ਼ਿਕਰ ਇਸ ਤਰ੍ਹਾਂ ਆਉਂਦਾ ਹੈ :

**ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥**
**ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥**

*(ਸਵਈਏ ਮਹਲੇ ਪਹਿਲੇ ਕੇ, ਭੱਟ ਕਲਸਹਾਰ ਜੀ, ਪੰਨਾ 1390)*

ਉਪਰੋਕਤ ਪਵਿੱਤਰ ਕਥਨਾਂ ਅਨੁਸਾਰ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਗਤ ਰਵਿਦਾਸ ਜੀ ਦੇ ਤਿਆਗੀ ਹੋਣ ਬਾਰੇ, ਸਾਧਸੰਗਤਿ ਦੇ ਰਾਹੀਂ ਪਰਮਾਤਮਾ ਦੇ ਦਰਸ਼ਨ ਕਰਨ ਬਾਰੇ, ਹਰੀ ਦਾ ਕੀਰਤਨ ਕਰਨ ਬਾਰੇ, ਸਭ ਵਿਕਾਰਾਂ ਤੋਂ ਰਹਿਤ ਹੋਣ ਬਾਰੇ ਅਤੇ ਮੁਕਤ ਹੋਣ ਬਾਰੇ ਦੱਸਿਆ ਗਿਆ ਹੈ। ਸਮ-ਦ੍ਰਿਸ਼ਟੀ ਵਾਲੀ ਸ਼ਖ਼ਸੀਅਤ ਵਜੋਂ ਵੀ ਆਪ ਜੀ ਨੂੰ ਬਿਆਨ ਕੀਤਾ ਗਿਆ ਹੈ। ਆਪ ਜੀ ਦੇ ਕਿੱਤੇ ਅਤੇ ਜਾਤ ਬਾਰੇ ਵੀ ਸਪੱਸ਼ਟ ਸੰਕੇਤ ਦਿੱਤੇ ਗਏ ਹਨ।

ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਭਗਤ ਰਵਿਦਾਸ ਜੀ ਦੀ ਉੱਚ ਅਧਿਆਤਮਕ ਪ੍ਰਾਪਤੀ ਦਾ ਜ਼ਿਕਰ ਕਰਦਿਆਂ ਹੋਇਆਂ ਗੰਗਾ ਜੀ ਵੱਲੋਂ ਭਗਤ ਰਵਿਦਾਸ ਜੀ ਦੁਆਰਾ ਭੇਜੀ ਗਈ ਦਮੜੀ ਨੂੰ ਆਪ ਸਵੀਕਾਰ ਕਰਨ ਦੀ ਕਥਾ ਵੀ ਬਿਆਨ ਕੀਤੀ ਹੋਈ ਹੈ। ਭਾਈ ਸਾਹਿਬ ਜੀ ਨੇ ਭਗਤ ਰਵਿਦਾਸ ਜੀ ਦੀ ਪ੍ਰਸਿੱਧੀ ਬਾਰੇ ਲਿਖਿਆ ਹੈ :

(1) **ਭਗਤੁ ਭਗਤੁ ਜਗਿ ਵਜਿਆ ਚਹੁੰ ਚਕਾਂ ਦੇ ਵਿਚਿ ਚਮਿਰੇਟਾ ॥**
**ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ ॥**
**ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲੁ ਅਮੋਲੁ ਪਲੇਟਾ ॥**
**ਚਹੁ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ ॥**
**ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ ॥**
**ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ ॥**
**ਲਗਾ ਪੁਰਬੁ ਅਭੀਚੁ ਦਾ ਡਿਠਾ ਚਲਿਤੁ ਅਚਰਜ ਅਮੇਟਾ ॥**
**ਲਇਆ ਕਸੀਰਾ ਹਥੁ ਕਢਿ ਸੂਤ੍ਰ ਇਕ ਜਿਸੁ ਤਾਣਾ ਪੇਟਾ ॥**
**ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥**[16] *(ਵਾਰ 10, ਪਉੜੀ 17)*

(2) **ਜਨੁ ਰਵਿਦਾਸੁ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ ॥**[17]

*(ਵਾਰ 12, ਪਉੜੀ 15)*

---

16. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 110.
17. *ਉਹੀ*, ਪੰਨਾ 136.

(3) **ਭਗਤੁ ਕਬੀਰੁ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਏ ॥**
**ਜਾਤਿ ਅਜਾਤਿ ਸਨਾਤਿ ਵਿਚਿ ਗੁਰਮੁਖਿ ਚਰਨ ਕਵਲ ਚਿਤੁ ਲਾਏ ॥**[18]

*(ਵਾਰ 23, ਪਉੜੀ 15)*

(4) **ਭਗਤੁ ਕਬੀਰ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ ॥**
**ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ ॥**[19]

*(ਵਾਰ 25, ਪਉੜੀ 5)*

ਭਾਈ ਗੁਰਦਾਸ ਜੀ ਨੇ 'ਭਗਤੁ ਭਗਤੁ ਜਗਿ ਵਜਿਆ' ਕਹਿ ਕੇ ਭਗਤ ਰਵਿਦਾਸ ਜੀ ਦੀ ਭਗਤੀ ਦੀ ਪ੍ਰਸਿੱਧੀ ਬਿਆਨ ਕੀਤੀ ਹੈ। ਉਪਮਾ ਅਲੰਕਾਰ ਵਰਤਦੇ ਹੋਏ ਭਾਈ ਸਾਹਿਬ ਨੇ ਭਗਤ ਰਵਿਦਾਸ ਜੀ ਨੂੰ ਪੁਰਾਣੇ ਮੈਲੇ ਕੱਪੜੇ ਵਿਚ ਲਪੇਟਿਆ ਹੋਇਆ ਅਮੋਲਕ ਹੀਰਾ ਦੱਸਿਆ ਹੈ। ਪਰਮਾਤਮਾ ਦੀ ਭਗਤੀ ਕਰਨ ਸਦਕਾ ਚਾਰੇ ਵਰਨਾਂ ਵਿਚ ਭਗਤ ਰਵਿਦਾਸ ਜੀ ਦੀ ਵਡਿਆਈ ਹੁੰਦੀ ਦੱਸੀ ਹੈ। ਇਸ ਉੱਚੀ ਅਵਸਥਾ ਕਰਕੇ ਹੀ ਗੰਗਾ ਖ਼ੁਦ ਹੱਥ ਕੱਢ ਕੇ ਉਨ੍ਹਾਂ ਦਾ ਕਸੀਰਾ ਪ੍ਰਵਾਨ ਕਰਦੀ ਹੈ। ਗੰਗਾ ਵੱਲੋਂ ਕਸੀਰਾ ਖ਼ੁਦ ਪ੍ਰਵਾਨ ਕਰਨ ਦੀ ਕਥਾ ਅਸਲ ਵਿਚ ਭਗਤ ਰਵਿਦਾਸ ਜੀ ਦੀ ਉੱਚ-ਅਧਿਆਤਮਕ ਅਵਸਥਾ ਦੀ ਸੂਚਕ ਹੈ।

ਭਾਈ ਦਰਬਾਰੀ ਦਾਸ ਜੀ ਨੇ *ਪਰਚੀ ਗੁਸਾਂਈ ਰਵਿਦਾਸ ਭਗਤਿ ਕੀ* ਵਿਚ ਸਭ ਤੋਂ ਵੱਧ ਮਹੱਤਵਪੂਰਨ ਕਥਾ ਭਗਤ ਰਵਿਦਾਸ ਜੀ ਦੇ ਜੋਤੀ ਜੋਤਿ ਸਮਾਉਣ ਦੇ ਸਮੇਂ ਨਾਲ ਸੰਬੰਧਿਤ ਬਿਆਨ ਕੀਤੀ ਹੈ। ਇਸ ਕਥਾ ਤੋਂ ਸਾਨੂੰ ਇਸ ਤੱਥ ਦਾ ਪਤਾ ਲੱਗਦਾ ਹੈ ਕਿ ਆਪ ਜੀ ਦੇ ਪਰਲੋਕ-ਗਮਨ ਤੋਂ ਪਹਿਲਾਂ ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ, ਭਗਤ ਕਬੀਰ ਜੀ, ਭਗਤ ਸੈਣ ਜੀ, ਭਗਤ ਧੰਨਾ ਜੀ ਅਤੇ ਭਗਤ ਸਧਨਾ ਜੀ ਇਸ ਦੁਨੀਆਂ ਤੋਂ ਵਿਦਾ ਹੋ ਚੁੱਕੇ ਸਨ। ਭਾਈ ਦਰਬਾਰੀ ਦਾਸ ਜੀ ਲਿਖਦੇ ਹਨ ਕਿ ਭਗਵਾਨ ਨੇ ਇਨ੍ਹਾਂ ਭਗਤ ਸਾਹਿਬਾਨ ਨੂੰ ਸੱਦ ਕੇ ਆਗਿਆ ਕੀਤੀ ਕਿ ਉਹ ਰਵਿਦਾਸ ਜੀ ਨੂੰ ਸੁਨੇਹਾ ਦੇ ਕੇ ਆਉਣ ਕਿ ਇੱਕੀ ਦਿਨਾਂ ਬਾਅਦ ਭਗਵਾਨ ਜੀ ਆਪ ਉਨ੍ਹਾਂ ਨੂੰ ਸੱਚਖੰਡ ਲਈ ਲੈਣ ਆਉਣਗੇ। ਭਾਈ ਦਰਬਾਰੀ ਦਾਸ ਜੀ ਇਸ ਬਾਰੇ ਲਿਖਦੇ ਹਨ:

ਦੋਹਰਾ॥ ਕਬੀਰ ਤ੍ਰਿਲੋਚਨ ਨਾਮਦੇ ਧੰਨਾ ਲਏ ਬੁਲਾਇ॥
ਜਾਇ ਲਯਾਵਹੁ ਭਗਤਿ ਕੌ ਕਹੋ ਸਭਾ ਸਮਝਾਇ॥[20] *(689.ਅ.)*

ਭਗਤ ਸਾਹਿਬਾਨ ਆਪ ਜੀ ਪਾਸ ਆ ਕੇ ਕਹਿੰਦੇ ਹਨ:

ਠਾਕੁਰ ਜੀ ਨਿਜ ਧਾਮ ਬੁਲਾਵੈ॥ ਇਕੀਸ ਦਿਨਾਂ ਕੋ ਲੈਨਿ ਪਠਾਵੈ॥
ਹਮ ਹੀ ਤੁਮ ਕੌ ਆਵਹਿ ਲੈਨਿ॥ ਕਬੀਰ ਤ੍ਰਿਲੋਚਨੁ ਸਧਨਾ ਸੈਨ॥[21] *(689.ਅ.)*

---

18. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 250.
19. *ਉਹੀ*, ਪੰਨਾ 269
20. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਰਵਿਦਾਸ ਭਗਤਿ ਕੀ', ਪੰਨਾ 405.
21. *ਉਹੀ*, ਪੰਨਾ 406.

ਇਹ ਭਗਤ ਸਾਹਿਬਾਨ ਬੜੀ ਨਿਮਰਤਾ ਨਾਲ ਭਗਤ ਰਵਿਦਾਸ ਜੀ ਨੂੰ ਮਿਲਦੇ ਹਨ। ਇਸ ਮੁਲਾਕਾਤ ਬਾਰੇ ਭਾਈ ਦਰਬਾਰੀ ਦਾਸ ਜੀ ਬਿਆਨ ਕਰਦੇ ਹਨ:

ਨਾਮਾ ਤਿਲੋਚਨੁ ਸੈਨ ਕਬੀਰੁ॥ ਧੰਨਾ ਸਧਨਾ ਸੰਗ ਵਹੀਰ॥
ਮਿਲੇ ਦੀਨਤਾ ਮਨ ਮਾਹਿ ਧਾਰਿ॥ ਮਾਨੁ ਗੁਮਾਨੁ ਦੂਇ ਤਜੈ ਬਿਕਾਰ॥[22]
(690.ਅ.)

ਭਗਤ ਰਵਿਦਾਸ ਜੀ ਨੂੰ ਚਾਰੇ ਵਰਨਾਂ ਦੇ ਲੋਕ ਅਤੇ ਦੋਹਾਂ ਮਜ਼ਹਬਾਂ ਹਿੰਦੂ-ਮੁਸਲਮਾਨ ਨਾਲ ਸੰਬੰਧਿਤ ਵਿਅਕਤੀ ਬਰਾਬਰ ਮੰਨਦੇ ਅਤੇ ਪੂਜਦੇ ਸਨ, ਇਸ ਲਈ ਆਪ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਆਪ ਜੀ ਦੀ ਦੇਹ ਦੇ ਅੰਤਿਮ ਸੰਸਕਾਰ ਸੰਬੰਧੀ ਲੋਕਾਂ ਵਿਚ ਝਗੜਾ ਪੈ ਗਿਆ। ਇਸ ਝਗੜੇ ਦੌਰਾਨ ਆਪ ਜੀ ਦੀ ਦੇਹ ਅਲੋਪ ਹੋ ਗਈ ਅਤੇ ਝਗੜਾ ਖ਼ਤਮ ਹੋ ਗਿਆ। ਭਾਈ ਦਰਬਾਰੀ ਦਾਸ ਜੀ ਨੇ ਇਸ ਘਟਨਾ ਨੂੰ ਬਿਆਨ ਕਰਦੇ ਹੋਏ ਲਿਖਿਆ ਹੈ:

ਚੌਪਈ॥ ਕੋਈ ਕਹੈ ਭਗਤ ਭਗਵਾਨੁ॥ ਕੋਈ ਕਹੈ ਬਡ ਸੁਰ ਗਯਾਨੁ॥
ਹਿੰਦੂ ਬੋਲੈ ਦੇਹਿ ਜਲਾਇ॥ ਕਹਹਿ ਤੁਰਕ ਹਮ ਦੇਹਿ ਦਬਾਇ॥
ਦੋਊ ਝਗਰਹਿ ਆਪਸ ਮਾਂਹਿ॥ ਜਿਦਿ ਕਾਈ ਧਿਰਿ ਛੋਡੇ ਨਾਂਹਿ॥
ਭਯਾ ਅਦਿਸਟ ਰਵਿਦਾਸ ਸਰੀਰੁ॥ ਦੋਊ ਮਜਬ ਭਏ ਦਲਗੀਰ॥
ਦੋਹਰਾ॥ ਅਦਿਸਟੁ ਭਯੋ ਰਵਿਦਾਸ ਬਪੁ ਝਗਰਾ ਰਹਯੋ ਨ ਕੋਇ॥
ਹਿੰਦੂ ਮੁਸਲਮਾਨ ਦੁਇ ਆਪੇ ਰਹੇ ਖੜੋਇ॥[23] (692.ੳ.)

ਇਸ ਪ੍ਰਕਾਰ ਭਗਤ ਰਵਿਦਾਸ ਜੀ ਦੇ ਦੇਹਾਂਤ ਨਾਲ ਸੰਬੰਧਿਤ ਸਮੇਂ ਸੰਬੰਧੀ ਭਾਈ ਦਰਬਾਰੀ ਦਾਸ ਜੀ ਵੱਲੋਂ ਕੀਤੇ ਗਏ ਵਰਣਨ ਤੋਂ ਦੋ ਤੱਥ ਸਾਡੇ ਸਾਹਮਣੇ ਉਜਾਗਰ ਹੁੰਦੇ ਹਨ। ਪਹਿਲਾ ਇਹ ਕਿ ਭਗਤ ਰਵਿਦਾਸ ਜੀ ਦਾ ਦੇਹਾਂਤ ਉਨ੍ਹਾਂ ਦੇ ਸਮਕਾਲੀ ਭਗਤ ਸਾਹਿਬਾਨ ਭਗਤ ਕਬੀਰ ਜੀ, ਭਗਤ ਸੈਣ ਜੀ ਅਤੇ ਭਗਤ ਧੰਨਾ ਜੀ ਦੇ ਦੇਹਾਂਤ ਤੋਂ ਬਾਅਦ ਵਿਚ ਹੋਇਆ। ਦੂਜਾ ਇਹ ਕਿ ਭਗਤ ਰਵਿਦਾਸ ਜੀ ਸਭਨਾਂ ਦੇ ਸਾਂਝੇ ਅਤੇ ਸਭਨਾਂ ਦੁਆਰਾ ਸਤਿਕਾਰੇ ਜਾਣ ਵਾਲੇ ਮਹਾਂਪੁਰਸ਼ ਸਨ। ਚਾਰੇ ਵਰਣ ਬ੍ਰਾਹਮਣ, ਖੱਤਰੀ, ਵੈਸ਼ ਅਤੇ ਸ਼ੂਦਰ ਆਪ ਜੀ ਦੀ ਉੱਚ ਅਵਸਥਾ ਦੇ ਕਾਇਲ ਸਨ ਅਤੇ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਆਪ ਜੀ ਨੂੰ ਆਪਣਾ ਮੰਨਦੇ ਸਨ। ਆਪ ਜੀ ਦੀ ਇਸ ਮਾਨਤਾ ਨੂੰ ਭਾਈ ਦਰਬਾਰੀ ਦਾਸ ਜੀ ਨੇ ਇਉਂ ਵੀ ਅੰਕਿਤ ਕੀਤਾ ਹੈ:

ਹਿੰਦੂ ਤੁਰਕ ਸਭੇ ਮਿਲਿ ਆਵਹਿ॥ ਰਵਿਦਾਸ ਭਗਤ ਕਾ ਦਰਸਨ ਪਾਵਹਿ॥੩੬੨॥
ਦੋਹਰਾ॥ ਖਤ੍ਰੀ ਬ੍ਰਾਹਮਨ ਸੂਦ੍ਰ ਵੈਸ ਆਵਹਿ ਚਾਰੋਂ ਬਰਨ॥
ਦਰਸਨ ਪਰਸਨ ਭਗਤਿ ਕਾ ਤਨ ਕੇ ਸਭ ਦੁਖ ਹਰਨ॥੩੬੩॥[24] (691.ਅ.)

---

22. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਰਵਿਦਾਸ ਭਗਤਿ ਕੀ', ਪੰਨਾ 408.
23. *ਉਹੀ*, ਪੰਨਾ 413.
24. *ਉਹੀ*, ਪੰਨਾ 411.

ਭਗਤ ਰਵਿਦਾਸ ਜੀ ਪਾਸ ਬ੍ਰਾਹਮਣ ਅਤੇ ਮੁਨੀ ਗੋਸ਼ਟ ਕਰਨ ਲਈ ਆਉਂਦੇ ਸਨ। ਇਨ੍ਹਾਂ ਮੁਲਾਕਾਤਾਂ ਦਾ ਵੇਰਵਾ ਭਾਈ ਦਰਬਾਰੀ ਦਾਸ ਜੀ ਨੇ ਵਿਸਥਾਰ ਵਿਚ ਕਲਮਬੰਦ ਕੀਤਾ ਹੋਇਆ ਹੈ। ਭਗਤ ਰਵਿਦਾਸ ਜੀ ਉਨ੍ਹਾਂ ਨੂੰ ਤੱਤ-ਸਾਰ ਸਮਝਾਉਂਦੇ ਸਨ ਕਿ ਪ੍ਰਭੂ ਦਾ ਨਾਮ-ਸਿਮਰਨ ਅਤੇ ਉਸਦੀ ਸਿਫ਼ਤਿ-ਸਾਲਾਹ ਹੀ ਅਸਲ ਪ੍ਰੇਮਾ-ਭਗਤੀ ਹੈ। ਭਾਈ ਦਰਬਾਰੀ ਦਾਸ ਜੀ ਦੇ ਮਨੋਹਰ ਸ਼ਬਦਾਂ ਵਿਚ ਇਹ ਤੱਤ-ਸਾਰ ਇਓਂ ਪ੍ਰਗਟਾਇਆ ਗਿਆ ਹੈ :

ਚੌਪਈ॥ ਸਤਿਜੁਗ ਸੱਚ ਤ੍ਰੇਤੇ ਜਤਧਾਰੀ॥ ਦੁਆਪਰ ਤਪਸਾ ਪੂਜਾ ਚਾਰੀ॥
ਤ੍ਰਿਹ ਜੁਗ ਇਤੁ ਬਿਧਿ ਪਾਯਾ ਪਾਰ॥ ਕਲਿਜੁਗ ਕੀਰਤਨੁ ਨਾਮ ਅਧਾਰੁ॥[25]
*(683.ਅ.)*

ਦੋਹਰਾ॥ ਪ੍ਰੀਤ ਸਾਥਿ ਹਰਿ ਕੌ ਭਜੋ ਪਾਵਹੁ ਪਦੁ ਨਿਰਬਾਨੁ॥
ਸੁਣਿ ਸਿਖਿਆ ਘਰ ਕੌ ਗਏ ਭਜਨ ਲਗੇ ਭਗਵਾਨੁ॥੨੭੦॥[26] *(685.ਅ.)*

ਭਾਈ ਦਰਬਾਰੀ ਦਾਸ ਜੀ ਨੇ ਤਤਕਾਲੀਨ ਸੁਲਤਾਨ ਨਾਲ ਭਗਤ ਰਵਿਦਾਸ ਜੀ ਦੀਆਂ ਮੁਲਾਕਾਤਾਂ ਦਾ ਵੀ ਜ਼ਿਕਰ ਕੀਤਾ ਹੋਇਆ ਹੈ। ਕਾਜ਼ੀ ਵੱਲੋਂ ਸ਼ਿਕਾਇਤ ਕੀਤੇ ਜਾਣ 'ਤੇ ਸੁਲਤਾਨ ਆਪ ਜੀ ਨੂੰ ਬੁਲਾਉਂਦਾ ਹੈ ਅਤੇ ਕੋਈ ਕੌਤਕ ਦਿਖਾਉਣ ਲਈ ਕਹਿੰਦਾ ਹੈ। ਇਥੇ ਭਗਤ ਰਵਿਦਾਸ ਜੀ ਆਪਣੇ ਵੱਲੋਂ ਇਕ ਕਸੀਰਾ ਤੀਰਥ-ਇਸ਼ਨਾਨ ਲਈ ਜਾ ਰਹੀ ਸੰਗਤ ਦੇ ਹੱਥ ਭੇਜਦੇ ਹਨ। ਗੰਗਾ ਜੀ ਵੱਲੋਂ ਹੱਥ ਕੱਢ ਕੇ ਕਸੀਰਾ ਪ੍ਰਵਾਨ ਕੀਤਾ ਜਾਂਦਾ ਹੈ। ਇਸ ਘਟਨਾ ਨੂੰ ਭਾਈ ਦਰਬਾਰੀ ਦਾਸ ਜੀ ਇਸ ਤਰ੍ਹਾਂ ਕਥਨ ਕਰਦੇ ਹਨ :

ਦੋਹਰਾ॥ ਹਾਥੁ ਕਾਢਿ ਕਰਿ ਲੇਹੁ ਕਹਯਾ ਰਵਿਦਾਸ॥
ਦੇਉ ਨ ਦੇਣਾ ਕਹਯਾ ਸੁ ਮੋੜਿ ਦੇਹਿ ਤਿਸੁ ਪਾਸਿ॥੧੪੪॥
ਚੌਪਈ॥ ਇਹਿ ਅਰਦਾਸਿ ਜਬ ਆਖਿ ਵਖਾਣੀ॥ ਗੰਗਾ ਤੇ ਤਬ ਨਿਕਸੀ ਬਾਣੀ॥
ਸੁਣੁ ਰੇ ਪੂਤ ਕਹੇ ਮਹਿਤਾਰੀ॥ ਵਡਿ ਭਾਗਿ ਭਏ ਰਵਿਦਾਸ ਚਿਤਾਰੀ॥
ਜਲ ਤੇ ਬਾਹਰਿ ਨਿਕਸੀ ਭੂਜਾ॥ ਪਾਪ ਬਿਨਾਸਨਿ ਧਰਮ ਕੀ ਧੁਜਾ॥
ਦੇਹੁ ਕਸੀਰਾ ਮੁਖ ਤੇ ਮੰਗੀ॥ ਚੌਪਟਿ ਸੁਣੀਏ ਨਾਹਿਨ ਸੰਗੀ॥[27] *(677.ਅ.)*

ਇਸ ਕੌਤਕ ਨੂੰ ਦਿਖਾਉਣ ਉਪਰੰਤ ਇਕ ਹੋਰ ਕੌਤਕ ਦਾ ਵਰਣਨ ਵੀ ਭਾਈ ਦਰਬਾਰੀ ਦਾਸ ਜੀ ਨੇ ਕੀਤਾ ਹੈ। ਸੁਲਤਾਨ ਰਵਿਦਾਸ ਜੀ ਦੇ ਘਰ ਆਉਂਦਾ ਹੈ। ਭਗਤ ਰਵਿਦਾਸ ਜੀ ਚਮੜੇ ਦੇ ਜਿਸ ਆਸਣ 'ਤੇ ਬੈਠੇ ਹੁੰਦੇ ਹਨ, ਉਸਦਾ ਇਕ ਕਿਨਾਰਾ ਉੱਪਰ ਚੁੱਕਦੇ ਹਨ। ਹੇਠਾਂ ਗੰਗਾ ਵਗ ਰਹੀ ਹੁੰਦੀ ਹੈ। ਇਸ ਨਜ਼ਾਰੇ ਨੂੰ ਭਾਈ ਦਰਬਾਰੀ ਦਾਸ ਜੀ ਨੇ ਇਓਂ ਬਿਆਨ ਕੀਤਾ ਹੈ :

---

25. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਰਵਿਦਾਸ ਭਗਤਿ ਕੀ', ਪੰਨਾ 391.
26. *ਉਹੀ*, ਪੰਨਾ 396.
27. *ਉਹੀ*, ਪੰਨਾ 376.

(1) ਬੈਠਾ ਚਮੜੇ ਊਪਰ ਆਇ॥ ਦੇਖਹੁ ਗੰਗਾ ਦੇਊ ਦਿਖਾਇ॥
ਚਮੜੇ ਕਾ ਲੜ ਏਕ ਉਠਾਯਾ॥ ਪਾਤਿਸਾਹ ਦੇਖਿ ਬਹੁਤ ਬਿਸਮਾਯਾ॥[28]
*(679.ੳ.)*

(2) ਦੋਹਰਾ॥ ਚਾਮ ਤਲੇ ਗੰਗਾ ਵਗੈ ਦੇਖਿ ਭਯੋ ਹੈਰਾਨ॥
ਜਲ ਪੀਤਾ ਨਾੜਾ ਕਹੇ ਧੰਨੁ ਕੁਦਰਤਿ ਸੁਬਹਾਨ॥[29] *(679.ੳ.)*

ਬ੍ਰਾਹਮਣ ਇਕੱਠੇ ਹੋ ਕੇ ਸੁਲਤਾਨ ਪਾਸ ਜਾਂਦੇ ਹਨ ਅਤੇ ਬੇਨਤੀ ਕਰਦੇ ਹਨ ਕਿ ਰਵਿਦਾਸ ਜੀ ਤੋਂ ਸਾਲਗਿਰਾਮ ਲੈ ਕੇ ਉਨ੍ਹਾਂ ਨੂੰ ਦਿਵਾਇਆ ਜਾਵੇ ਕਿਉਂਕਿ ਰਵਿਦਾਸ ਜੀ ਨੂੰ ਸਾਲਗਿਰਾਮ ਦੀ ਪੂਜਾ ਕਰਨ ਦਾ ਸ਼ੂਦਰ ਹੋਣ ਕਰਕੇ ਅਧਿਕਾਰ ਨਹੀਂ ਹੈ। ਸੁਲਤਾਨ ਦੇ ਕਹਿਣ 'ਤੇ ਭਗਤ ਰਵਿਦਾਸ ਜੀ ਸਾਲਗਿਰਾਮ ਰੱਖ ਕੇ ਬ੍ਰਾਹਮਣਾਂ ਨੂੰ ਚੁੱਕ ਲੈਣ ਲਈ ਕਹਿੰਦੇ ਹਨ। ਬ੍ਰਾਹਮਣ ਸਾਲਗਿਰਾਮ ਚੁੱਕਣ ਲਈ ਨੇੜੇ ਜਾਂਦੇ ਹਨ ਤਾਂ ਉਥੇ ਸਾਲਗਿਰਾਮ ਦੀ ਥਾਂ ਜੀਂਦਾ-ਜਾਗਦਾ ਸ਼ੇਰ ਦੇਖਦੇ ਹਨ। ਬ੍ਰਾਹਮਣ ਜਾਨ ਬਚਾਉਣ ਲਈ ਨੱਸਦੇ ਹਨ। ਸ਼ੇਰ ਵੀ ਪਿੱਛੇ ਦੌੜਦਾ ਹੈ। ਭਗਤ ਰਵਿਦਾਸ ਜੀ ਦਇਆ ਕਰਕੇ ਬ੍ਰਾਹਮਣਾਂ ਨੂੰ ਸ਼ੇਰ-ਰੂਪੀ ਭਗਵਾਨ ਤੋਂ ਬਚਾਉਂਦੇ ਹਨ। ਭਗਵਾਨ ਫਿਰ ਇਕ ਬਾਲਕ ਦਾ ਰੂਪ ਧਾਰ ਕੇ ਰਵਿਦਾਸ ਜੀ ਦੇ ਕੰਧਾੜੇ ਆ ਚੜ੍ਹਦੇ ਹਨ। ਇਸ ਕਥਾ ਦਾ ਵਰਣਨ ਕਰਦੇ ਹੋਏ ਭਾਈ ਦਰਬਾਰੀ ਦਾਸ ਜੀ ਆਪਣੇ ਮਨੋਹਰ ਸ਼ਬਦਾਂ ਵਿਚ ਇਸ ਤਰ੍ਹਾਂ ਲਿਖਦੇ ਹਨ:

ਦੋਹਰਾ॥ ਬਾਮਨੁ ਏਕਠਿ ਹੋਇ ਕੈ ਗਏ ਤਾਸੁ ਕੈ ਪਾਸਿ॥
ਸੇਰ ਰੂਪ ਦਿਸਟੀ ਪਰਾ ਪਾਯਾ ਬਹੁਤ ਤ੍ਰਾਸ॥[30] *(681.ੳ.)*

ਭਗਤ ਰਵਿਦਾਸ ਜੀ ਆਪਣਾ ਜੀਵਨ-ਨਿਰਬਾਹ ਦਸਾਂ-ਨਹੁੰਆਂ ਦੀ ਸੱਚੀ-ਸੁੱਚੀ ਕਿਰਤ ਕਰ ਕੇ ਕਰਦੇ ਹਨ। ਸੁਲਤਾਨ ਆਪ ਜੀ ਨੂੰ ਬਹੁਤ ਭੇਟਾਵਾਂ ਦੇਣਾ ਚਾਹੁੰਦਾ ਹੈ ਪਰ ਆਪ ਜੀ ਉਹ ਭੇਟਾਵਾਂ ਨਹੀਂ ਲੈਂਦੇ। ਕਿਰਤ, ਸੰਜਮ ਅਤੇ ਸਾਦਗੀ ਦੀ ਮੂਰਤ ਭਗਤ ਰਵਿਦਾਸ ਜੀ ਦਾ ਰੋਜ਼ਾਨਾ ਜੀਵਨ ਬਿਆਨ ਕਰਦੇ ਹੋਏ ਭਾਈ ਦਰਬਾਰੀ ਦਾਸ ਜੀ ਬੜੇ ਸੁੰਦਰ ਸ਼ਬਦ ਦਰਜ ਕਰਦੇ ਹਨ:

ਜੁਤੀ ਏਕ ਸਾ ਥਿ ਕੇ ਸੀਵੈ॥ ਰਸਨਾ ਰਾਮ ਰਸਾਇਣ ਪੀਵੈ॥
ਦੋਹਰਾ॥ ਜਿਸੁ ਪਹਿ ਜੁੱਤੀ ਵੇਚਿਦੀ ਮਿਹਨਿਤਿ ਇਤਿ ਬਿਧ ਲੇਇ॥
ਮੋਲਹੁ ਬਖਰਾ ਪੰਜਵਾਂ ਛੋਡਿ ਤਿਸੈ ਕੋ ਦੇਇ॥
ਚੌਪਈ॥ ਦੁਇ ਬਖਰੇ ਬਾਟੇ ਵੰਡਿਆਵੈ॥ ਪਾਛੈ ਬਚੇ ਸੋਈ ਘਰ ਲਯਾਵੈ॥
ਏਕੁ ਆਪਿ ਜੋਰੂ ਇਕ ਪੂਤੁ॥ ਆਵੈ ਕੋਈ ਸਾਧੁ ਅਤੀਤਿ॥
ਇਤਨੇ ਮਾਂਹਿ ਕਰਹਿ ਗੁਜਰਾਨ॥ ਸੈ ਭੀ ਖਾਇ ਆਵੈ ਮਿਹਮਾਨੁ॥
ਰਵਿਦਾਸ ਭਗਤਿ ਕੀ ਯਹਿ ਪ੍ਰਕਿਰਤਿ॥ ਸਮਾਧ ਸਮਾਨ ਖਲੋਤੀ ਬਿਰਤਿ॥[31]
*(675.ਅ.)*

28. ਭਾਈ ਦਰਬਾਰੀ ਦਾਸ ਜੀ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਰਵਿਦਾਸ ਭਗਤਿ ਕੀ', ਪੰਨਾ 379.
29. *ਉਹੀ*, ਪੰਨਾ 380.
30. *ਉਹੀ*, ਪੰਨਾ 385.
31. *ਉਹੀ*, ਪੰਨੇ 370-71.

ਭਗਤ ਕਬੀਰ ਜੀ, ਗੁਰੂ ਸਾਹਿਬਾਨ, ਭੱਟ ਸਾਹਿਬਾਨ, ਭਾਈ ਗੁਰਦਾਸ ਜੀ ਅਤੇ ਭਾਈ ਦਰਬਾਰੀ ਦਾਸ ਜੀ ਵੱਲੋਂ ਭਗਤ ਰਵਿਦਾਸ ਜੀ ਦੀ ਉੱਚ-ਅਧਿਆਤਮਕ ਅਵਸਥਾ ਦੀ ਕੀਤੀ ਸ਼ਲਾਘਾ ਨਿਰਸੰਦੇਹ ਉਨ੍ਹਾਂ ਨੂੰ ਇਕ ਬਹੁਤ ਸਤਿਕਾਰਯੋਗ ਸ਼ਖ਼ਸੀਅਤ ਵਜੋਂ ਪ੍ਰਗਟ ਕਰਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਆਪ ਜੀ ਦੀ ਪਵਿੱਤਰ ਬਾਣੀ ਨੂੰ ਇਸ ਪਵਿੱਤਰ ਗ੍ਰੰਥ ਵਿਚ ਸਤਿਕਾਰ ਸਹਿਤ ਸੁਸ਼ੋਭਿਤ ਕਰ ਕੇ ਬੇਅੰਤ ਅਦਬ ਵਾਲਾ ਸਨਮਾਨ ਦਿੱਤਾ ਗਿਆ ਹੈ। ਗੁਰਮਤਿ ਦੇ ਮੂਲ ਆਸ਼ੇ ਅਨੁਸਾਰ ਭਗਤ ਰਵਿਦਾਸ ਜੀ ਸੱਚੀ-ਸੁੱਚੀ ਕਿਰਤ ਕਰਨ ਵਾਲੇ, ਸਾਧਾਂ-ਸੰਤਾਂ ਅਤੇ ਲੋੜਵੰਦਾਂ ਨਾਲ ਵੰਡ ਕੇ ਛਕਣ ਵਾਲੇ ਅਤੇ ਪਰਮਾਤਮਾ ਦਾ ਨਾਮ ਜਪਣ ਵਾਲੇ ਮਹਾਂਪੁਰਸ਼ ਸਨ। ਮਾਇਆ ਦੇ ਲੋਭ ਦਾ ਤਿਆਗ, ਸੰਜਮੀ ਗ੍ਰਿਹਸਤ-ਜੀਵਨ, ਸਾਰੇ ਵਰਣਾਂ ਅਤੇ ਸਾਰੇ ਮਜ਼ਹਬਾਂ ਪ੍ਰਤੀ ਸਹਿਨ-ਸ਼ੀਲਤਾ, ਹੱਦੋਂ-ਵੱਧ ਨਿਮਰਤਾ, ਦੁਖੀਆਂ ਪ੍ਰਤੀ ਦਇਆ ਅਤੇ ਤਰਕ ਨਾਲ ਵਹਿਮਾਂ-ਭਰਮਾਂ ਦਾ ਖੰਡਨ ਕਰਨਾ ਭਗਤ ਰਵਿਦਾਸ ਜੀ ਦੀ ਸ਼ਖ਼ਸੀਅਤ ਦੀਆਂ ਅਜਿਹੀਆਂ ਵਿਸ਼ੇਸ਼ਤਾਈਆਂ ਹਨ ਜਿਨ੍ਹਾਂ ਸਦਕਾ ਆਪ ਜੀ ਦੁਨਿਆਵੀ ਅਤੇ ਅਧਿਆਤਮਕ ਦੋਹਾਂ ਪੱਖਾਂ ਤੋਂ ਪੂਰਨ-ਸ਼ਖ਼ਸੀਅਤ ਦੇ ਮਾਲਕ ਸਨ। ਉਸ ਸਮੇਂ ਦੇ ਪਤਵੰਤੇ ਪੰਡਿਤ, ਪਤਵੰਤੇ ਯੋਗੀ, ਮੁਨੀ, ਸਾਧ-ਸੰਤ, ਕਾਜ਼ੀ, ਸੁਲਤਾਨ ਆਦਿ ਸਾਰੇ ਆਪ ਜੀ ਦੀ ਉੱਚ-ਸ਼ਖ਼ਸੀਅਤ ਦਾ ਆਦਰ ਕਰਦੇ ਸਨ। ਏਨਾ ਆਦਰ-ਸਨਮਾਨ ਆਪਣੇ ਜੀਵਨ ਦੌਰਾਨ ਹੀ ਬਹੁਤ ਵਿਰਲੇ ਮਹਾਂਪੁਰਸ਼ਾਂ ਨੂੰ ਪ੍ਰਾਪਤ ਹੁੰਦਾ ਹੈ। ਏਨਾ ਆਦਰ ਅਤੇ ਸਤਿਕਾਰ ਪ੍ਰਾਪਤ ਹੋਣ 'ਤੇ ਵੀ ਭਗਤ ਰਵਿਦਾਸ ਜੀ ਇਸ ਆਦਰ-ਮਾਣ ਦਾ ਸਾਰਾ ਸਿਹਰਾ ਪਰਮਾਤਮਾ ਦੇ ਨਾਮ ਦੀ ਸ਼ਰਣ ਵਿਚ ਪੈਣ ਨੂੰ ਦਿੰਦੇ ਹਨ।

## ਭਗਤ ਰਵਿਦਾਸ ਜੀ ਦੀ ਬਾਣੀ ਦਾ ਵਿਸ਼ਾ-ਵਸਤੂ

### *(1) ਭਗਤੀ ਦਾ ਸਿਧਾਂਤ*

ਭਗਤ ਰਵਿਦਾਸ ਜੀ ਦੀ ਬਾਣੀ ਚਾਲ੍ਹੀ ਸ਼ਬਦਾਂ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੈ ਅਤੇ ਇਹ ਵੱਖ-ਵੱਖ ਸੋਲ੍ਹਾਂ ਰਾਗਾਂ ਵਿਚ ਦਰਜ ਹੈ। ਇਸ ਪਵਿੱਤਰ ਬਾਣੀ ਦਾ ਪਾਠ ਕਰਦਿਆਂ ਸੁਤੇ-ਸਿਧ ਪੜ੍ਹਨ ਵਾਲੇ ਨੂੰ ਇਹ ਪਤਾ ਚੱਲ ਜਾਂਦਾ ਹੈ ਕਿ ਇਸ ਵਿਚ ਪ੍ਰੇਮ, ਵੈਰਾਗ ਅਤੇ ਨਿਮਰਤਾ ਦਾ ਅਰੰਮੀ ਪ੍ਰਵਾਹ ਹੈ। ਅਕਾਲ ਪੁਰਖ ਵਾਸਤੇ ਮੁੱਖ ਰੂਪ ਵਿਚ ਭਗਤ ਰਵਿਦਾਸ ਜੀ ਨੇ ਮਾਧੋ, ਰਾਮ, ਆਦਿ ਸ਼ਬਦਾਂ ਦੀ ਵਰਤੋਂ ਕੀਤੀ ਹੈ।

ਆਪ ਜੀ ਦੀ ਬਾਣੀ ਵਿਚ ਸਭ ਤੋਂ ਵੱਧ ਉੱਘੜਵੀਂ ਗੱਲ ਇਹ ਹੈ ਕਿ ਆਪ ਆਪਣੀ ਅਤੇ ਪਰਮਾਤਮਾ ਦੀ ਤੁਲਨਾ ਬਹੁਤ ਸਾਰੇ ਅਲੰਕਾਰਾਂ ਜਾਂ ਦ੍ਰਿਸ਼ਟਾਂਤਾਂ ਨਾਲ ਕਰਦੇ ਹਨ। ਤੁਲਨਾ ਕਰਦਿਆਂ ਆਪ ਜੀ ਦੀ ਨਿਮਰਤਾ ਅਤੇ ਪ੍ਰੇਮ ਦੀ ਤੜਪ ਬਹੁਤ ਹੀ ਡੂੰਘੀ ਅਤੇ ਖਿੱਚ ਭਰੀ ਹੈ। ਆਪ ਫੁਰਮਾਉਂਦੇ ਹਨ :

**ਤੁਮ ਚੰਦਨ ਹਮ ਇਰੰਡ ਬਾਪੁਰੇ ਸੰਗਿ ਤੁਮਾਰੇ ਬਾਸਾ॥**
**ਨੀਚ ਰੂਖ ਤੇ ਊਚ ਭਏ ਹੈ ਗੰਧ ਸੁਗੰਧ ਨਿਵਾਸਾ॥੧॥...**

**ਤੁਮ ਮਖਤੂਲ ਸੁਪੇਦ ਸਪੀਅਲ ਹਮ ਬਪੁਰੇ ਜਸ ਕੀਰਾ ॥**
**ਸਤਸੰਗਤਿ ਮਿਲਿ ਰਹੀਐ ਮਾਧਉ ਜੈਸੇ ਮਧੁਪ ਮਖੀਰਾ ॥੨॥**

*(ਆਸਾ ਰਵਿਦਾਸ ਜੀ, ਪੰਨਾ 486)*

[ਆਪ ਕਹਿੰਦੇ ਹਨ: ਹੇ ਪਰਮਾਤਮਾ ਤੁਸੀਂ ਚੰਦਨ ਹੋ, ਤੁਸੀਂ ਸਾਫ਼ ਅਤੇ ਸੁੰਦਰ ਹੋ, ਰੇਸ਼ਮ ਹੋ। ਪਰ ਮੈਂ ਅਰਿੰਡ ਅਤੇ ਰੇਸ਼ਮ ਦੇ ਕੀੜੇ ਦੇ ਸਮਾਨ ਹਾਂ। ਮੈਂ ਤਾਂ ਮੱਖੀਆਂ ਵਾਂਗ ਸ਼ਹਿਦ ਰੂਪੀ ਸਤਸੰਗਤਿ ਨਾਲ ਚਿੰਬੜਿਆ ਹੋਇਆ ਹਾਂ।]

ਇਸੇ ਤਰ੍ਹਾਂ ਰਾਗ ਸੋਰਠਿ ਵਿਚ ਆਪ ਫ਼ੁਰਮਾਉਂਦੇ ਹਨ:

**ਜਉ ਤੁਮ ਗਿਰਿਵਰ ਤਉ ਹਮ ਮੋਰਾ ॥ ਜਉ ਤੁਮ ਚੰਦ ਤਉ ਹਮ ਭਏ ਹੈ ਚਕੋਰਾ ॥...**
**ਜਉ ਤੁਮ ਦੀਵਰਾ ਤਉ ਹਮ ਬਾਤੀ ॥ ਜਉ ਤੁਮ ਤੀਰਥ ਤਉ ਹਮ ਜਾਤੀ ॥**

*(ਸੋਰਠਿ ਰਵਿਦਾਸ ਜੀ, ਪੰਨੇ 658-59)*

[ਹੇ ਪਰਮਾਤਮਾ, ਤੁਸੀਂ ਪਹਾੜ ਹੋ ਅਤੇ ਮੈਂ ਮੋਰ, ਤੁਸੀਂ ਚੰਦਰਮਾ ਹੋ ਅਤੇ ਮੈਂ ਚਕੋਰ। ਤੁਸੀਂ ਦੀਵੇ ਹੋ ਅਤੇ ਇਸ ਦੀ ਮੈਂ ਬੱਤੀ ਹਾਂ। ਤੁਸੀਂ ਤੀਰਥ ਹੋ ਅਤੇ ਮੈਂ ਇਕ ਯਾਤਰੂ ਹਾਂ।]

ਸ਼ਾਬਦਿਕ ਅਰਥਾਂ ਵਿਚ ਇਹ ਗੱਲਾਂ ਬਹੁਤ ਸਰਲ ਜਾਪਦੀਆਂ ਹਨ ਪਰ ਅਧਿਆਤਮਕ ਅਰਥਾਂ ਵਿਚ ਇਹ ਗੱਲਾਂ ਡੂੰਘੇ ਸਮੁੰਦਰ ਦੀ ਨਿਆਈਂ ਹਨ। ਚੰਦ ਅਤੇ ਚਕੋਰ ਦੇ ਸੰਬੰਧ ਨੂੰ ਦੇਖੋ। ਇਸ ਸੰਬੰਧ ਵਿਚ ਕਿੰਨੀ ਖਿੱਚ ਅਤੇ ਕਿੰਨੀ ਤੜਪ ਹੈ। ਦੀਵੇ ਅਤੇ ਬੱਤੀ ਦੇ ਸੰਬੰਧ ਨੂੰ ਦੇਖੋ। ਇਹ ਸੰਬੰਧ ਕਿੰਨਾ ਅਟੁੱਟ ਹੈ। ਤੀਰਥ ਅਤੇ ਯਾਤਰੂ ਦਾ ਸੰਬੰਧ ਕਿੰਨਾ ਡੂੰਘਾ ਅਤੇ ਨਿੱਘਾ ਹੈ। ਆਪਣੇ ਆਪ ਨੂੰ ਚੰਦਨ ਦੇ ਮੁਕਾਬਲੇ ਅਰਿੰਡ ਕਹਿਣਾ ਅਤੇ ਰੇਸ਼ਮ ਦੇ ਮੁਕਾਬਲੇ ਕੀੜਾ ਕਹਿਣਾ ਕੋਈ ਸਾਧਾਰਨ ਗੱਲ ਨਹੀਂ ਹੈ। ਇਹ ਗੱਲਾਂ ਤਾਂ ਕੋਈ ਭਗਤੀ ਤੇ ਵੈਰਾਗ ਵਿਚ ਭਿੱਜਿਆ ਹੋਇਆ ਮਹਾਂਪੁਰਸ਼ ਹੀ ਕਹਿ ਸਕਦਾ ਹੈ। ਇਸ ਤੋਂ ਬਿਨਾਂ ਇਨ੍ਹਾਂ ਸ਼ਬਦਾਂ ਵਿਚ ਭਰਿਆ ਹੋਇਆ ਗਿਆਨ ਅਤੇ ਇਨ੍ਹਾਂ ਸ਼ਬਦਾਂ ਦੀ ਸਾਹਿਤਕ ਡੂੰਘਾਈ ਨੂੰ ਵੇਖ ਕੇ ਸਿਰ ਆਪਣੇ ਆਪ ਭਗਤ ਜੀ ਦੀ ਭਗਤੀ ਅਤੇ ਨਾਲ-ਨਾਲ ਵਿਦਵਤਾ ਅੱਗੇ ਵੀ ਝੁਕ ਜਾਂਦਾ ਹੈ।

ਪਰਮਾਤਮਾ ਦੀ ਭਗਤੀ ਪ੍ਰਤੀ ਭਗਤ ਰਵਿਦਾਸ ਜੀ ਦੀ ਸ਼ਰਧਾ ਪੂਜਣ-ਯੋਗ ਹੈ। ਆਪ ਨੂੰ ਇਸ ਗੱਲ ਦਾ ਪੂਰਾ-ਪੂਰਾ ਅਹਿਸਾਸ ਹੈ ਕਿ ਮਨੁੱਖ ਦੀ ਵਡਿਆਈ ਉਸ ਦੀ ਜਾਤ ਜਾਂ ਪਦਵੀ ਕਰਕੇ ਨਹੀਂ ਹੈ। ਰਾਗ ਬਿਲਾਵਲ ਦੇ ਇਕ ਸ਼ਬਦ ਵਿਚ ਆਪ ਦੱਸਦੇ ਹਨ ਕਿ ਮਨੁਖ ਭਾਵੇਂ ਬ੍ਰਾਹਮਣ, ਵੈਸ਼, ਸ਼ੂਦਰ, ਖੱਤਰੀ, ਡੂੰਮ, ਚੰਡਾਲ, ਮਲੇਛ ਆਦਿ ਕਿਸੇ ਵੀ ਸਮਾਜਿਕ ਤੌਰ 'ਤੇ ਮੰਨੀ ਜਾਂਦੀ ਅਖੌਤੀ ਜਾਤੀ ਵਿੱਚੋਂ ਹੋਵੇ, ਉਹ ਪਰਮਾਤਮਾ ਦੀ ਭਗਤੀ ਕਰਕੇ ਆਪ ਵੀ ਤਰ ਸਕਦਾ ਹੈ ਅਤੇ ਆਪਣੀ ਕੁਲ ਨੂੰ ਵੀ ਤਾਰ ਸਕਦਾ ਹੈ। ਆਪਣੀ ਇਸ ਗੱਲ ਦੀ ਪੁਸ਼ਟੀ ਲਈ ਆਪ ਆਪਣੀ ਬਾਣੀ ਵਿਚ ਬਾਲਮੀਕ, ਅਜਾਮਲ, ਪਿੰਗੁਲਾ (ਇਕ ਕੰਜਰੀ), ਲੁਭਤੁ, (ਲੋਦੀਆ ਨਾਮੀ ਸ਼ਿਕਾਰੀ), ਕੁੰਚਰ (ਹਾਥੀ, ਰਿਸ਼ੀ ਦੁਆਰਾ ਸਰਾਪਿਆ ਗੰਧਰਵ) ਦੀਆਂ ਮਿਸਾਲਾਂ ਦਿੰਦੇ ਹਨ। ਇਸ ਤੋਂ ਆਪ ਇਹ ਸਿੱਟਾ ਕੱਢਦੇ ਹਨ ਕਿ ਨੀਵੇਂ ਤੋਂ ਨੀਵਾਂ ਅਤੇ ਘਟੀਆ ਤੋਂ ਘਟੀਆ ਸਮਝਿਆ ਜਾਂਦਾ ਮਨੁੱਖ ਵੀ ਭਗਤੀ ਦੇ ਆਸਰੇ ਬਹੁਤ ਉੱਚਾ ਹੋ ਜਾਂਦਾ ਹੈ। ਇਸ ਤੋਂ ਇਲਾਵਾ ਆਪ ਪ੍ਰਸਿੱਧ ਭਗਤ ਸਾਹਿਬਾਨ (ਨਾਮਦੇਵ ਜੀ, ਕਬੀਰ ਜੀ,

ਤਿਲੋਚਨ ਜੀ, ਸਧਨਾ ਜੀ ਅਤੇ ਸੈਨ ਜੀ) ਦੀਆਂ ਵੀ ਉਦਾਹਰਣਾਂ ਦਿੰਦੇ ਹਨ। ਉਹ ਆਪਣੀ ਖ਼ੁਦ ਦੀ ਮਿਸਾਲ ਵੀ ਕਈ ਥਾਂ ਦਿੰਦੇ ਹਨ।

ਪਰਮਾਤਮਾ ਦੀ ਭਗਤੀ ਦੀ ਮਹਿਮਾ ਲਈ ਭਗਤ ਰਵਿਦਾਸ ਜੀ ਆਲੇ-ਦੁਆਲੇ ਵਿੱਚੋਂ ਕੁਝ ਮਿਸਾਲਾਂ ਵੀ ਦਿੰਦੇ ਹਨ। ਆਪ ਦੱਸਦੇ ਹਨ ਕਿ ਸੁਰਾ (ਸ਼ਰਾਬ) ਇਕ ਅਪਵਿੱਤਰ ਵਸਤੂ ਹੈ ਪਰ ਗੰਗਾ ਵਿਚ ਮਿਲ ਕੇ ਇਹ ਵੀ ਪਵਿੱਤਰ ਹੋ ਜਾਂਦੀ ਹੈ। ਤਾੜ ਦੇ ਰੁੱਖ ਨੂੰ ਅਪਵਿੱਤਰ ਮੰਨਿਆ ਜਾਂਦਾ ਹੈ ਪਰ ਜਦੋਂ ਉਸ ਦਾ ਕਾਗ਼ਜ਼ ਬਣਾ ਕੇ ਉਸ 'ਤੇ ਬਾਣੀ ਲਿਖੀ ਜਾਂਦੀ ਹੈ ਤਾਂ ਉਹ ਵੀ ਪਵਿੱਤਰ ਹੋ ਜਾਂਦਾ ਹੈ।

ਪਰਮਾਤਮਾ ਦੀ ਭਗਤੀ ਕਿਸ ਢੰਗ ਨਾਲ ਕੀਤੀ ਜਾਵੇ ? ਇਸ ਪ੍ਰਸ਼ਨ ਦਾ ਉੱਤਰ ਵੀ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਬੜੇ ਸਪੱਸ਼ਟ ਰੂਪ ਵਿਚ ਮਿਲਦਾ ਹੈ। ਕਰਮ-ਕਾਂਡ ਦੀ ਮਹੱਤਤਾ ਭਗਤੀ ਦੇ ਰਸਤੇ ਵਿਚ ਕਿਸੇ ਮੁੱਢਲੀ ਪੱਧਰ 'ਤੇ ਤਾਂ ਕੁਝ ਹੋ ਸਕਦੀ ਹੈ ਪਰ ਜਦੋਂ ਗਿਆਨ ਹੋ ਜਾਵੇ ਤਾਂ ਕਰਮ-ਅਭਿਆਸ ਦੀ ਲੋੜ ਨਹੀਂ ਰਹਿੰਦੀ। ਜਿਵੇਂ ਫੁੱਲ ਫਲ ਲੱਗਣ ਦੀ ਖ਼ਾਤਰ ਫਲਦੇ ਹਨ ਪਰ ਜਦੋਂ ਫਲ ਲੱਗ ਜਾਂਦਾ ਹੈ ਤਾਂ ਫੁੱਲ ਨਹੀਂ ਰਹਿੰਦੇ। ਸਿਆਣੀ ਔਰਤ ਘੀ ਦੀ ਪ੍ਰਾਪਤੀ ਲਈ ਦੁੱਧ ਤੋਂ ਦਹੀਂ ਬਣਾ ਕੇ ਰਿੜਕਦੀ ਹੈ ਪਰ ਘੀ ਮਿਲਣ 'ਤੇ ਰਿੜਕਣਾ ਬੰਦ ਹੋ ਜਾਂਦਾ ਹੈ। ਇਨ੍ਹਾਂ ਦਲੀਲਾਂ ਰਾਹੀਂ ਭਗਤ ਰਵਿਦਾਸ ਜੀ ਸਾਨੂੰ ਇਹ ਸਮਝਾਉਂਦੇ ਹਨ ਕਿ ਕਰਮ-ਅਭਿਆਸ ਇਕ-ਸਾਧਨ ਹੈ, ਮੰਜ਼ਲ ਨਹੀਂ। ਆਪ ਇਹ ਵੀ ਦਲੀਲ ਦਿੰਦੇ ਹਨ ਕਿ ਦੁੱਧ ਵੱਛੇ ਨੇ ਜੂਠਾ ਕਰ ਦਿੱਤਾ ਹੈ। ਫੁੱਲ ਭੌਰੇ ਨੇ ਅਤੇ ਪਾਣੀ ਨੂੰ ਮੱਛੀ ਨੇ ਵਿਗਾੜ ਦਿੱਤਾ ਹੈ। ਚੰਦਨ ਨੂੰ ਜ਼ਹਿਰੀਲੇ ਸੱਪਾਂ ਨੇ ਵਲਿਆ ਹੋਇਆ ਹੈ ਅਤੇ ਅੰਮ੍ਰਿਤ ਜ਼ਹਿਰ ਦੇ ਨਾਲ ਹੀ ਸਮੁੰਦਰ ਵਿਚ ਰਹਿੰਦਾ ਹੈ। ਇਸ ਲਈ ਉਹ ਪਰਮਾਤਮਾ ਦੀ ਪੂਜਾ ਕਿਵੇਂ ਕਰਨ ? ਫਿਰ ਉਹ ਆਪ ਹੀ ਇਸ ਸਮੱਸਿਆ ਦਾ ਹੱਲ ਦੱਸਦੇ ਹਨ :

**ਤਨੁ ਮਨੁ ਅਰਪਉ ਪੂਜ ਚਰਾਵਉ ॥ ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥**
**ਪੂਜਾ ਅਰਚਾ ਆਹਿ ਨ ਤੋਰੀ ॥ ਕਹਿ ਰਵਿਦਾਸ ਕਵਨ ਗਤਿ ਮੋਰੀ ॥**

*(ਗੂਜਰੀ ਰਵਿਦਾਸ ਜੀ, ਪੰਨਾ 525)*

ਇਸ ਤਰ੍ਹਾਂ ਆਪ ਸਿੱਟਾ ਕੱਢਦੇ ਹਨ :

**ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥**

*(ਭੈਰਉ ਰਵਿਦਾਸ ਜੀ, ਪੰਨਾ 1167)*

ਕਰਮ-ਅਭਿਆਸ ਦੀ ਲੋੜ ਗਿਆਨ ਪ੍ਰਾਪਤ ਕਰਨ ਲਈ ਹੈ, ਭਾਵ ਕਰਮ-ਅਭਿਆਸ ਇਕ ਸਾਧਨ ਹੈ ਅਤੇ ਗਿਆਨ ਇਕ ਮੰਜ਼ਲ। ਜਦੋਂ ਗਿਆਨ ਪ੍ਰਾਪਤ ਹੋ ਜਾਵੇ ਤਾਂ ਫਿਰ ਕਰਮ-ਅਭਿਆਸ ਦੀ ਲੋੜ ਨਹੀਂ ਰਹਿੰਦੀ।

ਭਗਤੀ ਵਿਚ ਆਰਤੀ ਦਾ ਬੜਾ ਮਹੱਤਵ ਹੈ। ਪੂਜਾ ਦਾ ਇਹ ਇਕ ਅਹਿਮ ਤਰੀਕਾ ਹੈ। ਆਪ ਦੱਸਦੇ ਹਨ ਕਿ ਆਰਤੀ, ਆਸਨ, ਉਰਸਾ, ਕੇਸਰ, ਅੰਭੁਲਾ (ਪਾਣੀ), ਚੰਦਨ, ਦੀਵਾ, ਬੱਤੀ, ਤੇਲ, ਧਾਗਾ, ਮਾਲਾ ਆਦਿ ਸਭ ਕੁਝ ਉਸ ਵਾਹਿਗੁਰੂ ਦਾ ਨਾਮ ਹੀ ਹੋਣਾ ਚਾਹੀਦਾ ਹੈ। ਜੇ ਇਨ੍ਹਾਂ ਸਾਰੀਆਂ ਪੂਜਾ ਦੀਆਂ ਚੀਜ਼ਾਂ ਦੀ ਥਾਂ ਪਰਮਾਤਮਾ ਦਾ ਨਾਮ ਹੀ ਲੈ ਲਵੇ ਤਾਂ ਅਸਲ ਆਰਤੀ ਹੋ ਜਾਂਦੀ ਹੈ।

ਭਗਤੀ ਅਤੇ ਹਉਮੈ ਇਕੱਠੀਆਂ ਨਹੀਂ ਰਹਿ ਸਕਦੀਆਂ। ਇਸੇ ਲਈ ਆਪ ਜੀ ਦੀ ਬਾਣੀ ਨਿਮਰਤਾ ਨਾਲ ਭਰਪੂਰ ਹੈ। ਆਪ ਆਪਣੇ ਆਪ ਨੂੰ ਬਹੁਤ ਹੀ ਦੀਨ ਅਤੇ ਅਕਾਲ ਪੁਰਖ ਨੂੰ ਬਹੁਤ ਹੀ ਦਿਆਲੂ ਦੱਸਦੇ ਹਨ। ਆਪ ਜੀ ਦਾ ਫ਼ੁਰਮਾਨ ਹੈ:

**ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਭਗਤੀ ਕਰਦਿਆਂ ਆਪਣੇ ਆਪ ਨੂੰ ਅਤਿ ਨੀਵਾਂ ਸਮਝਣਾ ਬੇਹੱਦ ਜ਼ਰੂਰੀ ਹੈ। ਜਾਤ, ਜਨਮ, ਅਹੁਦੇ, ਆਦਿ ਦਾ ਮਾਣ ਮਨ ਵਿਚ ਰੱਖ ਕੇ ਭਗਤੀ ਨਹੀਂ ਹੋ ਸਕਦੀ। ਰਾਮਕਲੀ ਰਾਗ ਵਿਚ ਭਗਤ ਰਵਿਦਾਸ ਜੀ ਨੇ ਕਿੰਨਾ ਸੁੰਦਰ ਲਿਖਿਆ ਹੈ:

**ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ ॥**
**ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ ॥**

*(ਰਾਮਕਲੀ ਰਵਿਦਾਸ ਜੀ, ਪੰਨਾ 974)*

ਭਗਤੀ ਕਰਦਿਆਂ ਇਹ ਭਾਵਨਾ ਰਹਿਣੀ ਕਿ ਅਸੀਂ ਉੱਚੇ ਹਾਂ, ਤਿਆਗੀ ਹਾਂ, ਗੁਣੀ-ਗਿਆਨੀ ਹਾਂ, ਬਹਾਦਰ ਹਾਂ, ਦਾਨੀ ਹਾਂ, ਠੀਕ ਨਹੀਂ ਹੈ। ਭਗਤੀ ਕਰਨ ਨਾਲ ਤਾਂ ਇਹ ਭਾਵਨਾ ਬਿਲਕੁਲ ਹੀ ਨੱਸ ਜਾਣੀ ਚਾਹੀਦੀ ਹੈ।

ਇਹ ਕਿਹਾ ਜਾ ਸਕਦਾ ਹੈ ਕਿ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਭਗਤੀ ਦੇ ਸਿਧਾਂਤ ਨੂੰ ਹਰ ਪੱਖ ਤੋਂ ਵਿਚਾਰਿਆ ਗਿਆ ਹੈ। ਭਗਤੀ ਕੀ ਹੈ, ਇਸ ਦੇ ਢੰਗ ਅਤੇ ਇਹ ਕਿਹੋ ਜਿਹੀ ਹੋਣੀ ਚਾਹੀਦੀ ਹੈ, ਦੱਸਦੇ ਹੋਏ ਭਗਤ ਰਵਿਦਾਸ ਜੀ ਆਪਣੇ ਹਰ ਸ਼ਬਦ ਵਿਚ ਭਗਤੀ ਦੀ ਮਹਿਮਾ ਗਾਉਂਦੇ ਹੋਏ ਨਜ਼ਰ ਆਉਂਦੇ ਹਨ।

### *(2) ਬਿਰਹਾ ਦਾ ਸੰਕਲਪ*

ਬਿਰਹਾ ਨੂੰ ਵਿਯੋਗ, ਵਿਛੋੜਾ, ਤੜਪ ਅਤੇ ਵੈਰਾਗ ਆਦਿ ਸ਼ਬਦਾਂ ਨਾਲ ਵੀ ਦਰਸਾਇਆ ਜਾਂਦਾ ਹੈ। ਇਹ ਸ਼ਬਦ ਦੁਨਿਆਵੀ ਅਤੇ ਅਧਿਆਤਮਕ ਕਾਵਿ-ਧਾਰਾ ਦੇ ਪ੍ਰਮੁੱਖ ਅੰਗ ਹਨ। ਸ਼ੇਖ ਫ਼ਰੀਦ ਜੀ ਨੇ ਬਿਰਹਾ ਨੂੰ 'ਸੁਲਤਾਨ' ਦਾ ਦਰਜਾ ਦਿੱਤਾ ਹੈ। ਆਪ ਜੀ ਇਥੋਂ ਤਕ ਕਹਿੰਦੇ ਹਨ ਕਿ ਜਿਸ ਤਨ ਵਿਚ ਬਿਰਹਾ ਨਹੀਂ, ਉਹ ਤਨ ਲਾਸ਼ ਦੇ ਬਰਾਬਰ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਵਿਚ ਬਿਰਹਾ ਦਾ ਵਿਸ਼ਾ ਬਹੁਤ ਹੀ ਉੱਘੜਵੇਂ ਅਤੇ ਪ੍ਰਬਲ ਰੂਪ ਵਿਚ ਮਿਲਦਾ ਹੈ। ਅਧਿਆਤਮਕ ਪ੍ਰਸੰਗ ਵਿਚ ਪਰਮਾਤਮਾ ਅਤੇ ਆਤਮਾ ਦਾ ਵਿਛੋੜਾ ਕੁਝ ਮਹੀਨਿਆਂ ਜਾਂ ਸਾਲਾਂ ਨਾਲ ਸੰਬੰਧਿਤ ਨਹੀਂ ਹੈ। ਭਗਤ ਰਵਿਦਾਸ ਜੀ ਇਸ ਵਿਛੋੜੇ ਨੂੰ ਬਹੁਤ ਜਨਮਾਂ ਦੇ ਵਿਛੋੜੇ ਦੇ ਰੂਪ ਵਿਚ ਬਿਆਨ ਕਰਦੇ ਹਨ। ਅਜਿਹੇ ਲੰਮੇ ਵਿਛੋੜੇ ਦੇ ਦਰਦ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। ਆਪ ਜੀ ਦਾ ਫ਼ੁਰਮਾਨ ਹੈ:

**ਬਹੁਤ ਜਨਮ ਬਿਛੁਰੇ ਥੇ ਮਾਧਉ ਇਹੁ ਜਨਮੁ ਤੁਮ੍ਹ੍ਹਾਰੇ ਲੇਖੇ ॥**
**ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ ॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਪਰਮਾਤਮਾ ਦੇ ਦਰਸ਼ਨ ਕਰਨ ਲਈ ਭਗਤ ਰਵਿਦਾਸ ਜੀ ਸਾਰਾ ਮਨੁੱਖਾ ਜਨਮ ਅਰਪਿਤ ਕਰਨ ਲਈ ਤਿਆਰ ਹਨ। ਉਹ ਤਾਂ ਇਸ ਜਨਮ ਨੂੰ ਜੀਅ ਹੀ ਇਸ ਆਸ ਨਾਲ ਰਹੇ ਹਨ ਕਿ ਪਰਮਾਤਮਾ ਦੇ ਦਰਸ਼ਨ ਹੋਣਗੇ। ਆਪਣੇ ਪਿਆਰੇ ਪ੍ਰਭੂ ਨੂੰ 'ਮਾਧਉ' ਸ਼ਬਦ ਨਾਲ ਸਿੱਧਾ ਸੰਬੋਧਨ ਕਰ ਕੇ ਆਪ ਜੀ ਕਿੰਨੇ ਦਰਦ ਭਰੇ ਸ਼ਬਦ ਕਹਿ ਰਹੇ ਹਨ। ਵਿਛੋੜੇ ਦਾ ਇਹ ਦਰਦ ਉਹੀ ਸਮਝ ਸਕਦਾ ਹੈ ਜਿਸ ਦੇ ਪਾਸ ਬਿਰਹਾ ਦਾ ਧਨ ਹੈ। ਜਿਸ ਦੇ ਦਿਲ ਵਿਚ ਵਿਛੋੜੇ ਦੀ ਤੜਪ ਕਦੇ ਆਈ ਹੀ ਨਹੀਂ, ਉਹ ਬਿਰਹਾ ਦੇ ਦਰਦ ਨੂੰ ਨਹੀਂ ਸਮਝ ਸਕਦਾ। ਆਪ ਫ਼ੁਰਮਾਉਂਦੇ ਹਨ:

**ਸੋ ਕਤ ਜਾਨੈ ਪੀਰ ਪਰਾਈ ॥ ਜਾ ਕੈ ਅੰਤਰਿ ਦਰਦੁ ਨ ਪਾਈ ॥**

*(ਸੂਹੀ ਰਵਿਦਾਸ ਜੀ, ਪੰਨਾ 793)*

ਦੁਹਾਗਣ ਅਤੇ ਸੁਹਾਗਣ ਦੀਆਂ ਉਦਾਹਰਣਾਂ ਦੇ ਕੇ ਭਗਤ ਰਵਿਦਾਸ ਜੀ ਸਮਝਾਉਂਦੇ ਹਨ ਕਿ ਦੁਹਾਗਣ ਦਾ ਦੁੱਖ ਦੁਹਾਗਣ ਹੀ ਮਹਿਸੂਸ ਕਰ ਸਕਦੀ ਹੈ। ਇਸੇ ਤਰ੍ਹਾਂ ਸੁਹਾਗਣ ਦਾ ਸੁਖ ਬੜਾ ਅਨੰਦਮਈ ਹੁੰਦਾ ਹੈ। ਮਿਲਾਪ ਦੇ ਸੁਖ ਦਾ ਅਹਿਸਾਸ ਅਸਲ ਵਿਚ ਉਹੀ ਕਰ ਸਕਦਾ ਹੈ ਜਿਸ ਦੇ ਅੰਦਰ ਵਿਛੋੜੇ ਦੇ ਦੁਖ ਦਾ ਅਹਿਸਾਸ ਹੈ। ਵਿਛੋੜੇ ਦੇ ਦਰਦ ਨੂੰ ਪ੍ਰਗਟਾਉਣ ਲਈ ਭਗਤ ਰਵਿਦਾਸ ਜੀ ਨੇ ਆਪਣੀ ਬਾਣੀ ਵਿਚ ਮੱਛੀ ਅਤੇ ਪਾਣੀ ਦੇ ਵਿਛੋੜੇ ਦੀ ਬਹੁਤ ਹੀ ਸੁੰਦਰ ਅਤੇ ਡੂੰਘੀ ਮਿਸਾਲ ਦਿੱਤੀ ਹੈ।

ਮੱਛੀ ਨੂੰ ਪਕੜ ਕੇ ਕੱਟਿਆ ਜਾਂਦਾ ਹੈ। ਟੁਕੜੇ-ਟੁਕੜੇ ਕਰ ਕੇ ਰਿੰਨ੍ਹਿਆ ਜਾਂਦਾ ਹੈ। ਫਿਰ ਖਾਣ ਵਾਲੇ ਉਸ ਨੂੰ ਤੋੜ-ਤੋੜ ਕੇ ਖਾਂਦੇ ਹਨ। ਇਹ ਇਕ ਅਚਰਜ ਕੌਤਕ ਹੈ ਕਿ ਖਾਣ ਵਾਲਿਆਂ ਦੇ ਪੇਟ ਅੰਦਰ ਜਾ ਕੇ ਵੀ ਮੱਛੀ ਬਾਰ ਬਾਰ ਪਾਣੀ ਮੰਗਦੀ ਹੈ। ਮੱਛੀ ਖਾਣ ਵਾਲਿਆਂ ਨੂੰ ਮੱਛੀ ਖਾ ਕੇ ਆਮ ਨਾਲੋਂ ਕਿਤੇ ਵੱਧ ਪਿਆਸ ਲੱਗਦੀ ਹੈ ਅਤੇ ਬਾਰ-ਬਾਰ ਪਾਣੀ ਪੀਂਦੇ ਹਨ।

ਆਪ ਜੀ ਦਾ ਫ਼ੁਰਮਾਨ ਹੈ:

**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਮੱਛੀ ਅਤੇ ਪਾਣੀ ਦੇ ਵਿਛੋੜੇ ਦੀ ਮਿਸਾਲ ਦੇਣ ਤੋਂ ਇਲਾਵਾ ਭਗਤ ਰਵਿਦਾਸ ਜੀ ਨੇ ਚੰਦ-ਚਕੋਰ, ਦੀਵਾ-ਬੱਤੀ, ਤੀਰਥ-ਯਾਤਰੀ ਦੀਆਂ ਮਿਸਾਲਾਂ ਵੀ ਪੇਸ਼ ਕੀਤੀਆਂ ਹਨ। ਜਿਥੇ ਇਕ ਪਾਸੇ ਇਹ ਮਿਲਾਪ ਦੇ ਅਨੰਦ ਨੂੰ ਦਰਸਾਉਣ ਵਾਲੀਆਂ ਹਨ, ਉਥੇ ਦੂਜੇ ਪਾਸੇ ਇਹੋ ਉਦਾਹਰਣਾਂ ਬਿਰਹਾ ਦੇ ਦਰਦ ਨੂੰ ਵੀ ਪ੍ਰਗਟਾਉਂਦੀਆਂ ਹਨ।

ਰਾਗ ਗਉੜੀ ਵਿਚ ਭਗਤ ਰਵਿਦਾਸ ਜੀ ਬਿਰਹਾ ਦੀ ਤੜਪ ਵਿਚ ਵਿਆਕੁਲ ਹੋ ਕੇ ਪਰਮਾਤਮਾ ਅੱਗੇ ਜੋਦੜੀ ਕਰਦੇ ਹਨ:

**ਰਾਮ ਗੁਸਈਆ ਜੀਅ ਕੇ ਜੀਵਨਾ ॥ ਮੋਹਿ ਨ ਬਿਸਾਰਹੁ ਮੈ ਜਨੁ ਤੇਰਾ ॥੧॥ਰਹਾਉ॥**

**ਮੇਰੀ ਹਰਹੁ ਬਿਪਤਿ ਜਨ ਕਰਹੁ ਸੁਭਾਈ ॥ ਚਰਣ ਨ ਛਾਡਉ ਸਰੀਰ ਕਲ ਜਾਈ ॥੨॥**
**ਕਹੁ ਰਵਿਦਾਸ ਪਰਉ ਤੇਰੀ ਸਾਭਾ ॥ ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥੩॥੧॥**
*(ਗਉੜੀ ਰਵਿਦਾਸ ਜੀ, ਪੰਨਾ 345)*

ਆਪ ਜੀ ਪਰਮਾਤਮਾ ਅੱਗੇ ਬੇਨਤੀਆਂ ਕਰਦੇ ਹਨ ਕਿ ਭਾਵੇਂ ਉਨ੍ਹਾਂ ਦਾ ਸਰੀਰ ਕੱਟ ਜਾਵੇ ਪਰ ਪਰਮਾਤਮਾ ਦਾ ਸੰਗ ਉਨ੍ਹਾਂ ਤੋਂ ਦੂਰ ਨਾ ਹੋਵੇ। ਮਿਲਾਪ ਲਈ ਉਨ੍ਹਾਂ ਦੇ ਦਿਲ ਵਿਚ ਏਨੀ ਤੜਪ ਹੈ ਕਿ ਹੁਣ ਉਨ੍ਹਾਂ ਤੋਂ ਦੇਰੀ ਜਾਂ ਵਿਲੰਬ ਬਰਦਾਸ਼ਤ ਨਹੀਂ ਹੁੰਦਾ।

ਮਿਲਾਪ ਵਿਚ ਦੇਰੀ ਦੇ ਕਾਰਨ ਵੀ ਭਗਤ ਰਵਿਦਾਸ ਜੀ ਭਲੀ-ਭਾਂਤ ਦਰਸਾਉਂਦੇ ਹਨ। ਆਪ ਜੀ ਦੀ ਬਾਣੀ ਵਿਚ ਦੁਬਿਧਾ, ਸੰਸਾ ਅਤੇ ਅਭਿਮਾਨ ਨੂੰ ਇਸ ਦੇਰੀ ਦੇ ਕਾਰਨ ਦੱਸਿਆ ਗਿਆ ਹੈ। ਆਪ ਹੀ ਪ੍ਰਸ਼ਨ ਕਰ ਕੇ ਉਸ ਦਾ ਉੱਤਰ ਦਿੰਦੇ ਹੋਏ ਫ਼ੁਰਮਾਉਂਦੇ ਹਨ:

**ਮਿਲਤ ਪਿਆਰੋ ਪ੍ਰਾਨ ਨਾਥੁ ਕਵਨ ਭਗਤਿ ਤੇ ॥**
**ਸਾਧਸੰਗਤਿ ਪਾਈ ਪਰਮ ਗਤੇ ॥** *(ਮਲਾਰ ਰਵਿਦਾਸ ਜੀ, ਪੰਨਾ 1293)*

ਸਾਧ-ਸੰਗਤ ਇਕ ਅਜਿਹਾ ਸਥਾਨ ਹੈ ਜਿਥੇ ਜਾ ਕੇ ਸੰਸਾ, ਦੁਬਿਧਾ ਅਤੇ ਅਭਿਮਾਨ ਦਾ ਨਾਸ਼ ਹੁੰਦਾ ਹੈ। ਇਸ ਤਰ੍ਹਾਂ ਸਾਧ-ਸੰਗਤ ਦੇ ਰਾਹੀਂ ਪਰਮਾਤਮਾ ਦੇ ਮਿਲਾਪ ਦਾ ਰਸਤਾ ਤਿਆਰ ਹੁੰਦਾ ਹੈ। ਸਾਧ-ਸੰਗਤ ਦੇ ਨਾਲ-ਨਾਲ ਭਗਤ ਰਵਿਦਾਸ ਜੀ ਨੇ ਪ੍ਰੇਮਾ-ਭਗਤੀ ਦਾ ਵਿਚਾਰ ਵੀ ਪੇਸ਼ ਕੀਤਾ ਹੈ। ਪ੍ਰੇਮਾ-ਭਗਤੀ ਵਿਚ ਭਗਤੀ ਵੀ ਹੁੰਦੀ ਹੈ ਅਤੇ ਪ੍ਰੇਮ ਵੀ। ਪ੍ਰੇਮ ਹੀ ਮਨੁੱਖ ਨੂੰ ਦਰਸ਼ਨਾਂ ਲਈ ਤੜਪਾਉਂਦਾ ਹੈ। ਜਦੋਂ ਤਕ ਪ੍ਰੇਮਾ-ਭਗਤੀ ਪੈਦਾ ਨਹੀਂ ਹੁੰਦੀ, ਉਦੋਂ ਤਕ ਮਨੁੱਖ ਬਿਰਹਾ ਦੇ ਦਰਦ ਵਿਚ ਤੜਫਦਾ ਹੈ। ਭਗਤ ਰਵਿਦਾਸ ਜੀ ਉਦਾਸੀ ਦੀ ਇਸ ਸਥਿਤੀ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ:

**ਅਨਿਕ ਜਤਨ ਨਿਗ੍ਰਹ ਕੀਏ ਟਾਰੀ ਨ ਟਰੈ ਭ੍ਰਮ ਫਾਸ ॥**
**ਪ੍ਰੇਮ ਭਗਤਿ ਨਹੀ ਊਪਜੈ ਤਾ ਤੇ ਰਵਿਦਾਸ ਉਦਾਸ ॥੮॥੧॥**
*(ਗਉੜੀ ਰਵਿਦਾਸ ਜੀ, ਪੰਨਾ 346)*

ਬਿਰਹਾ ਦੇ ਸੰਬੰਧ ਵਿਚ ਹੀ 'ਆਸ' ਦੇ ਦਾਰਸ਼ਨਿਕ ਵਿਚਾਰ ਨੂੰ ਬੜੀ ਡੂੰਘਾਈ ਵਿਚ ਬਿਆਨ ਕਰਦੇ ਹੋਏ ਭਗਤ ਰਵਿਦਾਸ ਜੀ ਦੱਸਦੇ ਹਨ ਕਿ ਬਿਨਾਂ ਕਿਸੇ ਨੂੰ ਦੇਖਿਆਂ ਮਿਲਾਪ ਕਰਨ ਲਈ ਆਸ ਪੈਦਾ ਨਹੀਂ ਹੋ ਸਕਦੀ ਅਤੇ ਜੋ ਸੰਸਾਰ ਦਿਸ ਰਿਹਾ ਹੈ, ਉਹ ਖ਼ਤਮ ਹੋਣ ਵਾਲਾ ਹੈ। ਪਰਮਾਤਮਾ ਦੀ ਹੋਂਦ ਦੇ ਜ਼ਾਹਰਾ ਅਹਿਸਾਸ ਤੋਂ ਬਿਨਾਂ 'ਆਸ' ਪੈਦਾ ਨਹੀਂ ਹੋ ਸਕਦੀ। ਕਿੰਨੀ ਵੱਡੀ ਸ਼ਰਤ ਬਿਰਹਾ ਵਾਸਤੇ ਭਗਤ ਰਵਿਦਾਸ ਜੀ ਨੇ ਲਾਈ ਹੈ। ਇਹ ਇਕ ਸੱਚਾਈ ਹੈ ਕਿ ਜਿਸ ਨੂੰ ਅਸੀਂ ਜਾਣਦੇ ਹੀ ਨਹੀਂ, ਜਿਸ ਦੀ ਹੋਂਦ ਨੂੰ ਅਸੀਂ ਮੰਨਦੇ ਹੀ ਨਹੀਂ ਅਤੇ ਜਿਸ ਦੇ ਮਿਲਾਪ ਸੰਬੰਧੀ ਸਾਡੇ ਦਿਲ ਵਿਚ ਦ੍ਰਿੜ੍ਹ ਵਿਸ਼ਵਾਸ ਹੀ ਨਹੀਂ, ਉਸ ਵਾਸਤੇ ਵਿਛੋੜੇ ਦਾ ਦਰਦ ਸਾਡੇ ਦਿਲ ਵਿਚ ਪੈਦਾ ਨਹੀਂ ਹੋ ਸਕਦਾ। ਸੋ ਬਿਰਹਾ ਲਈ ਜ਼ਰੂਰੀ ਹੈ ਕਿ ਮਿੱਤਰ ਪਿਆਰੇ

ਦੀ ਹੋਂਦ ਦਾ ਅਟੁੱਟ ਵਿਸ਼ਵਾਸ ਮਨ ਵਿਚ ਹੋਵੇ। ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ :

**ਬਿਨੁ ਦੇਖੇ ਉਪਜੈ ਨਹੀ ਆਸਾ॥ ਜੋ ਦੀਸੈ ਸੋ ਹੋਇ ਬਿਨਾਸਾ॥**

*(ਭੈਰਉ ਰਵਿਦਾਸ ਜੀ, ਪੰਨਾ 1167)*

ਬਿਰਹਾ ਨੂੰ ਆਪ ਜੀ 'ਪਰਮ ਬੈਰਾਗ' ਦਾ ਨਾਂਅ ਵੀ ਦਿੰਦੇ ਹਨ। ਮਿਲਾਪ ਨੂੰ ਆਪ 'ਬੇਗਮਪੁਰਾ' ਦੀ ਅਵਸਥਾ ਦੱਸਦੇ ਹਨ। ਮਿਲਾਪ ਵਿਚ ਕੋਈ ਸ਼ੰਕਾ ਜਾਂ ਦੁੱਖ ਨਹੀਂ ਰਹਿੰਦਾ। ਸੁਖ ਹੀ ਸੁਖ ਹੋ ਜਾਂਦਾ ਹੈ।

ਭਗਤ ਰਵਿਦਾਸ ਜੀ ਸਦੀਵੀ ਮਿਲਾਪ ਲਈ ਕਾਮਨਾ ਕਰਦੇ ਹਨ। ਸਦੀਵੀ ਮਿਲਾਪ ਵਿਚ ਕਦੇ ਵਿਛੋੜਾ ਨਹੀਂ ਹੁੰਦਾ। ਕਈ ਜਨਮਾਂ ਦਾ ਵਿਛੋੜਾ ਭੋਗਣ ਤੋਂ ਬਾਅਦ ਭਗਤ ਰਵਿਦਾਸ ਜੀ ਦੁਬਾਰਾ ਵਿਛੋੜੇ ਵਿਚ ਜਾਣ ਲਈ ਤਿਆਰ ਨਹੀਂ ਹਨ। ਫਿਰ ਆਪ ਇਹ ਵੀ ਸਮਝਦੇ ਹਨ ਕਿ ਪਰਮਾਤਮਾ ਨਾਲ ਵਿਛੋੜਾ ਪਾ ਕੇ ਆਤਮਾ ਨੂੰ ਉਹ ਕਾਹਦੇ ਨਾਲ ਜੋੜਨਗੇ। ਪਰਮਾਤਮਾ ਰੂਪੀ ਪਿਆਰੇ ਨਾਲ ਸਿੱਧੀਆਂ ਗੱਲਾਂ ਕਰਦੇ ਹੋਏ ਫ਼ੁਰਮਾਉਂਦੇ ਹਨ :

**ਮਾਧਵੇ ਤੁਮ ਨ ਤੋਰਹੁ ਤਉ ਹਮ ਨਹੀ ਤੋਰਹਿ॥**
**ਤੁਮ ਸਿਉ ਤੋਰਿ ਕਵਨ ਸਿਉ ਜੋਰਹਿ॥੧॥ਰਹਾਉ॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਸੋ ਇਹ ਕਿਹਾ ਜਾ ਸਕਦਾ ਹੈ ਕਿ ਭਗਤ ਰਵਿਦਾਸ ਜੀ ਵਿਚ ਅਤਿ ਦਰਜੇ ਦਾ ਬਿਰਹਾ ਬਿਰਾਜਮਾਨ ਹੈ। ਇਸ ਦੇ ਨਾਲ ਹੀ ਉਨ੍ਹਾਂ ਨੇ ਮਿਲਾਪ ਦੀ ਅਵਸਥਾ ਵੀ ਪ੍ਰਾਪਤ ਕਰ ਲਈ ਹੈ। ਮਿਲਾਪ ਦੀ ਅਵਸਥਾ ਦੇ ਵਿਚ ਵੀ 'ਬਿਰਹਾ' ਦਾ ਅਹਿਸਾਸ ਮੌਜੂਦ ਹੈ। ਜਿਵੇਂ ਕੋਈ ਵਧੀਆ ਚੀਜ਼ ਪ੍ਰਾਪਤ ਹੋਣ 'ਤੇ ਖੁੱਸ ਜਾਣ ਦਾ ਡਰ ਮਨ ਵਿਚ ਰਹਿੰਦਾ ਹੈ, ਇਸੇ ਤਰ੍ਹਾਂ ਇਸ ਮਿਲਾਪ ਦੇ ਵਿਚ ਬਿਰਹਾ ਦਾ ਅਹਿਸਾਸ ਕਾਇਮ ਹੈ। ਬਿਰਹਾ ਅਤੇ ਮਿਲਾਪ ਦਾ ਇਹ ਸੰਯੋਗ ਭਗਤ ਰਵਿਦਾਸ ਜੀ ਦੇ ਬਿਰਹਾ ਦੇ ਸੰਕਲਪ ਦਾ ਕੇਂਦਰੀ ਲੱਛਣ ਹੈ।

### *(3) ਇਤਿਹਾਸਕ ਅਤੇ ਮਿਥਿਹਾਸਕ ਅੰਸ਼*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਰਵਿਦਾਸ ਜੀ ਦੇ 40 ਸ਼ਬਦ ਵੱਖ-ਵੱਖ ਰਾਗਾਂ ਵਿਚ ਦਰਜ ਹਨ। ਇਨ੍ਹਾਂ ਸ਼ਬਦਾਂ ਵਿੱਚੋਂ ਸਾਨੂੰ ਸੰਕੇਤਕ ਰੂਪ ਵਿਚ ਕਾਫ਼ੀ ਸਾਰੇ ਇਤਿਹਾਸਿਕ ਅਤੇ ਮਿਥਿਹਾਸਿਕ ਅੰਸ਼ ਮਿਲਦੇ ਹਨ। ਭਗਤ ਰਵਿਦਾਸ ਜੀ ਦੇ ਆਪਣੇ ਜੀਵਨ ਸੰਬੰਧੀ, ਉਨ੍ਹਾਂ ਦੇ ਸਮਕਾਲੀ ਜਾਂ ਪਹਿਲਾਂ ਹੋ ਚੁੱਕੇ ਭਗਤ ਸਾਹਿਬਾਨ ਸੰਬੰਧੀ ਅਤੇ ਉਨ੍ਹਾਂ ਦੇ ਸਮੇਂ ਦੇ ਤਤਕਾਲੀਨ ਸਮਾਜ ਦੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਪੱਖਾਂ ਸੰਬੰਧੀ ਬਹੁਤ ਠੋਸ ਹਵਾਲੇ ਉਨ੍ਹਾਂ ਦੀ ਬਾਣੀ ਵਿੱਚੋਂ ਪ੍ਰਾਪਤ ਹੁੰਦੇ ਹਨ। ਡਾ. ਕਮਲਜੀਤ ਕੌਰ ਦੇ ਸ਼ਬਦਾਂ ਵਿਚ : "ਕਿਸੇ ਵੀ ਸ਼ਖ਼ਸੀਅਤ ਦਾ ਜੀਵਨ ਉਸ ਦੇ ਜੀਵਨ-ਇਤਿਹਾਸ ਤੋਂ ਵਖਰਿਆਇਆ ਨਹੀਂ ਜਾ ਸਕਦਾ, ਇਸ

ਲਈ ਉਸ ਵਿਚ ਇਤਿਹਾਸਿਕ ਅੰਸ਼ ਸਹਿਜ ਸੁਭਾਵਿਕ ਹੀ ਆਣ ਮਿਲਦੇ ਹਨ।"[32] ਕਿਸੇ ਵੀ ਸ਼ਖ਼ਸੀਅਤ ਵੱਲੋਂ ਆਪਣੇ ਦੁਆਰਾ ਲਿਖੀਆਂ ਲਿਖਤਾਂ ਜਾਂ ਉਸ ਬਾਰੇ ਉਸ ਦੇ ਸਮਕਾਲੀਆਂ ਵੱਲੋਂ ਲਿਖੀਆਂ ਲਿਖਤਾਂ ਵਿੱਚੋਂ ਇਤਿਹਾਸਿਕ ਵਰਣਨ ਦੇ ਮਹੱਤਵ ਨੂੰ ਸਮਝਣਾ ਬਹੁਤ ਜ਼ਰੂਰੀ ਹੁੰਦਾ ਹੈ। ਜੇਕਰ ਇਹ ਲਿਖਤਾਂ ਸਾਹਿਤ ਦਾ ਕਾਵਿ-ਰੂਪ ਹੋਣ ਤਾਂ ਆਮ ਤੌਰ 'ਤੇ ਇਤਿਹਾਸਕ ਜ਼ਿਕਰ ਸੰਕੇਤਕ ਜਾਂ ਪ੍ਰਤੀਕਾਤਮਕ ਹੀ ਹੁੰਦਾ ਹੈ। ਕਿਉਂਕਿ ਭਗਤ ਰਵਿਦਾਸ ਜੀ ਦੀ ਬਾਣੀ ਕਾਵਿ-ਰੂਪ ਵਿਚ ਹੈ, ਇਸ ਲਈ ਇਸ ਵਿਚ ਇਹ ਵਰਣਨ ਸੰਕੇਤ ਰੂਪ ਵਿਚ ਆਇਆ ਹੈ।

ਭਗਤ ਰਵਿਦਾਸ ਜੀ ਬਨਾਰਸ ਦੇ ਜੰਮਪਲ ਅਤੇ ਬਨਾਰਸ ਦੇ ਰਹਿਣ ਵਾਲੇ ਸਨ। ਇਸ ਸ਼ਹਿਰ ਦਾ ਜ਼ਿਕਰ ਉਨ੍ਹਾਂ ਦੀ ਬਾਣੀ ਵਿਚ ਇਉਂ ਮਿਲਦਾ ਹੈ :

**ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ**
**ਨਿਤਹਿ ਬਾਨਾਰਸੀ ਆਸ ਪਾਸਾ ॥**
**ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ**
**ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥** *(ਮਲਾਰ ਰਵਿਦਾਸ ਜੀ, ਪੰਨਾ 1293)*

ਇਸ ਸ਼ਬਦ ਵਿਚ ਭਗਤ ਰਵਿਦਾਸ ਜੀ ਆਪਣੇ ਨਗਰ ਬਨਾਰਸ ਦੇ ਲੋਕਾਂ ਨੂੰ ਸੰਬੋਧਨ ਕਰ ਕੇ ਲਿਖ ਰਹੇ ਹਨ ਕਿ ਉਨ੍ਹਾਂ ਦੀ ਜਾਤ ਚਮਾਰ ਸਾਰੇ ਨਗਰ ਵਿਚ ਪ੍ਰਸਿੱਧ ਹੈ ਭਾਵ ਸਾਰੇ ਲੋਕ ਇਸ ਗੱਲ ਨੂੰ ਜਾਣਦੇ ਹਨ। ਆਪ ਜੀ ਇਸ ਸ਼ਬਦ ਵਿਚ ਇਹ ਵੀ ਦੱਸਦੇ ਹਨ ਕਿ ਉਨ੍ਹਾਂ ਦੀ ਜਾਤ ਦੇ ਲੋਕ ਚਮੜਾ ਕੁੱਟਣ ਤੇ ਵੱਢਣ ਵਾਲੇ ਅਤੇ ਮਰੇ ਹੋਏ ਡੰਗਰ ਢੋਣ ਵਾਲੇ ਹਨ ਅਤੇ ਬਨਾਰਸ ਦੇ ਆਲੇ-ਦੁਆਲੇ ਹੀ ਰਹਿੰਦੇ ਹਨ। ਭਗਤ ਜੀ ਇਹ ਵੀ ਦੱਸਦੇ ਹਨ ਕਿ ਉਨ੍ਹਾਂ ਦੀ ਅਵਸਥਾ ਪਰਮਾਤਮਾ ਦੀ ਸ਼ਰਨ ਵਿਚ ਪੈਣ ਕਰਕੇ ਅਤੇ ਪਰਮਾਤਮਾ ਦੀ ਭਗਤੀ ਕਰਨ ਕਰਕੇ ਏਨੀ ਉੱਚੀ ਹੋ ਗਈ ਹੈ ਕਿ ਵੱਡੇ-ਵੱਡੇ ਬ੍ਰਾਹਮਣ ਉਨ੍ਹਾਂ ਨੂੰ ਡੰਡਉਤ ਕਰ ਕੇ ਨਮਸਕਾਰ ਕਰਦੇ ਹਨ। ਬਨਾਰਸ ਸ਼ਹਿਰ ਬਾਰੇ ਪ੍ਰੋ. ਪਿਆਰਾ ਸਿੰਘ ਪਦਮ ਲਿਖਦੇ ਹਨ : "ਬਨਾਰਸ ਬ੍ਰਾਹਮਣੀ ਸੰਸਕ੍ਰਿਤੀ ਦਾ ਕੇਂਦਰ ਹੈ। ਗੰਗਾ ਕੰਢਿਉਂ ਵਿਚਾਰਧਾਰਾ ਦੇ ਕਈ ਪ੍ਰਵਾਹ ਉੱਠੇ। ਕੁਝ ਵਿਚਾਰਾਂ ਨੇ ਜੀਵਨ-ਵਿਕਾਸ ਵਿਚ ਹਿੱਸਾ ਪਾਇਆ ਤੇ ਕੁਝ ਨੇ ਮਾਰੂ ਹੜ੍ਹ ਲਿਆ ਕੇ ਤਬਾਹੀ ਹੀ ਮਚਾਈ। ਇਨ੍ਹਾਂ ਵਿੱਚੋਂ ਜਾਤ-ਪਾਤੀ ਵਿਚਾਰਧਾਰਾ ਸਭ ਤੋਂ ਵੱਧ ਹਾਨੀਕਾਰਕ ਸਾਬਤ ਹੋਈ ਜੋ ਕਿ ਪ੍ਰੋਹਤ ਬ੍ਰਾਹਮਣ ਦੀ ਪੈਦਾਵਾਰ ਸੀ ਤੇ ਭਾਰਤੀ ਸਮਾਜ ਵਿਚ ਅਸਮਾਨਤਾ ਲਈ ਜ਼ਿੰਮੇਵਾਰ ਸੀ। ਇਸ ਰੋਗ ਦੀ ਨਵਿਰਤੀ ਕਰਨ ਵਾਲੇ ਦੋ ਮਹਾਂਪੁਰਸ਼ ਵੀ ਬਨਾਰਸ ਵਿੱਚੋਂ ਹੀ ਉੱਠੇ। ਇਹ ਸਨ ਭਗਤ ਕਬੀਰ ਜੀ ਤੇ ਰਵਿਦਾਸ ਜੀ।"[33]

ਪਦਮ ਜੀ ਦੇ ਉਕਤ ਵਿਚਾਰਾਂ ਦੀ ਪੁਸ਼ਟੀ ਇਨ੍ਹਾਂ ਤੱਥਾਂ ਤੋਂ ਵੀ ਹੁੰਦੀ ਹੈ ਕਿ ਭਾਈ ਗੁਰਦਾਸ ਜੀ ਇਸ ਵਿੱਦਿਆ ਅਤੇ ਗਿਆਨ ਦੇ ਕੇਂਦਰ ਬਨਾਰਸ ਗਏ ਅਤੇ ਗਿਆਨ ਦਾ ਆਦਾਨ-ਪ੍ਰਦਾਨ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਕੁਝ ਸਿੱਖਾਂ

---

32. ਡਾ. ਕਮਲਜੀਤ ਕੌਰ ਦਾ ਲੇਖ, *ਬਾਣੀ ਭਗਤ ਰਵਿਦਾਸ ਇਕ ਵਿਵੇਚਨ* (ਸੰਪਾ. ਡਾ. ਬਲਦੇਵ ਸਿੰਘ ਬੱਦਨ), ਪੰਨਾ 114.
33. ਪ੍ਰੋ. ਪਿਆਰਾ ਸਿੰਘ ਪਦਮ ਦਾ ਲੇਖ, *ਸੇ ਭਗਤ ਸਤਿਗੁਰ ਮਨਿ ਭਾਏ* (ਸੰਪਾ. ਰੂਪ ਸਿੰਘ), ਪੰਨਾ 73.

ਨੂੰ ਸੰਸਕ੍ਰਿਤ ਦੀ ਵਿੱਦਿਆ-ਪ੍ਰਾਪਤੀ ਲਈ ਬਨਾਰਸ ਭੇਜਿਆ। ਇਸ ਗੱਲ ਦਾ ਮਾਣ ਵੀ ਬਨਾਰਸ ਦੀ ਧਰਤੀ ਨੂੰ ਹੀ ਪ੍ਰਾਪਤ ਹੋਇਆ ਕਿ ਉਸ ਨੂੰ ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਹੋਈ।

ਰਾਗ ਸੋਰਠਿ ਦੇ ਇਕ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਜੁੱਤੀਆਂ ਗੰਢਣ ਦੇ ਕਿੱਤੇ ਅਤੇ ਇਸ ਕਿੱਤੇ ਨਾਲ ਸੰਬੰਧਿਤ ਚੀਜ਼ਾਂ ਦੇ ਪ੍ਰਤੀਕ ਵਰਤ ਕੇ ਜਿਥੇ ਆਪਣੇ ਇਸ ਕਿੱਤੇ ਬਾਰੇ ਦੱਸਿਆ, ਉਥੇ ਪਰਮਾਤਮਾ ਦੀ ਭਗਤੀ ਦਾ ਵੀ ਸੰਦੇਸ਼ ਦਿੱਤਾ ਹੈ। ਆਪ ਜੀ ਫ਼ੁਰਮਾਉਂਦੇ ਹਨ:

**ਚਮਰਟਾ ਗਾਂਠਿ ਨ ਜਨਈ ॥ ਲੋਗੁ ਗਠਾਵੈ ਪਨਹੀ ॥੧॥ਰਹਾਉ॥**
**ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥**
**ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥**

*(ਸੋਰਠਿ ਰਵਿਦਾਸ ਜੀ, ਪੰਨਾ 659)*

ਇਸ ਸ਼ਬਦ ਵਿਚ ਆਰ, ਰੰਬੀ, ਜੁੱਤੀ ਆਦਿ ਚੀਜ਼ਾਂ ਦਾ ਜ਼ਿਕਰ ਹੈ। ਜੁੱਤੀਆਂ ਦੇ ਕੰਮ ਨੂੰ ਨੀਵਾਂ ਸਮਝਣ ਕਰ ਕੇ ਬਨਾਰਸ ਦੇ ਉੱਚ-ਜਾਤੀ ਲੋਕ ਜ਼ਰੂਰ ਹੀ ਭਗਤ ਰਵਿਦਾਸ ਜੀ ਨੂੰ ਮਖ਼ੌਲ ਕਰਦੇ ਹੋਣਗੇ। ਇਸ ਸ਼ਬਦ ਵਿਚ ਆਪ ਜੀ ਨੇ ਦੱਸਿਆ ਹੈ ਕਿ ਉੱਚੀਆਂ ਕੁਲਾਂ ਦੇ ਲੋਕ ਵੀ ਸਰੀਰ ਰੂਪੀ ਜੁੱਤੀ ਨੂੰ ਨਿੱਤ ਗਾਂਢੇ ਲਾਉਣ ਵਿਚ ਲੱਗੇ ਰਹਿੰਦੇ ਹਨ ਭਾਵ ਉਨ੍ਹਾਂ ਦਾ ਸਾਰਾ ਜ਼ੋਰ ਸਰੀਰ ਦੀ ਸੰਭਾਲ 'ਤੇ ਹੀ ਲੱਗਿਆ ਹੋਇਆ ਹੈ ਪਰ ਭਗਤ ਜੀ ਦੱਸਦੇ ਹਨ ਕਿ ਸਾਰਾ ਦਿਨ ਸਰੀਰ ਦੇ ਆਹਰ 'ਚ ਨਾ ਰਹਿ ਕੇ ਪ੍ਰਭੂ ਦਾ ਸਿਮਰਨ ਕਰਦੇ ਹੋਏ ਜ਼ਿੰਦਗੀ ਬਤੀਤ ਕਰਨਾ ਆਪ ਜੀ ਦਾ ਉੱਚਾ ਕਿੱਤਾ ਬਣ ਗਿਆ ਹੈ। ਆਪ ਜੀ ਇਹ ਵੀ ਦੱਸ ਰਹੇ ਹਨ ਕਿ ਉੱਚੀਆਂ ਜਾਤਾਂ ਦੇ ਲੋਕਾਂ ਨੇ ਸਰੀਰ ਰੂਪੀ ਜੁੱਤੀ ਨੂੰ ਗੰਢਣ ਦਾ ਧੰਦਾ ਅਪਨਾ ਕੇ ਆਪਣੇ ਆਪ ਨੂੰ ਨੀਵੇਂ ਕਰ ਲਿਆ ਹੈ। ਜੁੱਤੀ ਗੰਢਣਾ ਤਾਂ ਇਕ ਸੁੱਚੀ ਕਿਰਤ ਹੈ, ਪਰ ਸਰੀਰ ਰੂਪੀ ਜੁੱਤੀ ਦੇ ਹਾਰ-ਸ਼ਿੰਗਾਰ ਵੱਲ ਅਤੇ ਇਸ ਦੀਆਂ ਵਾਸ਼ਨਾਵਾਂ ਪੂਰੀਆਂ ਕਰਨ ਵੱਲ ਹੀ ਲੱਗੇ ਰਹਿਣਾ ਸ਼ੁਭ ਕਰਮ ਨਹੀਂ ਹੈ।

ਭਗਤ ਰਵਿਦਾਸ ਜੀ ਨੇ ਆਪਣੇ ਰਚੇ ਕੁਝ ਸ਼ਬਦਾਂ ਵਿਚ ਆਪਣੇ ਨਾਂਅ ਨਾਲ 'ਚਮਾਰ' ਸ਼ਬਦ ਦੀ ਵਰਤੋਂ ਕੀਤੀ ਹੈ। ਪਰ ਆਪ ਜੀ ਨੇ ਸ਼ਬਦ ਦੀ ਵਰਤੋਂ ਕਰਦਿਆਂ ਇਹ ਵੀ ਨਾਲ ਹੀ ਦੱਸਿਆ ਹੈ ਕਿ ਉਹ ਪਰਮਾਤਮਾ ਦੀ ਕਿਰਪਾ ਅਤੇ ਪਰਮਾਤਮਾ ਦੀ ਭਗਤੀ ਸਦਕਾ ਨੀਵੇਂ ਤੋਂ ਉੱਚੇ ਹੋ ਗਏ ਹਨ।

ਭਗਤ ਰਵਿਦਾਸ ਜੀ ਦੀ ਆਪਣੀ ਬਾਣੀ ਤੋਂ ਸਾਨੂੰ ਇਹ ਸਪੱਸ਼ਟ ਪਤਾ ਲੱਗ ਜਾਂਦਾ ਹੈ ਕਿ ਆਪ ਜੀ ਬਨਾਰਸ ਦੇ ਰਹਿਣ ਵਾਲੇ ਸਨ, ਅਖੌਤੀ ਨੀਵੀਂ ਜਾਤ ਨਾਲ ਸੰਬੰਧ ਰੱਖਦੇ ਸਨ, ਜੁੱਤੀਆਂ ਗੰਢਣ ਅਤੇ ਮਰੇ ਹੋਏ ਡੰਗਰਾਂ ਨੂੰ ਢੋਣ ਦਾ ਕਿੱਤਾ ਕਰਦੇ ਸਨ। ਸੱਚੀ-ਸੁੱਚੀ ਕਿਰਤ ਕਰਦੇ ਹੋਏ ਆਪ ਸਾਧ-ਸੰਗਤ ਵਿਚ ਬੈਠਦੇ ਸਨ, ਪ੍ਰਭੂ ਦਾ ਸਿਮਰਨ ਕਰਦੇ ਸਨ ਅਤੇ ਆਏ-ਗਏ ਦੀ ਸੇਵਾ ਕਰਦੇ ਸਨ। ਪਰਮਾਤਮਾ ਦੀ ਭਗਤੀ ਕਰ ਕੇ ਉਹ ਏਨੇ ਉੱਚੇ ਹੋ ਗਏ ਸਨ ਕਿ ਵੱਡੇ-ਵੱਡੇ ਵਿਦਵਾਨ, ਪੰਡਿਤ ਅਤੇ ਰਾਜੇ-ਰਾਣੀਆਂ ਉਨ੍ਹਾਂ ਨੂੰ ਨਮਸਕਾਰ ਕਰਦੇ ਸਨ।

ਭਗਤ ਰਵਿਦਾਸ ਜੀ ਦੇ ਆਪਣੇ ਜੀਵਨ ਨਾਲ ਸੰਬੰਧਿਤ ਤੱਥਾਂ ਤੋਂ ਹੀ ਪ੍ਰਗਟ ਹੈ ਕਿ ਉਸ ਸਮੇਂ ਦਾ ਸਮਾਜ ਚਾਰ ਵਰਣਾਂ ਅਤੇ ਹੋਰ ਕਈ ਉਪ-ਜਾਤਾਂ ਅਤੇ ਪਾਤਾਂ ਵਿਚ ਵੰਡਿਆ ਹੋਇਆ ਸੀ। ਇਸ ਵੰਡ ਦਾ ਜ਼ਿਕਰ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਇਸ ਤਰ੍ਹਾਂ ਦਰਜ ਹੈ :

**ਬ੍ਰਹਮਨ ਬੈਸ ਸੂਦ ਅਰੁ ਖ੍ਯ੍ਯਤ੍ਰੀ ਡੋਮ ਚੰਡਾਰ ਮਲੇਛ ਮਨ ਸੋਇ ॥**
**ਹੋਇ ਪੁਨੀਤ ਭਗਵੰਤ ਭਜਨ ਤੇ ਆਪੁ ਤਾਰਿ ਤਾਰੇ ਕੁਲ ਦੋਇ ॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਭਗਤ ਰਵਿਦਾਸ ਜੀ ਚਾਰੇ ਵਰਣਾਂ ਬ੍ਰਾਹਮਣ, ਵੈਸ਼, ਸ਼ੂਦਰ ਅਤੇ ਖੱਤਰੀ ਅਤੇ ਹੋਰ ਜਾਤਾਂ ਦਾ ਜ਼ਿਕਰ ਕਰਦੇ ਹੋਏ ਦੱਸਦੇ ਹਨ ਕਿ ਇਨ੍ਹਾਂ ਸਾਰਿਆਂ ਵਿਚ ਇਕ ਹੀ ਪਰਮਾਤਮਾ ਦਾ ਵਾਸਾ ਹੈ ਅਤੇ ਇਹ ਸਾਰੇ ਹੀ ਪਰਮਾਤਮਾ ਦੀ ਭਗਤੀ ਕਰ ਕੇ ਆਪ ਵੀ ਤਰ ਸਕਦੇ ਹਨ ਅਤੇ ਆਪਣੀ ਕੁੱਲ ਨੂੰ ਵੀ ਤਾਰ ਸਕਦੇ ਹਨ। ਕਿਸੇ ਵੀ ਵਰਣ ਜਾਂ ਜਾਤ 'ਤੇ ਇਹ ਕੋਈ ਪਾਬੰਦੀ ਨਹੀਂ ਲਾਈ ਜਾ ਸਕਦੀ ਕਿ ਉਹ ਭਗਤੀ ਦੇ ਯੋਗ ਨਹੀਂ। ਭਾਵੇਂ ਕਿਸੇ ਮਨੁੱਖ ਦੀ ਜਾਤ ਕੋਈ ਵੀ ਹੋਵੇ, ਉਸ ਵਿਚ ਵਾਸਾ ਇੱਕੋ ਪਰਮਾਤਮਾ ਦਾ ਹੈ ਅਤੇ ਪਰਮਾਤਮਾ ਦੀ ਭਜਨ-ਬੰਦਗੀ ਕਰਕੇ ਹਰੇਕ ਮਨੁੱਖ ਬਿਨਾਂ ਕਿਸੇ ਭਿੰਨ-ਭੇਦ ਤੋਂ ਆਪਣਾ ਜੀਵਨ ਸਫਲ ਕਰ ਸਕਦਾ ਹੈ ਅਤੇ ਆਪਣੀ ਕੁਲ ਵੀ ਤਾਰ ਸਕਦਾ ਹੈ।

ਛੂਤ-ਛਾਤ ਉਸ ਸਮੇਂ ਸਮਾਜ ਵਿਚ ਏਨੀ ਭਾਰੂ ਸੀ ਕਿ ਭਗਤ ਰਵਿਦਾਸ ਜੀ ਨੂੰ ਆਪਣੀ ਦੁਨਿਆਵੀ ਪੱਧਰ ਦੀ ਦਸ਼ਾ ਬਾਰੇ ਲਿਖਣਾ ਪਿਆ, ਭਾਵੇਂ ਨਾਲ ਹੀ ਆਪ ਜੀ ਨੇ ਆਪਣੀ ਉੱਚ-ਪ੍ਰਾਪਤੀ ਦਾ ਜਿਕਰ ਵੀ ਕਰ ਦਿੱਤਾ ਹੋਇਆ ਹੈ। ਆਪ ਜੀ ਫ਼ੁਰਮਾਉਂਦੇ ਹਨ :

**ਦਾਰਿਦੁ ਦੇਖਿ ਸਭ ਕੋ ਹਸੈ ਐਸੀ ਦਸਾ ਹਮਾਰੀ ॥**
**ਅਸਟ ਦਸਾ ਸਿਧਿ ਕਰ ਤਲੈ ਸਭ ਕ੍ਰਿਪਾ ਤੁਮਾਰੀ ॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਨੀਵੇਂ ਅਤੇ ਗ਼ਰੀਬ ਲੋਕਾਂ 'ਤੇ ਉੱਚੇ ਅਤੇ ਅਮੀਰ ਲੋਕਾਂ ਦੁਆਰਾ ਹੱਸਣਾ ਇਕ ਸੁਭਾਵਿਕ ਗੱਲ ਸੀ। ਇਨ੍ਹਾਂ ਉੱਚੇ ਲੋਕਾਂ ਦਾ ਨੀਵੇਂ ਲੋਕਾਂ ਤੋਂ ਦੂਰ ਰਹਿਣਾ ਤਾਂ ਕਿ ਛੂਤ ਨਾ ਹੋ ਜਾਵੇ, ਇਕ ਆਮ ਗੱਲ ਸੀ। ਪਰ ਉਪਰੋਕਤ ਪਵਿੱਤਰ ਕਥਨਾਂ ਵਿਚ ਨਾਲ ਹੀ ਭਗਤ ਰਵਿਦਾਸ ਜੀ ਨੇ ਦੱਸਿਆ ਹੈ ਕਿ ਪਰਮਾਤਮਾ ਦੀ ਕਿਰਪਾ ਸਦਕਾ ਉਨ੍ਹਾਂ ਨੂੰ ਅਠਾਰਾਂ ਸਿੱਧੀਆਂ ਪ੍ਰਾਪਤ ਹੋ ਗਈਆਂ ਹਨ ਅਤੇ ਉਹ ਨੀਵੇਂ ਤੋਂ ਉੱਚੇ ਹੋ ਗਏ ਹਨ।

ਮੂਰਤੀ-ਪੂਜਾ, ਆਰਤੀ ਅਤੇ ਹੋਰ ਕਰਮ-ਕਾਂਡ ਨਾਲ ਸੰਬੰਧਿਤ ਰਸਮਾਂ ਪ੍ਰਚੱਲਤ ਹੋਣ ਬਾਰੇ ਵੀ ਭਗਤ ਰਵਿਦਾਸ ਜੀ ਦੀ ਬਾਣੀ ਤੋਂ ਸਾਨੂੰ ਜਾਣਕਾਰੀ ਮਿਲਦੀ ਹੈ। ਰਾਗ ਧਨਾਸਰੀ ਵਿਚ ਦਰਜ ਇਕ ਸ਼ਬਦ ਵਿਚ ਆਪ ਜੀ ਨੇ ਆਸਨ, ਉਰਸਾ, ਕੇਸਰੋ, ਅੰਬੁਲਾ, ਚੰਦਨੋ, ਦੀਵਾ, ਬਾਤੀ, ਤੇਲੁ, ਤਾਗਾ, ਫੂਲਮਾਲਾ, ਚਵਰ, ਭੋਗ ਆਦਿ ਸ਼ਬਦ ਵਰਤ ਕੇ ਆਰਤੀ ਨਾਲ ਸੰਬੰਧਿਤ ਸ਼ਬਦ ਉਚਾਰਿਆ ਹੈ ਪਰ ਇਨ੍ਹਾਂ ਸਭ ਵਸਤਾਂ ਦੀ

ਥਾਂ ਸਭ ਕੁਝ ਨਾਮ ਨੂੰ ਸਮਝਣ ਦਾ ਸੰਦੇਸ਼ ਦਿੱਤਾ ਹੈ। ਨਾਮ ਹੀ ਆਰਤੀ ਹੈ ਅਤੇ ਨਾਮ ਹੀ ਇਹ ਸਭੇ ਵਸਤਾਂ ਹਨ। ਰਹਾਉ ਦੀਆਂ ਤੁਕਾਂ ਵਿਚ ਆਪ ਜੀ ਨੇ ਫ਼ੁਰਮਾਇਆ ਹੈ :

**ਨਾਮੁ ਤੇਰੋ ਆਰਤੀ ਮਜਨੁ ਮੁਰਾਰੇ ॥**
**ਹਰਿ ਕੇ ਨਾਮ ਬਿਨੁ ਝੂਠੇ ਸਗਲ ਪਾਸਾਰੇ ॥**

*(ਧਨਾਸਰੀ ਰਵਿਦਾਸ ਜੀ, ਪੰਨਾ 694)*

ਇਸੇ ਤਰ੍ਹਾਂ ਰਾਗ ਗੂਜਰੀ ਦੇ ਸ਼ਬਦ ਵਿਚ ਆਪ ਜੀ ਨੇ ਦੁੱਧ, ਫੁੱਲ, ਜਲ ਅਤੇ ਧੂਪ, ਦੀਪ ਆਦਿ ਦੀਆਂ ਵਸਤਾਂ ਦਾ ਜ਼ਿਕਰ ਕੀਤਾ ਹੈ। ਇਨ੍ਹਾਂ ਸਾਰੀਆਂ ਵਸਤਾਂ ਦੇ ਜੂਠੇ ਹੋਣ ਜਾਂ ਵਿਗਾੜ ਵਾਲੀਆਂ ਹੋਣ ਕਰਕੇ ਇਨ੍ਹਾਂ ਦੀ ਭੇਟਾ ਨੂੰ ਤੁੱਛ ਦੱਸਿਆ ਹੈ। ਫਿਰ ਆਪ ਜੀ ਨੇ ਅਸਲੀ ਪੂਜਾ ਕਰਨ ਦਾ ਆਪਣੇ ਵੱਲੋਂ ਢੰਗ ਵੀ ਦੱਸਿਆ ਹੈ :

**ਤਨੁ ਮਨੁ ਅਰਪਉ ਪੂਜ ਚਰਾਵਉ ॥**
**ਗੁਰ ਪਰਸਾਦਿ ਨਿਰੰਜਨੁ ਪਾਵਉ ॥੪॥** *(ਗੂਜਰੀ ਰਵਿਦਾਸ ਜੀ, ਪੰਨਾ 525)*

ਰਾਗ ਗੋਂਡ ਦੇ ਇਕ ਸ਼ਬਦ ਵਿਚ ਪੂਜਾ, ਤੀਰਥ ਯਾਤਰਾ, ਇਸਤਰੀ-ਦਾਨ, ਭੂਮੀ-ਦਾਨ, ਸਿੰਮ੍ਰਿਤੀਆਂ ਦਾ ਪਾਠ ਸੁਣਨ, ਖੂਹ ਜਾਂ ਤਲਾਅ ਬਣਾਉਣ ਆਦਿ ਦਾ ਵਰਣਨ ਕਰਦੇ ਹੋਏ ਦੱਸਿਆ ਹੈ ਕਿ ਸਾਧੂ-ਸੰਤਾਂ ਦੀ ਨਿੰਦਾ ਕਰਨ ਨਾਲ ਇਹ ਸਾਰੇ ਕਰਮ ਵਿਅਰਥ ਹੋ ਜਾਂਦੇ ਹਨ। ਇਸ ਸ਼ਬਦ ਵਿਚ ਅਠਸਠਿ ਤੀਰਥ, ਦੁਆਦਸ ਸਿਲਾ, ਕੁਲਖੇਤਿ, ਸਗਲੀ ਸਿੰਮ੍ਰਿਤਿ ਸ੍ਰਵਨੀ, ਸਨੈ, ਅਰਪੈ ਨਾਰਿ ਸੀਗਾਰ ਸਮੇਤਿ, ਕੂਪ ਤਟਾ ਦੇਵਾਵੈ, ਭੂਮਿਦਾਨ ਆਦਿ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਇਸ ਸ਼ਬਦ ਤੋਂ ਪਤਾ ਚੱਲਦਾ ਹੈ ਕਿ ਭਗਤ ਰਵਿਦਾਸ ਜੀ ਦੇ ਸਮੇਂ ਅਠਾਹਠ ਤੀਰਥਾਂ ਦੀ ਯਾਤਰਾ ਕਰਨੀ, ਬਾਰ੍ਹਾਂ ਸ਼ਿਵਲਿੰਗ ਮੰਦਰਾਂ ਵਿਚ ਪੂਜਾ ਕਰਨੀ, ਖੂਹ ਅਤੇ ਤਲਾਬ ਬਣਵਾਉਣੇ, ਕੁਰੂਕਸ਼ੇਤਰ ਜਾ ਕੇ ਗ੍ਰਹਿਣ ਸਮੇਂ ਇਸ਼ਨਾਨ ਕਰਨਾ, ਕੰਨਾਂ ਨਾਲ ਸਿੰਮ੍ਰਿਤੀਆਂ ਦਾ ਪਾਠ ਸੁਣਨਾ, ਠਾਕਰਾਂ ਨੂੰ ਭੋਗ ਲੁਆਉਣੇ, ਭੂਮੀ ਦਾਨ ਕਰਨਾ ਅਤੇ ਗਹਿਣਿਆਂ ਸਮੇਤ ਆਪਣੀ ਇਸਤਰੀ ਦਾ ਦਾਨ ਕਰਨਾ ਪ੍ਰਚੱਲਤ ਪੂਜਾ-ਪਾਠ ਅਤੇ ਕਰਮ-ਕਾਂਡ ਦੀਆਂ ਰਸਮਾਂ ਸਨ। ਇਸਤਰੀ ਦਾ ਦਾਨ ਕਰ ਕੇ ਇਸਤਰੀ ਨੂੰ ਇਕ ਵਸਤੂ ਸਮਝਣਾ, ਸਚ-ਮੁੱਚ ਹੀ ਇਸਤਰੀ ਦਾ ਘੋਰ ਨਿਰਾਦਰ ਸੀ। ਇਸ ਇੱਕੋ ਗੱਲ ਤੋਂ ਹੀ ਉਸ ਸਮੇਂ ਦੀ ਇਸਤਰੀ ਦੀ ਦਸ਼ਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ ਕਿ ਉਸ ਦੀ ਦਸ਼ਾ ਕਿੰਨੀ ਤਰਸ ਯੋਗ ਸੀ।

ਰਾਗ ਗਉੜੀ ਦੇ ਇਕ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ 'ਬੇਗਮਪੁਰਾ ਸਹਰ' ਦਾ ਬਿੰਬ ਵਰਤ ਕੇ ਅਜਿਹਾ ਸ਼ਹਿਰ, ਅਜਿਹਾ ਵਤਨ ਅਤੇ ਅਜਿਹੀ ਅਵਸਥਾ ਦਾ ਨਕਸ਼ਾ ਪੇਸ਼ ਕੀਤਾ ਹੈ ਕਿ ਜਿਸ ਵਿਚ ਦੁੱਖ, ਚਿੰਤਾ, ਡਰ, ਗ਼ਮ ਅਤੇ ਝੋਰੇ ਦਾ ਕੋਈ ਨਾਮੋ-ਨਿਸ਼ਾਨ ਵੀ ਨਹੀਂ ਹੈ। ਕੋਈ ਟੈਕਸ ਨਹੀਂ ਹੈ, ਕੋਈ ਚੋਰੀ ਨਹੀਂ ਹੈ ਅਤੇ ਕੋਈ ਭਿੰਨ-ਭੇਦ ਨਹੀਂ ਹੈ। ਇਸ ਬੇਗਮਪੁਰੇ ਵਿਚ ਦੂਖੁ (ਦੁੱਖ), ਅੰਦੋਹੁ (ਚਿੰਤਾ), ਤਸਵੀਸ (ਸੋਚ), ਖਿਰਾਜ (ਟੈਕਸ), ਖਤਾ (ਪਾਪ), ਤਰਸੁ (ਡਰ), ਜਵਾਲ (ਘਾਟਾ) ਨਹੀਂ ਹਨ। ਇਸ ਦੇ ਉਲਟ ਇਹ ਥਾਂ ਸਦਾ ਰਹਿਣ ਵਾਲੀ ਹੈ ਅਤੇ ਇਸ ਦੀ ਬਾਦਸ਼ਾਹਤ ਸੱਚੀ ਅਤੇ ਸਦਾ ਰਹਿਣ ਵਾਲੀ ਹੈ ਕਿਉਂਕਿ ਇਹ ਪਰਮਾਤਮਾ ਦੀ ਬਾਦਸ਼ਾਹਤ ਹੈ। ਬੇਗਮਪੁਰੇ

ਵਿਚ ਸਾਰੇ ਸ਼ਹਿਰੀ ਬਰਾਬਰ ਹਨ, ਕੋਈ ਦੂਜੇ ਤੀਜੇ ਦਰਜੇ ਦੀ ਗੱਲ ਨਹੀਂ ਹੈ। ਇਹ ਸਥਾਨ ਵੱਸਦਾ-ਰੱਸਦਾ ਅਤੇ ਖ਼ੁਸ਼ਹਾਲ ਹੈ। ਇਥੇ ਸਭ ਰੱਜੇ-ਪੁੱਜੇ ਅਤੇ ਧਨੀ ਲੋਕ ਹੀ ਰਹਿੰਦੇ ਹਨ। ਮਨ-ਮਰਜ਼ੀ ਦੀ ਸੈਰ ਕਰਦੇ ਹਨ ਅਤੇ ਇਥੇ ਦੇ ਬਾਦਸ਼ਾਹ ਦੇ ਮਹਿਲ ਵਿਚ ਜਾਣ ਲੱਗਿਆਂ ਕੋਈ ਰੋਕ-ਟੋਕ ਨਹੀਂ ਹੈ। ਭਗਤ ਰਵਿਦਾਸ ਜੀ ਬੇਗਮਪੁਰੇ ਸਹਰ ਦੇ ਬਿੰਬ ਰਾਹੀਂ ਅਜਿਹੇ ਉੱਚੀ ਸਤਸੰਗਤਿ ਵਾਲੀ ਥਾਂ ਦਾ ਜ਼ਿਕਰ ਕਰ ਰਹੇ ਹਨ ਜਿਥੇ ਉੱਚੇ-ਸੁੱਚੇ ਅਧਿਆਤਮਿਕ ਜੀਵਨ ਵਾਲੇ ਲੋਕ ਰਹਿੰਦੇ ਹਨ।

ਬੇਗਮਪੁਰਾ ਸਹਰ ਦੀ ਅਵਸਥਾ ਦੇ ਬਿਆਨ ਤੋਂ ਸਾਨੂੰ ਇਹ ਜਾਣਕਾਰੀ ਵੀ ਹਾਸਲ ਹੁੰਦੀ ਹੈ ਕਿ ਉਸ ਸਮੇਂ ਸਮਾਜ ਵਿਚ ਕਿਸ ਤਰ੍ਹਾਂ ਦਾ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ ਜੀਵਨ ਲੋਕ ਬਿਤਾ ਰਹੇ ਸਨ। ਹਕੂਮਤ ਉਸ ਸਮੇਂ ਮੁਸਲਿਮ ਹੁਕਮਰਾਨਾਂ ਦੀ ਸੀ ਅਤੇ ਪ੍ਰਸ਼ਾਸਨਿਕ ਸ਼ਬਦਾਵਲੀ ਅਰਬੀ-ਫ਼ਾਰਸੀ ਦੀ ਸੀ। ਇਹੀ ਕਾਰਨ ਹੈ ਕਿ ਭਗਤ ਰਵਿਦਾਸ ਜੀ ਨੇ ਉਸੇ ਸ਼ਬਦਾਵਲੀ ਨੂੰ ਵਰਤਦੇ ਹੋਏ ਆਪਣੀ ਗੱਲ ਕਹੀ ਹੈ। ਭਿੰਨ-ਭੇਦ, ਲੁੱਟ-ਖਸੁੱਟ, ਡਰ-ਚਿੰਤਾ, ਟੈਕਸ ਅਤੇ ਵਪਾਰਕ ਘਾਟੇ ਦੇ ਤੱਥ ਉਸ ਸਮੇਂ ਦੇ ਸਮਾਜ ਵਿਚ ਮੌਜੂਦ ਸਨ। ਬੜੀ ਕਮਾਲ ਦੀ ਕਲਾ-ਕੌਸ਼ਲਤਾ ਨਾਲ ਭਗਤ ਰਵਿਦਾਸ ਜੀ ਨੇ ਬੇਗਮਪੁਰਾ ਦੇ ਬਿੰਬ ਰਾਹੀਂ ਸਾਡੇ ਸਾਹਮਣੇ ਆਪਣੇ ਸਮੇਂ ਦੇ ਸਮਾਜ ਦਾ ਸ਼ੀਸ਼ਾ ਪੇਸ਼ ਕੀਤਾ ਹੈ ਅਤੇ ਨਾਲ ਹੀ ਸਮਾਜ ਕਿਹੋ ਜਿਹਾ ਹੋਣਾ ਚਾਹੀਦਾ ਹੈ, ਦਾ ਆਦਰਸ਼ ਵੀ ਪੇਸ਼ ਕਰ ਦਿੱਤਾ ਹੈ। ਇਸ ਪੱਖੋਂ ਰਾਗ ਗਉੜੀ ਵਿਚ ਦਰਜ ਇਹ ਸ਼ਬਦ 'ਬੇਗਮਪੁਰਾ ਸਹਰ ਕੋ ਨਾਉ' ਸੱਚ-ਮੁੱਚ ਹੀ ਇਕ ਇਤਿਹਾਸਕ ਦਸਤਾਵੇਜ਼ ਹੋ ਨਿੱਬੜਿਆ ਹੈ ਜਿਸ ਤੋਂ ਸਾਡਾ ਅੱਜ ਦਾ ਰਾਜਨੀਤਕ ਪ੍ਰਬੰਧ ਵੀ ਸੁਚੱਜੀ ਸੇਧ ਲੈ ਸਕਦਾ ਹੈ। ਸ. ਕਿਰਪਾਲ ਸਿੰਘ ਚੰਦਨ ਜੀ ਨੇ ਭਗਤ ਰਵਿਦਾਸ ਜੀ ਦੀ ਬਾਣੀ ਦੇ ਪ੍ਰਭਾਵ ਬਾਰੇ ਠੀਕ ਲਿਖਿਆ ਹੈ, "ਜਿਥੇ ਆਪ ਨੇ ਪ੍ਰਭੂ ਨਾਲ ਸਾਂਝ ਪਾਉਣ ਤੋਂ ਮਗਰਲੀ ਅਵਸਥਾ (ਪਰਮ-ਪਦ) ਦੀ ਵਿਆਖਿਆ ਕੀਤੀ ਹੈ, ਉਥੇ ਖ਼ੁਸ਼ੀ ਤੇ ਖ਼ੁਸ਼ਹਾਲ ਸਮਾਜ ਦਾ ਨਕਸ਼ਾ ਵੀ ਖਿੱਚਿਆ ਹੈ।"[34]

ਭਗਤ ਰਵਿਦਾਸ ਜੀ ਆਪਣੇ ਸਮੇਂ ਦੀ ਚੱਲ ਰਹੀ ਭਗਤੀ-ਲਹਿਰ ਪ੍ਰਤੀ ਪੂਰੀ ਤਰ੍ਹਾਂ ਸੁਚੇਤ ਸਨ। ਉਹ ਆਪ ਵੀ ਭਗਤੀ-ਲਹਿਰ ਦੀ ਉੱਚੀ-ਸੁੱਚੀ ਅਤੇ ਪਵਿੱਤਰ ਮਾਲਾ ਦੇ ਇਕ ਸੁਨਹਿਰੀ ਮਣਕੇ ਸਨ ਅਤੇ ਉਨ੍ਹਾਂ ਦੀ ਸਾਂਝ ਭਗਤੀ-ਲਹਿਰ ਨਾਲ ਹਰ ਪੱਖੋਂ ਅਟੁੱਟ ਸੀ, ਇਸ ਕਰਕੇ ਭਗਤ ਸਾਹਿਬਾਨ ਬਾਰੇ ਆਪ ਜੀ ਬੜੇ ਸਤਿਕਾਰ ਨਾਲ ਲਿਖਦੇ ਹਨ :

**ਹਰਿ ਕੇ ਨਾਮ ਕਬੀਰ ਉਜਾਗਰ ॥ ਜਨਮ ਜਨਮ ਕੇ ਕਾਟੇ ਕਾਗਰ ॥੧॥**
**ਨਿਮਤ ਨਾਮਦੇਉ ਦੂਧੁ ਪੀਆਇਆ ॥ ਤਉ ਜਗ ਜਨਮ ਸੰਕਟ ਨਹੀ ਆਇਆ ॥**
*(ਆਸਾ ਰਵਿਦਾਸ ਜੀ, ਪੰਨਾ 487)*

ਉਪਰੋਕਤ ਦਰਸਾਏ ਭਗਤ ਸਾਹਿਬਾਨ ਦੇ ਤਰ ਜਾਣ ਅਤੇ ਪ੍ਰਸਿੱਧ ਹੋਣ ਦਾ ਮੁੱਖ ਕਾਰਨ ਭਗਤ ਰਵਿਦਾਸ ਜੀ ਨੇ ਹਰੀ ਦਾ ਨਾਮ ਹੀ ਦੱਸਿਆ ਹੈ। ਹਰੀ ਦੇ ਨਾਮ ਨਾਲ ਜੁੜ ਕੇ ਹੀ ਉਹ ਇਸ ਦਰਜੇ ਤਕ ਪਹੁੰਚੇ ਹਨ। ਕਬੀਰ ਜੀ, ਨਾਮਦੇਵ ਜੀ,

34. ਸ. ਕਿਰਪਾਲ ਸਿੰਘ ਚੰਦਨ, *ਭਗਤ ਰਵਿਦਾਸ ਜੀ : ਜੀਵਨ ਤੇ ਵਿਚਾਰਧਾਰਾ*, ਪੰਨਾ 16.

ਤ੍ਰਿਲੋਚਨ ਜੀ, ਸਧਨਾ ਜੀ ਅਤੇ ਸੈਣ ਜੀ ਇਨ੍ਹਾਂ ਸਾਰੇ ਭਗਤ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਇਸ ਪੱਖੋਂ ਵੀ ਇਨ੍ਹਾਂ ਭਗਤ ਸਾਹਿਬਾਨ ਦਾ ਜ਼ਿਕਰ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਹੋਣਾ ਵਿਸ਼ੇਸ਼ ਮਹੱਤਵ ਰੱਖਦਾ ਹੈ। ਭਾਵੇਂ ਇਹ ਜਿਕਰ ਬਹੁਤ ਹੀ ਸੰਖੇਪ ਅਤੇ ਸੰਕੇਤਕ ਹੈ ਪਰ ਕਿਉਂਕਿ ਇਹ ਜ਼ਿਕਰ ਭਗਤ ਰਵਿਦਾਸ ਜੀ ਦੀ ਕਲਮ ਤੋਂ ਹੋਇਆ ਹੈ, ਇਸ ਲਈ ਇਹ ਇਕ ਇਤਿਹਾਸਿਕ ਦਸਤਾਵੇਜ਼ ਅਤੇ ਗਵਾਹੀ ਦੀ ਹੈਸੀਅਤ ਰੱਖਦਾ ਹੈ ਅਤੇ ਇਹ ਜ਼ਿਕਰ ਇਨ੍ਹਾਂ ਭਗਤ ਸਾਹਿਬਾਨ ਦੀ ਉੱਚ-ਅਵਸਥਾ ਦੀ ਪੁਸ਼ਟੀ ਵੀ ਕਰਦਾ ਹੈ।

## ਮਿਥਿਹਾਸਿਕ ਅੰਸ਼

ਭਗਤ ਰਵਿਦਾਸ ਜੀ ਨੇ ਪਰਮਾਤਮਾ ਦੀ ਭਗਤੀ ਦੀ ਮਹਿਮਾ ਬਿਆਨ ਕਰਨ ਲਈ ਕੁਝ ਹਵਾਲੇ ਮਿਥਿਹਾਸ ਵਿੱਚੋਂ ਵੀ ਦਿੱਤੇ ਹਨ। ਇਸ ਤਰ੍ਹਾਂ ਆਪ ਜੀ ਨੇਂ ਭਗਤੀ ਦੀ ਤੁਰੀ ਆਉਂਦੀ ਪੁਰਾਤਨ ਪਰੰਪਰਾ ਨੂੰ ਆਦਰ ਦਿੱਤਾ ਹੈ ਅਤੇ ਆਪਣੇ ਵਿਸ਼ਾਲ ਗਿਆਨ ਵਿੱਚੋਂ ਸੁੱਚੇ ਮੋਤੀ ਵੀ ਪੇਸ਼ ਕੀਤੇ ਹਨ। ਯੁੱਗਾਂ ਬਾਰੇ ਆਪ ਜੀ ਨੇ ਫ਼ੁਰਮਾਇਆ ਹੈ:

**ਸਤਜੁਗਿ ਸਤੁ ਤੇਤਾ ਜਗੀ ਦੁਆਪਰਿ ਪੂਜਾਚਾਰ ॥**
**ਤੀਨੌ ਜੁਗ ਤੀਨੌ ਦਿੜੇ ਕਲਿ ਕੇਵਲ ਨਾਮ ਅਧਾਰ ॥੧॥**

*(ਗਉੜੀ ਬੈਰਾਗਣਿ ਰਵਿਦਾਸ ਜੀ, ਪੰਨਾ 346)*

ਸਤਿਜੁਗ ਵਿਚ ਸੱਚ, ਤ੍ਰੇਤੇ ਵਿਚ ਯੱਗ, ਦੁਆਪਰ ਵਿਚ ਪੂਜਨ ਅਤੇ ਕਲਿਜੁਗ ਵਿਚ ਨਾਮ ਪ੍ਰਧਾਨ ਦੱਸੇ ਹਨ। ਇਨ੍ਹਾਂ ਯੁੱਗਾਂ ਦੇ ਜ਼ਿਕਰ ਤੋਂ ਇਲਾਵਾ ਆਪ ਜੀ ਨੇ ਵੇਦ-ਪੁਰਾਣ ਅਤੇ ਸਿੰਮ੍ਰਿਤੀਆਂ ਦਾ ਵੀ ਜਿਕਰ ਕੀਤਾ ਹੈ। ਬਿਆਸ ਜੀ ਦੇ ਹਵਾਲੇ ਨਾਲ ਆਪ ਜੀ ਦੱਸਦੇ ਹਨ ਕਿ ਤੱਤ-ਸਾਰ ਰਾਮ-ਨਾਮ ਹੈ। ਕੇਵਲ ਪਰਮਾਤਮਾ ਦਾ ਨਾਮ ਹੀ ਸਭ ਤੋਂ ਉੱਚਾ ਹੈ। ਆਪ ਜੀ ਦਾ ਫ਼ੁਰਮਾਨ ਹੈ:

**ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥**
**ਬਿਆਸ ਬੀਚਾਰਿ ਕਹਿਓ ਪਰਮਾਰਥੁ ਰਾਮ ਨਾਮ ਸਰਿ ਨਾਹੀ ॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਇਸੇ ਤਰ੍ਹਾਂ ਸੁਰਤਰ, ਚਿੰਤਾਮਨਿ, ਕਾਮਧੇਨ, ਚਾਰ ਪਦਾਰਥ, ਅਠਾਰਾਂ ਸਿੱਧੀਆਂ ਨੌਂ ਨਿੱਧੀਆਂ ਆਦਿ ਸਭ ਪਰਮਾਤਮਾ ਦੇ ਵੱਸ ਵਿਚ ਭਗਤ ਰਵਿਦਾਸ ਜੀ ਨੇ ਦੱਸੀਆਂ ਹਨ:

**ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥**
**ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਸੁਰਤਰ (ਸਵਰਗ ਦੇ ਪੰਜ ਰੁੱਖ ਜੋ ਹਰ ਇੱਛਾ ਪੂਰੀ ਕਰਦੇ ਹਨ), ਚਿੰਤਾਮਨਿ (ਮਨ ਦੀ ਹਰੇਕ ਇੱਛਾ ਪੂਰੀ ਕਰਨ ਵਾਲੀ ਮਣੀ), ਕਾਮਧੇਨ (ਹਰੇਕ ਕਾਮਨਾ ਪੂਰੀ ਕਰਨ ਵਾਲੀ ਗਊ), ਚਾਰ ਪਦਾਰਥ (ਧਰਮ, ਅਰਥ, ਕਾਮ ਮੋਕਸ਼), ਅਠਾਰਾਂ ਸਿੱਧੀਆਂ ਅਤੇ ਨੌਂ ਨਿੱਧੀਆਂ ਸਭ ਉਸ ਇੱਕੋ-ਇਕ ਪਰਮਾਤਮਾ ਦੇ ਵੱਸ ਵਿਚ ਹਨ।

ਇੰਦਰ ਦੇਵਤਾ ਅਤੇ ਗੌਤਮ ਰਿਸ਼ੀ ਦੀ ਪਤਨੀ ਅਹੱਲਿਆ ਦੀ ਕਥਾ ਅਤੇ ਪਾਰਵਤੀ ਦੇ ਪਤੀ ਸ਼ਿਵ ਅਤੇ ਬ੍ਰਹਮਾ ਦੀ ਕਥਾ ਰਾਹੀਂ ਭਗਤ ਰਵਿਦਾਸ ਜੀ ਨੇ ਸੰਕੇਤਕ ਰੂਪ ਵਿਚ ਸਾਨੂੰ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਦੁਆਰਾ ਹੁੰਦੀ ਬੰਦੇ ਦੀ ਖ਼ੁਆਰੀ ਬਾਰੇ ਦੱਸਿਆ ਹੈ। ਆਪ ਜੀ ਦਾ ਫ਼ੁਰਮਾਨ ਹੈ:

**ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥੪॥**
**ਇਨ ਦੂਤਨ ਖਲੁ ਬਧੁ ਕਰਿ ਮਾਰਿਓ ॥ ਬਡੋ ਨਿਲਾਜੁ ਅਜਹੂ ਨਹੀ ਹਾਰਿਓ ॥**

*(ਜੈਤਸਰੀ ਰਵਿਦਾਸ ਜੀ, ਪੰਨਾ 710)*

ਭਗਤ ਰਵਿਦਾਸ ਜੀ ਨੇ ਮਿਥਿਹਾਸ ਵਿੱਚੋਂ ਰਿਸ਼ੀ ਬਾਲਮੀਕ, ਅਜਾਮਲ, ਪਿੰਗਲਾ, ਲੁਭਤ, ਕੁੰਚਰ ਆਦਿ ਦੀਆਂ ਮਿਸਾਲਾਂ ਦੇ ਕੇ ਦੱਸਿਆ ਹੈ ਕਿ ਇਹ ਸਾਰੇ ਪਰਮਾਤਮਾ ਦਾ ਨਾਮ ਸਿਮਰ ਕਰ ਕੇ ਤਰ ਗਏ। ਜਦੋਂ ਅਜਿਹੀ ਮਾੜੀ ਅਵਸਥਾ ਵਾਲੇ ਲੋਕ ਪਰਮਾਤਮਾ ਦਾ ਨਾਮ ਜਪ ਕੇ ਤਰ ਸਕਦੇ ਹਨ ਤਾਂ ਭਗਤ ਰਵਿਦਾਸ ਜੀ ਆਪਣੇ-ਆਪ ਨੂੰ ਅਤੇ ਸਾਨੂੰ ਸਭ ਨੂੰ ਤਰਨ ਦੀ ਆਸ ਪ੍ਰਤੀ ਉਤਸ਼ਾਹਿਤ ਕਰਦੇ ਹਨ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥**
**ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥**

*(ਕੇਦਾਰਾ ਰਵਿਦਾਸ ਜੀ, ਪੰਨਾ 1124)*

ਹਿੰਦੂ-ਮਿਥਿਹਾਸ ਵਿੱਚੋਂ ਹਵਾਲੇ ਦੇਣ ਤੋਂ ਇਲਾਵਾ ਭਗਤ ਰਵਿਦਾਸ ਜੀ ਨੇ ਇਸਲਾਮ ਵਿਚ ਦਰਸਾਏ ਗਏ 'ਪੁਲ-ਸਿਰਾਤ' ਦਾ ਵੀ ਹਵਾਲਾ ਆਪਣੀ ਬਾਣੀ ਵਿਚ ਦਿੱਤਾ ਹੈ। ਦੋਜ਼ਕ ਦੀ ਅੱਗ ਉੱਤੇ ਬਣਿਆ ਵਾਲ ਜਿੰਨਾ ਬਾਰੀਕ ਪੁਲ, ਪੁਲ-ਸਿਰਾਤ ਕਹਾਉਂਦਾ ਹੈ ਜਿਸ ਤੋਂ ਹਰ ਇਕ ਨੂੰ ਲੰਘਣਾ ਹੀ ਪਵੇਗਾ। ਭਗਤ ਜੀ ਨੇ 'ਪੁਰ ਸਲਾਤ' ਸ਼ਬਦ ਵਰਤਦੇ ਹੋਏ ਇਸ ਪੁਲ ਦੇ ਰਸਤੇ ਬਾਰੇ ਫ਼ੁਰਮਾਇਆ ਹੈ:

**ਪੁਰ ਸਲਾਤ ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥**

*(ਸੂਹੀ ਰਵਿਦਾਸ ਜੀ, ਪੰਨਾ 793)*

ਉਪਰੋਕਤ ਸਾਰੀ ਵਿਚਾਰ ਤੋਂ ਸਾਨੂੰ ਇਹ ਪਤਾ ਲੱਗਦਾ ਹੈ ਕਿ ਭਗਤ ਰਵਿਦਾਸ ਜੀ ਨੇ ਅਖੌਤੀ ਨੀਵੀਂ ਜਾਤ ਨਾਲ ਸੰਬੰਧਿਤ ਹੋਣ ਕਰਕੇ ਭਾਵੇਂ ਬਾਕਾਇਦਾ ਸਕੂਲੀ ਵਿੱਦਿਆ ਪ੍ਰਾਪਤ ਨਹੀਂ ਸੀ ਕੀਤੀ, ਪਰ ਉਨ੍ਹਾਂ ਦੀ ਬਾਣੀ ਦਾ ਅਧਿਐਨ ਸਾਡੀ ਬੁੱਧੀ ਨੂੰ ਅਚੰਭਿਤ ਕਰਦਾ ਹੈ। ਆਪ ਜੀ ਨੂੰ ਪੁਰਾਤਨ ਗ੍ਰੰਥਾਂ ਬਾਰੇ, ਭਗਤੀ-ਲਹਿਰ ਬਾਰੇ, ਹਿੰਦੂ-ਮੁਸਲਿਮ ਮਿਥਿਹਾਸ ਬਾਰੇ, ਜੀਵਨ-ਦਰਸ਼ਨ ਦੇ ਡੂੰਘੇ ਤੱਤਾਂ ਬਾਰੇ ਅਤੇ ਸਮਕਾਲੀ ਸਮਾਜ ਬਾਰੇ ਡੂੰਘਾ ਅਨੁਭਵ ਅਤੇ ਗਿਆਨ ਹਾਸਲ ਹੈ। ਆਪ ਜੀ ਦੀ ਬਾਣੀ ਵਿਚ ਇਤਿਹਾਸਿਕ ਅਤੇ ਮਿਥਿਹਾਸਿਕ ਅੰਸ਼ ਨੂੰ ਵਾਚਦਿਆਂ ਇਸ ਵਿਸ਼ਾਲ ਅਤੇ ਡੂੰਘੇ ਗਿਆਨ ਦੀ ਆਪ-ਮੁਹਾਰੇ ਪੁਸ਼ਟੀ ਹੁੰਦੀ ਹੈ।

## ਭਗਤ ਰਵਿਦਾਸ ਜੀ ਦੀ ਬਾਣੀ ਦੀ ਸਾਹਿਤਕ ਉੱਤਮਤਾ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੋਲ੍ਹਾਂ ਰਾਗਾਂ ਵਿਚ ਭਗਤ ਰਵਿਦਾਸ ਜੀ ਦੀ

ਬਾਣੀ ਚਾਲ੍ਹੀ ਸ਼ਬਦਾਂ ਦੇ ਰੂਪ ਵਿਚ ਸੁਸ਼ੋਭਿਤ ਹੈ। ਆਪ ਜੀ ਦੀ ਬਾਣੀ ਰਾਗ-ਮਈ, ਲੈਅ-ਮਈ ਅਤੇ ਵੈਰਾਗ-ਮਈ ਹੈ। ਰਾਗੀ ਜਥੇ ਗੁਰਬਾਣੀ ਦਾ ਕੀਰਤਨ ਕਰਦਿਆਂ ਆਪ ਜੀ ਦੇ ਵੈਰਾਗ-ਮਈ ਸ਼ਬਦਾਂ ਦਾ ਅਕਸਰ ਗਾਇਨ ਕਰਦੇ ਹਨ ਅਤੇ ਸੰਗਤ ਬੜੇ ਪਿਆਰ ਨਾਲ ਇਨ੍ਹਾਂ ਸ਼ਬਦਾਂ ਦੇ ਕੀਰਤਨ ਨੂੰ ਸੁਣ ਕੇ ਅਨੰਦਿਤ ਹੁੰਦੀ ਹੈ।

ਭਗਤ ਰਵਿਦਾਸ ਜੀ ਦੀ ਬਾਣੀ ਦੀ ਸ਼ਬਦਾਵਲੀ ਵਿਚ ਬ੍ਰਜ ਭਾਸ਼ਾ, ਸੰਸਕ੍ਰਿਤ, ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਸ਼ਬਦ ਮੌਜੂਦ ਹਨ। ਮੁੱਖ ਰੂਪ ਵਿਚ ਆਪ ਜੀ ਦੀ ਬਾਣੀ ਦੀ ਭਾਸ਼ਾ ਨੂੰ ਉਸ ਸਮੇਂ ਦੀ ਸਾਧ-ਭਾਖਾ ਕਹਿਣਾ ਵਧੇਰੇ ਉਚਿਤ ਹੈ ਭਾਵੇਂ ਇਸ ਵਿਚ ਕਈ ਭਾਸ਼ਾਵਾਂ ਦੇ ਸ਼ਬਦ ਮੌਜੂਦ ਹਨ। ਆਪ ਜੀ ਦੇ ਜ਼ਿਆਦਾਤਰ ਪਦਿਆਂ ਵਿਚ ਬ੍ਰਜ ਭਾਸ਼ਾ ਅਤੇ ਸੰਸਕ੍ਰਿਤ ਭਾਸ਼ਾ ਦੇ ਸ਼ਬਦਾਂ ਦੀ ਵਰਤੋਂ ਹੋਈ ਹੈ। ਦੋ-ਤਿੰਨ ਪਦਿਆਂ ਵਿਚ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਸ਼ਬਦਾਂ ਦੀ ਵਧੇਰੇ ਵਰਤੋਂ ਕੀਤੀ ਗਈ ਹੈ। ਰਾਗ ਗਉੜੀ ਵਿਚ 'ਬੇਗਮਪੁਰਾ ਸਹਰ' ਵਾਲੇ ਪਦੇ ਵਿਚ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਸ਼ਬਦ ਵੱਧ ਗਿਣਤੀ ਵਿਚ ਹਨ। ਅਰਬੀ ਭਾਸ਼ਾ ਦੇ ਸ਼ਬਦ ਹਨ: ਮਹਰਮ, ਖਿਰਾਜ, ਮਾਲ, ਤਸਵੀਸ, ਖਤਾ, ਖਉਫੁ, ਤਰਸ ਜਵਾਲ, ਮਾਮੂਰ ਵਤਨ, ਗਨੀ, ਕਾਇਮ ਦਾਇਮ, ਖਲਾਸ, ਮਸਹੂਰ, ਫਨਖਾਨੇ, ਦੁਨੀਆ, ਸੇਖ, ਸਹੀਦ। ਫ਼ਾਰਸੀ ਭਾਸ਼ਾ ਦੇ ਸ਼ਬਦ ਹਨ: ਨਿਦਾਨਿ, ਦਿਵਾਨੇ, ਪੀਰਾ, ਆਬਾਦਾਨ, ਦੋਮ, ਸੇਮ, ਬੇਗਮਪੁਰਾ, ਸਹਰ, ਅੰਦੋਹ, ਬੰਦਗੀ। ਇਨ੍ਹਾਂ ਤੋਂ ਇਲਾਵਾ ਰਿਜਕੁ ਅਤੇ ਜਬਾਬੁ ਅਰਬੀ ਭਾਸ਼ਾ ਦੇ ਸ਼ਬਦ ਵੀ ਆਪ ਜੀ ਦੀ ਬਾਣੀ ਵਿਚ ਆਏ ਹਨ। ਉਪਰੋਕਤ ਦਰਸਾਏ ਗਏ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਸ਼ਬਦ ਭਗਤ ਰਵਿਦਾਸ ਜੀ ਦੇ ਗਉੜੀ, ਸੂਹੀ ਅਤੇ ਮਲਾਰ ਰਾਗਾਂ ਵਿਚ ਦਰਜ ਪਦਿਆਂ ਵਿਚ ਮੌਜੂਦ ਮਿਲਦੇ ਹਨ। ਇਥੋਂ ਇਹ ਪਤਾ ਲੱਗਦਾ ਹੈ ਕਿ ਭਗਤ ਰਵਿਦਾਸ ਜੀ ਜਿਥੇ ਸੰਸਕ੍ਰਿਤ ਸ਼ਬਦਾਵਲੀ ਤੋਂ ਪੂਰੀ ਤਰ੍ਹਾਂ ਵਾਕਫ਼ ਸਨ, ਉਥੇ ਆਪ ਜੀ ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਤੋਂ ਵੀ ਅਣਭਿੱਜ ਨਹੀਂ ਸਨ। ਸ਼ਬਦਾਵਲੀ ਦੀ ਇਹ ਵੰਨ-ਸੁਵੰਨਤਾ ਆਪ ਜੀ ਦੀ ਬਾਣੀ ਦੀ ਕਾਵਿ-ਕਲਾ ਨੂੰ ਅਤੇ ਕਾਵਿ-ਸ਼ੈਲੀ ਨੂੰ ਸਾਹਿਤਕ ਉੱਤਮਤਾ ਪ੍ਰਦਾਨ ਕਰਦੀ ਹੈ।

ਪ੍ਰਤੀਕ ਅਤੇ ਅਲੰਕਾਰ ਕਾਵਿ-ਕਲਾ ਦੇ ਗਹਿਣੇ ਮੰਨੇ ਜਾਂਦੇ ਹਨ। ਇਸ ਪੱਖੋਂ ਵੀ ਭਗਤ ਰਵਿਦਾਸ ਜੀ ਦੀ ਪਵਿੱਤਰ ਬਾਣੀ ਪੂਰੀ ਤਰ੍ਹਾਂ ਸ਼ਿੰਗਾਰੀ ਹੋਈ ਹੈ। ਪਰਮਾਤਮਾ ਅਤੇ ਜੀਵਾਤਮਾ ਦੇ ਸੰਬੰਧਾਂ ਦੀ ਇਕਮਿਕਤਾ ਅਤੇ ਸੂਖਮ ਅੰਤਰ ਨੂੰ ਇੱਕੋ ਸਮੇਂ ਪ੍ਰਗਟਾਉਣ ਲਈ ਆਪ ਜੀ ਨੇ ਬੜੇ ਖ਼ੂਬਸੂਰਤ ਪ੍ਰਤੀਕ ਵਰਤੇ ਹਨ। ਆਪ ਜੀ ਫ਼ੁਰਮਾਉਂਦੇ ਹਨ:

**ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥**

*(ਸਿਰੀਰਾਗ ਰਵਿਦਾਸ ਜੀ, ਪੰਨਾ 93)*

ਕੜੇ ਜਾਂ ਕੰਙਣ ਸੋਨੇ ਦੇ ਬਣੇ ਹੋਣ ਤਾਂ ਉਹ ਸੋਨਾ ਹੁੰਦੇ ਹੋਏ ਵੀ ਕੜੇ ਜਾਂ ਕੰਙਣ ਵੀ ਹੁੰਦੇ ਹਨ। ਪਾਣੀ ਦੀਆਂ ਲਹਿਰਾਂ ਪਾਣੀ ਹੁੰਦੀਆਂ ਹੋਈਆਂ ਵੀ ਲਹਿਰਾਂ ਵੀ ਹੁੰਦੀਆਂ ਹਨ। ਇਸੇ ਤਰ੍ਹਾਂ ਜੀਵਾਤਮਾ ਪਰਮਾਤਮਾ ਦੀ ਅੰਸ਼ ਹੁੰਦੀ ਹੋਈ ਜੀਵਾਤਮਾ ਵੀ ਹੁੰਦੀ ਹੈ। ਸੋ ਇਥੇ ਇਕਮਿਕਤਾ ਵੀ ਹੈ ਅਤੇ ਸੂਖਮ ਅੰਤਰ ਵੀ ਹੈ।

ਮਨੁੱਖ ਦੀ ਪਰਮਾਤਮਾ ਸਾਹਵੇਂ ਅਲਪੱਗਤਾ ਅਤੇ ਅਸਮਰੱਥਤਾ ਨੂੰ ਪ੍ਰਗਟਾਉਣ ਲਈ ਭਗਤ ਰਵਿਦਾਸ ਜੀ ਨੇ ਬੜੇ ਸੁੰਦਰ ਪ੍ਰਤੀਕ ਵਰਤੇ ਹਨ, ਪਰ ਨਾਲ ਹੀ ਇਹ ਵੀ ਦੱਸਿਆ ਹੈ ਕਿ ਪਰਮਾਤਮਾ ਦੇ ਨਾਮ ਦੀ ਅਤੇ ਸਤਸੰਗਤਿ ਦੀ ਨੇੜਤਾ ਅਲਪੱਗ ਮਨੁੱਖ ਨੂੰ ਵੀ ਵੱਡਾ ਕਰ ਦਿੰਦੀ ਹੈ।

ਭਾਵੇਂ ਭਗਤ ਰਵਿਦਾਸ ਜੀ ਨੇ ਪਰਮਾਤਮਾ ਨੂੰ 'ਸਗਲ ਭਵਨ ਕੇ ਨਾਇਕਾ' ਅਤੇ 'ਸੁਖਸਾਗਰ' ਕਿਹਾ ਹੈ ਅਤੇ ਸੁਰਤਰ, ਚਿੰਤਾਮਨਿ, ਕਾਮਧੇਨ, ਚਾਰ ਪਦਾਰਥ, ਅਠਾਰਾਂ ਸਿੱਧੀਆਂ, ਨੌਂ ਨਿੱਧੀਆਂ, ਗੱਲ ਕੀ ਬ੍ਰਹਿਮੰਡ ਦੀ ਹਰੇਕ ਵਸਤੂ ਅਤੇ ਸ਼ਕਤੀ ਨੂੰ ਉਸ ਪਰਮਾਤਮਾ ਦੇ ਵੱਸ ਵਿਚ ਹੀ ਦੱਸਿਆ ਹੈ, ਫਿਰ ਵੀ ਆਪ ਜੀ ਨੇ ਪਰਮਾਤਮਾ ਦੀ ਕਥਾ ਨੂੰ 'ਅਕਥ ਕਥਾ' ਆਖਿਆ ਹੈ। ਪਰਮਾਤਮਾ ਦੀ ਉਪਮਾ ਲਈ ਆਪ ਜੀ ਨੇ ਬੇਸ਼ਕ ਪ੍ਰਤੀਕ ਵਰਤੇ ਹਨ ਅਤੇ ਅਲੰਕਾਰਾਂ ਦੀ ਵਰਤੋਂ ਕੀਤੀ ਹੈ ਪਰ ਆਪ ਜੀ ਨੇ ਸਿੱਟਾ ਇਹੀ ਕੱਢਿਆ ਹੈ ਕਿ ਪਰਮਾਤਮਾ ਦੀ ਉਪਮਾ ਉਹ ਆਪ ਹੀ ਹੈ, ਕਿਉਂਕਿ ਕੋਈ ਵੀ ਵਸਤੂ ਜਾਂ ਸ਼ਕਤੀ ਉਸ ਦੇ ਬਰਾਬਰ ਨਹੀਂ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ ॥**
**ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ ॥**

*(ਬਿਲਾਵਲੁ ਰਵਿਦਾਸ ਜੀ, ਪੰਨਾ 858)*

ਕੋਈ ਵੀ ਸ਼ਬਦ, ਕੋਈ ਵੀ ਤਸ਼ਬੀਹ, ਕੋਈ ਵੀ ਸ਼ਕਤੀ ਅਤੇ ਕੋਈ ਵੀ ਵਸਤੂ ਪਰਮਾਤਮਾ ਦੇ ਤੁੱਲ ਨਹੀਂ ਹੈ। ਭਗਤ ਰਵਿਦਾਸ ਜੀ ਨੇ ਮਨੁੱਖੀ ਸਰੀਰ ਦੀ ਤੁਲਨਾ ਜੁੱਤੀ ਨਾਲ ਕਰਦੇ ਹੋਏ ਦੱਸਿਆ ਹੈ ਕਿ ਲੋਕ ਆਪਣੇ ਜੁੱਤੀ ਰੂਪ ਸਰੀਰ ਨੂੰ ਸਾਰੀ ਉਮਰ ਗੰਢਣ, ਸਜਾਉਣ ਅਤੇ ਸੰਵਾਰਨ ਵਿਚ ਹੀ ਲੱਗੇ ਰਹਿੰਦੇ ਹਨ। ਆਪ ਜੀ ਦੱਸਦੇ ਹਨ ਕਿ ਮੈਂ ਇਸ ਸਰੀਰ ਨੂੰ ਗੰਢਣ ਦਾ ਕੰਮ ਛੱਡ ਦਿੱਤਾ ਹੈ ਅਤੇ ਮੇਰੇ ਕੋਲ ਆਰ ਰੂਪੀ ਲੋਭ ਅਤੇ ਰੰਬੀ ਰੂਪੀ ਮੋਹ ਦੇ ਵਿਕਾਰ ਨਹੀਂ ਹਨ ਜਿਨ੍ਹਾਂ ਕਰਕੇ ਮੈਂ ਇਸ ਸਰੀਰ ਨੂੰ ਗੰਢਾਂ। ਮਨੁੱਖੀ ਸਰੀਰ ਅਤੇ ਮਨ ਦੇ ਪੰਜ ਵਿਕਾਰਾਂ ਦੀ ਗੱਲ ਕਰਦਿਆਂ ਆਪ ਜੀ ਨੇ ਮ੍ਰਿਗ (ਹਿਰਨ), ਮੀਨ (ਮੱਛੀ), ਭ੍ਰਿੰਗ (ਭੌਰਾ), ਪਤੰਗ (ਭੰਬਟ) ਅਤੇ ਕੁੰਚਰ (ਹਾਥੀ) ਨੂੰ ਵਿਕਾਰਾਂ ਦੇ ਪ੍ਰਤੀਕ ਵਜੋਂ ਵਰਤਿਆ ਹੈ। ਮ੍ਰਿਗ ਵਿਚ ਕੰਨ-ਰਸ ਭਾਵ ਨਾਦ-ਰਸ ਦਾ ਵਿਕਾਰ ਹੈ, ਮੱਛੀ ਵਿਚ ਜੀਭ-ਰਸ ਭਾਵ ਸੁਆਦ-ਰਸ ਦਾ ਵਿਕਾਰ ਹੈ, ਭੌਰੇ ਵਿਚ ਨੱਕ-ਰਸ ਭਾਵ ਗੰਧ-ਰਸ ਦਾ ਵਿਕਾਰ ਹੈ, ਪਤੰਗੇ ਵਿਚ ਅੱਖਾਂ ਨਾਲ ਦੇਖਣ ਦਾ ਰਸ ਭਾਵ ਰੂਪ-ਰਸ ਦਾ ਵਿਕਾਰ ਹੈ ਅਤੇ ਹਾਥੀ ਵਿਚ ਕਾਮ-ਰਸ ਭਾਵ ਸਪਰਸ਼-ਰਸ ਦਾ ਵਿਕਾਰ ਹੈ। ਇਹ ਇਕ-ਇਕ ਵਿਕਾਰ ਇਨ੍ਹਾਂ ਪੰਜਾਂ ਨੂੰ ਬਹੁਤ ਦੁੱਖ ਪਹੁੰਚਾਉਂਦਾ ਹੈ। ਮਨੁੱਖ ਵਿਚ ਇਹ ਪੰਜੇ ਵਿਕਾਰ ਇੱਕੋ ਸਮੇਂ ਮੌਜੂਦ ਹਨ। ਮਨੁੱਖ ਦਾ ਬਚਾਅ ਕਿਵੇਂ ਹੋ ਸਕਦਾ ਹੈ? ਇਨ੍ਹਾਂ ਸਾਰੇ ਪ੍ਰਤੀਕਾਂ ਸੰਬੰਧੀ ਭਗਤ ਰਵਿਦਾਸ ਜੀ ਦੇ ਪਵਿੱਤਰ ਫ਼ੁਰਮਾਨ ਹਨ:

(1) **ਆਰ ਨਹੀ ਜਿਹ ਤੋਪਉ ॥ ਨਹੀ ਰਾਂਬੀ ਠਾਉ ਰੋਪਉ ॥੧॥**
**ਲੋਗੁ ਗੰਠਿ ਗੰਠਿ ਖਰਾ ਬਿਗੂਚਾ ॥ ਹਉ ਬਿਨੁ ਗਾਂਠੇ ਜਾਇ ਪਹੂਚਾ ॥੨॥**

*(ਸੋਰਠਿ ਰਵਿਦਾਸ ਜੀ, ਪੰਨਾ 659)*

(2) **ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ ॥**
**ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ ॥੧॥**

*(ਆਸਾ ਰਵਿਦਾਸ ਜੀ, ਪੰਨਾ 486)*

ਮਨੁੱਖਾ ਜੀਵਨ ਦੀ ਤੁਲਨਾ ਭਾਦਰੋਂ ਦੇ ਮਹੀਨੇ ਵਿਚ ਉੱਗਦੀਆਂ ਖੁੰਬਾਂ ਨਾਲ ਵੀ ਕੀਤੀ ਹੈ ਜਿਹੜੀਆਂ ਥੋੜ੍ਹਾ ਚਿਰ ਰਹਿ ਕੇ ਖ਼ਤਮ ਹੋ ਜਾਂਦੀਆਂ ਹਨ। ਪਵਿੱਤਰ ਫ਼ੁਰਮਾਨ ਹੈ:

**ਤੂ ਕਾਂਇ ਗਰਬਹਿ ਬਾਵਲੀ ॥**
**ਜੈਸੇ ਭਾਦਉ ਖੂੰਬਰਾਜੁ ਤੂ ਤਿਸ ਤੇ ਖਰੀ ਉਤਾਵਲੀ ॥੧॥ਰਹਾਉ॥**

*(ਬਸੰਤੁ ਰਵਿਦਾਸ ਜੀ, ਪੰਨਾ 1196)*

ਮਨੁੱਖ ਦੀ ਤਸ਼ਬੀਹ ਮਿੱਟੀ ਦੇ ਪੁਤਲੇ ਨਾਲ ਵੀ ਕੀਤੀ ਹੈ। ਸੰਸਾਰ ਦੀ ਖੇਡ ਨੂੰ ਬਾਜ਼ੀ ਆਖਿਆ ਹੈ ਅਤੇ ਬਾਜ਼ੀ ਪੁਆਉਣ ਵਾਲਾ ਪਰਮਾਤਮਾ ਹੀ ਬਾਜ਼ੀਗਰ ਹੈ। ਭਗਤ ਰਵਿਦਾਸ ਜੀ ਦੱਸਦੇ ਹਨ ਕਿ ਸੰਸਾਰ ਦੇ ਲੋਕ ਬਾਜ਼ੀ ਦੇਖਣ ਵਿਚ ਹੀ ਮਸਤ ਹਨ ਜਦੋਂ ਕਿ ਭਗਤ ਜੀ ਦਾ ਧਿਆਨ ਬਾਜ਼ੀਗਰ ਭਾਵ ਪਰਮਾਤਮਾ ਵੱਲ ਲੱਗਿਆ ਹੋਇਆ ਹੈ। ਆਪ ਜੀ ਫ਼ੁਰਮਾਉਂਦੇ ਹਨ:

**ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥ ਦੇਖੈ ਦੇਖੈ ਸੁਨੈ ਬੋਲੈ ਦਉਰਿਓ ਫਿਰਤੁ ਹੈ ॥...**
**ਕਹਿ ਰਵਿਦਾਸ ਬਾਜੀ ਜਗੁ ਭਾਈ ॥ ਬਾਜੀਗਰ ਸਉ ਮੋੁਹਿ ਪ੍ਰੀਤਿ ਬਨਿ ਆਈ ॥**

*(ਆਸਾ ਰਵਿਦਾਸ ਜੀ, ਪੰਨਾ 487)*

ਕਿਉਂਕਿ ਸੰਸਾਰ ਸਥਿਰ ਨਹੀਂ ਹੈ ਅਤੇ ਇਸ ਦਾ ਕੋਈ ਵੀ ਰੰਗ-ਰੂਪ ਪੱਕਾ ਨਹੀਂ ਹੈ, ਇਸ ਲਈ ਇਸ ਦੀ ਤਸ਼ਬੀਹ ਭਗਤ ਰਵਿਦਾਸ ਜੀ ਨੇ ਕਸੁੰਭ ਦੇ ਰੰਗ ਨਾਲ ਕੀਤੀ ਹੈ ਅਤੇ ਪਰਮਾਤਮਾ ਕਿਉਂਕਿ ਸਥਿਰ ਅਤੇ ਸਦੀਵੀ ਹੈ, ਇਸ ਲਈ ਉਸ ਦੇ ਨਾਮ ਦਾ ਰੰਗ ਮਜੀਠ ਦਾ ਰੰਗ ਹੈ। ਆਪ ਜੀ ਦਾ ਫ਼ੁਰਮਾਨ ਹੈ:

**ਜੈਸਾ ਰੰਗੁ ਕਸੁੰਭ ਕਾ ਤੈਸਾ ਇਹੁ ਸੰਸਾਰੁ ॥**
**ਮੇਰੇ ਰਮਈਏ ਰੰਗੁ ਮਜੀਠ ਕਾ ਕਹੁ ਰਵਿਦਾਸ ਚਮਾਰ ॥**

*(ਗਉੜੀ ਬੈਰਾਗਣਿ ਰਵਿਦਾਸ ਜੀ, ਪੰਨਾ 346)*

ਭਗਤੀ ਦੇ ਮਾਰਗ ਨੂੰ 'ਘਟ ਅਵਘਟ ਡੂਗਰ ਘਣਾ' ਦੱਸਦੇ ਹੋਏ ਭਗਤ ਰਵਿਦਾਸ ਜੀ ਨੇ ਆਪਣੇ ਆਪ ਨੂੰ ਬਨਜਾਰੇ (ਵਣਜਾਰਾ) ਮਨ ਨੂੰ ਨਿਰਗੁਣ ਬੈਲ, ਗਿਆਨ ਇੰਦਰੀਆਂ ਨੂੰ ਟਾਂਡਾ ਅਤੇ ਨਾਮ-ਧਨ ਨੂੰ ਸੌਦਾ ਜਾਂ ਰਾਸ ਪੂੰਜੀ ਦੱਸਿਆ ਹੈ। ਪਰਮਾਤਮਾ ਨੂੰ ਇਨ੍ਹਾਂ ਤਸ਼ਬੀਹਾਂ ਸਹਿਤ ਬੇਨਤੀ ਕਰਦੇ ਹਨ ਕਿ ਉਨ੍ਹਾਂ ਦਾ ਟਾਂਡਾ ਪਾਰ ਲੰਘ ਜਾਵੇ ਤਾਂ ਕਿ ਉਹ ਨਾਮ-ਧਨ ਦੀ ਪੂੰਜੀ ਸਹਿਤ ਪਰਮਾਤਮਾ ਰੂਪੀ ਮੰਜ਼ਲ ਤਕ ਪਹੁੰਚ ਸਕਣ। ਪਵਿੱਤਰ ਫ਼ੁਰਮਾਨ ਹੈ:

**ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ ॥**
**ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ ॥੧॥**
**ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ ॥੧॥ਰਹਾਉ॥**

**ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯ੍ਯਾਪਾਰੁ ॥**
**ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ ॥੨॥**

*(ਗਉੜੀ ਬੈਰਾਗਣਿ ਰਵਿਦਾਸ ਜੀ, ਪੰਨੇ 345-46)*

ਰਾਗ ਸੋਰਠਿ ਦੇ ਇਕ ਸ਼ਬਦ ਵਿਚ ਭਗਤ ਰਵਿਦਾਸ ਜੀ ਨੇ ਤਿੰਨ ਦ੍ਰਿਸ਼ਟਾਂਤ ਪੇਸ਼ ਕਰ ਕੇ ਪਰਮਾਤਮਾ ਅਤੇ ਸ੍ਰਿਸ਼ਟੀ ਦੇ ਆਪਸੀ ਸੰਬੰਧਾਂ ਨੂੰ ਸਪੱਸ਼ਟ ਕੀਤਾ ਹੈ। ਇਕ ਰਾਜਾ ਆਪਣੇ ਸਿੰਘਾਸਨ 'ਤੇ ਸੁੱਤਾ ਹੋਇਆ ਸੁਪਨੇ ਵਿਚ ਭਿਖਾਰੀ ਬਣ ਜਾਂਦਾ ਹੈ। ਸੁਪਨੇ ਦੇ ਭਰਮ ਕਰਕੇ ਉਹ ਭਿਖਾਰੀ ਬਣਦਾ ਹੈ ਅਤੇ ਦੁਖੀ ਹੁੰਦਾ ਹੈ ਜਦੋਂ ਕਿ ਅਸਲ ਵਿਚ ਹੈ ਉਹ ਰਾਜਾ ਹੀ। ਇਸੇ ਤਰ੍ਹਾਂ ਹਨੇਰੇ ਵਿਚ ਪਈ ਰੱਸੀ ਦੇਖਣ ਵਾਲੇ ਨੂੰ ਸੱਪ ਭਾਸਦੀ ਹੈ। ਇਹ ਦੇਖਣ ਵਾਲੇ ਦੀ ਅਗਿਆਨਤਾ ਕਰਕੇ ਭਰਮ ਹੈ। ਰੱਸੀ ਹੈ ਤਾਂ ਅਸਲ ਵਿੱਚ ਰੱਸੀ ਹੀ, ਸੱਪ ਨਹੀਂ ਹੈ। ਸੋਨੇ ਤੋਂ ਕੜੇ ਬਣਾਏ ਜਾਂਦੇ ਹਨ। ਮਨੁੱਖ ਇਨ੍ਹਾਂ ਕੜਿਆਂ ਨੂੰ ਵੱਖ-ਵੱਖ ਕਰਕੇ ਜਾਣਦਾ ਹੈ ਪਰ ਇਸ ਸੱਚ ਨੂੰ ਨਹੀਂ ਜਾਣਦਾ ਕਿ ਸਾਰੇ ਕੜੇ ਇੱਕੋ ਸੋਨੇ ਤੋਂ ਹੀ ਬਣੇ ਹੋਏ ਹਨ। ਅਸੀਂ ਸ੍ਰਿਸ਼ਟੀ ਨੂੰ ਅਤੇ ਪਰਮਾਤਮਾ ਨੂੰ ਵੱਖ-ਵੱਖ ਕਰਕੇ ਜਾਣਦੇ ਹਾਂ। ਭਗਤ ਰਵਿਦਾਸ ਜੀ ਇਹ ਦ੍ਰਿਸ਼ਟਾਂਤ ਦੇ ਕੇ ਫ਼ੁਰਮਾਉਂਦੇ ਹਨ :

**ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੋੁਗਵੈ ਸੋਈ ॥**
**ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ ॥**

*(ਸੋਰਠਿ ਰਵਿਦਾਸ ਜੀ, ਪੰਨਾ 658)*

ਰਾਗ ਗਉੜੀ ਦੇ ਇਕ ਪਦੇ ਵਿਚ ਭਗਤ ਰਵਿਦਾਸ ਜੀ ਨੇ 'ਬੇਗਮਪੁਰਾ ਸਹਰ' ਦਾ ਦ੍ਰਿਸ਼-ਚਿਤਰਣ ਖ਼ੂਬਸੂਰਤ ਸ਼ਬਦਾਂ ਵਿਚ ਕੀਤਾ ਹੈ। ਇਹ ਇਕ ਉੱਚੀ ਅਧਿਆਤਮਕ ਅਵਸਥਾ ਦਾ ਦ੍ਰਿਸ਼ਟਾਂਤ ਹੈ ਜਿਸ ਵਿਚ ਤਨ, ਮਨ ਅਤੇ ਧਨ ਤਿੰਨਾਂ ਨਾਲ ਸੰਬੰਧਿਤ ਕੋਈ ਦੁੱਖ ਅਤੇ ਚਿੰਤਾ ਨਹੀਂ ਹੈ। ਕਮਾਲ ਦੀ ਗੱਲ ਇਹ ਹੈ ਕਿ ਜੇਕਰ ਬੇਗਮਪੁਰੇ ਦੇ ਦ੍ਰਿਸ਼ਟਾਂਤ ਨੂੰ ਸਮਾਜਿਕ, ਆਰਥਿਕ ਅਤੇ ਰਾਜਨੀਤਕ ਅਵਸਥਾਵਾਂ 'ਤੇ ਲਾਗੂ ਕਰੀਏ ਤਾਂ ਇਹ ਇਕ ਆਦਰਸ਼ਕ ਸਮਾਜ, ਆਦਰਸ਼ਕ ਅਰਥ-ਵਿਵਸਥਾ ਅਤੇ ਆਦਰਸ਼ ਰਾਜਨੀਤਕ ਪ੍ਰਬੰਧ ਕਾਇਮ ਕਰਨ ਲਈ ਇਕ ਅਨਮੋਲ ਮਾਰਗ-ਦਰਸ਼ਕ ਸਾਬਤ ਹੁੰਦਾ ਹੈ।

ਸ਼ਬਦ ਅਲੰਕਾਰ ਦੀ ਕਿਸਮ ਅਨੁਪ੍ਰਾਸ ਅਲੰਕਾਰ ਦੀਆਂ ਸੁੰਦਰ ਉਦਾਹਰਣਾਂ ਵੀ ਆਪ ਜੀ ਦੀ ਬਾਣੀ ਵਿਚ ਮਿਲਦੀਆਂ ਹਨ : "ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ" (ਪੰਨਾ 875), "ਹਰਿ ਹਰਿ ਹਰਿ ਹਰਿ ਹਰਿ ਹਰਿ ਹਰੇ" (ਪੰਨਾ 487), "ਜਨ ਰਵਿਦਾਸ ਰਾਮ ਰੰਗਿ ਰਾਤਾ" (ਪੰਨਾ 487), "ਰੇ ਚਿਤ ਚੇਤਿ ਚੇਤ ਅਚੇਤ" (ਪੰਨਾ 1124)।

ਨਿਰਸੰਦੇਹ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮੌਜੂਦ ਦ੍ਰਿਸ਼ਟਾਂਤਾਂ, ਪ੍ਰਤੀਕਾਂ, ਅਲੰਕਾਰਾਂ, ਸ਼ਬਦ-ਚਿੱਤਰਾਂ, ਲੈਅ-ਮਈ ਛੰਦਬੰਦੀ ਦੀਆਂ ਮਨਮੋਹਕ ਝਲਕਾਂ ਨੂੰ ਦੇਖਦੇ ਹੋਏ ਸਾਡੀ ਅਕਲ ਅਚੰਭਿਤ ਹੋ ਜਾਂਦੀ ਹੈ। ਸਚ-ਮੁੱਚ ਹੀ ਜਿੰਨਾ ਵੱਡਾ ਅਧਿਆਤਮਕ ਵਿਸ਼ਾ ਇਸ ਬਾਣੀ ਦਾ ਹੈ, ਓਨੀ ਹੀ ਵੱਡੀ ਇਸ ਬਾਣੀ ਦੀ ਕਾਵਿ-ਕਲਾ ਦੀ ਸਾਹਿਤਕ ਉੱਤਮਤਾ ਸਾਡੇ ਸਾਹਵੇਂ ਸਾਕਾਰ ਹੁੰਦੀ ਹੈ। ਉੱਤਮ ਸਾਹਿਤਕ ਅਨੰਦ ਦਿੰਦੀ ਹੋਈ ਇਹ ਬਾਣੀ ਸਾਨੂੰ ਰੂਹਾਨੀਅਤ ਨਾਲ ਜੋੜਦੀ ਹੈ।

# ਭਗਤ ਕਬੀਰ ਜੀ : ਜੀਵਨ ਅਤੇ ਬਾਣੀ

## ਭਗਤ ਕਬੀਰ ਜੀ ਦੇ ਜੀਵਨ ਬਾਰੇ

ਭਾਈ ਕਾਨ੍ਹ ਸਿੰਘ ਨਾਭਾ ਜੀ ਨੇ *ਮਹਾਨ ਕੋਸ਼* ਵਿਚ ਭਗਤ ਕਬੀਰ ਜੀ ਦਾ ਜਨਮ ਜੇਠ ਸੁਦੀ 15 ਸੰਮਤ 1455 ਨੂੰ ਹੋਇਆ ਦੱਸਿਆ ਹੈ।[1] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਆਪ ਜੀ ਦਾ ਜੀਵਨ-ਕਾਲ 1398 ਤੋਂ ਲੈ ਕੇ 1495 ਈਸਵੀ ਤਕ ਦਾ ਲਿਖਿਆ ਹੋਇਆ ਹੈ।[2] *ਮਹਾਨ ਕੋਸ਼* ਵਿਚ ਲਿਖਿਆ ਬਿਕ੍ਰਮੀ ਸੰਮਤ 1455 ਮੁਤਾਬਕ ਸਤਵੰਜਾ ਸਾਲਾਂ ਦਾ ਫ਼ਰਕ ਘਟਾ ਕੇ ਈਸਵੀ ਸੰਨ 1398 ਹੀ ਬਣਦਾ ਹੈ। ਸੋ ਆਪ ਜੀ ਦਾ ਜਨਮ ਸੰਨ 1398 ਈਸਵੀ ਵਿਚ ਬਨਾਰਸ ਵਿਖੇ ਹੋਇਆ। ਵਿਧਵਾ ਬ੍ਰਾਹਮਣੀ ਦੀ ਕੁੱਖੋਂ ਜਨਮ ਲੈਣ ਦੀ ਰਵਾਇਤੀ ਕਥਾ ਨੂੰ ਮੰਨਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਨੇ ਕਬੀਰ ਜੀ ਦੇ ਅੰਦਰਾਜ ਵਿਚ ਲਿਖਿਆ ਹੈ: "ਭਾਰਤ ਦੇ ਪ੍ਰਸਿੱਧ ਭਗਤ ਕਬੀਰ ਜੀ, ਜਿਨ੍ਹਾਂ ਦਾ ਜਨਮ ਇਕ ਵਿਧਵਾ ਬ੍ਰਾਹਮਣੀ ਦੇ ਉਦਰ ਤੋਂ ਜੇਠ ਸੁਦੀ 15 ਸੰਮਤ 1455 ਨੂੰ ਹੋਇਆ। ਇਨ੍ਹਾਂ ਦੀ ਮਾਤਾ ਨੇ ਬਨਾਰਸ ਕੋਲ ਲਹਿਰ-ਤਲਾਉ ਦੇ ਪਾਸ ਨਵੇਂ ਜਨਮੇ ਬਾਲਕ ਨੂੰ ਰੱਖ ਦਿੱਤਾ, ਜਿਸ ਨੂੰ ਅਲੀ (ਨੀਰੂ) ਜੁਲਾਹੇ ਨੇ ਕ੍ਰਿਪਾ ਕਰਕੇ ਘਰ ਲੈ ਆਂਦਾ ਅਤੇ ਉਸ ਦੀ ਇਸਤਰੀ ਨੀਮਾ ਨੇ ਪੁੱਤਰ ਮੰਨ ਕੇ ਪਾਲਿਆ। ਯੋਗਯ ਸਮੇਂ ਮੁਸਲਮਾਨੀ ਮਤ ਅਨੁਸਾਰ ਕਬੀਰ ਨਾਉਂ ਰੱਖਿਆ ਗਿਆ ਅਤੇ ਇਸਲਾਮ ਦੀ ਸਿਖਯਾ ਦਿੱਤੀ ਗਈ, ਪਰ ਕਬੀਰ ਜੀ ਦਾ ਸੁਭਾਵਿਕ ਝੁਕਾਉ ਹਿੰਦੂ ਮਤ ਵੱਲ ਸੀ।"[3] ਗਿਆਨੀ ਪ੍ਰਤਾਪ ਸਿੰਘ ਜੀ ਸਿੱਧੇ ਅਤੇ ਸਪੱਸ਼ਟ ਸ਼ਬਦਾਂ ਵਿਚ ਲਿਖਦੇ ਹਨ: "ਸ੍ਰੀ ਕਬੀਰ ਜੀ ਦਾ ਜਨਮ 1455 ਬਿ. (1398 ਈ.) ਨੂੰ ਕਾਸ਼ੀ ਵਿਚ ਅਲੀ ਉਰਫ਼ ਨੀਰੂ ਜੁਲਾਹੇ ਦੇ ਘਰ ਹੋਇਆ।"[4] ਅੱਗੇ ਚੱਲ ਕੇ ਆਪ ਇਹ ਵੀ ਲਿਖਦੇ ਹਨ: "ਜਨਮ ਕਰਕੇ ਮੁਸਲਮਾਨ ਸਨ, ਪਰ ਸ੍ਰੀ ਰਾਮਾਨੰਦ ਜੀ ਪਾਸੋਂ ਉਪਦੇਸ਼ ਲੈ ਕੇ ਹਿੰਦੂ ਧਰਮ ਦੇ ਧਾਰਨੀ ਹੋਏ।"[5] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਕਬੀਰ ਜੀ ਦੇ ਜਨਮ ਬਾਰੇ ਲਿਖਿਆ ਗਿਆ ਹੈ: "ਪ੍ਰਚੱਲਤ ਰਵਾਇਤ ਅਨੁਸਾਰ ਜਨਮ ਜੁਲਾਹਿਆਂ ਦੇ ਘਰ ਬਨਾਰਸ ਵਿਚ ਹੋਇਆ ਤੇ ਸੁਆਮੀ ਰਾਮਾਨੰਦ ਤੋਂ ਦੀਖਿਆ ਪ੍ਰਾਪਤ ਕੀਤੀ।"[6] ਪ੍ਰੋ. ਸਾਹਿਬ ਸਿੰਘ

---

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 298.
2. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 83.
3. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 298.
4. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 15.
5. *ਉਹੀ*, ਪੰਨਾ 18.
6. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 83.

ਜੀ ਕਬੀਰ ਜੀ ਦਾ ਜਨਮ ਵਿਧਵਾ ਬ੍ਰਾਹਮਣੀ ਤੋਂ ਹੋਇਆ ਨਹੀਂ ਮੰਨਦੇ, ਪਰ ਨਾਲ ਹੀ ਉਹ ਕਬੀਰ ਜੀ ਨੂੰ ਮੁਸਲਮਾਨ ਜੁਲਾਹਾ ਵੀ ਨਹੀਂ ਮੰਨਦੇ। ਆਪ ਦਲੀਲ ਦਿੰਦੇ ਹਨ : "ਮੁਸਲਮਾਨ ਕੌਮ ਵਿਚ ਕਿਸੇ ਨੂੰ ਸ਼ੂਦਰ ਨਹੀਂ ਕਿਹਾ ਜਾ ਸਕਦਾ। ਜੇ ਕਬੀਰ ਜੀ ਮੁਸਲਮਾਨ ਜੁਲਾਹੇ ਹੁੰਦੇ ਤਾਂ ਕੋਈ ਬ੍ਰਾਹਮਣ ਉਨ੍ਹਾਂ ਨੂੰ ਸ਼ੂਦਰ ਆਖਣ ਦੀ ਦਲੇਰੀ ਨਾ ਕਰਦਾ, ਖ਼ਾਸ ਤੌਰ 'ਤੇ ਜਦੋਂ ਕਿ ਰਾਜ ਵੀ ਮੁਸਲਮਾਨ ਪਠਾਣਾਂ ਦਾ ਸੀ। ਹਿੰਦੂ ਜੁਲਾਹੇ ਨੂੰ ਹੀ ਸ਼ੂਦਰ ਆਖਿਆ ਜਾ ਸਕਦਾ ਸੀ।"[7] ਕਬੀਰ ਜੀ ਦੀ ਜਾਤ ਜੁਲਾਹਾ ਹੋਣ ਬਾਰੇ ਤਾਂ ਉਨ੍ਹਾਂ ਦੀ ਆਪਣੀ ਬਾਣੀ ਹੀ ਸਭ ਤੋਂ ਵੱਡਾ ਸਬੂਤ ਹੈ। ਆਪ ਜੀ ਖ਼ੁਦ ਹੀ ਫ਼ੁਰਮਾਉਂਦੇ ਹਨ :

**ਜਾਤਿ ਜੁਲਾਹਾ ਮਤਿ ਕਾ ਧੀਰੁ ॥**
**ਸਹਜਿ ਸਹਜਿ ਗੁਣ ਰਮੈ ਕਬੀਰੁ ॥** *(ਗਉੜੀ ਕਬੀਰ ਜੀ, ਪੰਨਾ 328)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਭਗਤ ਕਬੀਰ ਜੀ ਦੀ ਜਾਤ ਜੁਲਾਹਾ ਹੋਣ ਬਾਰੇ ਸਪੱਸ਼ਟ ਸੰਕੇਤ ਹਨ। ਪਵਿੱਤਰ ਫ਼ੁਰਮਾਨ ਹਨ :

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥**
*(ਸਿਰੀਰਾਗੁ ਮ: ੩, ਪੰਨਾ 67)*

ਭਗਤ ਕਬੀਰ ਜੀ ਦੀ ਜਾਤ ਜੁਲਾਹਾ ਹੋਣ ਦਾ ਤੱਥ ਏਨਾ ਨਿਸਚਿਤ ਸੀ ਕਿ ਸ੍ਰੀ ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿਚ ਕਬੀਰ ਜੀ ਦਾ ਨਾਂਅ ਲਿਖਣ ਦੀ ਥਾਂ 'ਜੁਲਾਹੋ' ਸ਼ਬਦ ਲਿਖ ਕੇ ਕਬੀਰ ਜੀ ਦਾ ਜ਼ਿਕਰ ਕੀਤਾ ਹੋਇਆ ਹੈ। ਜੁਲਾਹਾ ਜਾਤ ਨਾਲ ਸੰਬੰਧਿਤ ਕਿੰਨੇ ਹੀ ਵਿਅਕਤੀ ਕਬੀਰ ਜੀ ਦੇ ਸਮੇਂ ਵਿਚਰ ਰਹੇ ਹੋਣਗੇ, ਪਰ 'ਜੁਲਾਹੋ' ਸ਼ਬਦ ਦਾ ਬਿਆਨ ਕਬੀਰ ਜੀ ਨੂੰ ਕੇਂਦ੍ਰਿਤ ਕਰ ਕੇ ਹੀ ਕੀਤਾ ਗਿਆ ਹੈ। ਇਹੀ ਕਬੀਰ ਜੀ ਦੀ ਵੱਡੀ ਪ੍ਰਸਿੱਧੀ ਦੀ ਨਿਸ਼ਾਨੀ ਹੈ ਕਿ ਕੇਵਲ 'ਜੁਲਾਹੋ' ਸ਼ਬਦ ਜ਼ਾਹਰਾ ਤੌਰ 'ਤੇ ਸਾਡਾ ਧਿਆਨ ਸਿੱਧਾ ਕਬੀਰ ਜੀ 'ਤੇ ਲੈ ਜਾਂਦਾ ਹੈ। ਆਪ ਜੀ ਦਾ ਫ਼ੁਰਮਾਨ ਹੈ :

**ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੀ ॥**
**ਜਿਉ ਸਤਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੀ ॥**
*(ਕਾਨੜਾ ਮਹਲਾ ੪, ਪੰਨਾ 1309)*

ਭਾਈ ਗੁਰਦਾਸ ਜੀ ਵੀ ਭਗਤ ਕਬੀਰ ਜੀ ਦੀ ਜਾਤ ਬਾਰੇ ਸਪੱਸ਼ਟ ਸੰਕੇਤ ਦਿੰਦੇ ਹੋਏ ਲਿਖਦੇ ਹਨ :

**ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਵੀ ॥**[8]
*(ਵਾਰ 25, ਪਉੜੀ 5)*

ਭਾਈ ਦਰਬਾਰੀ ਦਾਸ ਜੀ ਕਬੀਰ ਜੀ ਨੂੰ ਮੁਸਲਮਾਨ ਜੁਲਾਹੇ ਦੇ ਘਰ ਪੈਦਾ

---

7 ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ*, ਭਾਗ 4, ਪੰਨਾ 15.
8 ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 269.

ਹੋਏ ਮੰਨਦੇ ਹਨ।[9] ਉਨ੍ਹਾਂ ਦੇ ਅਨੁਸਾਰ ਜਦੋਂ ਰਾਮਾਨੰਦ ਜੀ ਨੇ ਕਬੀਰ ਜੀ ਨੂੰ ਗੁਰ-ਮੰਤਰ ਦੇ ਦਿੱਤਾ ਤਾਂ ਬ੍ਰਾਹਮਣਾਂ ਨੇ ਰਾਮਾਨੰਦ ਜੀ ਨਾਲ ਵੀ ਝਗੜਾ ਕੀਤਾ ਕਿ ਉਨ੍ਹਾਂ ਨੇ ਕਿਉਂ ਇਕ ਤੁਰਕ ਜਾਤ ਵਾਲੇ ਨੂੰ ਚੇਲਾ ਬਣਾਇਆ ਹੈ।[10] ਇਸ ਝਗੜੇ ਦਾ ਬਿਆਨ ਭਾਈ ਦਰਬਾਰੀ ਦਾਸ ਜੀ ਨੇ ਇਸ ਤਰ੍ਹਾਂ ਕੀਤਾ ਹੋਇਆ ਹੈ:

ਚੌਪਈ॥ ਅਪਨੇ ਮਨ ਮਹਿ ਪੰਡਿਤ ਖਿਝੈ॥ ਰਾਮਾਨੰਦ ਸੁਨਾ ਤਬ ਰਿਝੈ॥
ਹਮ ਕੋ ਦਰਸਨ ਨਾਹਿ ਦਿਖਾਵੈ॥ ਤੁਰਕ ਜਾਤ ਕੌ ਸੀਖ ਸੁਨਾਵੈ॥
ਪੰਡਿਤ ਬ੍ਰਹਮਣ ਬੈਠਹਿ ਦੂਰ॥ ਤੁਰਕਾ ਮੰਤ੍ਰ ਮਿਲੈ ਹਜੂਰਿ॥
ਰਾਮਾਨੰਦ ਸੌ ਬਣੀ ਲੜਾਈ॥ ਬੂਝਹਿ ਯਹਿ ਬਿਧਿ ਕਿਉ ਬਨਿ ਆਈ॥[11]
(631.ਉ.)

ਦੋਹਰਾ॥ ਤੁਰਕਿ ਕੰਨਿ ਮੰਤ੍ਰ ਦਯਾ ਕਰੇ ਜੁਲਾਹੇ ਸੀਖ॥
ਹਮ ਕੌ ਦਰਸਨੁ ਨ ਮਿਲੈ ਤੁਰਕਨਿ ਦੇਵਹੁ ਦੀਖ॥੧੦੪॥[12] (631.ਉ.)

ਭਗਤ ਕਬੀਰ ਜੀ ਦੀ ਪਾਲਣਾ ਮੁਸਲਮਾਨਾਂ ਦੇ ਘਰ ਵਿਚ ਹੋਈ, ਇਸ ਬਾਰੇ ਤਾਂ ਬਹੁਤ ਸਾਰੇ ਵਿਦਵਾਨ ਸਹਿਮਤ ਹਨ। ਜਨਮ ਮੁਸਲਮਾਨਾਂ ਦੇ ਘਰ ਹੋਇਆ ਜਾਂ ਹਿੰਦੂਆਂ ਦੇ ਘਰ, ਇਸ ਬਾਰੇ ਮਤਭੇਦ ਹਨ। ਮੁਸਲਮਾਨਾਂ ਦੇ ਪਰਿਵਾਰ ਨਾਲ ਸੰਬੰਧ ਰੱਖਣ ਬਾਰੇ ਇਕ ਅਕੱਟ ਅਤੇ ਠੋਸ ਗਵਾਹੀ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮਿਲਦੀ ਹੈ। ਇਸ ਗਵਾਹੀ ਦਾ ਕਿਸੇ ਤਰ੍ਹਾਂ ਵੀ ਖੰਡਨ ਨਹੀਂ ਕੀਤਾ ਜਾ ਸਕਦਾ, ਕਿਉਂਕਿ ਇਹ ਗਵਾਹੀ ਭਗਤ ਕਬੀਰ ਜੀ ਦੇ ਸਮਕਾਲੀ ਭਗਤ ਰਵਿਦਾਸ ਜੀ ਦੀ ਹੈ ਅਤੇ ਇਹ ਗਵਾਹੀ ਪਵਿੱਤਰ-ਪਾਵਨ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਭਗਤ ਰਵਿਦਾਸ ਜੀ ਦਾ ਭਗਤ ਕਬੀਰ ਜੀ ਦੇ ਪਿਛੋਕੜ ਬਾਰੇ ਪਵਿੱਤਰ ਫ਼ੁਰਮਾਨ ਹੈ:

**ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ ਮਾਨੀਅਹਿ ਸੇਖ ਸਹੀਦ ਪੀਰਾ॥**
**ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ ਤਿਹੂ ਰੇ ਲੋਕ ਪਰਸਿਧ ਕਬੀਰਾ॥**
*(ਮਲਾਰ ਰਵਿਦਾਸ ਜੀ, ਪੰਨਾ 1293)*

ਭਗਤ ਕਬੀਰ ਜੀ ਦੀ ਆਪਣੀ ਬਾਣੀ ਵਿਚ ਕਈ ਥਾਂ ਜਾਤ ਜੁਲਾਹਾ ਹੋਣ ਬਾਰੇ ਜ਼ਿਕਰ ਹੈ। ਇਸ ਲਈ ਕਬੀਰ ਜੀ ਦਾ ਸੰਬੰਧ ਜੁਲਾਹਾ ਜਾਤ ਨਾਲ ਹੋਣ ਬਾਰੇ ਤਾਂ ਕਿਸੇ ਕਿਸਮ ਦੇ ਸ਼ੰਕੇ ਦੀ ਗੁੰਜਾਇਸ਼ ਹੀ ਨਹੀਂ ਹੈ। ਭਗਤ ਕਬੀਰ ਜੀ ਆਪਣੀ ਜਾਤ ਜੁਲਾਹਾ ਦਾ ਜ਼ਿਕਰ ਕਰਦੇ ਹੋਏ ਫ਼ੁਰਮਾਉਂਦੇ ਹਨ:

(1) **ਕਬੀਰ ਜਾਤਿ ਜੁਲਾਹਾ ਕਿਆ ਕਰੈ ਹਿਰਦੈ ਬਸੇ ਗੁਪਾਲ॥**
*(ਸਲੋਕ ਕਬੀਰ ਜੀ, ਪੰਨਾ 1368)*

---

9. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਕਬੀਰ ਭਗਤਿ ਕੀ', ਪੰਨਾ 261.
10. *ਉਹੀ*, ਪੰਨਾ 262.
11. *ਉਹੀ*, ਪੰਨਾ 261.
12. *ਉਹੀ*, ਪੰਨਾ 262.

(2) ਹਮ ਘਰਿ ਸੂਤੁ ਤਨਹਿ ਨਿਤ ਤਾਨਾ ਕੰਠਿ ਜਨੇਊ ਤੁਮਾਰੇ॥
ਤੁਮ੍ ਤਉ ਬੇਦ ਪੜਹੁ ਗਾਇਤ੍ਰੀ ਗੋਬਿੰਦੁ ਰਿਦੈ ਹਮਾਰੇ॥...
ਤੂੰ ਬਾਮ੍ਨੁ ਮੈ ਕਾਸੀਕ ਜੁਲਹਾ ਬੂਝਹੁ ਮੋਰ ਗਿਆਨਾ॥
ਤੁਮ੍ ਤਉ ਜਾਚੇ ਭੂਪਤਿ ਰਾਜੇ ਹਰਿ ਸਉ ਮੋਰ ਧਿਆਨਾ॥
(ਆਸਾ ਕਬੀਰ ਜੀ, ਪੰਨਾ 482)

(3) ਓਛੀ ਮਤਿ ਮੇਰੀ ਜਾਤਿ ਜੁਲਾਹਾ॥
ਹਰਿ ਕਾ ਨਾਮੁ ਲਹਿਓ ਮੈ ਲਾਹਾ॥ (ਗੂਜਰੀ ਕਬੀਰ ਜੀ, ਪੰਨਾ 524)

ਜਿਸ ਘਰ ਵਿਚ ਭਗਤ ਕਬੀਰ ਜੀ ਦੀ ਪਾਲਣਾ ਹੋਈ, ਉਹ ਨਿਰਸੰਦੇਹ ਮੁਸਲਮਾਨਾਂ ਦਾ ਘਰ ਸੀ। ਕਬੀਰ ਜੀ ਨੂੰ ਪਾਲਣ ਵਾਲੇ ਮਾਤਾ-ਪਿਤਾ ਜੀ ਬਿਨਾਂ ਸ਼ੱਕ ਇਸਲਾਮ ਧਰਮ ਨਾਲ ਸੰਬੰਧ ਰੱਖਦੇ ਸਨ। ਜਦੋਂ ਕਬੀਰ ਜੀ ਨੇ ਆਪਣੇ ਗੁਰੂ ਰਾਮਾਨੰਦ ਜੀ ਤੋਂ ਰਾਮ-ਨਾਮ ਦੀ ਦੀਖਿਆ ਪ੍ਰਾਪਤ ਕੀਤੀ ਤਾਂ ਉਹ ਰਾਮ-ਨਾਮ ਦੇ ਸਿਮਰਨ ਵਿਚ ਲੱਗ ਗਏ। ਉਨ੍ਹਾਂ ਦੇ ਇਸ ਸਿਮਰਨ 'ਤੇ ਉਨ੍ਹਾਂ ਦੀ ਮਾਤਾ ਜੀ ਨੂੰ ਸਖ਼ਤ ਇਤਰਾਜ਼ ਸੀ, ਕਿਉਂਕਿ ਇਸਲਾਮ ਧਰਮ ਵਿਚ ਪਰਮਾਤਮਾ ਨੂੰ ਅੱਲ੍ਹਾ ਜਾਂ ਖ਼ੁਦਾ ਕਹਿ ਕੇ ਯਾਦ ਕੀਤਾ ਜਾਂਦਾ ਹੈ, 'ਰਾਮ' ਕਹਿ ਕੇ ਨਹੀਂ। ਭਗਤ ਕਬੀਰ ਜੀ ਆਪਣੀ ਬਾਣੀ ਵਿਚ ਆਪਣੇ ਮਾਤਾ ਜੀ ਦੇ ਇਸ ਇਤਰਾਜ਼ ਨੂੰ ਸਪੱਸ਼ਟ ਤੌਰ 'ਤੇ ਬਿਆਨ ਕਰਦੇ ਹਨ :

ਹਮਾਰੇ ਕੁਲ ਕਉਨੇ ਰਾਮੁ ਕਹਿਓ॥
ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ॥
(ਬਿਲਾਵਲੁ ਕਬੀਰ ਜੀ, ਪੰਨਾ 856)

ਜਦੋਂ ਅਸੀਂ ਕਬੀਰ ਜੀ ਦੀ ਮਾਤਾ ਜੀ ਦੇ ਇਸ ਇਤਰਾਜ਼ ਨੂੰ ਭਗਤ ਰਵਿਦਾਸ ਜੀ ਦੀ ਗਵਾਹੀ ਨਾਲ ਜੋੜ ਕੇ ਦੇਖਦੇ ਹਾਂ ਤਾਂ ਇਹ ਗੱਲ ਚਿੱਟੇ ਦਿਨ ਵਾਂਗ ਸਾਫ਼ ਹੋ ਜਾਂਦੀ ਹੈ ਕਿ ਭਗਤ ਕਬੀਰ ਜੀ ਦਾ ਜਨਮ ਅਤੇ ਪਾਲਣ-ਪੋਸਣ ਮੁਸਲਮਾਨ ਜੁਲਾਹਿਆਂ ਦੇ ਘਰ ਵਿਚ ਹੀ ਹੋਇਆ। ਜੇਕਰ ਪ੍ਰਚੱਲਤ ਕਥਾ ਵਿਚ ਥੋੜ੍ਹੀ-ਬਹੁਤ ਵੀ ਸੱਚਾਈ ਹੁੰਦੀ ਕਿ ਭਗਤ ਕਬੀਰ ਜੀ ਵਿਧਵਾ ਬ੍ਰਾਹਮਣੀ ਦੀ ਕੁੱਖ ਤੋਂ ਜਨਮੇ ਤਾਂ ਇਸ ਸੱਚਾਈ ਦਾ ਭਗਤ ਕਬੀਰ ਜੀ ਨੂੰ ਜ਼ਰੂਰ ਪਤਾ ਲੱਗ ਜਾਣਾ ਸੀ। ਜਦੋਂ ਜੁਲਾਹਾ ਪਤੀ-ਪਤਨੀ ਕਿਸੇ ਹੋਰ ਦੇ ਨਵ-ਜੰਮੇ ਬੱਚੇ ਨੂੰ ਆਪਣੇ ਘਰ ਲਿਆਏ ਹੋਣਗੇ ਤਾਂ ਆਲੇ-ਦੁਆਲੇ ਦੇ ਲੋਕਾਂ ਅਤੇ ਰਿਸ਼ਤੇਦਾਰਾਂ ਤੋਂ ਇਹ ਗੱਲ ਛੁਪੀ ਨਹੀਂ ਰਹੀ ਹੋਵੇਗੀ। ਗੋਦ ਲਏ ਬੱਚੇ ਨੂੰ ਜਾਂ ਇਸ ਤਰ੍ਹਾਂ ਲਿਆਂਦੇ ਹੋਏ ਨਵ-ਜਨਮੇ ਬੱਚੇ ਨੂੰ ਉਸ ਦੀ ਸੋਝੀ ਆਉਣ 'ਤੇ ਆਂਢੀ-ਗੁਆਂਢੀ ਜਾਂ ਰਿਸ਼ਤੇਦਾਰ ਆਨੀ-ਬਹਾਨੀ ਇਹ ਸਚਾਈ ਦੱਸ ਹੀ ਦਿੰਦੇ ਹਨ। ਜੇਕਰ ਕਬੀਰ ਜੀ ਨੂੰ ਰਤੀ ਭਰ ਵੀ ਇਸ ਤੱਥ ਦਾ ਗਿਆਨ ਹੁੰਦਾ ਕਿ ਉਹ ਵਿਧਵਾ ਬ੍ਰਾਹਮਣੀ ਦੀ ਕੁੱਖ ਤੋਂ ਪੈਦਾ ਹੋਏ ਹਨ ਤਾਂ ਉਹ ਜਾਤ-ਪਾਤ ਦਾ ਖੰਡਨ ਕਰਨ ਲਈ ਬ੍ਰਾਹਮਣ ਨੂੰ ਇਸ ਤਰ੍ਹਾਂ ਸੰਬੋਧਨ ਨਾ ਕਰਦੇ :

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀ ਆਇਆ॥ (ਗਉੜੀ ਕਬੀਰ ਜੀ, ਪੰਨਾ 324)

ਜੇਕਰ ਵਿਧਵਾ ਬ੍ਰਾਹਮਣੀ ਦੀ ਕੁੱਖੋਂ ਭਗਤ ਕਬੀਰ ਜੀ ਦਾ ਜਨਮ ਮੰਨ ਵੀ ਲਈਏ ਤਾਂ ਇਹ ਪ੍ਰਸ਼ਨ ਉੱਠਦਾ ਹੈ ਕਿ ਉਹ ਬ੍ਰਾਹਮਣ ਔਰਤ ਵਿਧਵਾ ਹੋਣ ਦੇ ਬਾਵਜੂਦ ਬੱਚੇ ਦੀ ਮਾਂ ਕਿਵੇਂ ਬਣੀ ? ਤੇ ਉਸ ਬੱਚੇ ਦਾ ਪਿਤਾ ਕੌਣ ਸੀ ਤੇ ਕਿਸ ਜਾਤ ਦਾ ਸੀ ? ਇਨ੍ਹਾਂ ਪ੍ਰਸ਼ਨਾਂ ਦਾ ਕੋਈ ਤਸੱਲੀਬਖ਼ਸ਼ ਉੱਤਰ ਨਹੀਂ ਹੈ। ਇਸ ਲਈ ਇਹ ਪ੍ਰਚੱਲਤ ਕਥਾ ਬੇਬੁਨਿਆਦ ਹੋਣ ਦੇ ਨਾਲ ਨਾਲ ਅਨੈਤਿਕ ਵੀ ਹੈ ਅਤੇ ਹਿੰਦੂ ਧਰਮ ਦੇ ਅਸੂਲਾਂ ਦੇ ਵੀ ਵਿਰੁੱਧ ਹੈ। ਇਸ ਕਥਾ ਰਾਹੀਂ ਭਗਤ ਕਬੀਰ ਜੀ ਨੂੰ ਬ੍ਰਾਹਮਣ ਜਾਤ ਅਤੇ ਹਿੰਦੂ ਧਰਮ ਦੋਹਾਂ ਨਾਲ ਸੰਬੰਧਿਤ ਕਰਨ ਦੀ ਅਸਫਲ ਕੋਸ਼ਿਸ਼ ਕੀਤੀ ਗਈ ਹੈ।

ਪ੍ਰੋ. ਸਾਹਿਬ ਸਿੰਘ ਜੀ ਭਗਤ ਕਬੀਰ ਜੀ ਦੀ ਬਾਣੀ ਦੀ ਸ਼ਬਦਾਵਲੀ ਦੇ ਆਧਾਰ 'ਤੇ ਉਨ੍ਹਾਂ ਨੂੰ ਮੁਸਲਮਾਨ ਮੰਨਣ ਤੋਂ ਇਨਕਾਰ ਕਰਦੇ ਹਨ। ਆਪ ਲਿਖਦੇ ਹਨ : "ਇਹ ਖ਼ਿਆਲ ਉੱਕਾ ਹੀ ਗ਼ਲਤ ਹੈ ਕਿ ਕਬੀਰ ਜੀ ਮੁਸਲਮਾਨ ਸਨ। ਬਾਬਾ ਫ਼ਰੀਦ ਜੀ ਅਤੇ ਭਗਤ ਕਬੀਰ ਜੀ ਦੀ ਸਾਰੀ ਬਾਣੀ ਪੜ੍ਹ ਕੇ ਵੇਖੋ, ਗਹੁ ਨਾਲ ਪੜ੍ਹ ਕੇ ਵੇਖੋ। ਇਕ ਗੱਲ ਸਾਫ਼ ਪ੍ਰਤੱਖ ਦਿਸ ਰਹੀ ਹੈ। ਫ਼ਰੀਦ ਜੀ ਹਰ ਥਾਂ 'ਮੁਸਲਮਾਨੀ' ਲਫ਼ਜ਼ ਵਰਤਦੇ ਹਨ।"[13] ਅੱਗੇ ਚੱਲ ਕੇ ਆਪ ਲਿਖਦੇ ਹਨ : "ਕਬੀਰ ਜੀ ਦੀ ਬਾਣੀ ਵਿਚ ਸਾਰੇ ਲਫ਼ਜ਼ 'ਹੇਂਦਕੇ' ਹਨ। ਸਿਰਫ਼ ਉਥੇ ਹੀ 'ਮੁਸਲਮਾਨੀ' ਲਫ਼ਜ਼ ਮਿਲਣਗੇ, ਜਿਥੇ ਕਿਸੇ ਮੁਸਲਮਾਨ ਨਾਲ ਬਹਿਸ ਹੈ।"[14] ਪ੍ਰੋ. ਸਾਹਿਬ ਸਿੰਘ ਜੀ ਦਾ ਸ਼ਬਦਾਵਲੀ ਦੇ ਆਧਾਰ 'ਤੇ ਇਹ ਤਰਕ ਮੰਨਣਯੋਗ ਨਹੀਂ ਹੈ, ਕਿਉਂਕਿ ਸ਼ੇਖ਼ ਫ਼ਰੀਦ ਜੀ, ਭਗਤ ਕਬੀਰ ਜੀ ਅਤੇ ਗੁਰੂ ਸਾਹਿਬਾਨ ਆਪਣੀ ਬਾਣੀ ਉਚਾਰਦੇ ਸਮੇਂ ਹਿੰਦੂ ਸੰਸਕ੍ਰਿਤੀ ਅਤੇ ਇਸਲਾਮ ਧਰਮ ਦੋਹਾਂ ਨਾਲ ਸੰਬੰਧਿਤ ਸ਼ਬਦਾਵਲੀ ਬਿਨਾਂ ਕਿਸੇ ਵਿਤਕਰੇ ਤੋਂ ਖੁੱਲ੍ਹ ਕੇ ਵਰਤਦੇ ਹਨ। ਸ਼ੇਖ਼ ਫ਼ਰੀਦ ਜੀ ਨੇ ਆਪਣੀ ਬਾਣੀ ਵਿਚ ਪਰਮਾਤਮਾ ਲਈ ਪ੍ਰਭੂ, ਪ੍ਰਭਿ, ਪ੍ਰੀਤਮ, ਪਿਰਹਿ, ਬੇਅੰਤ, ਅਪਾਰ ਅਤੇ ਅਗੰਮ ਸ਼ਬਦ ਵਰਤੇ ਹੋਏ ਹਨ। ਇਕ ਹੋਰ ਤਰਕ ਪ੍ਰੋ. ਸਾਹਿਬ ਸਿੰਘ ਜੀ ਦਾ ਇਹ ਹੈ ਕਿ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ ਕਰਦੇ ਸਮੇਂ ਸਿਰਲੇਖ ਵਿਚ ਫ਼ਰੀਦ ਜੀ ਦੇ ਨਾਲ 'ਸ਼ੇਖ਼' ਸ਼ਬਦ ਵਰਤਿਆ ਹੈ, ਪਰ ਹੋਰ ਭਗਤ ਸਾਹਿਬਾਨ ਲਈ ਨਹੀਂ ਵਰਤਿਆ। 'ਸ਼ੇਖ਼' ਸ਼ਬਦ ਖ਼ੁਦ ਫ਼ਰੀਦ ਜੀ ਆਪਣੇ ਨਾਂਅ ਨਾਲ ਬਾਣੀ ਵਿਚ ਵਰਤਦੇ ਹਨ, ਇਸੇ ਲਈ ਗੁਰੂ ਸਾਹਿਬ ਨੇ ਇਹ ਸਿਰਲੇਖ ਵਰਤਿਆ ਹੈ, ਪਰ ਇਹ ਵੀ ਇਕ ਸੱਚਾਈ ਹੈ ਕਿ ਸ਼ੇਖ਼ ਫ਼ਰੀਦ ਜੀ ਦੀ ਬਾਣੀ ਨੂੰ ਬਾਣੀ ਭਗਤਾਂ ਕੀ ਵਿਚ ਹੀ ਦਰਜ ਕੀਤਾ ਹੋਇਆ ਹੈ। ਇਸ ਲਈ ਉਹ ਵੀ ਕਬੀਰ ਜੀ ਵਾਂਗ ਪੰਦਰਾਂ ਭਗਤ ਸਾਹਿਬਾਨ ਵਿਚ ਹੀ ਸ਼ਾਮਲ ਹਨ।

ਪ੍ਰੋ. ਸਾਹਿਬ ਸਿੰਘ ਨੇ ਇਹ ਵੀ ਦਲੀਲ ਦਿੱਤੀ ਹੋਈ ਹੈ ਕਿ ਮੁਸਲਮਾਨ ਜੁਲਾਹੇ ਨੂੰ ਬ੍ਰਾਹਮਣ ਸ਼ੂਦਰ ਨਹੀਂ ਆਖ ਸਕਦੇ ਸੀ, ਇਸ ਕਰਕੇ ਕਬੀਰ ਜੀ ਹਿੰਦੂ ਜੁਲਾਹੇ ਸਨ। ਇਸਲਾਮ ਧਰਮ ਅਰਬ ਦੇਸ਼ਾਂ ਵਿੱਚੋਂ ਆਇਆ ਹੋਇਆ ਧਰਮ ਹੈ। ਹਿੰਦੁਸਤਾਨ

13. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ*, ਭਾਗ 4, ਪੰਨਾ 13.
14. *ਉਹੀ*, ਪੰਨਾ 14.

ਦੇ ਹਿੰਦੂ ਲੋਕਾਂ ਨੇ ਇਸ ਧਰਮ ਨੂੰ ਜਦੋਂ ਅਪਨਾਇਆ ਤਾਂ ਉਹ ਆਪਣੀਆਂ ਜਾਤਾਂ ਅਤੇ ਗੋਤਾਂ ਨੂੰ ਨਹੀਂ ਛੱਡ ਸਕੇ। ਹੁਣ ਵੀ ਪੰਜਾਬੀ ਮੁਸਲਮਾਨਾਂ ਵਿਚ ਉਹੀ ਗੋਤਾਂ ਅਤੇ ਜਾਤਾਂ ਹਨ, ਜਿਹੜੀਆਂ ਪੰਜਾਬੀ ਸਿੱਖਾਂ ਜਾਂ ਹਿੰਦੂਆਂ ਵਿਚ ਹਨ। ਜਨਮ ਤੋਂ ਗੋਤ ਜਾਂ ਜਾਤ ਮੰਨਣ ਦੇ ਕਰੜੇ ਸਿਧਾਂਤ ਨੇ ਮਨੁੱਖ ਨੂੰ ਉਮਰ ਭਰ ਉਸੇ ਜਾਤ ਜਾਂ ਗੋਤ ਨਾਲ ਜੋੜੀ ਰੱਖਿਆ ਹੈ, ਭਾਵੇਂ ਉਸ ਦੀ ਆਰਥਿਕ, ਸਮਾਜਿਕ, ਪ੍ਰਾਂਤਿਕ ਅਤੇ ਧਾਰਮਿਕ ਸਥਿਤੀ ਵਿਚ ਕਿੰਨਾ ਵੀ ਪਰਿਵਰਤਨ ਕਿਉਂ ਨਾ ਆ ਜਾਵੇ। ਇਹ ਗੋਤ ਜਾਂ ਜਾਤ ਉਸ ਦੇ ਨਾਲ ਉਸ ਦੇ ਪਰਛਾਵੇਂ ਵਾਂਗ ਰਹਿੰਦੀ ਹੈ। ਇਸ ਲਈ ਜਾਤ-ਪਾਤ ਨੂੰ ਮੰਨਣ ਵਾਲੇ ਬ੍ਰਾਹਮਣ ਵਾਸਤੇ ਹਿੰਦੂ ਜੁਲਾਹਾ ਜਾਂ ਮੁਸਲਮਾਨ ਜੁਲਾਹਾ ਜਾਂ ਹੁਣ ਸਿੱਖ ਜੁਲਾਹਾ ਇੱਕੋ ਹੀ ਗੱਲ ਹੈ। ਜਾਤ-ਪਾਤ ਨੂੰ ਮੰਨਣ ਵਾਲੇ ਬ੍ਰਾਹਮਣ ਦੀ ਨਜ਼ਰ ਵਿਚ ਗੋਤ ਜਾਂ ਜਾਤ ਮਨੁੱਖ ਦੀਆਂ ਸਾਰੀਆਂ ਯੋਗਤਾਵਾਂ ਨਾਲੋਂ ਵਧੇਰੇ ਮਹੱਤਵਪੂਰਨ ਹੈ। ਭਗਤ ਕਬੀਰ ਜੀ ਜਾਤ ਦੇ ਜੁਲਾਹੇ ਹੋਣ ਕਰਕੇ ਜਾਤ-ਪਾਤ ਨੂੰ ਮੰਨਣ ਵਾਲੇ ਬ੍ਰਾਹਮਣਾਂ ਲਈ ਸ਼ੂਦਰ ਹੀ ਸਨ, ਭਾਵੇਂ ਮੁਸਲਮਾਨ ਹੀ ਕਿਉਂ ਨਾ ਹੋਣ।

ਗਿਆਨੀ ਪ੍ਰਤਾਪ ਸਿੰਘ ਜੀ ਭਗਤ ਕਬੀਰ ਜੀ ਨੂੰ ਜਨਮ ਤੋਂ ਮੁਸਲਮਾਨ ਅਤੇ ਬਾਅਦ ਵਿਚ ਗੁਰੂ ਧਾਰ ਕੇ ਹਿੰਦੂ ਧਰਮ ਦੇ ਧਾਰਨੀ ਹੋਣ ਦੀ ਗੱਲ ਲਿਖਦੇ ਹਨ। ਭਗਤ ਕਬੀਰ ਜੀ ਦੀ ਆਪਣੀ ਬਾਣੀ ਅਤੇ ਭਗਤ ਰਵਿਦਾਸ ਜੀ ਦੀ ਬਾਣੀ ਵਿਚ ਮਿਲਦੇ ਹਵਾਲਿਆਂ ਦੇ ਆਧਾਰ 'ਤੇ ਇਹ ਮੰਨਣ ਵਿਚ ਕੋਈ ਹਿਚਕਚਾਹਟ ਨਹੀਂ ਹੋਣੀ ਚਾਹੀਦੀ ਕਿ ਭਗਤ ਕਬੀਰ ਜੀ ਦਾ ਜਨਮ ਮੁਸਲਮਾਨ ਜੁਲਾਹਾ ਪਰਿਵਾਰ ਵਿਚ ਹੋਇਆ। 'ਕਬੀਰ' ਸ਼ਬਦ ਅਰਬੀ ਭਾਸ਼ਾ ਦਾ ਸ਼ਬਦ ਹੈ ਅਤੇ ਇਸ ਦੇ ਅਰਥ ਹਨ—ਵੱਡਾ ਜਾਂ ਬਜ਼ੁਰਗ। ਇਹ ਨਾਂਅ 'ਕਬੀਰ' ਬਿਨਾਂ ਸ਼ੱਕ ਮੁਸਲਮਾਨੀ ਨਾਂਅ ਹੈ। ਇਹ ਮੰਨਣਾ ਹੀ ਪਵੇਗਾ ਕਿ ਮੁਸਲਮਾਨਾਂ ਵਿਚ ਬੱਚਿਆਂ ਦੇ ਨਾਂਅ ਰੱਖਦੇ ਸਮੇਂ ਨਾਂਅ ਉਨ੍ਹਾਂ ਦੇ ਧਰਮ ਮੁਤਾਬਕ ਹੀ ਹੁੰਦੇ ਹਨ ਅਤੇ ਸਿੱਖਾਂ ਅਤੇ ਹਿੰਦੂਆਂ ਵਿਚ ਬੱਚਿਆਂ ਦੇ ਨਾਂਅ ਆਪਣੇ ਆਪਣੇ ਧਰਮ ਮੁਤਾਬਕ ਹੀ ਰੱਖੇ ਜਾਂਦੇ ਹਨ। ਕਿਤੇ ਕੋਈ ਅਪਵਾਦ ਵਾਲਾ ਨਾਂਅ ਇਸ ਤੱਥ ਨੂੰ ਝੁਠਲਾ ਨਹੀਂ ਸਕਦਾ।

ਹੁਣ ਪ੍ਰਸ਼ਨ ਇਹ ਪੈਦਾ ਹੁੰਦਾ ਹੈ ਕਿ ਕੀ ਭਗਤ ਕਬੀਰ ਜੀ ਨੂੰ ਧਰਮ-ਪਰਿਵਰਤਨ ਦੀ ਕੋਈ ਲੋੜ ਸੀ ? ਭਗਤ ਕਬੀਰ ਜੀ ਤਾਂ ਹਿੰਦੂ-ਤੁਰਕ ਦੋਹਾਂ ਵਿਚ ਕੋਈ ਫ਼ਰਕ ਮੰਨਦੇ ਹੀ ਨਹੀਂ। ਦੋਹਾਂ ਦੀਆਂ ਵਿਹਾਰਕ ਊਣਤਾਈਆਂ ਤੇ ਟੀਕਾ-ਟਿੱਪਣੀ ਕਰਦਿਆਂ ਵੀ ਉਹ ਢਿੱਲ ਨਹੀਂ ਕਰਦੇ। ਆਪ ਜੀ ਦੇ ਪਵਿੱਤਰ ਫ਼ੁਰਮਾਨ ਹਨ :

(1) **ਹਿੰਦੂ ਤੁਰਕ ਕਾ ਸਾਹਿਬੁ ਏਕ॥**
**ਕਹ ਕਰੈ ਮੁਲਾਂ ਕਹ ਕਰੈ ਸੇਖ॥** *(ਭੈਰਉ ਕਬੀਰ ਜੀ, ਪੰਨਾ 1158)*

(2) **ਹਮਰਾ ਝਗਰਾ ਰਹਾ ਨ ਕੋਊ॥ ਪੰਡਿਤ ਮੁਲਾਂ ਛਾਡੇ ਦੋਊ॥੧॥ਰਹਾਉ॥**
**ਬੁਨਿ ਬੁਨਿ ਆਪ ਆਪੁ ਪਹਿਰਾਵਉ॥ ਜਹ ਨਹੀ ਆਪੁ ਤਹਾ ਹੋਇ ਗਾਵਉ॥੨॥**
**ਪੰਡਿਤ ਮੁਲਾਂ ਜੋ ਲਿਖਿ ਦੀਆ॥ ਛਾਡਿ ਚਲੇ ਹਮ ਕਛੂ ਨ ਲੀਆ॥੩॥**
*(ਭੈਰਉ ਕਬੀਰ ਜੀ, ਪੰਨੇ 1158-59)*

(3) **ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ॥**
**ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥੧॥**
**ਅਲਹ ਰਾਮ ਜੀਵਉ ਤੇਰੇ ਨਾਈ॥ ਤੂ ਕਰਿ ਮਿਹਰਾਮਤਿ ਸਾਈ॥੧॥ਰਹਾਉ॥**
*(ਪ੍ਰਭਾਤੀ ਕਬੀਰ ਜੀ, ਪੰਨਾ 1349)*

ਪਰਮਾਤਮਾ ਲਈ 'ਅਲਹ ਰਾਮ' ਸ਼ਬਦਾਂ ਦੀ ਇੱਕੋ ਸਮੇਂ, ਇੱਕੋ ਥਾਂ ਅਤੇ ਇਕੱਠੀ ਵਰਤੋਂ ਕਰਨ ਵਾਲੇ ਭਗਤ ਕਬੀਰ ਜੀ ਨੂੰ ਹਿੰਦੂ ਜਾਂ ਮੁਸਲਮਾਨ ਹੋਣ ਨਾਲ ਕੋਈ ਫ਼ਰਕ ਨਹੀਂ ਪੈਂਦਾ। ਅਸਲ ਵਿਚ ਆਪ ਜੀ ਜਾਤ-ਪਾਤ ਅਤੇ ਮਜ਼ਹਬ ਦੇ ਵਿਤਕਰਿਆਂ ਤੋਂ ਬਹੁਤ ਉਪਰ ਉੱਠ ਚੁੱਕੇ ਸਨ। ਭਗਤ ਕਬੀਰ ਜੀ ਆਪਣੀ ਬਾਣੀ ਵਿਚ ਥਾਂ ਥਾਂ ਇਨ੍ਹਾਂ ਵਿਤਕਰਿਆਂ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕਰਦੇ ਹਨ। ਸ੍ਰੀ ਗੁਰੂ ਅਰਜਨ ਦੇਵ ਜੀ ਭੈਰਉ ਰਾਗ ਦੇ ਇਕ ਸ਼ਬਦ ਵਿਚ ਕਬੀਰ ਜੀ ਦੇ ਹਵਾਲੇ ਨਾਲ ਉਨ੍ਹਾਂ ਦੀ ਉੱਚ ਅਵਸਥਾ ਵਾਲੀ ਮਾਨਵਵਾਦੀ ਦ੍ਰਿਸ਼ਟੀ ਨੂੰ ਇਉਂ ਪੇਸ਼ ਕਰਦੇ ਹਨ :

**ਨਾ ਹਮ ਹਿੰਦੂ ਨ ਮੁਸਲਮਾਨ॥ ਅਲਹ ਰਾਮ ਕੇ ਪਿੰਡੁ ਪਰਾਨ॥**
**ਕਹੁ ਕਬੀਰ ਇਹੁ ਕੀਆ ਵਖਾਨਾ॥ ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥**
*(ਭੈਰਉ ਮਹਲਾ ੫, ਪੰਨਾ 1136)*

ਭਾਈ ਗੁਰਦਾਸ ਜੀ ਵੀ ਸਾਨੂੰ ਸਮਝਾਉਂਦੇ ਹਨ ਕਿ ਰੱਬ ਦੇ ਭਗਤਾਂ ਦੀ ਕੋਈ ਜਾਤ-ਪਾਤ ਨਹੀਂ ਹੁੰਦੀ। ਜਿਵੇਂ ਘਿਉ ਨੂੰ ਭਾਵੇਂ ਕਿਸੇ ਵੀ ਭਾਂਡੇ ਵਿਚ ਪਾ ਦਿਉ, ਉਹ ਘਿਉ ਹੀ ਰਹਿੰਦਾ ਹੈ, ਉਵੇਂ ਹੀ ਰੱਬ ਦੀ ਭਗਤੀ ਭਾਵੇਂ ਕਿਸੇ ਵੀ ਜਾਤ ਵਾਲਾ ਜਾਂ ਧਰਮ ਵਾਲਾ ਕਰੇ, ਉਹ ਰੱਬ ਦੀ ਭਗਤੀ ਹੀ ਹੁੰਦੀ ਹੈ, ਉਸ ਵਿਚ ਕੋਈ ਅੰਤਰ ਨਹੀਂ ਹੁੰਦਾ। ਭਾਈ ਸਾਹਿਬ ਜੀ ਲਿਖਦੇ ਹਨ :

**ਘਿਅ ਭਾਂਡਾ ਨ ਵੀਚਾਰੀਐ ਭਗਤਾ ਜਾਤਿ ਸਨਾਤਿ ਨ ਕਾਈ।**
**ਚਰਣ ਕਵਲ ਸਤਿਗੁਰ ਸਰਣਾਈ।**[15] *(ਵਾਰ 25, ਪਉੜੀ 5)*

ਇਥੇ ਇਹ ਲਿਖਣਾ ਵੀ ਬਹੁਤ ਜ਼ਰੂਰੀ ਜਾਪਦਾ ਹੈ ਕਿ ਹਰੇਕ ਮਹਾਂਪੁਰਸ਼ ਨੂੰ ਸ਼ਰਧਾਲੂ ਆਪਣੀ ਜਾਤ ਜਾਂ ਆਪਣੇ ਧਰਮ ਨਾਲ ਜੋੜ ਕੇ ਖ਼ੁਸ਼ ਹੁੰਦੇ ਹਨ। ਇਸ ਦਾ ਕਾਰਨ ਇਹ ਹੁੰਦਾ ਹੈ ਕਿ ਉੱਚ-ਅਵਸਥਾ 'ਤੇ ਪੁੱਜੇ ਮਹਾਂਪੁਰਸ਼ ਨੂੰ ਹਰ ਕੋਈ ਆਪਣਾ ਦੱਸਣਾ ਚਾਹੁੰਦਾ ਹੈ। ਗੁਰੂ ਨਾਨਕ ਦੇਵ ਜੀ, ਭਗਤ ਰਵਿਦਾਸ ਜੀ ਅਤੇ ਸ਼ੇਖ਼ ਫ਼ਰੀਦ ਜੀ ਨੂੰ ਵੀ ਹਿੰਦੂ ਅਤੇ ਮੁਸਲਮਾਨਾਂ ਨੇ ਬਰਾਬਰ ਸਤਿਕਾਰ ਦਿੱਤਾ। ਇਹੀ ਗੱਲ ਭਗਤ ਕਬੀਰ ਜੀ 'ਤੇ ਢੁੱਕਦੀ ਹੈ। ਹਿੰਦੂ ਉਨ੍ਹਾਂ ਨੂੰ ਹਿੰਦੂ ਅਤੇ ਮੁਸਲਮਾਨ ਉਨ੍ਹਾਂ ਨੂੰ ਮੁਸਲਮਾਨ ਸਾਬਤ ਕਰਨ ਦੀ ਕੋਸ਼ਿਸ਼ ਵਿਚ ਲੱਗੇ ਰਹੇ ਹਨ।

ਭਗਤ ਕਬੀਰ ਜੀ ਨੇ ਭਗਤ ਰਾਮਾਨੰਦ ਜੀ ਤੋਂ ਗੁਰ-ਦੀਖਿਆ ਪ੍ਰਾਪਤ ਕਰ ਕੇ ਉਨ੍ਹਾਂ ਨੂੰ ਆਪਣਾ ਗੁਰੂ ਧਾਰਿਆ। ਇਹ ਵੀ ਇਕ ਦਿਲਚਸਪ ਕਥਾ ਹੈ ਕਿ ਪਹਿਲਾਂ-ਪਹਿਲ ਭਗਤ ਰਾਮਾਨੰਦ ਜੀ ਅਖੌਤੀ ਨੀਵੀਆਂ ਜਾਤਾਂ ਦੇ ਵਿਅਕਤੀਆਂ

---

15. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 269.

ਨੂੰ ਆਪਣੇ ਚੇਲੇ ਬਣਾਉਣ ਤੋਂ ਝਿਜਕਦੇ ਸਨ, ਪਰ ਭਗਤ ਕਬੀਰ ਜੀ ਨੇ ਬੜੇ ਦਿਲਚਸਪ ਢੰਗ ਨਾਲ ਅੰਮ੍ਰਿਤ ਵੇਲੇ ਉਨ੍ਹਾਂ ਦੇ ਰਾਹ ਵਿਚ ਲੰਮੇ ਪੈ ਕੇ ਅਰਥਾਤ ਉਨ੍ਹਾਂ ਦਾ ਰਸਤਾ ਰੋਕ ਕੇ ਉਨ੍ਹਾਂ ਤੋਂ ਗੁਰ-ਦੀਖਿਆ ਲੈਣ ਵਿਚ ਸਫਲਤਾ ਹਾਸਲ ਕੀਤੀ। ਇਸ ਤੋਂ ਬਾਅਦ ਭਗਤ ਰਾਮਾਨੰਦ ਜੀ ਨੇ ਇਹ ਜਾਤਾਂ ਦੇ ਬੰਧਨ ਵਾਲੀ ਦੀਵਾਰ ਤੋੜ ਦਿੱਤੀ ਅਤੇ ਉਨ੍ਹਾਂ ਦੇ ਚੇਲਿਆਂ ਵਿਚ ਨੀਵੀਆਂ ਜਾਤਾਂ ਦੇ ਬਹੁਤ ਸਾਰੇ ਵਿਅਕਤੀ ਆ ਸ਼ਾਮਲ ਹੋਏ। ਧਾਰਮਿਕ ਖੇਤਰ ਵਿਚ ਇਹ ਇਕ ਇਤਿਹਾਸਿਕ ਕ੍ਰਾਂਤੀ ਵੀ ਸੀ, ਜਿਸ ਦਾ ਮੁੱਢ ਭਗਤ ਕਬੀਰ ਜੀ ਨੇ ਬੰਨ੍ਹਿਆ। ਭਗਤ ਰਾਮਾਨੰਦ ਜੀ ਤੋਂ ਗੁਰ-ਦੀਖਿਆ ਪ੍ਰਾਪਤ ਕਰਨ ਦੀ ਇਸ ਰਸ-ਦਾਇਕ ਘਟਨਾ ਨੂੰ ਭਾਈ ਗੁਰਦਾਸ ਜੀ ਨੇ ਆਪਣੇ ਸ਼ਬਦਾਂ ਵਿਚ ਇਉਂ ਬਿਆਨਿਆ ਹੈ:

**ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦ ਗੁਸਾਈਂ।**
**ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।**
**ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।**
**ਪੈਰੀ ਟੁੰਬ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।**
**ਜਿਉ ਲੋਹਾ ਪਾਰਸ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ।**
**ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।**
**ਅਚਰਜ ਨੋ ਅਚਰਜ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ।**
**ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।**
**ਰਾਮ ਕਬੀਰੈ ਭੇਦੁ ਨ ਭਾਈ॥**[16] *(ਵਾਰ 10, ਪਉੜੀ 15)*

ਭਗਤ ਕਬੀਰ ਜੀ ਦੀ ਸ਼ਾਦੀ ਲੋਈ ਜੀ ਨਾਮਕ ਇਸਤਰੀ ਨਾਲ ਹੋਈ ਅਤੇ ਇਕ ਪੁੱਤਰ ਕਮਾਲ ਅਤੇ ਇਕ ਧੀ ਕਮਾਲੀ ਨੇ ਉਨ੍ਹਾਂ ਦੇ ਘਰ ਜਨਮ ਲਿਆ। ਭਾਈ ਦਰਬਾਰੀ ਦਾਸ ਜੀ ਨੇ ਭਗਤ ਕਬੀਰ ਜੀ ਦੇ ਘਰ ਚਾਰ ਬੱਚੇ ਹੋਏ ਦੱਸੇ ਹਨ। ਜ਼ਿਆਦਾਤਰ ਵਿਦਵਾਨਾਂ ਨੇ ਦੋ ਹੀ ਬੱਚੇ ਪੁੱਤਰ ਕਮਾਲ ਅਤੇ ਧੀ ਕਮਾਲੀ ਹੋਏ ਦੱਸੇ ਹਨ। ਭਾਈ ਦਰਬਾਰੀ ਦਾਸ ਜੀ ਨੇ ਵੀ ਭਾਵੇਂ ਚਾਰ ਬੱਚੇ ਜਨਮੇ ਦੱਸੇ ਹਨ, ਪਰ ਨਾਲ ਹੀ ਇਹ ਵੀ ਲਿਖਿਆ ਹੈ ਕਿ ਜੀਵਤ ਦੋ ਬੱਚੇ ਕਮਾਲ ਅਤੇ ਕਮਾਲੀ ਹੀ ਰਹੇ, ਬਾਕੀ ਦੋਵੇਂ ਮਰ ਗਏ ਸਨ। ਆਪ ਜੀ ਲਿਖਦੇ ਹਨ:

(1) ਬੇਟੀ ਜਨਮੀ ਏਕ ਨਿਹਾਲੀ॥ ਦੂਜੀ ਬੇਟੀ ਭਈ ਕਮਾਲੀ॥
ਬੇਟਾ ਹੂਆ ਏਕੁ ਨਿਹਾਲੁ॥ ਦੂਜਾ ਬੇਟਾ ਭਯੋ ਕਮਾਲ॥[17]

(2) ਬੇਟੀ ਬੇਟਾ ਮਰ ਗਏ ਨਿਹਾਲੀ ਔਰ ਨਿਹਾਲੁ॥
ਦੋਇ ਰਹੇ ਤਬ ਜੀਵਤੇ ਕਮਾਲੀ ਨਾਮੁ ਕਮਾਲੁ॥[18] *(629.ੳ.)*

ਭਗਤ ਕਬੀਰ ਜੀ ਨੂੰ ਆਪਣੇ ਜੀਵਨ ਵਿਚ ਕਈ ਤਰ੍ਹਾਂ ਦੇ ਵਿਰੋਧ ਦਾ ਵੀ

---

16. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 109.
17. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਕਬੀਰ ਭਗਤਿ ਕੀ', ਪੰਨਾ 257.
18. *ਉਹੀ*।

ਸਾਹਮਣਾ ਕਰਨਾ ਪਿਆ। ਆਪ ਜੀ ਜਾਤ-ਪਾਤ, ਕਰਮ-ਕਾਂਡ ਦੇ ਭੇਖ ਅਤੇ ਹਰ ਤਰ੍ਹਾਂ ਦੇ ਸਮਾਜਿਕ, ਧਾਰਮਿਕ ਅਤੇ ਆਰਥਿਕ ਵਿਤਕਰਿਆਂ ਦੇ ਵਿਰੁੱਧ ਸਨ। ਇਹ ਗੱਲਾਂ ਉਸ ਸਮੇਂ ਦੇ ਕਾਜ਼ੀਆਂ, ਬ੍ਰਾਹਮਣਾਂ ਅਤੇ ਹਾਕਮਾਂ ਨੂੰ ਚੰਗੀਆਂ ਨਹੀਂ ਲੱਗਦੀਆਂ ਸਨ, ਕਿਉਂਕਿ ਇਹ ਗੱਲਾਂ ਉਨ੍ਹਾਂ ਦੀ ਸਥਾਪਤੀ, ਚੌਧਰ ਅਤੇ ਲੁੱਟ-ਖਸੁੱਟ 'ਤੇ ਚੋਟ ਮਾਰਦੀਆਂ ਸਨ। ਉਨ੍ਹਾਂ ਦੇ ਆਪਣੇ ਹਿੱਤਾਂ ਲਈ ਬਣਾਏ ਹੋਏ ਪ੍ਰਬੰਧ ਨੂੰ ਵੰਗਾਰਨ ਵਾਲਾ ਵਿਅਕਤੀ ਉਨ੍ਹਾਂ ਨੂੰ ਕਿਵੇਂ ਚੰਗਾ ਲੱਗ ਸਕਦਾ ਸੀ ? ਕਬੀਰ ਜੀ ਦੀ ਮਾਤਾ ਜੀ ਹੀ ਗਿਲਾ ਕਰਦੇ ਹਨ ਕਿ ਜਦੋਂ ਦਾ ਕਬੀਰ ਜੀ ਨੇ ਭਗਤੀ ਦਾ ਰਾਹ ਫੜਿਆ ਹੈ, ਉਦੋਂ ਤੋਂ ਘਰ ਵਿਚ ਕੋਈ ਸੁਖ ਨਹੀਂ ਹੈ। 'ਰਾਮ' ਕਹਿਣ 'ਤੇ ਦੋ ਪਾਸਿਉਂ ਵਿਰੋਧ ਹੋ ਰਿਹਾ ਸੀ। ਬ੍ਰਾਹਮਣ ਇਸ ਕਰਕੇ ਵਿਰੋਧ ਕਰ ਰਹੇ ਸਨ ਕਿ ਸ਼ੂਦਰ ਰਾਮ ਦਾ ਨਾਮ ਜਪ ਰਿਹਾ ਹੈ। ਕਾਜ਼ੀ ਇਸ ਕਰਕੇ ਵਿਰੋਧ ਕਰ ਰਹੇ ਸਨ ਕਿ ਮੁਸਲਮਾਨਾਂ ਦੇ ਘਰ ਨਾਲ ਸੰਬੰਧਿਤ ਵਿਅਕਤੀ 'ਰਾਮ ਰਾਮ' ਕਹਿ ਰਿਹਾ ਹੈ। ਇਸ ਵਿਰੋਧ ਦਾ ਅਸਰ ਘਰ-ਪਰਿਵਾਰ ਦੀ ਸੁਖ-ਸ਼ਾਂਤੀ 'ਤੇ ਪੈਣਾ ਸੁਭਾਵਿਕ ਹੀ ਸੀ। ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਇਸ ਅਸਰ ਦਾ ਬਿਆਨ ਕਰਦੇ ਹੋਏ ਆਪਣੇ ਮਾਤਾ ਜੀ ਵੱਲੋਂ ਕੀਤੇ ਇਤਰਾਜ਼ ਅੰਕਿਤ ਕੀਤੇ ਹੋਏ ਹਨ :

**ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥**
**ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥੧॥**
**ਹਮਾਰੇ ਕੁਲ ਕਉਨੇ ਰਾਮੁ ਕਹਿਓ ॥**
**ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ਰਹਾਉ॥**
**ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ ॥**
**ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ ॥੨॥**

*(ਬਿਲਾਵਲੁ ਕਬੀਰ ਜੀ, ਪੰਨਾ 856)*

ਕਬੀਰ ਜੀ ਦੇ ਮਾਤਾ ਜੀ ਦੇ ਕਹਿਣ ਮੁਤਾਬਕ ਉਨ੍ਹਾਂ ਦੀ ਕੁੱਲ ਵਿਚ 'ਰਾਮ' ਦਾ ਨਾਮ ਕੋਈ ਨਹੀਂ ਲੈਂਦਾ ਅਤੇ ਜਦੋਂ ਤੋਂ ਉਨ੍ਹਾਂ ਦੇ ਪੁੱਤਰ ਨੇ ਮਾਲਾ ਫੜ ਕੇ ਰਾਮ-ਨਾਮ ਜਪਣਾ ਸ਼ੁਰੂ ਕੀਤਾ, ਉਦੋਂ ਤੋਂ ਕਬੀਰ ਜੀ ਨੂੰ ਬੁਣਨ-ਤਣਨ ਦਾ ਕੰਮ ਨਹੀਂ ਸੁੱਝਦਾ ਅਤੇ ਉਦੋਂ ਤੋਂ ਹੀ ਘਰ ਵਿਚ ਸੁਖ ਨਹੀਂ ਹੈ। ਅੱਲ੍ਹਾ ਦੀ ਥਾਂ ਰਾਮ-ਨਾਮ ਜਪਣ ਕਰਕੇ, ਸਾਧੂ-ਸੰਤਾਂ ਦੀ ਘਰ ਵਿਚ ਜ਼ਿਆਦਾ ਆਵਾਜਾਈ ਕਰਕੇ, ਘਰ ਵਿਚ ਗ਼ਰੀਬੀ ਹੋਣ ਕਰਕੇ ਅਤੇ ਭਗਤ ਕਬੀਰ ਜੀ ਵੱਲੋਂ ਆਪਣੇ ਪਿਤਰੀ ਕਿੱਤੇ ਜੁਲਾਹੇ ਦੇ ਕੰਮ ਵੱਲ ਧਿਆਨ ਨਾ ਦੇਣ ਕਰਕੇ ਘਰ ਵਿਚ ਮਾਤਾ ਜੀ ਅਤੇ ਪਤਨੀ ਲੋਈ ਜੀ ਬਹੁਤ ਦੁਖੀ ਸਨ। ਇਸ ਘਰੇਲੂ ਕਲੇਸ਼ ਨੂੰ ਭਾਈ ਦਰਬਾਰੀ ਦਾਸ ਜੀ ਨੇ ਵਿਸਥਾਰ ਵਿਚ ਵਰਣਨ ਕੀਤਾ ਹੈ। ਘਰ ਦੀ ਗ਼ਰੀਬੀ ਅਤੇ ਸਾਧਾਂ-ਸੰਤਾਂ ਨੂੰ ਸਾਰਾ ਕੁਝ ਛਕਾ ਦੇਣ ਦੀ ਭਗਤ ਕਬੀਰ ਜੀ ਦੀ ਬਿਰਤੀ ਦਾ ਨਕਸ਼ਾ ਉਨ੍ਹਾਂ ਦੀ ਪਤਨੀ ਲੋਈ ਜੀ ਦੀ ਜ਼ਬਾਨੀ ਭਾਈ ਦਰਬਾਰੀ ਦਾਸ ਜੀ ਨੇ ਇਸ ਤਰ੍ਹਾਂ ਖਿੱਚਿਆ ਹੈ। ਲੋਈ ਜੀ ਕਬੀਰ ਜੀ ਦੇ ਮਾਤਾ ਜੀ ਨੂੰ ਆਖਦੇ ਹਨ :

ਸੁਨੁ ਸਸੂ ਤੁਝ ਬਾਤਿ ਸੁਨਾਵੈਂ॥ ਨਿਸ ਦਿਨਿ ਪੀਸੈਂ ਪੀਸ ਪਕਾਵੈਂ॥
ਔਰੁ ਜਿ ਉਸ ਕੋ ਆਵਹਿ ਕੋਈ॥ ਤਿਨ ਕੌ ਬਾਟਿ ਸਭੈ ਕੁਛੁ ਦੇਈ॥
ਦੋਹਰਾ॥ ਪੀਠਾ ਪੱਕਾ ਖਾਂਹਿ ਉਹੁ ਮੈਂ ਭੂਖੀ ਰਹਿ ਜਾਉ॥
ਇਕੁ ਟੂਕੁ ਮੁਝੈ ਨ ਊਬਰੇ ਮੈਂ ਪਾਛੈ ਕਿਆ ਖਾਉ॥[19] *(645.ੳ.)*

ਕਬੀਰ ਜੀ ਦਾ ਪੁੱਤਰ ਹਰੀ ਦੇ ਸਿਮਰਨ ਵੱਲ ਧਿਆਨ ਨਾ ਦੇ ਕੇ ਪਦਾਰਥਕ ਵਸਤਾਂ ਘਰ ਲਿਆਉਂਦਾ ਹੈ ਤਾਂ ਕਬੀਰ ਜੀ ਕਹਿੰਦੇ ਹਨ ਕਿ ਪੁੱਤਰ ਕਮਾਲ ਦੇ ਇਸ ਵਿਹਾਰ ਕਰਕੇ ਉਨ੍ਹਾਂ ਦਾ ਵੰਸ਼ ਡੁੱਬ ਗਿਆ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਜੋ ਕਿ ਆਪ ਜੀ ਦੀ ਮਾਇਆ ਪ੍ਰਤੀ ਮਹਾਂ-ਤਿਆਗ ਦੀ ਬਿਰਤੀ ਨੂੰ ਪ੍ਰਗਟ ਕਰਦਾ ਹੈ, ਸਲੋਕ ਦੇ ਰੂਪ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ :

**ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥**
**ਹਰਿ ਕਾ ਸਿਮਰਨੁ ਛਾਡਿ ਕੈ ਘਰ ਲੇ ਆਯਾ ਮਾਲੁ॥੧੧੫॥**

*(ਸਲੋਕ ਕਬੀਰ ਜੀ, ਪੰਨਾ 1370)*

ਕਾਜ਼ੀ ਦੇ ਕਹਿਣ 'ਤੇ ਬਾਦਸ਼ਾਹ ਸਿਕੰਦਰ ਲੋਧੀ ਨੇ ਭਗਤ ਕਬੀਰ ਜੀ ਨੂੰ ਗ੍ਰਿਫ਼ਤਾਰ ਕਰ ਲਿਆ। ਕਈ ਤਰ੍ਹਾਂ ਦੇ ਕਸ਼ਟ ਦਿੱਤੇ, ਪਰ ਕਬੀਰ ਜੀ ਨੇ ਬਾਦਸ਼ਾਹ ਦੀ ਈਨ ਨਹੀਂ ਮੰਨੀ ਅਤੇ ਰਾਮ-ਨਾਮ ਦਾ ਸਿਮਰਨ ਨਹੀਂ ਤਿਆਗਿਆ। ਕਬੀਰ ਜੀ ਨੇ ਆਪਣੀ ਬਾਣੀ ਵਿਚ ਦੱਸਿਆ ਹੈ ਕਿ ਬਾਦਸ਼ਾਹ ਵੱਲੋਂ ਹਮਲਾ ਕਰਨ ਲਈ ਇਕ ਹਾਥੀ ਉਨ੍ਹਾਂ ਵੱਲ ਛੱਡਿਆ ਗਿਆ, ਪਰ ਹਾਥੀ ਨੇ ਆਪ ਜੀ ਨੂੰ ਕੁਝ ਨਹੀਂ ਕਿਹਾ। ਹਾਥੀ ਨੇ ਕਬੀਰ ਜੀ ਨੂੰ ਨਮਸਕਾਰ ਕੀਤੀ ਤਾਂ ਬਾਦਸ਼ਾਹ ਨੇ ਆਪ ਜੀ ਨੂੰ ਰਿਹਾਅ ਕਰ ਦਿੱਤਾ। ਕਬੀਰ ਜੀ ਆਪਣੇ ਪਵਿੱਤਰ ਸ਼ਬਦਾਂ ਵਿਚ ਇਸ ਘਟਨਾ ਦਾ ਵਰਣਨ ਕਰਦੇ ਹੋਏ ਫ਼ੁਰਮਾਉਂਦੇ ਹਨ :

**ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥**
**ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥੧॥**
**ਆਹਿ ਮੇਰੇ ਠਾਕੁਰ ਤੁਮਰਾ ਜੋਰੁ॥ ਕਾਜੀ ਬਕਿਬੋ ਹਸਤੀ ਤੌਰੁ॥੧॥ਰਹਾਉ॥**
**ਰੇ ਮਹਾਵਤ ਤੁਝੁ ਡਾਰਉ ਕਾਟਿ॥ ਇਸਹਿ ਤੁਰਾਵਹੁ ਘਾਲਹੁ ਸਾਟਿ॥**
**ਹਸਤਿ ਨ ਤੋਰੈ ਧਰੈ ਧਿਆਨੁ॥ ਵਾ ਕੈ ਰਿਦੈ ਬਸੈ ਭਗਵਾਨੁ॥੨॥**
**ਕਿਆ ਅਪਰਾਧੁ ਸੰਤ ਹੈ ਕੀਨ੍ਹਾ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ॥**
**ਕੁੰਚਰੁ ਪੋਟ ਲੈ ਲੈ ਨਮਸਕਾਰੈ॥ ਬੂਝੀ ਨਹੀ ਕਾਜੀ ਅੰਧਿਆਰੈ॥੩॥**
**ਤੀਨਿ ਬਾਰ ਪਤੀਆ ਭਰਿ ਲੀਨਾ॥ ਮਨ ਕਠੋਰੁ ਅਜਹੂ ਨ ਪਤੀਨਾ॥**
**ਕਹਿ ਕਬੀਰ ਹਮਰਾ ਗੋਬਿੰਦੁ॥ ਚਉਥੇ ਪਦ ਮਹਿ ਜਨ ਕੀ ਜਿੰਦੁ॥੪॥੧॥੪॥**

*(ਗੋਂਡ ਕਬੀਰ ਜੀ, ਪੰਨੇ 870-71)*

ਕਬੀਰ ਜੀ ਦੀਆਂ ਬਾਹਾਂ ਬੰਨ੍ਹ ਕੇ ਉਨ੍ਹਾਂ ਨੂੰ ਕ੍ਰੋਧਿਤ ਹਾਥੀ ਦੇ ਅੱਗੇ ਸੁੱਟ ਦਿੱਤਾ ਜਾਂਦਾ ਹੈ, ਪਰ ਹਾਥੀ ਡਰ ਕੇ ਪਿੱਛੇ ਨੂੰ ਭੱਜਦਾ ਹੈ। ਕਾਜ਼ੀ ਮਹਾਵਤ ਨੂੰ ਧਮਕੀਆਂ

---

19. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਕਬੀਰ ਭਗਤਿ ਕੀ', ਪੰਨੇ 295-96.

ਦੇ ਕੇ ਬਾਰ ਬਾਰ ਹਾਥੀ ਨੂੰ ਕਬੀਰ ਜੀ ਵੱਲ ਤੋਰਨ ਲਈ ਕਹਿੰਦਾ ਹੈ। ਹਾਥੀ ਕਬੀਰ ਜੀ ਦੇ ਭਗਤੀ ਦੇ ਨੂਰ ਨਾਲ ਭਰਪੂਰ ਚਿਹਰੇ ਨੂੰ ਤੱਕ ਕੇ ਨਮਸਕਾਰ ਕਰਦਾ ਹੈ। ਕਾਜ਼ੀ ਅਗਿਆਨੀ ਹੈ ਅਤੇ ਮਨ ਦਾ ਕਠੋਰ ਹੈ। ਮਹਾਵਤ ਅਤੇ ਹਾਥੀ ਦੋਵੇਂ ਹੀ ਭਗਤ ਕਬੀਰ ਜੀ ਦੀ ਉੱਚ-ਅਧਿਆਤਮਕ ਅਵਸਥਾ ਤੋਂ ਪ੍ਰਭਾਵਿਤ ਹੁੰਦੇ ਹਨ ਅਤੇ ਉਹ ਆਪ ਜੀ ਦੀ ਵਡਿਆਈ ਨੂੰ ਸਮਝ ਜਾਂਦੇ ਹਨ। ਮਨ ਦੀ ਕੱਟੜਤਾ, ਮਨ ਦੀ ਕਠੋਰਤਾ ਅਤੇ ਮਨ ਦੀ ਅਗਿਆਨਤਾ ਦੇ ਵੱਸ ਪਿਆ ਕਾਜ਼ੀ ਪ੍ਰਤੱਖ ਦਿਸ ਰਹੇ ਸੱਚ ਨੂੰ ਵੀ ਨਹੀਂ ਸਮਝਦਾ। ਕਬੀਰ ਜੀ ਨੂੰ ਪਰਮਾਤਮਾ ਦੀ ਸਹਾਇਤਾ 'ਤੇ ਦ੍ਰਿੜ੍ਹ ਵਿਸ਼ਵਾਸ ਹੈ।

ਆਖ਼ਰੀ ਸਮਾਂ ਨਜ਼ਦੀਕ ਆਉਂਦਾ ਜਾਣ ਕੇ ਭਗਤ ਕਬੀਰ ਜੀ ਜਾਣ-ਬੁੱਝ ਕੇ ਕਾਸ਼ੀ ਛੱਡ ਕੇ ਮਗਹਰ ਆ ਵੱਸੇ। ਆਪ ਜੀ ਅਮਲੀ ਤੌਰ 'ਤੇ ਇਸ ਪ੍ਰਚੱਲਤ ਅਤੇ ਰਵਾਇਤੀ ਵਿਸ਼ਵਾਸ ਦਾ ਖੰਡਨ ਕਰਨਾ ਚਾਹੁੰਦੇ ਸਨ ਕਿ ਕਾਸ਼ੀ ਭਾਵ ਬਨਾਰਸ ਵਿਚ ਮਰਿਆਂ ਮੁਕਤੀ ਮਿਲਦੀ ਹੈ, ਜਦੋਂ ਕਿ ਮਗਹਰ ਵਿਚ ਮਰਿਆਂ ਬੰਦਾ ਨਰਕ ਨੂੰ ਜਾਂਦਾ ਹੈ। ਭਗਤ ਕਬੀਰ ਜੀ ਆਪਣੇ ਜੀਵਨ ਦੀ ਇਸ ਘਟਨਾ ਦਾ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ:

**ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥ ਪੂਰਬ ਜਨਮ ਹਉ ਤਪ ਕਾ ਹੀਨਾ ॥੧॥**
**ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ਰਹਾਉ॥**
**ਸਗਲ ਜਨਮੁ ਸਿਵ ਪੁਰੀ ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ ॥੨॥**
**ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩॥**
**ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥**
**ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥**

*(ਗਉੜੀ ਕਬੀਰ ਜੀ, ਪੰਨਾ 326)*

ਭਗਤ ਕਬੀਰ ਜੀ ਦੀ ਜੀਵਨ-ਮੁਕਤ ਅਵਸਥਾ ਦਾ ਜ਼ਿਕਰ ਕਰਦੇ ਹੋਏ ਆਪ ਜੀ ਦੇ ਸਮਕਾਲੀ ਅਤੇ ਗੁਰ-ਭਾਈ ਭਗਤ ਰਵਿਦਾਸ ਜੀ ਫ਼ੁਰਮਾਉਂਦੇ ਹਨ:

**ਹਰਿ ਕੇ ਨਾਮ ਕਬੀਰ ਉਜਾਗਰ ॥**
**ਜਨਮ ਜਨਮ ਕੇ ਕਾਟੇ ਕਾਗਰ ॥** *(ਆਸਾ ਰਵਿਦਾਸ ਜੀ, ਪੰਨਾ 487)*

ਸ੍ਰੀ ਗੁਰੂ ਅਰਜਨ ਦੇਵ ਜੀ ਰਾਗ ਆਸਾ ਦੇ ਇਕ ਸ਼ਬਦ ਵਿਚ ਭਗਤ ਕਬੀਰ ਜੀ ਦੀ ਮਹਿਮਾ ਕਰਦੇ ਹੋਏ ਫ਼ੁਰਮਾਉਂਦੇ ਹਨ ਕਿ ਪ੍ਰਭੂ ਦੀ ਪ੍ਰੀਤ ਸਦਕਾ ਭਗਤ ਕਬੀਰ ਜੀ ਗੁਣਾਂ ਦਾ ਖ਼ਜ਼ਾਨਾ ਬਣ ਗਏ:

**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥**

*(ਆਸਾ ਮ: ੫, ਪੰਨਾ 487)*

ਸ੍ਰੀ ਗੁਰੂ ਅਮਰਦਾਸ ਜੀ ਆਪਣੀ ਬਾਣੀ ਵਿਚ ਕਥਨ ਕਰਦੇ ਹਨ ਕਿ ਨਾਮਦੇਵ ਜੀ ਅਤੇ ਕਬੀਰ ਜੀ ਨੇ ਪੂਰੇ ਗੁਰੂ ਦੇ ਲੜ ਲੱਗ ਕੇ ਮੁਕਤੀ ਪ੍ਰਾਪਤ ਕੀਤੀ। ਇਨ੍ਹਾਂ

ਭਗਤ ਸਾਹਿਬਾਨ ਨੇ ਸ਼ਬਦ ਨੂੰ ਪਛਾਣ ਕੇ ਹਉਮੈ ਨੂੰ ਖ਼ਤਮ ਕਰ ਲਿਆ। ਪਰਮਾਤਮਾ ਦੇ ਰੰਗ ਵਿਚ ਰੰਗੇ ਹੋਏ ਇਨ੍ਹਾਂ ਭਗਤ ਸਾਹਿਬਾਨ ਦੀ ਅਮਰ ਅਤੇ ਪਵਿੱਤਰ ਬਾਣੀ ਨੂੰ ਦੇਵਤੇ ਅਤੇ ਮਨੁੱਖ ਸਾਰੇ ਹੀ ਗਾਉਂਦੇ ਹਨ। ਆਪ ਜੀ ਦਾ ਫ਼ੁਰਮਾਨ ਹੈ:

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥**

*(ਸਿਰੀਰਾਗੁ ਮ: ੩, ਪੰਨਾ 67)*

ਭੱਟ ਸਾਹਿਬਾਨ ਆਪਣੇ ਰਚੇ ਸਵੱਈਆਂ ਵਿਚ ਜਦੋਂ ਭਗਤ ਸਾਹਿਬਾਨ ਦਾ ਜ਼ਿਕਰ ਕਰਦੇ ਹਨ ਤਾਂ ਉਹ ਭਗਤ ਕਬੀਰ ਜੀ ਦਾ ਜ਼ਿਕਰ ਵੀ ਬੜੇ ਅਦਬ ਨਾਲ ਕਰਦੇ ਹਨ। ਭੱਟ ਸਾਹਿਬਾਨ ਦੇ ਪਵਿੱਤਰ ਕਥਨ ਹਨ:

(1) **ਜਿ ਮਤਿ ਗਹੀ ਜੈਦੇਵਿ ਜਿ ਮਤਿ ਨਾਮੈ ਸੰਮਾਣੀ॥**
**ਜਿ ਮਤਿ ਤ੍ਰਿਲੋਚਨ ਚਿਤਿ ਭਗਤ ਕੰਬੀਰਹਿ ਜਾਣੀ॥**

*(ਸਵਈਏ ਮਹਲੇ ਤੀਜੇ ਕੇ, ਭੱਟ ਜਾਲਪ ਜੀ, ਪੰਨਾ 1394)*

(2) **ਧ੍ਰੂ ਪ੍ਰਹਲਾਦ ਕਬੀਰ ਤਿਲੋਚਨ ਨਾਮੁ ਲੈਤ ਉਪਜੵੋ ਜੁ ਪ੍ਰਗਾਸੁ॥**

*(ਸਵਈਏ ਮਹਲੇ ਚਉਥੇ ਕੇ, ਭੱਟ ਕੀਰਤ ਜੀ, ਪੰਨਾ 1406)*

ਪਰਮਾਤਮਾ ਦੀ ਭਗਤੀ ਦੀ ਮਤਿ ਜਿਹੜੀ ਜੈਦੇਵ ਜੀ, ਨਾਮਦੇਵ ਜੀ ਅਤੇ ਤ੍ਰਿਲੋਚਨ ਜੀ ਕੋਲ ਸੀ, ਉਹੀਓ ਭਗਤ ਕਬੀਰ ਜੀ ਨੇ ਜਾਣ ਲਈ ਸੀ। ਪਰਮਾਤਮਾ ਦੇ ਗੁਣ ਗਾ ਕੇ ਅਤੇ ਨਾਮ-ਸਿਮਰਨ ਕਰਕੇ ਭਗਤ ਕਬੀਰ ਜੀ ਜੀਵਨ-ਮੁਕਤ ਹੋ ਗਏ ਅਤੇ ਰੱਬੀ-ਪ੍ਰਕਾਸ਼ ਰੂਪੀ ਬ੍ਰਹਮ-ਗਿਆਨ ਨਾਲ ਮਾਲਾ-ਮਾਲ ਹੋ ਗਏ।

ਭਾਈ ਗੁਰਦਾਸ ਜੀ ਨੇ ਆਪਣੀਆਂ ਤਿੰਨ ਵਾਰਾਂ ਬਾਰ੍ਹਵੀਂ, ਤੇਈਵੀਂ ਅਤੇ ਪੱਚੀਵੀਂ ਵਾਰ ਵਿਚ ਸਾਂਝੇ ਤੌਰ 'ਤੇ ਭਗਤ ਸਾਹਿਬਾਨ ਦਾ ਜ਼ਿਕਰ ਕੀਤਾ ਹੋਇਆ ਹੈ। ਇਨ੍ਹਾਂ ਵਾਰਾਂ ਵਿੱਚੋਂ ਭਗਤ ਕਬੀਰ ਜੀ ਨਾਲ ਸੰਬੰਧਿਤ ਭਾਈ ਸਾਹਿਬ ਜੀ ਵੱਲੋਂ ਕੀਤੇ ਗਏ ਕਥਨ ਇਸ ਪ੍ਰਕਾਰ ਹਨ:

(1) **ਭਗਤੁ ਕਬੀਰੁ ਵਖਾਣੀਐ ਬੰਦੀਖਾਨੇ ਤੇ ਉਠਿ ਜਾਈ।**[20] *(ਵਾਰ 12, ਪਉੜੀ 15)*

(2) **ਧੰਨਾ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।**
**ਭਗਤੁ ਕਬੀਰ ਵਖਾਣੀਐ ਜਨ ਰਵਿਦਾਸੁ ਬਿਦਰ ਗੁਰੁ ਭਾਏ।**[21]

*(ਵਾਰ 23, ਪਉੜੀ 15)*

(3) **ਭਗਤੁ ਕਬੀਰੁ ਜੁਲਾਹੜਾ ਨਾਮਾ ਛੀਂਬਾ ਹਰਿ ਗੁਣ ਗਾਈ।**[22]

*(ਵਾਰ 25, ਪਉੜੀ 5)*

ਭਾਈ ਗੁਰਦਾਸ ਜੀ ਦੱਸਦੇ ਹਨ ਕਿ ਭਗਤ ਕਬੀਰ ਜੀ ਭਗਤੀ ਕਰਕੇ ਹੀ

---

20. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 136.
21. *ਉਹੀ*, ਪੰਨਾ 250.
22. *ਉਹੀ*, ਪੰਨਾ 269.

ਸੁਲਤਾਨ ਅਤੇ ਕਾਜ਼ੀ ਵੱਲੋਂ ਕੀਤੀ ਗ੍ਰਿਫ਼ਤਾਰੀ ਤੋਂ ਰਿਹਾਅ ਹੋ ਗਏ। ਆਪਣੇ ਗੁਰੂ ਨੂੰ ਭਾ ਜਾਣ ਕਰਕੇ ਉਨ੍ਹਾਂ ਦੀ ਭਗਤ ਵਜੋਂ ਮਹਿਮਾ ਹੋਈ। ਹਰੀ ਦੇ ਗੁਣ ਗਾ ਗਾ ਕੇ ਉਨ੍ਹਾਂ ਨੇ ਉੱਚੀ ਅਧਿਆਤਮਕ ਅਵਸਥਾ ਪ੍ਰਾਪਤ ਕਰ ਲਈ।

ਭਾਈ ਦਰਬਾਰੀ ਦਾਸ ਜੀ ਨੇ ਭਗਤ ਕਬੀਰ ਜੀ ਦੀ ਪਰਚੀ ਬੜੀ ਵਿਸਥਾਰ ਵਿਚ ਲਿਖੀ ਹੈ। ਇਹ ਪਰਚੀ ਪੁਸਤਕ *ਪਰਚੀਆਂ ਭਗਤਾਂ ਕੀਆਂ* ਦੇ ਪੰਨਾ 245 ਤੋਂ ਸ਼ੁਰੂ ਹੋ ਕੇ ਪੰਨਾ 352 'ਤੇ ਸਮਾਪਤ ਹੁੰਦੀ ਹੈ। ਇਸ ਤਰ੍ਹਾਂ ਇਹ ਇਕ ਸੌ ਅੱਠ ਪੰਨਿਆਂ ਵਿਚ ਅੰਕਿਤ ਹੈ। 'ਪਰਚੀ' ਦੇ ਸ਼ੁਰੂ ਵਿਚ ਕਬੀਰ ਜੀ ਦੀ ਮਹਿਮਾ ਵਿਚ ਇਕ ਚੌਪਈ ਬੜੀ ਹੀ ਮਨਮੋਹਕ ਅਤੇ ਗਹਿਰ-ਗੰਭੀਰ ਹੈ। ਇਹ ਚੌਪਈ ਭਗਤ ਕਬੀਰ ਜੀ ਦੀ ਉੱਚ-ਅਵਸਥਾ ਦਾ ਵੀ ਪ੍ਰਗਟਾਵਾ ਕਰਦੀ ਹੈ :

> ਚੌਪਈ॥ ਕਲਜੁਗ ਭਗਤੁ ਕਬੀਰੁ ਗੁਸਾਂਈ॥ ਨੌ ਕਰੋੜਿ ਕੀ ਮੁਕਤਿ ਕਰਾਈ॥
> ਤੇਤੀਸੁ ਲੱਛਣ ਭਗਤ ਕੰਬੀਰ॥ ਹੁਈ ਚਾਰੋ ਮੁਕਤਿ ਜਗੀਰ॥
> ਨੌਧਾ ਭਗਤਿ ਕਬੀਰ ਕਮਾਈ॥ ਜੀਵਨ ਮੁਕਤਿ ਮਿਲਿ ਵਡਯਾਈ॥
> ਰਿਧਿ ਸਿਧਿ ਨਵ ਨਿਧਿ ਹਜੂਰਿ॥ ਪਾਛੈ ਲਾਗੀ ਬਾਂਛੈ ਧੂਰਿ॥[23] *(624.ਅ.)*

ਜੀਵਨ-ਕਾਲ ਵਿਚ ਬ੍ਰਾਹਮਣ ਆਪ ਜੀ ਨਾਲ ਇਸ ਕਰਕੇ ਔਖੇ ਸਨ ਕਿ ਆਪ ਜੀ ਵਿਖਾਵੇ ਦੇ ਕਰਮ-ਕਾਂਡ ਦਾ ਖੰਡਨ ਕਰਦੇ ਸਨ ਅਤੇ ਜਾਤ ਦੇ ਜੁਲਾਹੇ ਹੋ ਕੇ ਰਾਮ-ਨਾਮ ਜਪਦੇ ਸਨ। ਮੁਸਲਮਾਨ ਇਸ ਕਰਕੇ ਆਪ ਜੀ ਨਾਲ ਔਖੇ ਸਨ ਕਿ ਮੁਸਲਮਾਨ-ਘਰ ਵਿਚ ਜਨਮ ਲੈ ਕੇ ਆਪ ਜੀ ਰਾਮ-ਨਾਮ ਜਪਦੇ ਸਨ। ਅਸਲ ਕਾਰਨ ਇਕ ਹੋਰ ਵੀ ਸੀ, ਉਹ ਇਹ ਸੀ ਕਿ ਭਗਤ ਕਬੀਰ ਜੀ ਬ੍ਰਾਹਮਣ ਅਤੇ ਕਾਜ਼ੀ ਦੋਹਾਂ ਵੱਲੋਂ ਪਾਏ ਗਏ ਭਰਮਾਂ ਦੇ ਜਾਲ ਨੂੰ ਖ਼ਤਮ ਕਰਨ ਵਿਚ ਲੱਗੇ ਹੋਏ ਸਨ। ਉਨ੍ਹਾਂ ਦੇ ਇਸ ਉੱਦਮ ਕਰਕੇ ਦੋਹਾਂ ਧਿਰਾਂ ਵੱਲੋਂ ਲੋਕਾਂ ਦੀ ਕੀਤੀ ਜਾ ਰਹੀ ਲੁੱਟ- ਖਸੁੱਟ 'ਤੇ ਰੋਕ ਲੱਗ ਰਹੀ ਸੀ। ਦੋਹਾਂ ਧਿਰਾਂ ਦੀ ਸਥਾਪਤੀ ਅਤੇ ਚੌਧਰ ਨੂੰ ਸੱਟ ਵੱਜ ਰਹੀ ਸੀ। ਭਗਤ ਕਬੀਰ ਜੀ ਬ੍ਰਹਮ-ਗਿਆਨੀ ਸਨ ਅਤੇ ਉਨ੍ਹਾਂ ਦੇ ਬ੍ਰਹਮ-ਗਿਆਨ ਅੱਗੇ ਬ੍ਰਾਹਮਣਾਂ, ਕਾਜ਼ੀਆਂ, ਯੋਗੀਆਂ ਅਤੇ ਸੰਨਿਆਸੀਆਂ ਦੀ ਕੋਈ ਪੇਸ਼ ਨਹੀਂ ਚੱਲਦੀ ਸੀ। ਆਮ ਲੋਕਾਂ ਨੂੰ ਭਗਤ ਕਬੀਰ ਜੀ ਦੀਆਂ ਕਹੀਆਂ ਗੱਲਾਂ ਸਮਝ ਆ ਰਹੀਆਂ ਸਨ। ਲੋਕ ਆਪ ਜੀ ਦੀ ਬਾਣੀ ਨਾਲ ਜੁੜ ਰਹੇ ਸਨ। ਕਬੀਰ ਜੀ ਦੇ ਅੰਤਿਮ ਸਮੇਂ ਹਿੰਦੂ ਅਤੇ ਮੁਸਲਮਾਨ ਦੋਵੇਂ ਧਿਰਾਂ ਆਪ ਜੀ ਨੂੰ ਆਪਣਾ ਸਾਬਤ ਕਰਨ ਵਿਚ ਲੱਗੀਆਂ ਹੋਈਆਂ ਸਨ। ਭਾਈ ਦਰਬਾਰੀ ਦਾਸ ਜੀ ਨੇ ਦੱਸਿਆ ਕਿ ਜਦੋਂ ਕਬੀਰ ਜੀ ਦੀ ਦੇਹ ਦੇਖਣ ਲਈ ਹਿੰਦੂ-ਮੁਸਲਮਾਨ ਨੇੜੇ ਆਏ ਤਾਂ ਦੇਹ ਉਥੇ ਹੈ ਹੀ ਨਹੀਂ ਸੀ। ਭਾਈ ਸਾਹਿਬ ਨੇ ਕਬੀਰ ਜੀ ਦੇ ਅੰਤਿਮ ਸਮੇਂ ਦਾ ਨਕਸ਼ਾ ਇਉਂ ਖਿੱਚਿਆ ਹੈ :

> ਚੌਪਈ॥ ਦੁਹਾਂ ਧਿਰਾਂ ਕੌ ਆਗਯਾ ਆਈ॥ ਕਿਸੇ ਦਬਾਵਹੁ ਕਿਸੇ ਜਲਾਈ॥
> ਦੇਖਹੁ ਜਾਇ ਕਬੀਰੇ ਦੇਹੀ॥ ਤੁਸਾਂ ਕਹੁ ਤਾੜਿ ਲਗਾਈ ਕੇਹੀ॥

---

23. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਕਬੀਰ ਭਗਤਿ ਕੀ', ਪੰਨਾ 245

ਨਿਕਟਿ ਆਇ ਕਰ ਦੇਖਹਿ ਏਹਿ॥ ਚਾਦਰ ਪਈ ਅਦਿਸ੍ਟਿ ਭਈ ਦੇਹਿ॥
ਰਹਿ ਗਏ ਹਿੰਦੂ ਮੁਸਲਮਾਨ॥ ਦੋਊ ਦੀਨ ਭਏ ਹੈਰਾਨ॥
ਦੋਹਰਾ॥ ਗਯਾ ਕਬੀਰੁ ਬੈਕੁੰਠ ਕੌ ਮਿਟਿਆ ਆਵਾਗੌਨੁ॥
ਸੱਚ ਖੰਡ ਜੈ ਜੈ ਭਈ ਮਾਤ ਲੋਕ ਹੈਰਾਨੁ॥[24] *(668.ਉ.)*

ਹਿੰਦੂਆਂ ਅਤੇ ਮੁਸਲਮਾਨਾਂ ਦੋਹਾਂ ਤੇ ਭਗਤ ਕਬੀਰ ਜੀ ਦੀ ਉੱਚ-ਅਵਸਥਾ ਦਾ ਡੂੰਘਾ ਪ੍ਰਭਾਵ ਪਿਆ ਅਤੇ ਦੋਵੇਂ ਹੀ ਆਪ ਜੀ ਦੀ ਸਿਫ਼ਤਿ-ਸਾਲਾਹ ਕਰਨ ਲੱਗੇ। ਭਾਈ ਦਰਬਾਰੀ ਦਾਸ ਜੀ ਇਸ ਪ੍ਰਭਾਵ ਨੂੰ ਬਿਆਨ ਕਰਦੇ ਹੋਏ ਲਿਖਦੇ ਹਨ :

ਕਹਨੈ ਲਾਗੀ ਧੰਨ ਕਬੀਰੁ॥ ਅੰਤ ਨ ਪਾਯਾ ਗੁਣੀ ਗਹੀਰ॥
ਕ੍ਰਿਸਨ ਕਬੀਰ ਕਹਿ ਸਭ ਕੋ ਗਾਵੈ॥ ਹਿੰਦੂ ਮੁਸਲਮਾਨੁ ਧਿਆਵੈ॥[25]
*(668.ਉ.)*

ਭਗਤ ਕਬੀਰ ਜੀ ਦਾ ਦੇਹਾਂਤ ਸੰਨ 1495 ਵਿਚ ਹੋਇਆ। ਆਪ ਜੀ ਨੇ 97 ਸਾਲਾਂ ਦੀ ਉਮਰ ਬਤੀਤ ਕੀਤੀ। ਭਗਤ ਕਬੀਰ ਜੀ ਦੀ ਬਾਣੀ ਵਿੱਚੋਂ ਆਪ ਜੀ ਦੀ ਮਹਾਨ, ਪਵਿੱਤਰ ਅਤੇ ਸਰਬ-ਪੱਖੀ ਸ਼ਖ਼ਸੀਅਤ ਦੇ ਦਰਸ਼ਨ ਹੁੰਦੇ ਹਨ। "ਰਾਮ ਕਬੀਰੈ ਭੇਦ ਨ ਭਾਈ" ਦਾ ਸਪੱਸ਼ਟ ਐਲਾਨ ਆਪ ਜੀ ਦੀ ਪਰਮਾਤਮਾ ਨਾਲ ਇਕਮਿਕਤਾ ਦਾ ਸੂਚਕ ਹੈ। ਸ਼ੂਦਰ-ਜਾਤ ਨਾਲ ਸੰਬੰਧਿਤ ਹੋਣ ਦੀ ਹੀਣ-ਭਾਵਨਾ ਆਪ ਜੀ ਵਿਚ ਲੇਸ-ਮਾਤਰ ਵੀ ਨਹੀਂ ਹੈ, ਸਗੋਂ ਫ਼ੁਰਮਾਉਂਦੇ ਹਨ : "ਬਲਿਹਾਰੀ ਇਸ ਜਾਤ ਕਉ ਜਿਹ ਜਪਿਓ ਸਿਰਜਨਹਾਰੁ॥" (ਪੰਨਾ 1368), "ਹਿੰਦੂ ਤੁਰਕ ਦੁਹਹੂੰ ਮਹਿ ਏਕੈ" ਅਤੇ "ਅਵਲ ਅਲਹ ਨੂਰ ਉਪਾਇਆ ਕੁਦਰਤਿ ਕੇ ਸਭ ਬੰਦੇ" ਕਹਿ ਕੇ ਆਪ ਜੀ ਨਾ ਤਾਂ ਮਜ਼ਹਬ ਕਰਕੇ ਅਤੇ ਨਾ ਹੀ ਜਾਤ ਕਰਕੇ ਇਨਸਾਨਾਂ ਵਿਚ ਵੰਡੀਆਂ ਪਾਉਣ ਨੂੰ ਸਵੀਕਾਰਦੇ ਹਨ। ਆਪ ਜੀ ਇਨਸਾਨੀਅਤ, ਸਮਾਨਤਾ ਅਤੇ ਭ੍ਰਾਤਰੀ-ਭਾਵ ਦੇ ਅਲੰਬਰਦਾਰ ਹਨ। ਆਪ ਜੀ ਦੀ ਸ਼ਖ਼ਸੀਅਤ ਬੌਧਿਕ ਪੱਖੋਂ ਵੀ ਬਹੁਤ ਉੱਚੀ ਹੈ। ਆਪ ਜੀ ਗਿਆਨ ਦੇ ਅਥਾਹ ਸਮੁੰਦਰ ਹਨ। ਵੇਦਾਂ-ਕਤੇਬਾਂ, ਸ਼ਾਸਤਰਾਂ-ਸਿਮਰਤੀਆਂ, ਹਦੀਸਾਂ-ਪੁਰਾਣਾਂ ਆਦਿਕ ਗ੍ਰੰਥਾਂ ਦਾ ਤੱਤ ਆਪ ਭਲੀ-ਭਾਂਤ ਜਾਣਦੇ ਹਨ। ਤਰਕਸ਼ੀਲ ਸ਼ਖ਼ਸੀਅਤ ਦੇ ਵੀ ਮਾਲਕ ਹਨ। "ਹਮ ਕਤ ਲੋਹੂ ਤੁਮ ਕਤ ਦੂਧ", "ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ" ਅਤੇ "ਨਗਨ ਫਿਰਤ ਜੌ ਪਾਈਐ ਜੋਗੁ॥ ਬਨ ਕਾ ਮਿਰਗ ਮੁਕਤਿ ਸਭ ਹੋਗੁ" ਕਹਿ ਕੇ ਆਪ ਜੀ ਭਿੰਨ-ਭੇਦ ਅਤੇ ਬਾਹਰੀ ਕਰਮ-ਕਾਂਡ ਦੇ ਸਿਧਾਂਤਾਂ ਨੂੰ ਵੰਗਾਰਦੇ ਅਤੇ ਰੱਦ ਕਰਦੇ ਹਨ। ਦਲੀਲਾਂ ਏਨੀਆਂ ਠੋਸ ਅਤੇ ਸੱਚੀਆਂ ਹਨ ਕਿ ਇਨ੍ਹਾਂ ਨੂੰ ਝੁਠਲਾਉਣਾ ਅਸੰਭਵ ਹੈ। ਆਪ ਜੀ ਦੀ ਬਾਣੀ ਵਿਚ ਬੀਰ-ਰਸ ਦੀ ਭਰਪੂਰਤਾ ਹੈ। ਇਹ ਭਰਪੂਰਤਾ ਆਪ ਜੀ ਦੀ ਸ਼ਖ਼ਸੀਅਤ ਵਿਚ ਵੀ ਹੈ। ਸੱਚ ਕਹਿਣ ਦੀ ਦਲੇਰੀ ਅਤੇ ਸੱਚ ਦੀ ਖ਼ਾਤਰ ਕਸ਼ਟਾਂ ਵਿਚ ਪੈਣਾ ਆਪ ਜੀ ਦੀ ਸ਼ਖ਼ਸੀਅਤ ਦਾ ਇਕ ਮੋਹਰੀ

---

24. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਕਬੀਰ ਭਗਤਿ ਕੀ', ਪੰਨਾ 351.
25. *ਉਹੀ*।

ਲੱਛਣ ਹੈ। "ਗਗਨ ਦਮਾਮਾ ਬਾਜਿਓ" ਅਤੇ "ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ" ਦੀਆਂ ਗੂੰਜਾਂ ਆਪ ਜੀ ਦੀ ਬਾਣੀ ਅਤੇ ਆਪ ਜੀ ਦੀ ਸ਼ਖ਼ਸੀਅਤ ਵਿਚ ਪ੍ਰਤੱਖ ਦੇਖਣ-ਸੁਣਨ ਨੂੰ ਮਿਲਦੀਆਂ ਹਨ।

## ਭਗਤ ਕਬੀਰ ਜੀ ਦੀ ਬਾਣੀ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਭਗਤ ਸਾਹਿਬਾਨ ਦੀ ਬਾਣੀ ਵਿਚ ਸਭ ਤੋਂ ਵੱਧ ਬਾਣੀ ਭਗਤ ਕਬੀਰ ਜੀ ਦੀ ਉਚਾਰਨ ਕੀਤੀ ਹੋਈ ਹੈ। ਸਤਾਰਾਂ ਰਾਗਾਂ ਵਿਚ ਆਪ ਜੀ ਦੇ ਕੁਲ ਦੋ ਸੌ ਚੌਵੀ ਸ਼ਬਦ ਅੰਕਿਤ ਹਨ। ਆਪ ਜੀ ਦੇ ਸ਼ਬਦਾਂ ਦੇ ਵਿਚਕਾਰ ਹੀ ਰਾਗ ਭੈਰਉ ਵਿਚ ਪੰਨਾ 1105 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਉਚਾਰਿਆ ਹੋਇਆ ਇਕ ਸ਼ਬਦ ਸੁਸ਼ੋਭਿਤ ਹੈ, ਜਿਸ ਦੀ ਆਰੰਭਲੀ ਤੁਕ "ਜੋ ਪਾਥਰ ਕਉ ਕਹਤੇ ਦੇਵ" ਹੈ। ਸ਼ਬਦਾਂ ਦੀ ਗਿਣਤੀ ਪੱਖੋਂ ਇਸ ਸ਼ਬਦ ਦਾ ਨੰਬਰ 12 ਹੈ। ਰਾਗ ਗਉੜੀ ਵਿਚ ਭਗਤ ਕਬੀਰ ਜੀ ਦੇ ਉਚਾਰੇ ਹੋਏ ਸ਼ਬਦ ਨੰਬਰ 14 ਦਾ ਸਿਰਲੇਖ 'ਗਉੜੀ ਕਬੀਰ ਜੀ ਕੀ ਨਾਲਿ ਰਲਾਇ ਲਿਖਿਆ ਮਹਲਾ ੫' ਹੈ। ਇਸ ਸਿਰਲੇਖ ਤੋਂ ਇਹ ਇਸ਼ਾਰਾ ਮਿਲਦਾ ਹੈ ਕਿ ਇਸ ਸ਼ਬਦ ਵਿਚ ਦਰਜ ਦਸ ਤੁਕਾਂ ਵਿੱਚੋਂ ਕੁਝ ਤੁਕਾਂ ਦਾ ਉਚਾਰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖ਼ੁਦ ਵੀ ਕੀਤਾ ਹੋਇਆ ਹੈ। ਭੈਰਉ ਰਾਗ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਚਾਰੇ ਹੋਏ ਪੰਨਾ 1136 'ਤੇ ਦਰਜ ਸ਼ਬਦਾਂ ਵਿੱਚੋਂ ਤੀਜੇ ਸ਼ਬਦ ਵਿਚ ਗੁਰੂ ਸਾਹਿਬ ਜੀ ਨੇ ਅਖ਼ੀਰਲੀਆਂ ਤੁਕਾਂ ਇਉਂ ਦਰਜ ਕੀਤੀਆਂ ਹਨ:

**ਕਹੁ ਕਬੀਰ ਇਹੁ ਕੀਆ ਵਖਾਨਾ॥**
**ਗੁਰ ਪੀਰ ਮਿਲਿ ਖੁਦਿ ਖਸਮੁ ਪਛਾਨਾ॥੫॥੩॥**

ਇਸ ਸ਼ਬਦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਕਬੀਰ ਜੀ ਵਾਂਗ ਹੀ 'ਅਲਹ ਰਾਮ' ਸ਼ਬਦ ਪਰਮਾਤਮਾ ਲਈ ਇਕੱਠੇ ਵਰਤੇ ਹਨ। ਭਗਤ ਕਬੀਰ ਜੀ ਦੇ ਉਚਾਰੇ ਹੋਏ ਸ਼ਬਦ ਪਦਿਆਂ ਦੇ ਰੂਪ ਵਿਚ ਹਨ ਅਤੇ ਇਨ੍ਹਾਂ ਵਿਚ ਅਸਟਪਦੀਆਂ, ਪੰਚਪਦੇ, ਚਉਪਦੇ, ਤਿਪਦੇ ਅਤੇ ਦੁਪਦੇ ਸ਼ਾਮਲ ਹਨ।

ਭਗਤ ਕਬੀਰ ਜੀ ਨੇ ਦੋ ਸੌ ਚੌਵੀ ਸ਼ਬਦਾਂ ਤੋਂ ਇਲਾਵਾ ਬਾਵਨ ਅਖਰੀ, ਥਿਤੀ ਅਤੇ ਵਾਰ ੭ ਸਿਰਲੇਖਾਂ ਤਹਿਤ ਤਿੰਨ ਬਾਣੀਆਂ ਵੀ ਉਚਾਰਣ ਕੀਤੀਆਂ ਹਨ। ਆਪ ਜੀ ਵੱਲੋਂ ਉਚਾਰੀਆਂ ਇਹ ਤਿੰਨੇ ਬਾਣੀਆਂ ਰਾਗ ਗਉੜੀ ਵਿਚ ਦਰਜ ਹਨ। ਬਾਵਨ ਅਖਰੀ ਅੱਖਰਾਂ ਦੇ ਆਧਾਰ 'ਤੇ ਹੈ। ਥਿੰਤੀ ਥਿੱਤਾਂ ਦੇ ਆਧਾਰ 'ਤੇ ਅਤੇ ਵਾਰ ੭ ਸੱਤ ਦਿਨਾਂ ਦੇ ਆਧਾਰ 'ਤੇ ਹੈ। 'ਸਲੋਕ ਭਗਤ ਕਬੀਰ ਜੀਉ ਕੇ' ਸਿਰਲੇਖ ਹੇਠ ਕੁੱਲ ਦੋ ਸੌ ਤਰਤਾਲੀ ਸਲੋਕ ਸੁਸ਼ੋਭਿਤ ਕੀਤੇ ਗਏ ਹਨ। ਇਨ੍ਹਾਂ ਸਲੋਕਾਂ ਵਿੱਚੋਂ ਛੇ ਸਲੋਕ ਗੁਰੂ ਸਾਹਿਬਾਨ ਵੱਲੋਂ ਉਚਾਰਨ ਕੀਤੇ ਹੋਏ ਹਨ। ਸਲੋਕ ਨੰਬਰ 209, 210, 211, 214 ਅਤੇ 221 ਸ੍ਰੀ ਗੁਰੂ ਅਰਜਨ ਦੇਵ ਦੇ ਹਨ ਅਤੇ ਇਕ ਸਲੋਕ (ਨੰਬਰ 220) ਸ੍ਰੀ ਗੁਰੂ ਅਮਰਦਾਸ ਜੀ ਨੇ ਉਚਾਰਣ ਕੀਤਾ ਹੈ। ਇਸ ਤਰ੍ਹਾਂ ਦੋ ਸੌ

ਤਰਤਾਲੀ ਸਲੋਕਾਂ ਵਿੱਚੋਂ ਦੋ ਸੌ ਸੈਂਤੀ ਸਲੋਕ ਭਗਤ ਕਬੀਰ ਜੀ ਦੇ ਉਚਾਰੇ ਹੋਏ ਹਨ। ਭਗਤ ਕਬੀਰ ਜੀ ਦੇ ਦੋ ਸਲੋਕ ਪੰਨਾ 1105 'ਤੇ ਰਾਗ ਮਾਰੂ ਵਿਚ ਵੀ ਸੁਸ਼ੋਭਿਤ ਹਨ। ਇਨ੍ਹਾਂ ਦੋ ਸਲੋਕਾਂ ਨੂੰ ਮਿਲਾ ਕੇ ਭਗਤ ਕਬੀਰ ਜੀ ਦੇ ਸਲੋਕਾਂ ਦੀ ਕੁੱਲ ਗਿਣਤੀ 239 (ਦੋ ਸੌ ਉਨਤਾਲੀ) ਬਣਦੀ ਹੈ। ਇਥੇ ਇਹ ਵੀ ਦੱਸਣਾ ਬਣਦਾ ਹੈ ਕਿ ਭਗਤ ਕਬੀਰ ਜੀ ਦੇ ਸਲੋਕਾਂ ਵਿੱਚੋਂ ਪੰਜ ਸਲੋਕ ਥੋੜ੍ਹੇ ਪਾਠੰਤਰ ਨਾਲ ਗੁਰੂ ਸਾਹਿਬਾਨ ਵੱਲੋਂ ਉਚਾਰੀਆਂ ਗਈਆਂ ਵਾਰਾਂ ਵਿਚ ਵੀ ਅੰਕਿਤ ਕੀਤੇ ਗਏ ਹਨ। ਇਨ੍ਹਾਂ ਸਲੋਕਾਂ ਦਾ ਵੇਰਵਾ ਇਸ ਤਰ੍ਹਾਂ ਹੈ : ਬਿਹਾਗੜੇ ਕੀ ਵਾਰ ਮ: ੪ ਦੀ ਪਉੜੀ ੧੭ ਦੇ ਨਾਲ ਭਗਤ ਕਬੀਰ ਜੀ ਦਾ ਸਲੋਕ ਨੰ. 29, ਰਾਮਕਲੀ ਕੀ ਵਾਰ ਮ: ੩ ਵਿਚ ਸਲੋਕ ਨੰ. 33 ਅਤੇ 65 ਅਤੇ ਗੂਜਰੀ ਕੀ ਵਾਰ ਮ: ੩ ਦੀ ਪਉੜੀ 4 ਨਾਲ ਸਲੋਕ ਨੰ. 58 ਅਤੇ 59 ਅੰਕਿਤ ਹਨ।

ਇਸ ਸਾਰੇ ਵੇਰਵੇ ਤੋਂ ਇਹ ਵੀ ਪਤਾ ਚੱਲਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਕਬੀਰ ਜੀ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਆਪਸੀ ਸਾਂਝ ਬਹੁਤ ਡੂੰਘੇ ਰੂਪ ਵਿਚ ਪ੍ਰਗਟਾਈ ਹੈ।

ਭਗਤ ਕਬੀਰ ਜੀ ਦੀ ਬਾਣੀ ਦੇ ਵਿਸ਼ਾ-ਵਸਤੂ ਵਿਚ ਪਰਮਾਤਮਾ ਦੇ ਨਾਮ ਦਾ ਸਿਮਰਨ, ਮਨੁੱਖੀ ਸਮਾਨਤਾ ਅਤੇ ਨੈਤਿਕਤਾ ਦੀ ਮਹੱਤਤਾ ਦੇ ਵਿਸ਼ੇ ਪ੍ਰਮੁੱਖ ਰੂਪ ਵਿਚ ਉਘੜ ਕੇ ਸਾਡੇ ਸਾਹਵੇਂ ਸਾਕਾਰ ਹੁੰਦੇ ਹਨ।

### *(ੳ) ਪਰਮਾਤਮਾ ਦੇ ਨਾਮ ਦਾ ਸਿਮਰਨ*

ਭਗਤ ਕਬੀਰ ਜੀ ਦੀ ਬਾਣੀ ਦਾ ਕੇਂਦਰੀ ਧੁਰਾ ਇਕ ਪਰਮਾਤਮਾ ਹੈ। ਇਹ ਗੱਲ ਆਪ ਜੀ ਨੇ ਡੰਕੇ ਦੀ ਚੋਟ ਨਾਲ ਕਹੀ ਹੈ ਕਿ ਦੂਜੀ ਕੋਈ ਵੀ ਹਸਤੀ ਜਾਂ ਸ਼ਕਤੀ ਪਰਮਾਤਮਾ ਦੇ ਤੁੱਲ ਨਹੀਂ ਹੈ। ਬਹੁ-ਦੇਵਵਾਦ ਅਤੇ ਅਵਤਾਰਵਾਦ ਦਾ ਖੰਡਨ ਕਰਦੇ ਹੋਏ ਆਪ ਜੀ ਨੇ ਇੱਕੋ-ਇਕ ਅਜੂਨੀ ਪਰਮਾਤਮਾ ਦੀ ਹੋਂਦ ਨੂੰ ਮੰਨਿਆ ਹੈ। ਪਰਮਾਤਮਾ ਦੀ ਹਸਤੀ ਬਾਰੇ ਆਪ ਜੀ ਸਪੱਸ਼ਟ ਸ਼ਬਦਾਂ ਵਿਚ ਕਹਿੰਦੇ ਹਨ :

**ਸੰਕਟਿ ਨਹੀ ਪਰੈ ਜੋਨਿ ਨਹੀ ਆਵੈ ਨਾਮੁ ਨਿਰੰਜਨ ਜਾ ਕੋ ਰੇ ॥**
**ਕਬੀਰ ਕੋ ਸੁਆਮੀ ਐਸੋ ਠਾਕੁਰੁ ਜਾ ਕੈ ਮਾਈ ਨ ਬਾਪੋ ਰੇ ॥**

*(ਗਉੜੀ ਕਬੀਰ ਜੀ, ਪੰਨਾ 339)*

ਪਰਮਾਤਮਾ ਜੂਨਾਂ ਵਿਚ ਨਹੀਂ ਪੈਂਦਾ। ਉਸ ਦਾ ਕੋਈ ਪਿਤਾ ਨਹੀਂ ਹੈ ਅਤੇ ਨਾ ਹੀ ਉਸ ਦੀ ਕੋਈ ਮਾਤਾ ਹੈ। ਉਹ ਨਿਰੰਜਨ ਅਤੇ ਨਿਰਲੇਪ ਹੈ। ਸਾਰੀ ਸ੍ਰਿਸ਼ਟੀ ਦੀ ਰਚਨਾ ਕਰ ਕੇ ਉਸ ਵਿਚ ਵਿਆਪਕ ਵੀ ਹੈ ਅਤੇ ਉਸ ਤੋਂ ਪਰ੍ਹੇ ਅਤੇ ਨਿਰਲੇਪ ਵੀ ਹੈ। ਉਸ ਦੀ ਹਸਤੀ ਅਗੰਮ, ਅਗੋਚਰ, ਅਕੱਥ ਅਤੇ ਬੇਅੰਤ ਹੈ। ਮਜ਼ਹਬਾਂ ਜਾਂ ਧਰਮਾਂ ਦੇ ਨਾਂਅ 'ਤੇ ਉਸ ਦੀ ਹਸਤੀ ਨੂੰ ਅਲੱਗ ਅਲੱਗ ਕਰਕੇ ਮੰਨਣਾ ਭਗਤ ਕਬੀਰ ਜੀ ਨੂੰ ਬਿਲਕੁਲ ਵੀ ਸਵੀਕਾਰ ਨਹੀਂ ਹੈ। ਆਪ ਜੀ ਆਪਣੀ ਬਾਣੀ ਵਿਚ 'ਅਲਹ' ਅਤੇ 'ਰਾਮ' ਸ਼ਬਦਾਂ ਨੂੰ ਇੱਕੋ ਥਾਂ ਇਕੱਠਿਆਂ ਹੀ ਪਰਮਾਤਮਾ ਦਾ ਬਿਆਨ ਕਰਨ ਲਈ ਵਰਤ ਕੇ ਇੱਕੋ-ਇਕ ਹਸਤੀ ਦੇ ਸੱਚ ਨੂੰ ਪੱਕੀ ਤਰ੍ਹਾਂ ਸਥਾਪਤ ਕਰਦੇ ਹਨ :

(1) **ਅਲਹ ਰਾਮ ਜੀਵਉ ਤੇਰੇ ਨਾਈ ॥**
**ਤੂ ਕਰਿ ਮਿਹਰਾਮਤਿ ਸਾਈ ॥** *(ਪ੍ਰਭਾਤੀ ਕਬੀਰ ਜੀ, ਪੰਨਾ 1349)*

(2) **ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ ॥**
**ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥**
*(ਪ੍ਰਭਾਤੀ ਕਬੀਰ ਜੀ, ਪੰਨਾ 1349)*

ਸਮੁੱਚੀ ਖ਼ਲਕਤ ਦਾ ਇਕ ਹੀ ਖ਼ਾਲਕ ਹੈ ਅਤੇ ਉਹ ਇੱਕੋ-ਇਕ ਖ਼ਾਲਕ ਸਾਰੀ ਖ਼ਲਕਤ ਵਿਚ ਵਿਆਪਕ ਹੈ। ਸਮੁੱਚੀ ਕਾਇਨਾਤ ਉਸ ਦੇ ਹੁਕਮ ਵਿਚ ਹੀ ਚੱਲ ਰਹੀ ਹੈ। ਭਗਤ ਕਬੀਰ ਜੀ ਸੰਸਾਰ ਦੇ ਸਾਰੇ ਲੋਕਾਂ ਨੂੰ ਇਹ ਸੱਚਾਈ ਦੱਸ ਕੇ ਦੁਬਿਧਾ, ਭਰਮ ਅਤੇ ਭਿੰਨ-ਭੇਦ ਤੋਂ ਉਪਰ ਉੱਠਣ ਲਈ ਪ੍ਰੇਰਦੇ ਹਨ:

**ਲੋਗਾ ਭਰਮਿ ਨ ਭੂਲਹੁ ਭਾਈ ॥**
**ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥੧॥ਰਹਾਉ॥**
**ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥**
**ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥**
*(ਪ੍ਰਭਾਤੀ ਕਬੀਰ ਜੀ, ਪੰਨਾ 1350)*

ਕਿਉਂਕਿ ਪਰਮਾਤਮਾ ਇਕ ਹੈ, ਇਸ ਲਈ ਉਸ ਨੂੰ ਛੱਡ ਕੇ ਕਿਸੇ ਹੋਰ ਦੇਵੀ-ਦੇਵਤੇ, ਸ਼ਕਤੀ ਜਾਂ ਵਿਅਕਤੀ ਦੀ ਪੂਜਾ ਕਰਨੀ ਵਿਅਰਥ ਹੈ। ਭਗਤ ਕਬੀਰ ਜੀ ਇੱਕੋ-ਇਕ ਪਰਮਾਤਮਾ ਦੀ ਸ਼ਰਨ ਵਿਚ ਪੈਣ ਲਈ ਸਮੂਹ ਮਾਨਵਤਾ ਨੂੰ ਪ੍ਰੇਰਦੇ ਹਨ ਅਤੇ ਮੁਕਤੀ ਦਾ ਸਾਧਨ ਕੇਵਲ ਅਤੇ ਕੇਵਲ ਇੱਕੋ-ਇਕ ਪਰਮਾਤਮਾ ਦੇ ਨਾਮ ਨੂੰ ਦੱਸਦੇ ਹਨ। ਆਪ ਜੀ ਦੇ ਪਵਿੱਤਰ ਫ਼ੁਰਮਾਨ ਹਨ:

(1) **ਕਹਤੁ ਕਬੀਰੁ ਸੁਨਹੁ ਨਰ ਨਰਵੈ ਪਰਹੁ ਏਕ ਹੀ ਸਰਨਾ ॥**
**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਤਬ ਹੀ ਨਿਹਚੈ ਤਰਨਾ ॥**
*(ਪ੍ਰਭਾਤੀ ਕਬੀਰ ਜੀ, ਪੰਨਾ 1349)*

(2) **ਕਹਤ ਕਬੀਰ ਸੁਨਹੁ ਰੇ ਲੋਈ ॥**
**ਰਾਮ ਨਾਮ ਬਿਨੁ ਮੁਕਤਿ ਨ ਹੋਈ ॥** *(ਆਸਾ ਕਬੀਰ ਜੀ, ਪੰਨਾ 481)*

ਭਗਤ ਕਬੀਰ ਜੀ ਨੇ ਰਾਮ-ਨਾਮ ਦੇ ਸਿਮਰਨ ਦੇ ਨਾਲ ਨਾਲ ਦੋ ਗੱਲਾਂ ਹੋਰ ਵੀ ਜ਼ਰੂਰੀ ਦੱਸੀਆਂ ਹਨ। ਪਹਿਲੀ ਇਹ ਕਿ ਸਤਿਗੁਰੂ ਤੋਂ ਬਿਨਾਂ ਧਰਮ ਦੇ ਮਾਰਗ ਦਾ ਸਹੀ ਪਤਾ ਨਹੀਂ ਲੱਗਦਾ ਅਤੇ ਦੂਜੀ ਇਹ ਕਿ ਨਾਮ-ਸਿਮਰਨ ਅਤੇ ਸੇਵਾ ਲਈ ਸਾਧਸੰਗਤਿ ਭਾਵ ਸਤਿਸੰਗਤ ਬਹੁਤ ਹੀ ਜ਼ਰੂਰੀ ਹੈ। ਭਗਤ ਕਬੀਰ ਜੀ ਦੇ ਹੇਠ-ਲਿਖੇ ਪਵਿੱਤਰ ਫ਼ੁਰਮਾਨ ਸਾਨੂੰ ਇਨ੍ਹਾਂ ਦੋਹਾਂ ਜ਼ਰੂਰੀ ਗੱਲਾਂ ਪ੍ਰਤੀ ਸੁਚੇਤ ਕਰਦੇ ਹਨ:

(1) **ਬਿਨੁ ਸਤਿਗੁਰ ਬਾਟ ਨ ਪਾਈ ॥**
**ਕਹੁ ਕਬੀਰ ਸਮਝਾਈ ॥** *(ਬਸੰਤੁ ਕਬੀਰ ਜੀ, ਪੰਨਾ 1194)*

(2) **ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ ॥**
**ਜੇ ਲੋਚੈ ਸਭੁ ਕੋਇ ਵਣਾਂਹੀਐ ॥** *(ਮਾਰੂ ਕਬੀਰ ਜੀ, ਪੰਨਾ 1104)*

(3) **ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੈ ਜਾਹਿਗਾ॥**
**ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ॥**
*(ਮਾਰੂ ਕਬੀਰ ਜੀ, ਪੰਨਾ 1106)*

ਸਤਿਗੁਰੂ ਧਾਰਨ ਨਾਲ ਭਗਤੀ ਦੀ ਜੁਗਤੀ ਪ੍ਰਾਪਤ ਹੁੰਦੀ ਹੈ ਅਤੇ ਸਤਿਸੰਗਤ ਵਿਚ ਜਾਣ ਨਾਲ ਖ਼ਲਕਤ ਪ੍ਰਤੀ ਸੇਵਾ-ਭਾਵਨਾ ਜਾਗਦੀ ਹੈ ਅਤੇ ਰਲ ਕੇ ਨਾਮ ਜਪਣ ਨਾਲ ਮਨ ਟਿਕਾਉ ਵਿਚ ਆਉਂਦਾ ਹੈ। ਸਤਿਸੰਗਤ ਵਿਚ ਜਾਣ ਨਾਲ ਸਾਡੇ ਮਨ ਵਿੱਚੋਂ ਹਉਮੈ ਦਾ ਨਾਸ਼ ਹੁੰਦਾ ਹੈ ਅਤੇ ਸਾਡਾ ਹਿਰਦਾ ਨਿਮਰਤਾ ਨਾਲ ਭਰਦਾ ਹੈ। ਆਪਣੀ ਦਸਾਂ-ਨਹੁੰਆਂ ਦੀ ਨੇਕ ਕਿਰਤ-ਕਮਾਈ ਵਿੱਚੋਂ ਸਾਧਸੰਗਤਿ ਦੀ ਸੇਵਾ ਲਈ ਦਸਵੰਧ ਕੱਢਣ ਦਾ ਵੀ ਸਾਨੂੰ ਸੁਭਾਗ ਪ੍ਰਾਪਤ ਹੁੰਦਾ ਹੈ। ਹਰੀ ਦਾ ਸਿਮਰਨ ਸਾਡੇ ਨਿੱਤ ਦੇ ਕਾਰ-ਵਿਹਾਰ ਅਤੇ ਸਾਡੇ ਆਚਰਣ ਨੂੰ ਵੀ ਸ਼ੁੱਧ ਕਰਦਾ ਹੈ। ਸਾਡਾ ਜੀਵਨ ਸੱਚ, ਦਇਆ, ਇਮਾਨਦਾਰੀ, ਮਿੱਠਤ ਅਤੇ ਪਰਉਪਕਾਰ ਜਿਹੇ ਮਹਾਨ ਗੁਣਾਂ ਨਾਲ ਭਰਪੂਰ ਹੋ ਜਾਂਦਾ ਹੈ।

ਦੁਨੀਆਂ ਵਿਚ ਵਧੇਰੇ ਲੋਕ ਧਰਮ ਨੂੰ ਕਰਮ-ਕਾਂਡ ਤਕ ਸੀਮਿਤ ਕਰ ਲੈਂਦੇ ਹਨ। ਭਗਤ ਕਬੀਰ ਜੀ ਇਸ ਵਿਖਾਵੇ ਦੇ ਅਤੇ ਹਉਮੈ-ਭਰਪੂਰ ਕਰਮ-ਕਾਂਡ ਨੂੰ ਧਾਰਮਿਕ ਕਰਮ ਨਹੀਂ ਮੰਨਦੇ। ਆਪ ਜੀ ਦੀ ਬਾਣੀ ਵਿਚ ਮੁਕਤੀ ਦੀ ਪ੍ਰਾਪਤੀ ਲਈ ਕੀਤੇ ਜਾਂਦੇ ਬਹੁਤ ਸਾਰੇ ਕਰਮ-ਕਾਂਡਾਂ ਨੂੰ ਬਾ-ਦਲੀਲ ਢੰਗ ਨਾਲ ਰੱਦ ਕੀਤਾ ਗਿਆ ਹੈ।

ਸਿੱਧ, ਨਾਥ, ਯੋਗੀ, ਸੰਨਿਆਸੀ ਅਤੇ ਹੋਰ ਕਈ ਕਿਸਮ ਦੇ ਸਾਧੂ-ਲੋਕ ਗ੍ਰਿਹਸਤ ਧਾਰਨ ਕਰਨ ਨੂੰ ਧਰਮ ਦੇ ਰਾਹ ਵਿਚ ਵੱਡੀ ਰੁਕਾਵਟ ਮੰਨਦੇ ਸਨ। ਇਸ ਲਈ ਉਹ ਬ੍ਰਹਮਚਰਯ ਨੂੰ ਮੁਕਤੀ ਦਾ ਸਾਧਨ ਮੰਨਦੇ ਸਨ। ਅਜੇ ਵੀ ਸਾਡੇ ਦੇਸ਼ ਦੇ ਗ੍ਰਿਹਸਤੀ ਲੋਕ ਬ੍ਰਹਮਚਾਰੀਆਂ ਨੂੰ ਤਿਆਗੀ ਮੰਨਦੇ ਹੋਏ ਆਪਣੇ ਨਾਲੋਂ ਉੱਤਮ ਸਮਝਦੇ ਹਨ। ਭਗਤ ਕਬੀਰ ਜੀ ਇਸ ਧਾਰਨਾ ਦਾ ਖੰਡਨ ਕਰਦੇ ਹੋਏ ਪੁੱਛਦੇ ਹਨ ਕਿ ਜੇਕਰ ਬ੍ਰਹਮਚਾਰੀ ਬਣਨ ਨਾਲ ਮੁਕਤ ਹੋ ਜਾਈਦਾ ਹੈ ਤਾਂ ਖੁਸਰੇ ਕਿਉਂ ਨਹੀਂ ਮੁਕਤ ਹੋ ਜਾਂਦੇ ? ਇਥੇ ਆਪ ਜੀ ਖੁਸਰਿਆਂ ਪ੍ਰਤੀ ਕਿਸੇ ਕਿਸਮ ਦੀ ਮੰਦ-ਭਾਵਨਾ ਨਹੀਂ ਰੱਖਦੇ, ਬਲਕਿ ਇਸ ਢੰਗ ਨਾਲ ਬ੍ਰਹਮਚਰਯ ਦੀ ਰੀਤੀ ਨੂੰ ਤਰਕ ਸਹਿਤ ਚੁਣੌਤੀ ਦੇ ਰਹੇ ਹਨ। ਆਪ ਜੀ ਦਾ ਫ਼ੁਰਮਾਨ ਹੈ :

**ਬਿੰਦੁ ਰਾਖਿ ਜੌ ਤਰੀਐ ਭਾਈ॥**
**ਖੁਸਰੈ ਕਿਉ ਨ ਪਰਮ ਗਤਿ ਪਾਈ॥** *(ਗਉੜੀ ਕਬੀਰ ਜੀ, ਪੰਨਾ 324)*

ਅੰਨ ਦਾ ਤਿਆਗ ਕਰਨ ਨੂੰ ਵੀ ਕੁਝ ਲੋਕ ਧਾਰਮਿਕ ਕਰਮ ਮੰਨਦੇ ਹਨ। ਤਰ੍ਹਾਂ ਤਰ੍ਹਾਂ ਦੇ ਵਰਤ ਰੱਖਦੇ ਹਨ ਅਤੇ ਪੇਟ ਨੂੰ ਭੁੱਖਾ ਰੱਖਦੇ ਹਨ। ਭਗਤ ਕਬੀਰ ਜੀ ਤਾਂ ਪਰਮਾਤਮਾ ਨੂੰ ਸੰਬੋਧਿਤ ਹੋ ਕੇ ਆਖਦੇ ਹਨ ਕਿ ਭੁੱਖੇ ਰਹਿ ਕੇ ਭਗਤੀ ਨਹੀਂ ਹੋ ਸਕਦੀ। ਆਪ ਜੀ ਸਪੱਸ਼ਟ ਤੌਰ 'ਤੇ ਕਹਿੰਦੇ ਹਨ ਕਿ ਅੰਨ ਦਾ ਤਿਆਗ ਕਰਨ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਗੋਂ ਐਸੇ ਲੋਕਾਂ ਨੂੰ ਆਪ ਪਾਖੰਡੀ

ਦੱਸਦੇ ਹਨ, ਜਿਹੜੇ ਵਰਤਾਂ ਨੂੰ ਮਹੱਤਵ ਦਿੰਦੇ ਹਨ। ਆਪ ਜੀ ਦੇ ਪਵਿੱਤਰ ਫ਼ੁਰਮਾਨ ਹਨ :

(1) **ਭੂਖੇ ਭਗਤਿ ਨ ਕੀਜੈ॥ ਯਹ ਮਾਲਾ ਅਪਨੀ ਲੀਜੈ॥**

*(ਸੋਰਠਿ ਕਬੀਰ ਜੀ, ਪੰਨਾ 656)*

(2) **ਛੋਡਹਿ ਅੰਨੁ ਕਰਹਿ ਪਾਖੰਡ॥ ਨਾ ਸੋਹਾਗਨਿ ਨਾ ਓਹਿ ਰੰਡ॥...**
**ਅੰਨੈ ਬਿਨਾ ਨ ਹੋਇ ਸੁਕਾਲੁ॥ ਤਜਿਐ ਅੰਨਿ ਨ ਮਿਲੈ ਗੁਪਾਲੁ॥**

*(ਗੋਂਡ ਕਬੀਰ ਜੀ, ਪੰਨਾ 873)*

ਵਸਤਰਾਂ ਦਾ ਤਿਆਗ ਕਰ ਕੇ ਨਾਂਗੇ ਸਾਧ ਬਣਨਾ ਵੀ ਇਕ ਧਾਰਮਿਕ ਕਰਮ ਮੰਨਿਆ ਜਾਂਦਾ ਹੈ। ਭਗਤ ਕਬੀਰ ਜੀ ਇਸ ਕਰਮ ਨੂੰ ਵੀ ਮੁਕਤੀ ਦਾ ਸਾਧਨ ਜਾਂ ਧਾਰਮਿਕ ਕਰਮ ਨਹੀਂ ਮੰਨਦੇ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਨਗਨ ਫਿਰਤ ਜੌ ਪਾਈਐ ਜੋਗੁ॥**
**ਬਨ ਕਾ ਮਿਰਗੁ ਮੁਕਤਿ ਸਭੁ ਹੋਗੁ॥** *(ਗਉੜੀ ਕਬੀਰ ਜੀ, ਪੰਨਾ 324)*

[ਭਾਵ, ਜੇ ਨੰਗੇ ਰਹਿਣ ਨਾਲ ਯੋਗ ਦੀ ਪ੍ਰਾਪਤੀ ਹੁੰਦੀ ਹੋਵੇ ਤਾਂ ਜੰਗਲਾਂ ਦੇ ਹਿਰਨ ਤਾਂ ਸਾਰੇ ਹੀ ਮੁਕਤ ਹੋ ਜਾਂਦੇ, ਕਿਉਂਕਿ ਉਹ ਸਾਰੇ ਨੰਗੇ ਹੀ ਜੰਗਲਾਂ ਵਿਚ ਘੁੰਮਦੇ ਹਨ।]

ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਨ ਨੂੰ ਵੀ ਮੁਕਤੀ ਦਾ ਸਾਧਨ ਮੰਨਿਆ ਜਾਂਦਾ ਹੈ। ਇਸ਼ਨਾਨ ਕਿਤੇ ਵੀ ਕੀਤਾ ਜਾਵੇ, ਉਹ ਕੇਵਲ ਤਨ ਦੀ ਸਫ਼ਾਈ ਕਰਦਾ ਹੈ, ਮਨ ਨੂੰ ਸਾਫ਼ ਨਹੀਂ ਕਰਦਾ। ਮਨ ਤਾਂ ਹਰੀ-ਸਿਮਰਨ ਦੇ ਨਾਲ ਹੀ ਸਾਫ਼ ਹੋ ਸਕਦਾ ਹੈ। ਭਗਤ ਕਬੀਰ ਜੀ ਇਸ਼ਨਾਨ ਕਰਨ ਨਾਲ ਪਾਪ ਧੋਤੇ ਜਾਣ ਜਾਂ ਮੁਕਤ ਹੋ ਜਾਣ ਦੀ ਧਾਰਨਾ ਨੂੰ ਸਵੀਕਾਰ ਨਹੀਂ ਕਰਦੇ ਹਨ। ਆਪ ਜੀ ਦਲੀਲ ਸਹਿਤ ਫ਼ੁਰਮਾਉਂਦੇ ਹਨ :

**ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥**
**ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥**

*(ਆਸਾ ਕਬੀਰ ਜੀ, ਪੰਨਾ 484)*

[ਭਾਵ, ਡੱਡੂ ਰੋਜ਼ ਹੀ ਪਾਣੀ ਵਿਚ ਨਹਾਉਂਦੇ ਹਨ, ਪਰ ਉਹ ਇਸ ਤਰ੍ਹਾਂ ਰੋਜ਼ ਨਹਾਉਣ ਨਾਲ ਮੁਕਤ ਨਹੀਂ ਹੋ ਜਾਂਦੇ। ਇਸੇ ਤਰ੍ਹਾਂ ਕੇਵਲ ਇਸ਼ਨਾਨ ਦਾ ਆਸਰਾ ਲੈਣ ਵਾਲੇ ਵਿਅਕਤੀ ਵੀ ਡੱਡੂਆਂ ਦੀ ਨਿਆਈਂ ਹਨ ਅਤੇ ਉਹ ਮੁੜ ਮੁੜ ਜੂਨੀਆਂ ਵਿਚ ਪੈਂਦੇ ਰਹਿੰਦੇ ਹਨ।]

ਜਾਨਵਰਾਂ ਦੀ ਬਲੀ ਦੇ ਕੇ ਦੇਵੀ-ਦੇਵਤਿਆਂ ਨੂੰ ਖ਼ੁਸ਼ ਕਰਨਾ ਹਿੰਦੂ ਮਤ ਨੂੰ ਮੰਨਣ ਵਾਲਿਆਂ ਵੱਲੋਂ ਪਵਿੱਤਰ ਕਰਮ ਮੰਨਿਆ ਜਾਂਦਾ ਹੈ। ਇਸਲਾਮ ਨੂੰ ਮੰਨਣ ਵਾਲੇ ਵੀ ਜਾਨਵਰਾਂ ਨੂੰ ਹਲਾਲ ਕਰਨ ਦਾ ਢੰਗ ਮੰਨਦੇ ਹਨ ਅਤੇ ਜਾਨਵਰਾਂ ਦੀ ਕੁਰਬਾਨੀ ਦੇਣ ਵਿਚ ਵੀ ਵਿਸ਼ਵਾਸ ਰੱਖਦੇ ਹਨ। ਭਗਤ ਕਬੀਰ ਜੀ ਬ੍ਰਾਹਮਣ ਅਤੇ ਕਾਜ਼ੀ ਦੋਹਾਂ ਵੱਲੋਂ ਬਲੀ, ਕੁਰਬਾਨੀ ਜਾਂ ਹਲਾਲ ਦੀ ਕਿਰਿਆ ਬਾਰੇ ਸੁਆਲ ਉਠਾਉਂਦੇ ਹਨ ਕਿ ਜਾਨਵਰਾਂ ਨੂੰ ਮਾਰਨ ਵਾਲੇ ਸਾਧਾਰਨ ਵਿਅਕਤੀ ਨੂੰ ਤਾਂ 'ਕਸਾਈ' ਆਖਿਆ

ਜਾਂਦਾ ਹੈ ਤਾਂ ਫਿਰ ਧਰਮ ਦੇ ਨਾਂਅ 'ਤੇ ਜਾਨਵਰਾਂ ਨੂੰ ਮਾਰਨਾ ਕਿਸ ਪੱਖੋਂ ਧਾਰਮਿਕ ਕਰਮ ਹੈ ? ਆਪ ਜੀ ਪੁੱਛਦੇ ਹਨ ਕਿ ਜੇਕਰ ਜੀਵਾਂ ਨੂੰ ਮਾਰਨਾ ਧਰਮ ਆਖਿਆ ਜਾਂਦਾ ਹੈ ਤਾਂ ਅਧਰਮ ਕੀ ਹੋਇਆ ? ਜੀਵਾਂ ਨੂੰ ਮਾਰ ਕੇ 'ਹਲਾਲ' ਕਹਿਣ ਅਤੇ ਮਾਰਨ ਵਾਲਿਆਂ ਵੱਲੋਂ ਆਪਣੇ ਆਪ ਨੂੰ ਮੁਨੀਵਰ ਜਾਂ ਧਾਰਮਿਕ ਵਿਅਕਤੀ ਕਹਾਉਣ ਦੀ ਗੱਲ ਨੂੰ ਆਪ ਜੀ ਠੀਕ ਨਹੀਂ ਮੰਨਦੇ। ਆਪ ਜੀ ਦੇ ਪਵਿੱਤਰ ਫ਼ੁਰਮਾਨ ਹਨ :

(1) **ਮਾਟੀ ਕੇ ਕਰਿ ਦੇਵੀ ਦੇਵਾ ਤਿਸੁ ਆਗੈ ਜੀਉ ਦੇਹੀ ॥**
**ਐਸੇ ਪਿਤਰ ਤੁਮਾਰੇ ਕਹੀਅਹਿ ਆਪਨ ਕਹਿਆ ਨ ਲੇਹੀ ॥੨॥**
**ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ॥**
**ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ ॥੩॥**

*(ਗਉੜੀ ਬੈਰਾਗਣਿ ਕਬੀਰ ਜੀ, ਪੰਨਾ 332)*

(2) **ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥**
**ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥**

*(ਮਾਰੂ ਕਬੀਰ ਜੀ, ਪੰਨਾ 1103)*

ਕਾਜ਼ੀ ਅੱਗੇ ਜਾਨਵਰਾਂ ਨੂੰ ਹਲਾਲ ਕਰਨ ਦੇ ਢੰਗ ਬਾਰੇ ਪ੍ਰਸ਼ਨ ਕਰਦੇ ਹਨ ਕਿ ਜਾਨਵਰਾਂ ਨੂੰ ਮਾਰਨਾ ਹਲਾਲ ਕਿਵੇਂ ਹੋਇਆ ? ਅੱਲ੍ਹਾ ਨੂੰ ਯਾਦ ਕਰਦਿਆਂ, ਉਸ ਨੂੰ ਖ਼ੁਸ਼ ਕਰਨ ਲਈ ਜੀਵਾਂ ਦੀ ਹੱਤਿਆ ਕਰਨ ਨੂੰ ਭਗਤ ਕਬੀਰ ਜੀ ਕਾਜ਼ੀ ਦਾ ਆਪਣੇ ਮੂੰਹ ਦੇ ਸੁਆਦ ਲਈ ਸੁਆਰਥ ਦੱਸਦੇ ਹਨ। ਆਪ ਜੀ ਦੇ ਪਵਿੱਤਰ ਫ਼ੁਰਮਾਨ ਹਨ :

(1) **ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ ॥**
**ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ ॥੧੯੯॥**

*(ਸਲੋਕ ਕਬੀਰ ਜੀ, ਪੰਨਾ 1375)*

(2) **ਰੋਜਾ ਧਰੈ ਮਨਾਵੈ ਅਲਹੁ ਸੁਆਦਤਿ ਜੀਅ ਸੰਘਾਰੈ ॥**
**ਆਪਾ ਦੇਖਿ ਅਵਰ ਨਹੀ ਦੇਖੈ ਕਾਹੇ ਕਉ ਝਖ ਮਾਰੈ ॥**

*(ਆਸਾ ਕਬੀਰ ਜੀ, ਪੰਨਾ 483)*

ਭਗਤ ਕਬੀਰ ਜੀ ਦੇ ਕਹਿਣ ਦਾ ਭਾਵ ਇਹ ਹੈ ਕਿ ਧਰਮ ਦਾ ਨਾਂਅ ਲੈ ਕੇ ਜਿਹੜਾ ਮਨੁੱਖ ਜੀਵਾਂ ਨੂੰ ਮਾਰਦਾ ਹੈ, ਉਹ ਅਧਰਮੀ ਹੈ। ਕਈ ਯੋਗੀ ਜਾਂ ਸੰਨਿਆਸੀ ਆਪਣੀ ਦਾੜ੍ਹੀ ਅਤੇ ਆਪਣੇ ਸਿਰ ਦੇ ਵਾਲ ਬਿਲਕੁਲ ਸਫਾਚੱਟ ਕਰਵਾ ਲੈਂਦੇ ਹਨ ਅਤੇ ਸਿਰੋਂ ਗੰਜੇ ਬਣ ਜਾਂਦੇ ਹਨ। ਇਸ ਕਿਰਿਆ ਨੂੰ ਵੀ ਧਾਰਮਿਕ ਦ੍ਰਿਸ਼ਟੀ ਤੋਂ ਉੱਤਮ ਮੰਨ ਲਿਆ ਜਾਂਦਾ ਹੈ। ਭਗਤ ਕਬੀਰ ਜੀ ਇਸ ਕਿਰਿਆ ਨਾਲ ਵੀ ਕੋਈ ਧਾਰਮਿਕ ਮੰਤਵ ਪੂਰਾ ਹੁੰਦਾ ਨਹੀਂ ਮੰਨਦੇ। ਆਪ ਜੀ ਫ਼ੁਰਮਾਉਂਦੇ ਹਨ :

**ਮੂਡ ਮੁੰਡਾਏ ਜੌ ਸਿਧਿ ਪਾਈ ॥**
**ਮੁਕਤੀ ਭੇਡ ਨ ਗਈਆ ਕਾਈ ॥** *(ਗਉੜੀ ਕਬੀਰ ਜੀ, ਪੰਨਾ 324)*

ਪਿੱਤਰਾਂ ਦੀ ਖ਼ਾਤਰ ਸਰਾਧ ਕਰਨ ਦੀ ਰੀਤੀ ਦਾ ਵੀ ਭਗਤ ਕਬੀਰ ਜੀ ਇਸ ਕਰਕੇ ਖੰਡਨ ਕਰਦੇ ਹਨ ਕਿ ਜੀਉਂਦੇ ਪਿੱਤਰਾਂ ਦੀ ਤਾਂ ਕੋਈ ਸੇਵਾ ਕਰਦਾ ਨਹੀਂ ਅਤੇ ਮਰਨ 'ਤੇ ਸਰਾਧ ਕੀਤੇ ਜਾਂਦੇ ਹਨ। ਆਪ ਜੀ ਇਹ ਵੀ ਕਹਿੰਦੇ ਹਨ ਕਿ ਪਿੱਤਰਾਂ ਕੋਲ ਤਾਂ ਕੁਝ ਨਹੀਂ ਪਹੁੰਚਦਾ ਜਾਂ ਤਾਂ ਬ੍ਰਾਹਮਣ ਖਾ ਜਾਂਦੇ ਹਨ ਜਾਂ ਫਿਰ ਕਾਂ-ਕੁੱਤੇ ਉਨ੍ਹਾਂ ਪਦਾਰਥਾਂ ਨੂੰ ਖਾਂਦੇ ਹਨ। ਆਪ ਜੀ ਦਾ ਫ਼ੁਰਮਾਨ ਹੈ:

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥**

*(ਗਉੜੀ ਬੈਰਾਗਣਿ ਕਬੀਰ ਜੀ, ਪੰਨਾ 332)*

ਧਾਰਮਿਕ ਵਿਅਕਤੀ ਕਰਮ-ਕਾਂਡ ਨਿਭਾਉਣ ਸਮੇਂ ਸੁੱਚਮ ਅਤੇ ਪਵਿੱਤਰਤਾ 'ਤੇ ਬਹੁਤ ਜ਼ੋਰ ਦਿੰਦੇ ਹਨ। ਭਗਤ ਕਬੀਰ ਜੀ ਤਰਕ ਪੇਸ਼ ਕਰਦੇ ਹਨ ਕਿ ਦੁਨੀਆਂ ਵਿਚ ਕੋਈ ਪਦਾਰਥ ਜਾਂ ਕੋਈ ਵੀ ਮਨੁੱਖ ਸੁੱਚਾ ਹੈ ਹੀ ਨਹੀਂ। ਆਪ ਜੀ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਹਨ:

**ਮਾਤਾ ਜੂਠੀ ਪਿਤਾ ਭੀ ਜੂਠਾ ਜੂਠੇ ਹੀ ਫਲ ਲਾਗੇ ॥**
**ਆਵਹਿ ਜੂਠੇ ਜਾਹਿ ਭੀ ਜੂਠੇ ਜੂਠੇ ਮਰਹਿ ਅਭਾਗੇ ॥੧॥**
**ਕਹੁ ਪੰਡਿਤ ਸੂਚਾ ਕਵਨੁ ਠਾਉ ॥**
**ਜਹਾਂ ਬੈਸਿ ਹਉ ਭੋਜਨੁ ਖਾਉ ॥੧॥ਰਹਾਉ॥**
**ਜਿਹਬਾ ਜੂਠੀ ਬੋਲਤ ਜੂਠਾ ਕਰਨ ਨੇਤ੍ਰ ਸਭਿ ਜੂਠੇ ॥**
**ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ ॥੨॥**
**ਅਗਨਿ ਭੀ ਜੂਠੀ ਪਾਨੀ ਜੂਠਾ ਜੂਠੀ ਬੈਸਿ ਪਕਾਇਆ ॥**
**ਜੂਠੀ ਕਰਛੀ ਪਰੋਸਨ ਲਾਗਾ ਜੂਠੇ ਹੀ ਬੈਠਿ ਖਾਇਆ ॥੩॥**
**ਗੋਬਰੁ ਜੂਠਾ ਚਉਕਾ ਜੂਠਾ ਜੂਠੀ ਦੀਨੀ ਕਾਰਾ ॥**
**ਕਹਿ ਕਬੀਰ ਤੇਈ ਨਰ ਸੂਚੇ ਸਾਚੀ ਪਰੀ ਬਿਚਾਰਾ ॥੪॥੧॥੭॥**

*(ਬਸੰਤੁ ਹਿੰਡੋਲੁ ਕਬੀਰ ਜੀ, ਪੰਨਾ 1195)*

[ਭਾਵ, ਸੁੱਚਮ ਅਤੇ ਪਵਿੱਤਰਤਾ ਤਾਂ ਸੱਚੇ-ਸੁੱਚੇ ਵਿਚਾਰਾਂ ਨਾਲ ਹੀ ਹੋ ਸਕਦੀ ਹੈ। ਵਿਚਾਰ ਸੱਚੇ-ਸੁੱਚੇ ਤਾਂ ਹੀ ਹੋ ਸਕਦੇ ਹਨ, ਜੇਕਰ ਸੱਚੇ-ਸੁੱਚੇ ਪ੍ਰਭੂ ਨੂੰ ਯਾਦ ਕੀਤਾ ਜਾਵੇ ਅਤੇ ਸੱਚੇ-ਸੁੱਚੇ ਕੰਮ ਕੀਤੇ ਜਾਣ।]

ਸੂਤਕ ਅਤੇ ਸਤੀ ਦੀ ਰਸਮ ਦੇ ਵਿਚਾਰਾਂ ਨੇ ਇਸਤਰੀ-ਵਰਗ ਦੀ ਬੜੀ ਬੇਕਦਰੀ ਕੀਤੀ ਹੈ। ਭਗਤ ਕਬੀਰ ਜੀ ਨੇ ਇਨ੍ਹਾਂ ਦੋਹਾਂ ਰੀਤਾਂ ਦਾ ਜ਼ੋਰਦਾਰ ਸ਼ਬਦਾਂ ਵਿਚ ਖੰਡਨ ਕੀਤਾ ਹੈ। ਆਪ ਜੀ ਨੇ ਗਉੜੀ ਰਾਗ ਦੇ ਇਕ ਸ਼ਬਦ ਵਿਚ ਦੱਸਿਆ ਹੈ ਕਿ ਜਲ, ਥਲ, ਜਨਮ, ਮੌਤ, ਅੱਖਾਂ, ਜ਼ਬਾਨ ਅਤੇ ਕੰਨਾਂ ਸਭ ਵਿਚ ਸੂਤਕ ਹੈ। ਉੱਠਣ-ਬੈਠਣ ਅਤੇ ਰਸੋਈ ਵਿਚ ਜਾਣ ਵਿਚ ਵੀ ਸੂਤਕ ਹੈ। ਇਸ ਲਈ ਸੂਤਕ ਤੋਂ ਮਨੁੱਖ ਕਿਵੇਂ ਬਚੇ ? ਆਪ ਜੀ ਕਹਿੰਦੇ ਹਨ ਕਿ ਜਿਹੜਾ ਮਨੁੱਖ ਪਰਮਾਤਮਾ ਨੂੰ ਆਪਣੇ ਹਿਰਦੇ ਵਿਚ ਯਾਦ ਰੱਖਦਾ ਹੈ, ਸੂਤਕ ਦਾ ਪ੍ਰਭਾਵ ਜਾਂ ਸੂਤਕ ਉਸ ਦੇ ਨੇੜੇ ਵੀ ਨਹੀਂ ਆਉਂਦਾ। ਆਪ ਜੀ ਫ਼ੁਰਮਾਉਂਦੇ ਹਨ:

**ਫਾਸਨ ਕੀ ਬਿਧਿ ਸਭੁ ਕੋਊ ਜਾਨੈ ਛੂਟਨ ਕੀ ਇਕੁ ਕੋਈ ॥**
**ਕਹਿ ਕਬੀਰ ਰਾਮੁ ਰਿਦੈ ਬਿਚਾਰੇ ਸੂਤਕੁ ਤਿਨੈ ਨ ਹੋਈ ॥੩॥੪੧॥**

*(ਗਉੜੀ ਕਬੀਰ ਜੀ, ਪੰਨਾ 331)*

ਇਉਂ ਅਸੀਂ ਦੇਖਦੇ ਹਾਂ ਕਿ ਭਗਤ ਕਬੀਰ ਜੀ ਨੇ ਵਿਖਾਵੇ ਦੇ ਅਤੇ ਵਹਿਮਾਂ-ਭਰਮਾਂ ਕਰਕੇ ਕੀਤੇ ਜਾਂਦੇ ਕਰਮ-ਕਾਂਡਾਂ ਤੋਂ ਸਾਨੂੰ ਬਚਾਅ ਕੇ ਕੇਵਲ ਅਤੇ ਕੇਵਲ ਪਰਮਾਤਮਾ ਦੇ ਨਾਮ-ਸਿਮਰਨ ਨਾਲ ਜੋੜਿਆ ਹੈ। ਪਰਮਾਤਮਾ ਦਾ ਨਾਮ-ਸਿਮਰਨ ਹੀ ਸਾਨੂੰ ਜੀਵਨ-ਮੁਕਤੀ ਦੇ ਸਕਦਾ ਹੈ। ਇਸ ਸਿਮਰਨ ਨਾਲ ਹੀ ਸਾਡੇ ਮਨ ਦੇ ਵਿਕਾਰਾਂ ਦੀ ਮੈਲ ਉਤਰ ਸਕਦੀ ਹੈ। ਮਨ ਦੀ ਸ਼ਾਂਤੀ ਅਤੇ ਮਨ ਦੇ ਟਿਕਾਉ ਲਈ ਨਾਮ-ਸਿਮਰਨ ਹੀ ਇੱਕੋ-ਇਕ ਸਾਧਨ ਹੈ। ਭਗਤ ਕਬੀਰ ਜੀ ਸਾਨੂੰ ਦੱਸਦੇ ਹਨ ਕਿ ਹੁਣ ਤਕ ਜਿੰਨੇ ਵੀ ਪਰਮਾਤਮਾ ਦੇ ਭਗਤ ਹੋਏ ਹਨ, ਸਾਰਿਆਂ ਨੇ ਸੁੱਖ ਅਤੇ ਬਿਸਰਾਮ ਦੀ ਪ੍ਰਾਪਤੀ ਨਾਮ-ਸਿਮਰਨ ਰਾਹੀਂ ਹੀ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਭਗਤ ਕਬੀਰ ਜੀ ਦੇ ਸਲੋਕਾਂ ਵਿਚ ਪਹਿਲਾ ਸਲੋਕ ਹੀ ਨਾਮ-ਸਿਮਰਨ ਦੀ ਮਹੱਤਤਾ ਦਰਸਾਉਂਦਾ ਹੈ :

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥**
**ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥੧॥**

*(ਸਲੋਕ ਕਬੀਰ ਜੀ, ਪੰਨਾ 1364)*

ਭਗਤ ਕਬੀਰ ਜੀ ਦਾ ਇਕ ਹੋਰ ਸਲੋਕ ਸਾਨੂੰ ਭਗਤੀ ਕਰਨ ਦਾ ਢੰਗ ਸਿਖਾਉਂਦਾ ਹੈ :

**ਕਬੀਰ ਨੈਨ ਨਿਹਾਰਉ ਤੁਝ ਕਉ ਸ੍ਰਵਨ ਸੁਨਉ ਤੁਅ ਨਾਉ ॥**
**ਬੈਨ ਉਚਰਉ ਤੁਅ ਨਾਮ ਜੀ ਚਰਨ ਕਮਲ ਰਿਦ ਠਾਉ ॥੧੧੯॥**

*(ਸਲੋਕ ਕਬੀਰ ਜੀ, ਪੰਨਾ 1370)*

**[ਭਾਵ, ਅੱਖਾਂ ਨਾਲ ਪਰਮਾਤਮਾ ਨੂੰ ਨਿਹਾਰਨਾ ਹੈ, ਕੰਨਾਂ ਨਾਲ ਉਸ ਦਾ ਨਾਮ ਸੁਣਨਾ ਹੈ, ਜ਼ੁਬਾਨ ਨਾਲ ਉਸ ਦੇ ਨਾਮ ਦਾ ਉਚਾਰਨ ਕਰਨਾ ਅਤੇ ਹਿਰਦੇ ਵਿਚ ਪਰਮਾਤਮਾ ਦੇ ਚਰਨ-ਕੰਵਲਾਂ, ਭਾਵ ਉਸ ਦੀ ਯਾਦ ਨੂੰ ਵਸਾਉਣਾ ਹੈ।]**

ਇਉਂ ਤਨ ਅਤੇ ਮਨ ਦੋਹਾਂ ਦੀ ਵਰਤੋਂ ਕਰਦੇ ਹੋਏ ਪਰਮਾਤਮਾ ਦੀ ਭਗਤੀ ਕਰਨੀ ਹੈ। ਪਰਮਾਤਮਾ ਦੀ ਭਗਤੀ ਦੇ ਮਾਰਗ ਨੂੰ ਵਿਸਥਾਰ ਵਿਚ ਭਗਤ ਕਬੀਰ ਜੀ ਦਾ ਇਹ ਪਵਿੱਤਰ ਕਥਨ ਬੜੇ ਸਪੱਸ਼ਟ ਰੂਪ ਵਿਚ ਪ੍ਰਗਟਾਉਂਦਾ ਹੈ :

**ਸਾਧੁ ਸੰਗਤਿ ਦੀਓ ਰਲਾਇ ॥ ਪੰਚ ਦੂਤ ਤੇ ਲੀਓ ਛਡਾਇ ॥**
**ਅੰਮ੍ਰਿਤ ਨਾਮੁ ਜਪਉ ਜਪੁ ਰਸਨਾ ॥ ਅਮੋਲ ਦਾਸੁ ਕਰਿ ਲੀਨੋ ਅਪਨਾ ॥੧॥**
**ਸਤਿਗੁਰ ਕੀਨੋ ਪਰਉਪਕਾਰੁ ॥ ਕਾਢਿ ਲੀਨ ਸਾਗਰ ਸੰਸਾਰ ॥**
**ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੋਬਿੰਦੁ ਬਸੈ ਨਿਤਾ ਨਿਤ ਚੀਤ ॥੨॥**

*(ਗਉੜੀ ਗੁਆਰੇਰੀ ਕਬੀਰ ਜੀ, ਪੰਨਾ 331)*

ਸਤਿਗੁਰ ਅਤੇ ਸਤਿਸੰਗਤ ਹੀ ਜੀਵਾਤਮਾ ਨੂੰ ਪਰਮਾਤਮਾ ਨਾਲ ਮਿਲਾਉਂਦੇ ਹਨ ਅਤੇ ਪੰਜ ਵਿਕਾਰਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਮਨੁੱਖ ਨੂੰ ਮੁਕਤ

ਕਰਾਉਂਦੇ ਹਨ। ਭਗਤ ਕਬੀਰ ਜੀ ਦੱਸਦੇ ਹਨ ਕਿ ਸਤਿਗੁਰ ਅਤੇ ਸਤਿਸੰਗਤ ਦੇ ਰਾਹੀਂ ਹੀ ਗੋਬਿੰਦ ਭਾਵ ਪਰਮਾਤਮਾ ਨਾਲ ਪ੍ਰੀਤ ਪੈਂਦੀ ਹੈ। ਇਹ ਪ੍ਰੀਤ ਏਨੀ ਡੂੰਘੀ ਪੈ ਜਾਂਦੀ ਹੈ ਕਿ ਭਗਤ ਕਬੀਰ ਜੀ ਇਸ ਪ੍ਰੀਤ ਨੂੰ ਬਿਆਨ ਕਰਦਿਆਂ ਕਹਿ ਉੱਠਦੇ ਹਨ :

**ਜਬ ਹਮ ਹੋਤੇ ਤਬ ਤੁਮ ਨਾਹੀ ਅਬ ਤੁਮ ਹਹੁ ਹਮ ਨਾਹੀ ॥**
**ਅਬ ਹਮ ਤੁਮ ਏਕ ਭਏ ਹਹਿ ਏਕੈ ਦੇਖਤ ਮਨੁ ਪਤੀਆਹੀ ॥੧॥**
**ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥੨॥**

*(ਗਉੜੀ ਕਬੀਰ ਜੀ, ਪੰਨਾ 339)*

ਭਗਤ ਕਬੀਰ ਜੀ ਦੱਸਦੇ ਹਨ ਕਿ ਇਸ ਪ੍ਰੇਮਾ-ਭਗਤੀ ਦੀ ਅਵਸਥਾ ਵਿਚ ਪਹੁੰਚ ਕੇ ਪ੍ਰਭੂ ਨਾਲ ਏਨੀ ਇਕਮਿਕਤਾ ਹੋ ਜਾਂਦੀ ਹੈ ਕਿ ਭਗਤ ਅਤੇ ਪਰਮਾਤਮਾ ਵਿਚਾਲੇ ਕੋਈ ਭੇਦ ਹੀ ਨਹੀਂ ਰਹਿੰਦਾ :

**ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ ॥**
**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਭਗਤ ਕਬੀਰ ਜੀ ਆਪਣੀ ਬਾਣੀ ਵਿਚ ਸਾਨੂੰ ਇਹ ਵੀ ਦੱਸਦੇ ਹਨ ਕਿ ਪਰਮਾਤਮਾ ਦੀ ਸ਼ਕਤੀ ਅਤੇ ਸਮਰੱਥਾ ਅਸੀਮਿਤ ਅਤੇ ਬੇਅੰਤ ਹਨ। ਪਰਮਾਤਮਾ ਜਲ ਵਾਲੀ ਧਰਤੀ ਨੂੰ ਥਲ, ਥਲ ਭਾਵ ਮਾਰੂਥਲ ਵਾਲੀ ਜਗ੍ਹਾ ਨੂੰ ਖੂਹ ਅਤੇ ਖੂਹ ਨੂੰ ਪਰਬਤ ਦੇ ਰੂਪ ਵਿਚ ਤਬਦੀਲ ਕਰਨ ਦੀ ਸਮਰੱਥਾ ਰੱਖਦਾ ਹੈ। ਧਰਤੀ ਤੋਂ ਕਿਸੇ ਨੂੰ ਆਕਾਸ਼ 'ਤੇ ਚੜ੍ਹਾਅ ਦੇਣਾ ਅਤੇ ਆਕਾਸ਼ ਤੋਂ ਇਕਦਮ ਧਰਤੀ 'ਤੇ ਡੇਗ ਦੇਣਾ, ਉਸ ਲਈ ਇਕ ਖੇਡ ਹੈ। ਭਿਖਾਰੀ ਨੂੰ ਰਾਜਾ, ਰਾਜੇ ਨੂੰ ਭਿਖਾਰੀ, ਮੂਰਖ ਨੂੰ ਵਿਦਵਾਨ, ਵਿਦਵਾਨ ਨੂੰ ਮੂਰਖ, ਨਾਰੀ ਨੂੰ ਪੁਰਖ ਅਤੇ ਪੁਰਖ ਨੂੰ ਨਾਰੀ ਬਣਾਉਣਾ ਉਸ ਦੇ ਵੱਸ ਵਿਚ ਹੈ। ਭਗਤ ਕਬੀਰ ਜੀ ਸਾਨੂੰ ਸਮਝਾਉਂਦੇ ਹਨ ਕਿ ਐਸੇ ਸ਼ਕਤੀਵਾਨ ਅਤੇ ਸਮਰੱਥਾਵਾਨ ਪਰਮਾਤਮਾ ਤੋਂ ਸਦਕੇ ਜਾਣਾ ਬਣਦਾ ਹੈ। ਇਸੇ ਸ਼ਬਦ ਵਿਚ ਆਪ ਜੀ ਇਹ ਵੀ ਦੱਸਦੇ ਹਨ ਕਿ ਇਕਦਮ ਦੁੱਖ ਦਾ ਪਹਾੜ ਢਾਹ ਕੇ ਕਿਸੇ ਹੱਸਦੇ ਹੋਏ ਮਨੁੱਖ ਨੂੰ ਰੁਆਉਣਾ ਅਤੇ ਕਿਸੇ ਉਦਾਸੀ ਵਿਚ ਲੰਘ ਰਹੇ ਮਨੁੱਖ ਨੂੰ ਕੋਈ ਇਕਦਮ ਖ਼ੁਸ਼ੀ ਦੇ ਕੇ ਹਸਾਉਣਾ ਪਰਮਾਤਮਾ ਦੇ ਹੱਥ-ਵੱਸ ਹੈ। ਕਿਸੇ ਵੱਸਦੇ-ਰੱਸਦੇ ਨਗਰ ਨੂੰ ਉਜਾੜ ਦੇਣਾ ਜਾਂ ਫਿਰ ਕਿਸੇ ਉਜਾੜ ਵਿਚ ਨਗਰ ਵਸਾ ਦੇਣਾ ਵੀ ਉਸ ਦੀ ਹੀ ਕਰਾਮਾਤ ਹੈ। ਭਗਤ ਕਬੀਰ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਜਲ ਤੇ ਥਲ ਕਰਿ ਥਲ ਤੇ ਕੂਆ ਕੂਪ ਤੇ ਮੇਰੁ ਕਰਾਵੈ ॥**
**ਧਰਤੀ ਤੇ ਆਕਾਸਿ ਚਢਾਵੈ ਚਢੇ ਅਕਾਸਿ ਗਿਰਾਵੈ ॥੨॥**
**ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥**
**ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥੩॥**

**ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥**
**ਕਹੁ ਕਬੀਰ ਸਾਧੂ ਕੋ ਪ੍ਰੀਤਮੁ ਤਿਸੁ ਮੂਰਤਿ ਬਲਿਹਾਰੀ ॥੪॥**
*(ਸਾਰੰਗ ਕਬੀਰ ਜੀ, ਪੰਨਾ 1252)*

ਭਗਤ ਕਬੀਰ ਜੀ ਆਪਣੀ ਬਾਣੀ ਵਿਚ ਮਨੁੱਖ ਦੇ ਮਨ ਦੀ ਗਾਥਾ ਬਹੁਤ ਥਾਈਂ ਬਿਆਨ ਕਰਦੇ ਹਨ। ਮਨੁੱਖ ਦੇ ਮਨ ਦੇ ਸੁਭਾਅ ਵਿਚ ਹਾਥੀ, ਬਲਦ, ਕਾਂ, ਖੋਤਾ, ਛਛੂੰਦਰ, ਕਛੂਕੁੰਮਾ, ਸ਼ੇਰ ਅਤੇ ਕੁੱਤਾ ਆਦਿ ਦੀਆਂ ਪਸ਼ੂ-ਬਿਰਤੀਆਂ ਨੂੰ ਉਜਾਗਰ ਕਰਦੇ ਹੋਏ ਦੱਸਦੇ ਹਨ ਕਿ ਮਨੁੱਖ ਦਾ ਮਨ ਪਰਮਾਤਮਾ ਦੀ ਭਗਤੀ ਕਰਦਿਆਂ ਵੀ ਇਨ੍ਹਾਂ ਬਿਰਤੀਆਂ ਅਨੁਸਾਰ ਹੀ ਕਰਮ-ਕਾਂਡ ਨਿਭਾਉਂਦਾ ਹੈ। ਪਰਮਾਤਮਾ ਦੇ ਗੁਣ ਗਾਉਂਦਿਆਂ ਵੀ ਉਹ ਆਪਣੀਆਂ ਪਸ਼ੂਆਂ ਵਾਲੀਆਂ ਬਿਰਤੀਆਂ ਦਾ ਤਿਆਗ ਨਹੀਂ ਕਰਦਾ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਹੀਲੁ ਰਬਾਬੀ ਬਲਦੁ ਪਖਾਵਜ ਕਊਆ ਤਾਲ ਬਜਾਵੈ ॥**
**ਪਹਿਰਿ ਚੋਲਨਾ ਗਦਹਾ ਨਾਚੈ ਭੈਸਾ ਭਗਤਿ ਕਰਾਵੈ ॥**
*(ਆਸਾ ਕਬੀਰ ਜੀ, ਪੰਨਾ 477)*

ਪ੍ਰਤੀਕਾਤਮਕ ਸ਼ੈਲੀ ਵਿਚ ਭਗਤ ਕਬੀਰ ਜੀ ਦੱਸ ਰਹੇ ਹਨ ਕਿ ਰਬਾਬ ਲੈ ਕੇ ਹਾਥੀ ਰੂਪੀ ਮਨ ਰਬਾਬੀ ਬਣਿਆ ਹੋਇਆ ਹੈ, ਬਲਦ ਰੂਪੀ ਮਨ ਪਖਾਵਜ ਭਾਵ ਜੋੜੀ ਵਜਾ ਰਿਹਾ ਹੈ। ਕਾਂ ਰੂਪੀ ਮਨ ਤਾਲ ਵਜਾ ਰਿਹਾ ਹੈ, ਖੋਤੇ ਰੂਪੀ ਮਨ ਧਾਰਮਿਕ ਭੇਖ ਵਾਲੇ ਸੋਹਣੇ ਕੱਪੜੇ ਪਾ ਕੇ ਨੱਚ ਰਿਹਾ ਹੈ ਅਤੇ ਭੈਂਸੇ ਰੂਪੀ ਮਨ ਪਰਮਾਤਮਾ ਦੀ ਭਗਤੀ ਕਰ ਰਿਹਾ ਹੈ। ਮਨ ਨੇ ਹਾਥੀ ਦਾ ਕਾਮ ਅਤੇ ਅਭਿਮਾਨ ਵਾਲਾ, ਬਲਦ ਦਾ ਆਲਸ ਵਾਲਾ, ਕਾਂ ਦਾ ਗੰਦਗੀ ਖਾਣ ਭਾਵ ਵਿਕਾਰਾਂ ਵਾਲਾ, ਖੋਤੇ ਦਾ ਸੰਸਾਰ ਪ੍ਰਤੀ ਮੋਹ ਵਾਲਾ ਅਤੇ ਭੈਂਸੇ ਭਾਵ ਸੰਢੇ ਦਾ ਅਮੋੜਪੁਣੇ ਵਾਲਾ ਸੁਭਾਅ ਨਾਲ ਹੀ ਰੱਖਿਆ ਹੋਇਆ ਹੈ ਅਤੇ ਇਸੇ ਅਵਸਥਾ ਵਿਚ ਭਗਤੀ ਕਰ ਰਿਹਾ ਹੈ। ਐਸੇ ਸੁਭਾਅ ਵਾਲਾ ਮਨ ਪਰਮਾਤਮਾ ਦੀ ਭਗਤੀ ਸਹੀ ਢੰਗ ਨਾਲ ਅਤੇ ਸਹੀ ਮੰਤਵ ਨਾਲ ਕਿਵੇਂ ਕਰ ਸਕਦਾ ਹੈ ? ਖੋਤੇ ਅਤੇ ਭੈਂਸੇ (ਸੰਢੇ) ਦੇ ਸੁਭਾਅ ਦਾ ਚਿੱਤਰਣ ਕਰਦਿਆਂ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਹਰੀ ਅੰਗੂਰੀ ਗਦਹਾ ਚਰੈ ॥ ਨਿਤ ਉਠਿ ਹਸੈ ਹੀਗੈ ਮਰੈ ॥੧॥**
**ਮਾਤਾ ਭੈਸਾ ਅੰਮੁਹਾ ਜਾਇ ॥ ਕੁਦਿ ਕੁਦਿ ਚਰੈ ਰਸਾਤਲਿ ਪਾਇ ॥੨॥**
*(ਗਉੜੀ ਕਬੀਰ ਜੀ ਨਾਲਿ ਰਲਾਇ ਲਿਖਿਆ ਮਹਲਾ ੫, ਪੰਨਾ 326)*

ਹਰੀ ਅੰਗੂਰੀ ਰੂਪੀ ਸੰਸਾਰ ਵੱਲ ਖੋਤੇ ਰੂਪੀ ਮਨ ਦਾ ਧਿਆਨ ਰਹਿੰਦਾ ਹੈ। ਇਸੇ ਕਰਕੇ ਉਹ ਸੰਸਾਰੀ ਕੰਮਾਂ ਵਿਚ ਖ਼ੁਸ਼ ਰਹਿੰਦਾ ਹੈ ਅਤੇ ਫਿਰ ਜਨਮ-ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ। ਭੈਂਸਾ ਭਾਵ ਸੰਢਾ ਮਸਤਿਆ ਹੋਇਆ ਅਮੋੜਪੁਣਾ ਕਰਦਾ ਹੈ। ਇਸੇ ਤਰ੍ਹਾਂ ਇਸ ਦੇ ਸੁਭਾਅ ਵਾਲਾ ਮਨ ਮਸਤਿਆ ਹੋਇਆ ਚੰਗੀ ਗੱਲ ਮੰਨਣ ਲਈ ਤਿਆਰ ਨਹੀਂ ਹੁੰਦਾ ਅਤੇ ਇਸੇ ਤਰ੍ਹਾਂ ਦੇ ਜੀਵਨ ਕਰਕੇ ਨਰਕਾਂ ਦੀ ਡੂੰਘੀ ਖੱਡ ਵਿਚ ਜਾ ਗਿਰਦਾ ਹੈ। ਕੁੱਤੇ ਦੇ ਸੁਭਾਅ ਦਾ ਚਿੱਤਰਣ ਕਰਨ ਦੇ ਬਹਾਨੇ

ਭਗਤ ਕਬੀਰ ਜੀ ਨੇ ਲਾਲਚੀ ਅਤੇ ਕਪਟੀ ਮਨੁੱਖ ਦੇ ਜੀਵਨ ਦਾ ਨਕਸ਼ਾ ਇਸ ਤਰ੍ਹਾਂ ਖਿੱਚਿਆ ਹੈ :

**ਸੁਰਹ ਕੀ ਜੈਸੀ ਤੇਰੀ ਚਾਲ ॥ ਤੇਰੀ ਪੂੰਛਟ ਊਪਰਿ ਝਮਕ ਬਾਲ ॥੧॥**
**ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ ॥**
**ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ ॥੧॥ਰਹਾਉ॥**
**ਚਾਕੀ ਚਾਟਹਿ ਚੂਨੁ ਖਾਹਿ ॥ ਚਾਕੀ ਕਾ ਚੀਥਰਾ ਕਹਾਂ ਲੈ ਜਾਹਿ ॥੨॥**
**ਛੀਕੇ ਪਰ ਤੇਰੀ ਬਹੁਤੁ ਡੀਠਿ ॥ ਮਤੁ ਲਕਰੀ ਸੋਟਾ ਤੇਰੀ ਪਰੈ ਪੀਠਿ ॥੩॥**
**ਕਹਿ ਕਬੀਰ ਭੋਗ ਭਲੇ ਕੀਨ ॥ ਮਤਿ ਕੋਊ ਮਾਰੈ ਈਂਟ ਢੇਮ ॥੪॥੧॥**

*(ਬਸੰਤੁ ਕਬੀਰ ਜੀ, ਪੰਨਾ 1196)*

ਭਗਤ ਕਬੀਰ ਜੀ ਅਸਲ ਵਿਚ ਕੁੱਤੇ ਨੂੰ ਨਹੀਂ, ਕੁੱਤੇ ਦੇ ਲਾਲਚੀ ਸੁਭਾਅ ਵਰਗੇ ਮਨੁੱਖ ਨੂੰ ਸੰਬੋਧਿਤ ਹਨ। ਆਪ ਜੀ ਦੱਸਦੇ ਹਨ ਕਿ ਲਾਲਚੀ ਅਤੇ ਕਪਟੀ ਮਨੁੱਖ ਕੁੱਤੇ ਵਾਂਗ ਹੀ ਗਊਆਂ ਵਰਗੀ ਸ਼ਰੀਫ਼ ਚਾਲ ਚੱਲਦਾ ਹੈ ਅਤੇ ਆਪਣੀ ਪੂਛ ਨੂੰ ਚਮਕੀਲੇ ਵਾਲਾਂ ਨਾਲ ਸਜਾ ਕੇ ਰੱਖਦਾ ਹੈ, ਭਾਵ ਸੋਹਣੇ ਸੋਹਣੇ ਪਹਿਰਾਵੇ ਪਾਉਂਦਾ ਹੈ। ਆਪਣੇ ਘਰ ਵਿਚ ਪਰਮਾਤਮਾ ਵੱਲੋਂ ਦਿੱਤੀਆਂ ਬਰਕਤਾਂ ਨਾਲ ਸੰਤੁਸ਼ਟ ਨਹੀਂ ਹੁੰਦਾ। ਲੋਭ ਹਿਤ ਪਰਾਏ ਘਰਾਂ ਦੀ ਝਾਕ ਰੱਖਦਾ ਹੈ। ਉਸ ਦਾ ਚੱਕੀ ਚੱਟਣ ਵਾਲਾ ਅਤੇ ਆਟੇ ਨਾਲ ਲਿੱਬੜੇ ਕੱਪੜੇ ਨੂੰ ਨਾ ਛੱਡਣ ਦਾ ਸੁਭਾਅ ਕਾਇਮ ਰਹਿੰਦਾ ਹੈ। ਕਬੀਰ ਜੀ ਸੁਚੇਤ ਕਰਦੇ ਹਨ ਕਿ ਪਰਾਏ ਘਰਾਂ ਦੀ ਇਸ ਝਾਕ ਵਿਚ ਮਨੁੱਖ ਨੂੰ ਬੜਾ ਦੁੱਖ ਮਿਲਦਾ ਹੈ ਅਤੇ ਉਹ ਬੇਪੱਤ ਵੀ ਹੁੰਦਾ ਹੈ। ਉਸ ਨੂੰ ਸੋਟੀ, ਇੱਟ ਅਤੇ ਢੀਮ ਰੂਪ ਵਿਚ ਮਾਰਾਂ ਵੀ ਖਾਣੀਆਂ ਪੈਂਦੀਆਂ ਹਨ ਅਤੇ ਬੇਇੱਜ਼ਤ ਹੋ ਕੇ ਵੀ ਨਿਕਲਣਾ ਪੈਂਦਾ ਹੈ। ਇਸ ਲਈ ਭਗਤ ਕਬੀਰ ਜੀ ਸਾਡੇ ਮਨਾਂ ਨੂੰ ਸੰਤੋਖ, ਸੰਜਮ ਅਤੇ ਸੰਤੁਸ਼ਟੀ ਦਾ ਪਾਠ ਪੜ੍ਹਾਉਂਦੇ ਹੋਏ ਆਸਾ ਅਤੇ ਗਉੜੀ ਰਾਗ ਦੇ ਇਨ੍ਹਾਂ ਸ਼ਬਦਾਂ ਰਾਹੀਂ ਸਮਝਾਉਂਦੇ ਹਨ ਕਿ ਪਰਮਾਤਮਾ ਨੇ ਜੋ ਕੁਝ ਸਾਨੂੰ ਬਖ਼ਸ਼ਿਆ ਹੈ, ਸਾਨੂੰ ਉਸ 'ਤੇ ਸਬਰ ਕਰਨਾ ਚਾਹੀਦਾ ਹੈ ਅਤੇ ਉਸ ਦਾ ਸ਼ੁਕਰਾਨਾ ਕਰਨਾ ਚਾਹੀਦਾ ਹੈ। ਜੀਵਾਤਮਾ ਪਰਮਾਤਮਾ ਦੀ ਅੰਸ਼ ਹੋਣ ਕਰਕੇ ਗੁਰੂ ਦੀ ਨਿਆਈਂ ਪਵਿੱਤਰ ਹੈ, ਇਸ ਲਈ ਉਸ ਨੂੰ ਮਨ ਰੂਪੀ ਚੇਲੇ ਦੇ ਪੈਰੀਂ ਨਹੀਂ ਪੈਣਾ ਚਾਹੀਦਾ। ਸਾਡੀ ਸੁਰਤਿ ਅਤੇ ਬੁਧਿ ਨੂੰ ਮਨ ਦੇ ਪਿੱਛੇ ਨਹੀਂ ਚੱਲਣਾ ਚਾਹੀਦਾ। ਲੇਲੇ ਨੂੰ ਭੇਡ ਚੁੰਘੇ ਇਹ ਠੀਕ ਨਹੀਂ ਲੱਗਦਾ। ਮਨ ਦਾ ਸੁਭਾਅ ਬਦਲ ਕੇ ਉੱਚੀ ਸੁਰਤਿ ਅਤੇ ਉੱਚੀ ਬੁਧਿ ਵਾਲਾ ਬਣ ਜਾਣਾ ਚਾਹੀਦਾ ਹੈ। ਸ਼ੇਰ ਵਾਲਾ ਜ਼ਾਲਮ ਸੁਭਾਅ, ਘੀਸ (ਛਛੂੰਦਰ) ਵਾਲਾ ਤ੍ਰਿਸ਼ਨਾ ਵਾਲਾ ਸੁਭਾਅ, ਕੱਛੂ ਵਾਲਾ ਸਤਿਸੰਗ ਤੋਂ ਦੂਰ ਜਾਣ ਦਾ ਸੁਭਾਅ ਅਤੇ ਮੁਸਰੀ (ਚੂਹੀਆ) ਰੂਪੀ ਇੰਦਰੀਆਂ ਦਾ ਵਿਕਾਰਾਂ ਵਾਲਾ ਸੁਭਾਅ ਤਿਆਗਣ ਦੀ ਸਿੱਖਿਆ ਦਿੰਦੇ ਹੋਏ ਭਗਤ ਕਬੀਰ ਜੀ ਸਾਨੂੰ ਮੂਲ-ਰੂਪ ਵਿਚ ਇਨਸਾਨ ਬਣ ਕੇ ਪਰਮਾਤਮਾ ਦੀ ਭਗਤੀ ਕਰਨ ਦਾ ਮਹਾਨ ਉਪਦੇਸ਼ ਦਿੰਦੇ ਹਨ।

### *(ਅ) ਮਨੁੱਖੀ ਸਮਾਨਤਾ ਦਾ ਸਿਧਾਂਤ*

ਸਾਡੇ ਸਮਾਜ ਵਿਚ ਵਿਤਕਰਿਆਂ ਭਰੀ ਵੰਡ ਮੁੱਖ ਤੌਰ 'ਤੇ ਪੰਜ ਰੂਪਾਂ ਵਿਚ ਪਾਈ ਜਾਂਦੀ ਹੈ:

1. ਮਜ਼ਹਬ-ਆਧਾਰਿਤ ਵੰਡ
2. ਜਾਤ-ਆਧਾਰਿਤ ਵੰਡ
3. ਧਨ-ਆਧਾਰਿਤ ਵੰਡ
4. ਲਿੰਗ-ਆਧਾਰਿਤ ਵੰਡ
5. ਸਥਾਨ-ਆਧਾਰਿਤ ਵੰਡ

ਇਹ ਸਾਰੇ ਰੂਪ ਮਨੁੱਖੀ ਅਸਮਾਨਤਾ ਨੂੰ ਬਲ ਦਿੰਦੇ ਹਨ ਅਤੇ ਮਾਨਵਵਾਦ ਜਾਂ ਇਨਸਾਨੀਅਤ ਦੇ ਰਾਹ ਵਿਚ ਰੁਕਾਵਟਾਂ ਖੜੀਆਂ ਕਰਦੇ ਹਨ। ਇਹ ਸਾਰੇ ਭੇਦ ਜਾਂ ਵਿਤਕਰੇ ਅੱਜ ਵੀ ਸਮਾਜ ਵਿਚ ਦੇਖਣ ਨੂੰ ਮਿਲਦੇ ਹਨ ਅਤੇ ਭਗਤ ਕਬੀਰ ਜੀ ਦੇ ਸਮੇਂ ਵੀ ਸਮਾਜ ਵਿਚ ਮੌਜੂਦ ਸਨ। ਇਸੇ ਕਰਕੇ ਭਗਤ ਕਬੀਰ ਜੀ ਦੀ ਬਾਣੀ ਵਿਚ ਮਨੁੱਖੀ ਵੰਡ ਦੇ ਇਨ੍ਹਾਂ ਸਾਰੇ ਰੂਪਾਂ ਦੀ ਨਿਖੇਧੀ ਕੀਤੀ ਗਈ ਹੈ ਅਤੇ ਮਨੁੱਖੀ ਸਮਾਨਤਾ ਦਾ ਝੰਡਾ ਬੁਲੰਦ ਕੀਤਾ ਗਿਆ ਹੈ। ਹੁਣ ਅਸੀਂ ਵਾਰੀ ਵਾਰੀ ਉਪਰੋਕਤ ਪੰਜ ਵਿਤਕਰਿਆਂ ਦਾ ਖੰਡਨ ਭਗਤ ਕਬੀਰ ਜੀ ਦੀ ਬਾਣੀ ਕਿਸ ਤਰ੍ਹਾਂ ਕਰਦੀ ਹੈ, ਦੇਖਣ ਦਾ ਯਤਨ ਕਰਾਂਗੇ।

### 1. ਮਜ਼ਹਬ-ਆਧਾਰਿਤ ਵੰਡ

ਭਗਤ ਕਬੀਰ ਜੀ ਦੇ ਸਮੇਂ ਹਿੰਦੂ ਮਤ ਅਤੇ ਇਸਲਾਮ ਦੇ ਪੈਰੋਕਾਰਾਂ ਵਿਚ ਆਪਸੀ ਖਿੱਚੋਤਾਣ ਜ਼ੋਰਾਂ 'ਤੇ ਸੀ। ਇਹੀ ਕਾਰਨ ਹੈ ਕਿ ਭਗਤ ਕਬੀਰ ਜੀ ਨੇ ਮਜ਼ਹਬ ਦੇ ਆਧਾਰ 'ਤੇ ਆਪਸੀ ਵਾਦ-ਵਿਵਾਦ ਨੂੰ ਮੂਲੋਂ ਹੀ ਰੱਦ ਕਰਦੇ ਹੋਏ ਫ਼ੁਰਮਾਇਆ:

**ਹਿੰਦੂ ਤੁਰਕ ਕਹਾ ਤੇ ਆਏ ਕਿਨਿ ਏਹ ਰਾਹ ਚਲਾਈ॥**
**ਦਿਲ ਮਹਿ ਸੋਚਿ ਬਿਚਾਰਿ ਕਵਾਦੇ ਭਿਸਤ ਦੋਜਕ ਕਿਨਿ ਪਾਈ॥**

*(ਆਸਾ ਕਬੀਰ ਜੀ, ਪੰਨਾ 477)*

ਆਪ ਜੀ ਬੁਨਿਆਦੀ ਪ੍ਰਸ਼ਨ ਉਠਾਉਂਦੇ ਹਨ ਕਿ ਕਿਸ ਨੇ ਮਨੁੱਖ ਨੂੰ ਇਹ ਵੱਖਰੇ-ਵੱਖਰੇ ਨਾਂਅ ਦਿੱਤੇ ਹਨ? ਸਾਰੇ ਮਨੁੱਖਾਂ ਨੂੰ ਪੈਦਾ ਕਰਨ ਵਾਲਾ ਇੱਕੋ ਪਰਮਾਤਮਾ ਹੈ, ਫਿਰ ਮਜ਼ਹਬ ਦੇ ਨਾਂਅ 'ਤੇ ਮਨੁੱਖਾਂ ਵਿਚ ਵੰਡ ਕਿਵੇਂ ਜਾਇਜ਼ ਠਹਿਰਾਈ ਜਾ ਸਕਦੀ ਹੈ? ਆਪ ਪੁਕਾਰ ਪੁਕਾਰ ਕੇ ਕਹਿੰਦੇ ਹਨ ਕਿ ਹਿੰਦੂ ਅਤੇ ਤੁਰਕ ਦੋਹਾਂ ਵਿਚ ਇੱਕੋ ਹੀ ਪਰਮਾਤਮਾ ਦਾ ਨੂਰ ਹੈ ਅਤੇ ਦੋਹਾਂ ਦਾ ਮਾਲਕ ਇਕ ਹੀ ਹੈ। ਸਾਰੇ ਸਰੀਰਾਂ ਵਿਚ ਇੱਕੋ ਪਰਮਾਤਮਾ ਹੀ ਵਿਆਪਕ ਹੈ, ਇਸ ਲਈ ਮਜ਼ਹਬ ਦੇ ਨਾਂਅ 'ਤੇ ਮਨੁੱਖਾਂ ਵਿਚ ਭਿੰਨ-ਭੇਦ ਕਰਨਾ ਜਾਂ ਇਕ-ਦੂਜੇ ਨੂੰ ਨਫ਼ਰਤ ਕਰਨੀ ਕਿਸੇ ਤਰ੍ਹਾਂ ਵੀ ਠੀਕ ਨਹੀਂ। ਆਪ ਜੀ ਦੇ ਹੇਠ ਲਿਖੇ ਫ਼ੁਰਮਾਨ ਇਸ ਵੰਡ ਨੂੰ ਰੱਦ ਕਰਦੇ ਹੋਏ ਮਨੁੱਖੀ ਸਮਾਨਤਾ ਦਾ ਹੋਕਾ ਦਿੰਦੇ ਹਨ:

(1) ਹਿੰਦੂ ਤੁਰਕ ਕਾ ਸਾਹਿਬੁ ਏਕ ॥
ਕਹ ਕਰੈ ਮੁਲਾਂ ਕਹ ਕਰੈ ਸੇਖ ॥ *(ਭੈਰਉ ਕਬੀਰ ਜੀ, ਪੰਨਾ 1158)*

(2) ਅਲਹੁ ਗੈਬੁ ਸਗਲ ਘਟ ਭੀਤਰਿ ਹਿਰਦੈ ਲੇਹੁ ਬਿਚਾਰੀ ॥
ਹਿੰਦੂ ਤੁਰਕ ਦੁਹੂੰ ਮਹਿ ਏਕੈ ਕਹੈ ਕਬੀਰ ਪੁਕਾਰੀ ॥
*(ਆਸਾ ਕਬੀਰ ਜੀ, ਪੰਨਾ 483)*

ਮਨੁੱਖ ਭਾਵੇਂ ਮਜ਼ਹਬ ਕਰਕੇ ਹਿੰਦੂ ਹੈ ਅਤੇ ਭਾਵੇਂ ਮੁਸਲਮਾਨ ਦੋਹਾਂ ਦੀ ਮੌਤ 'ਤੇ ਇਸ ਸਰੀਰ ਦੀ ਮਿੱਟੀ ਨੂੰ ਸਮੇਟਿਆ ਜਾਂਦਾ ਹੈ। ਕੋਈ ਸਾੜ ਕੇ ਸਮੇਟਦਾ ਹੈ ਅਤੇ ਕੋਈ ਕਬਰ ਵਿਚ ਦੱਬ ਕੇ। ਅੰਤਿਮ ਸੰਸਕਾਰ ਦੀ ਰਸਮ ਦੇ ਇਸ ਫ਼ਰਕ ਨੂੰ ਭਗਤ ਕਬੀਰ ਜੀ ਕੋਈ ਅਹਿਮੀਅਤ ਨਹੀਂ ਦਿੰਦੇ, ਕਿਉਂਕਿ ਮਕਸਦ ਤਾਂ ਦੋਹਾਂ ਦਾ ਸਰੀਰ ਦੀ ਮਿੱਟੀ ਭਾਵ ਲਾਸ਼ ਨੂੰ ਸਮੇਟਣ ਦਾ ਹੀ ਹੈ। ਆਪ ਜੀ ਫ਼ੁਰਮਾਉਂਦੇ ਹਨ :

ਕਾਇਆ ਬਿਗੂਤੀ ਬਹੁ ਬਿਧਿ ਭਾਤੀ ॥
ਕੋ ਜਾਰੇ ਕੋ ਗਡਿ ਲੇ ਮਾਟੀ ॥ *(ਗਉੜੀ ਕਬੀਰ ਜੀ, ਪੰਨਾ 329)*

ਇਸ ਤਰ੍ਹਾਂ ਆਪ ਜੀ ਦੀ ਬਾਣੀ ਮਨੁੱਖ ਨੂੰ ਮਨੁੱਖ ਕਰਕੇ ਮੰਨਣ ਦੇ ਹੱਕ ਵਿਚ ਹੈ, ਮਜ਼ਹਬ ਦੇ ਆਧਾਰ 'ਤੇ ਵਿਤਕਰਾ ਕਰਨ ਦੇ ਹੱਕ ਵਿਚ ਨਹੀਂ।

## 2. ਜਾਤ-ਆਧਾਰਿਤ ਵੰਡ

ਭਾਰਤੀ ਸਮਾਜ ਚਾਰ ਵਰਣਾਂ ਵਿਚ ਵੰਡਿਆ ਹੋਇਆ ਹੈ। ਇਸ ਜਾਤ-ਪਾਤੀ ਵਿਵਸਥਾ ਨੂੰ ਚੁਣੌਤੀ ਦਿੰਦੇ ਹੋਏ ਇਸ ਦਾ ਬਾ-ਦਲੀਲ ਖੰਡਨ ਕਰਦੇ ਹੋਏ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥ ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ਰਹਾਉ॥
ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ ॥ ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ ॥੪॥
*(ਗਉੜੀ ਕਬੀਰ ਜੀ, ਪੰਨਾ 324)*

ਜਿਵੇਂ ਪਿੱਛੇ ਕਬੀਰ ਜੀ ਨੇ ਪੁੱਛਿਆ ਸੀ ਕਿ ਹਿੰਦੂ ਅਤੇ ਤੁਰਕ ਕਿਥੋਂ ਆ ਗਏ ? ਇਹ ਨਾਂਅ ਮਨੁੱਖਾਂ ਨੂੰ ਕਿਸ ਨੇ ਦਿੱਤੇ ਹਨ ? ਇਸੇ ਤਰ੍ਹਾਂ ਇਥੇ ਇਸ ਸ਼ਬਦ ਵਿਚ ਆਪ ਜੀ ਪ੍ਰਸ਼ਨ ਕਰ ਰਹੇ ਹਨ ਕਿ "ਬਾਮਨ ਕਬ ਕੇ ਹੋਏ ?" ਬੱਚਾ ਜਦੋਂ ਗਰਭ ਵਿਚ ਹੁੰਦਾ ਹੈ ਤਾਂ ਉਸ ਦੀ ਕੋਈ ਕੁਲ ਜਾਂ ਜਾਤ ਨਹੀਂ ਹੁੰਦੀ। ਸਾਰਿਆਂ ਦਾ ਜਨਮ ਪਰਮਾਤਮਾ ਤੋਂ ਹੀ ਹੋਂਦ ਵਿਚ ਆਉਂਦਾ ਹੈ। ਸਾਰਿਆਂ ਦੇ ਜਨਮ ਦਾ ਢੰਗ ਇੱਕੋ ਹੈ। ਸਾਰਿਆਂ ਦੇ ਵਿਚ ਲਹੂ ਹੈ, ਦੁੱਧ ਕਿਸੇ ਦੇ ਸਰੀਰ ਵਿਚ ਨਹੀਂ ਹੈ। ਇਸ ਕਰਕੇ ਭਗਤ ਕਬੀਰ ਜੀ ਸੁਆਲ ਉਠਾਉਂਦੇ ਹਨ ਕਿ ਕੋਈ ਮਨੁੱਖ ਕਿਵੇਂ ਬ੍ਰਾਹਮਣ ਹੋ ਗਿਆ ਅਤੇ ਕੋਈ ਮਨੁੱਖ ਕਿਵੇਂ ਸ਼ੂਦਰ ਹੋ ਗਿਆ ? ਜਾਤ ਜਾਂ ਵਰਣ ਭਾਵੇਂ ਕੋਈ ਵੀ ਹੋਵੇ,

ਜਿਹੜਾ ਮਨੁੱਖ ਬ੍ਰਹਮ ਦੀ ਵੀਚਾਰ ਕਰਦਾ ਹੈ, ਭਾਵ ਭਗਤੀ ਕਰਦਾ ਹੈ, ਉਹ ਬ੍ਰਾਹਮਣ ਭਾਵ ਉੱਚਾ ਹੋ ਜਾਂਦਾ ਹੈ। ਰਾਗ ਪ੍ਰਭਾਤੀ ਦੇ ਇਕ ਸ਼ਬਦ ਵਿਚ ਆਪ ਜੀ ਦੱਸਦੇ ਹਨ ਕਿ ਸਾਰੇ ਮਨੁੱਖ ਇੱਕੋ ਪਰਮਾਤਮਾ ਦੇ ਨੂਰ ਤੋਂ ਪੈਦਾ ਹੋਏ ਹਨ। ਸਾਰੀ ਖ਼ਲਕਤ ਦੇ ਵਿਚ ਉਸ ਇੱਕੋ ਇਕ ਖ਼ਾਲਕ ਦਾ ਵਾਸਾ ਹੈ ਅਤੇ ਉਹ ਪਰਮਾਤਮਾ ਸਰਬ-ਵਿਆਪਕ ਹੈ। ਭਿੰਨ-ਭੇਦ ਦੀ ਸ਼ੰਕਾ ਨੱਸ ਜਾਂਦੀ ਹੈ, ਜਦੋਂ ਮਨੁੱਖ ਪਰਮਾਤਮਾ ਦੇ ਹੁਕਮ ਨੂੰ ਪਛਾਣਦਾ ਹੋਇਆ ਸਾਰਿਆਂ ਦੇ ਵਿਚ ਉਸ ਸੱਚੇ ਦਾ ਵਾਸ ਦੇਖਣ ਲੱਗ ਜਾਂਦਾ ਹੈ। ਸਾਰਿਆਂ ਦੇ ਸਰੀਰ ਦੀ ਮਿੱਟੀ ਇੱਕੋ ਹੈ, ਭਾਵ ਇੱਕੋ ਤਰ੍ਹਾਂ ਦੇ ਤੱਤਾਂ ਤੋਂ ਸਾਰੇ ਸਰੀਰ ਬਣੇ ਹਨ। ਇਸ ਲਈ ਵੱਖ-ਵੱਖ ਮੰਨ ਕੇ ਨੁਕਸ ਕੱਢਣੇ ਜਾਂ ਉੱਚੇ-ਨੀਵੇਂ ਦੱਸਣਾ ਬੁਨਿਆਦੀ ਤੌਰ 'ਤੇ ਹੀ ਗ਼ਲਤ ਗੱਲ ਹੈ। ਆਪ ਜੀ ਫ਼ੁਰਮਾਉਂਦੇ ਹਨ :

**(1) ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥**
**ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥**

*(ਪ੍ਰਭਾਤੀ ਕਬੀਰ ਜੀ, ਪੰਨਾ 1350)*

**(2) ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ ॥**
**ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ ॥**

*(ਆਸਾ ਕਬੀਰ ਜੀ, ਪੰਨਾ 479)*

ਇੱਕੋ ਮਿੱਟੀ ਨੂੰ ਕਈ ਤਰ੍ਹਾਂ ਦੇ ਰੂਪ ਸਾਜਨਹਾਰੇ ਨੇ ਦੇ ਦਿੱਤੇ ਹਨ। ਇੱਕੋ ਮਿੱਟੀ ਗੁੰਨ੍ਹ ਕੇ ਉਸ ਤੋਂ ਵੱਖ-ਵੱਖ ਆਕਾਰਾਂ, ਸ਼ਕਲਾਂ ਅਤੇ ਰੰਗਾਂ ਦੇ ਭਾਂਡੇ ਬਣਾ ਦਿੱਤੇ ਹਨ। ਕਾਲੇ-ਗੋਰੇ ਸਭ ਉਸ ਇੱਕੋ ਮਿੱਟੀ ਤੋਂ ਇੱਕੋ ਸਾਜਨਹਾਰੇ ਨੇ ਸਾਜੇ ਹਨ। ਇਸ ਲਈ ਕਿਸੇ ਨੂੰ ਨੀਵਾਂ ਦੱਸਣਾ ਜਾਂ ਕਿਸੇ ਨੂੰ ਉੱਚਾ ਦੱਸਣਾ, ਮੂਲੋਂ ਹੀ ਗ਼ਲਤ ਗੱਲ ਹੈ। ਇਕ ਸਲੋਕ ਵਿਚ ਵੀ ਭਗਤ ਕਬੀਰ ਜੀ ਨੇ ਮਨੁੱਖਾਂ ਨੂੰ 'ਮਾਟੀ ਕੇ ਪੁਤਰੇ' ਭਾਵ ਮਿੱਟੀ ਦੇ ਪੁਤਲੇ ਆਖਿਆ ਹੈ। ਊਚ-ਨੀਚ ਦੇ ਵਿਤਕਰੇ ਖ਼ਤਮ ਕਰਨ ਲਈ ਭਗਤ ਕਬੀਰ ਜੀ ਨੇ ਆਪਣੇ ਦੋ ਸਲੋਕਾਂ ਵਿਚ ਹਲਦੀ ਅਤੇ ਚੂਨੇ ਦੇ ਮੇਲ ਦੀ ਉਦਾਹਰਣ ਦੇ ਕੇ ਸਾਰੇ ਭਿੰਨ-ਭੇਦ ਮਿਟਾਉਣ ਦਾ ਰਸਤਾ ਦੱਸਿਆ ਹੈ। ਆਪ ਜੀ ਦਾ ਫ਼ੁਰਮਾਨ ਹੈ :

**ਕਬੀਰ ਹਰਦੀ ਪੀਅਰੀ ਚੂੰਨਾਂ ਊਜਲ ਭਾਇ ॥**
**ਰਾਮ ਸਨੇਹੀ ਤਉ ਮਿਲੈ ਦੋਨਉ ਬਰਨ ਗਵਾਇ ॥੫੬॥**
**ਕਬੀਰ ਹਰਦੀ ਪੀਰਤਨੁ ਹਰੈ ਚੂਨ ਚਿਹਨੁ ਨ ਰਹਾਇ ॥**
**ਬਲਿਹਾਰੀ ਇਹ ਪ੍ਰੀਤਿ ਕਉ ਜਿਹ ਜਾਤਿ ਬਰਨੁ ਕੁਲੁ ਜਾਇ ॥੫੭॥**

*(ਸਲੋਕ ਕਬੀਰ ਜੀ, ਪੰਨਾ 1367)*

ਹਲਦੀ ਦਾ ਰੰਗ ਪੀਲਾ ਹੁੰਦਾ ਹੈ ਅਤੇ ਚੂਨੇ ਦਾ ਚਿੱਟਾ। ਦੋਹਾਂ ਦੇ ਆਪੋ ਵਿਚ ਮਿਲਣ 'ਤੇ ਹਲਦੀ ਆਪਣਾ ਪੀਲਾ ਰੰਗ ਗਵਾ ਦਿੰਦੀ ਹੈ ਅਤੇ ਚੂਨਾ ਆਪਣਾ ਚਿੱਟਾ ਰੰਗ ਛੱਡ ਦਿੰਦਾ ਹੈ ਅਤੇ ਨਵਾਂ ਲਾਲਗੀ ਦੀ ਭਾਹ ਮਾਰਦਾ ਰੰਗ ਪੈਦਾ ਹੋ ਜਾਂਦਾ ਹੈ। ਭਗਤ ਕਬੀਰ ਜੀ ਸਮਝਾਉਂਦੇ ਹਨ ਕਿ ਪ੍ਰੇਮਾ-ਭਗਤੀ ਦੇ ਮਾਰਗ 'ਤੇ ਚੱਲਦਿਆਂ

ਪਰਮਾਤਮਾ ਨਾਲ ਪ੍ਰੀਤ ਪੈ ਜਾਣ 'ਤੇ ਬੰਦੇ ਦੇ ਜਾਤ, ਵਰਣ ਅਤੇ ਕੁਲ ਆਦਿ ਦੇ ਫ਼ਰਕ ਸਭ ਮਿਟ ਜਾਂਦੇ ਹਨ। ਊਚ-ਨੀਚ ਦੇ ਵਿਤਕਰੇ ਸਭ ਖ਼ਤਮ ਹੋ ਜਾਂਦੇ ਹਨ। ਫਿਰ ਸਾਰਿਆਂ ਵਿਚ ਉਹ ਨਿਰੰਜਨ ਪਰਮਾਤਮਾ ਨਜ਼ਰ ਆਉਣ ਲੱਗ ਜਾਂਦਾ ਹੈ। ਸਾਰੇ ਵਾਦ-ਵਿਵਾਦ ਮਿਟ ਜਾਂਦੇ ਹਨ ਅਤੇ ਮਨੁੱਖ ਸਾਰੇ ਸਰੀਰਾਂ ਨੂੰ ਇਕ ਕਰਕੇ ਜਾਣਨ ਲੱਗ ਜਾਂਦਾ ਹੈ।

### 3. ਧਨ-ਆਧਾਰਿਤ ਵੰਡ

ਸਮਾਜ ਵਿਚ ਕੁਝ ਲੋਕ ਆਰਥਿਕ ਪੱਖੋਂ ਬਹੁਤ ਗ਼ਰੀਬ ਹੁੰਦੇ ਹਨ ਅਤੇ ਕੁਝ ਬਹੁਤ ਅਮੀਰ। ਬਹੁਤ ਸਾਰੇ ਲੋਕ ਆਰਥਿਕ ਪੱਖੋਂ ਆਪਣਾ ਗੁਜ਼ਾਰਾ ਚਲਾਉਣ ਦੇ ਆਹਰ ਵਿਚ ਸਾਰੀ ਉਮਰ ਲੱਗੇ ਰਹਿੰਦੇ ਹਨ। ਅਮੀਰੀ-ਗ਼ਰੀਬੀ ਦੇ ਪੱਧਰ 'ਤੇ ਹੁੰਦੇ ਵਿਤਕਰੇ ਨੂੰ ਭਗਤ ਕਬੀਰ ਜੀ ਨੇ ਨਿੱਜੀ ਤੌਰ 'ਤੇ ਹੰਢਾਇਆ ਸੀ। ਇਹੀ ਕਾਰਨ ਹੈ ਕਿ ਉਹ ਇਸ ਵਿਤਕਰੇ ਦਾ ਨਕਸ਼ਾ ਬਹੁਤ ਹੀ ਯਥਾਰਥਕ ਪੱਧਰ 'ਤੇ ਖਿੱਚਣ ਵਿਚ ਸਫਲ ਹੋਏ ਹਨ। ਆਪ ਜੀ ਇਸ ਵਿਤਕਰੇ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ :

**ਨਿਰਧਨ ਆਦਰੁ ਕੋਈ ਨ ਦੇਇ ॥**
**ਲਾਖ ਜਤਨ ਕਰੈ ਓਹੁ ਚਿਤਿ ਨ ਧਰੇਇ ॥੧॥ਰਹਾਉ॥**
**ਜਉ ਨਿਰਧਨੁ ਸਰਧਨ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥੧॥**
**ਜਉ ਸਰਧਨੁ ਨਿਰਧਨ ਕੈ ਜਾਇ ॥ ਦੀਆ ਆਦਰੁ ਲੀਆ ਬੁਲਾਇ ॥੨॥**
**ਨਿਰਧਨੁ ਸਰਧਨੁ ਦੋਨਉ ਭਾਈ ॥ ਪ੍ਰਭ ਕੀ ਕਲਾ ਨ ਮੇਟੀ ਜਾਈ ॥੩॥**
**ਕਹਿ ਕਬੀਰ ਨਿਰਧਨੁ ਹੈ ਸੋਈ ॥ ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥**

*(ਭੈਰਉ ਕਬੀਰ ਜੀ, ਪੰਨਾ 1159)*

ਸਮਾਜ ਵਿਚ ਗ਼ਰੀਬ ਆਦਮੀ ਨੂੰ ਸਤਿਕਾਰ ਨਹੀਂ ਮਿਲਦਾ। ਜੇਕਰ ਗ਼ਰੀਬ ਆਦਮੀ ਕਿਸੇ ਅਮੀਰ ਦੇ ਘਰ ਜਾਂਦਾ ਹੈ ਤਾਂ ਉਸ ਨੂੰ ਆਉਂਦਾ ਦੇਖ ਕੇ ਅਮੀਰ ਆਦਮੀ ਉਸ ਵੱਲ ਧਿਆਨ ਹੀ ਨਹੀਂ ਦਿੰਦਾ, ਪਰ ਜੇਕਰ ਕੋਈ ਅਮੀਰ ਆਦਮੀ ਕਿਸੇ ਗ਼ਰੀਬ ਦੇ ਘਰ ਜਾਂਦਾ ਹੈ ਤਾਂ ਗ਼ਰੀਬ ਆਦਮੀ ਘਰ ਆਏ ਅਮੀਰ ਆਦਮੀ ਨੂੰ ਵੱਧ ਤੋਂ ਵੱਧ ਆਦਰ ਦੇਣ ਦੀ ਕੋਸ਼ਿਸ਼ ਕਰਦਾ ਹੈ। ਇਸ ਫ਼ਰਕ ਦਾ ਖੰਡਨ ਕਰਦੇ ਹੋਏ ਭਗਤ ਕਬੀਰ ਜੀ ਕਹਿੰਦੇ ਹਨ ਕਿ ਗ਼ਰੀਬ ਅਤੇ ਅਮੀਰ ਦੋਵੇਂ ਆਪਸ ਵਿਚ ਭਾਈ ਹਨ, ਕਿਉਂਕਿ ਉਨ੍ਹਾਂ ਦਾ ਪਿਤਾ ਇੱਕੋ ਪਰਮਾਤਮਾ ਹੈ। ਆਪ ਜੀ ਤਾਂ ਗ਼ਰੀਬ ਉਸ ਨੂੰ ਮੰਨਦੇ ਹਨ, ਜਿਸ ਦੇ ਹਿਰਦੇ ਵਿਚ ਪ੍ਰਭੂ ਦਾ ਨਾਮ ਨਹੀਂ ਹੈ। ਆਦਮੀ ਬੇਸ਼ੱਕ ਧਨਵਾਨ ਹੋਵੇ, ਪਰ ਜੇਕਰ ਉਸ ਦੇ ਪੱਲੇ ਹਰੀ ਦਾ ਨਾਮ ਨਹੀਂ ਹੈ ਤਾਂ ਉਹ ਨਿਰਧਨ ਹੈ।

ਅਮੀਰ ਵਿਅਕਤੀ ਨੂੰ ਸਮਝਾਉਂਦੇ ਹੋਏ ਭਗਤ ਕਬੀਰ ਜੀ ਉਸ ਨੂੰ ਉਪਦੇਸ਼ ਦਿੰਦੇ ਹਨ ਕਿ ਅਮੀਰੀ-ਗ਼ਰੀਬੀ ਕੋਈ ਪੱਕੀ ਸਥਿਤੀ ਨਹੀਂ ਹੈ। ਅਮੀਰ ਕਦੇ ਵੀ ਗ਼ਰੀਬ ਹੋ ਸਕਦਾ ਹੈ ਅਤੇ ਕੋਈ ਗ਼ਰੀਬ ਅਮੀਰ ਵੀ ਬਣ ਸਕਦਾ ਹੈ। ਧਨ ਦਾ ਹੰਕਾਰ ਕਰਕੇ ਕਿਸੇ ਗ਼ਰੀਬ 'ਤੇ ਹੱਸਣਾ ਜਾਂ ਉਸ ਦਾ ਮਜ਼ਾਕ ਉਡਾਉਣਾ ਸਿਆਣਪ

ਨਹੀਂ ਹੈ। ਪਰਮਾਤਮਾ ਏਨਾ ਸ਼ਕਤੀਵਾਨ ਹੈ ਕਿ ਉਹ ਜਲ ਨੂੰ ਥਲ ਅਤੇ ਥਲ ਨੂੰ ਜਲ ਕਰ ਸਕਦਾ ਹੈ। ਉਹ ਭਿਖਾਰੀ ਨੂੰ ਰਾਜਾ ਬਣਾ ਸਕਦਾ ਹੈ ਅਤੇ ਰਾਜੇ ਨੂੰ ਭਿਖਾਰੀ ਬਣਾ ਸਕਦਾ ਹੈ। ਉਹ ਮੂਰਖ ਨੂੰ ਸਿਆਣਾ ਅਤੇ ਸਿਆਣੇ ਨੂੰ ਮੂਰਖ ਬਣਾ ਦੇਣ ਦੇ ਸਮਰੱਥ ਹੈ। ਧਨ ਨਾ ਕੋਈ ਜਨਮ ਸਮੇਂ ਲੈ ਕੇ ਆਉਂਦਾ ਹੈ ਅਤੇ ਨਾ ਕੋਈ ਮੌਤ ਸਮੇਂ ਨਾਲ ਲੈ ਕੇ ਜਾਂਦਾ ਹੈ। ਧਨ ਦੀ ਅਸਥਿਰਤਾ ਕਰਕੇ ਗ਼ਰੀਬੀ-ਅਮੀਰੀ ਦੇ ਵਿਤਕਰੇ ਨੂੰ ਮਾਨਤਾ ਦੇਣੀ ਬਿਲਕੁਲ ਹੀ ਗ਼ਲਤ ਹੈ। ਭਗਤ ਕਬੀਰ ਜੀ ਦੇ ਇਸ ਸੰਬੰਧ ਵਿਚ ਪਵਿੱਤਰ ਫ਼ੁਰਮਾਨ ਸਮਝਣ ਅਤੇ ਅਮਲ ਕਰਨ ਯੋਗ ਹਨ :

(1) ਨਾ ਕੋਊ ਲੈ ਆਇਓ ਇਹੁ ਧਨੁ ਨਾ ਕੋਊ ਲੈ ਜਾਤੁ ॥
ਰਾਵਨ ਹੂੰ ਤੇ ਅਧਿਕ ਛਤ੍ਰਪਤਿ ਖਿਨ ਮਹਿ ਗਏ ਬਿਲਾਤ ॥
(ਸਾਰੰਗ ਕਬੀਰ ਜੀ, ਪੰਨਾ 1251)

(2) ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ ॥
(ਸਾਰੰਗ ਕਬੀਰ ਜੀ, ਪੰਨਾ 1252)

(3) ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥
ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥
(ਸਲੋਕ ਕਬੀਰ ਜੀ, ਪੰਨਾ 1366)

ਭਗਤ ਕਬੀਰ ਜੀ ਭਗਵਾਨ ਕ੍ਰਿਸ਼ਨ ਜੀ ਅਤੇ ਬਿਦਰ ਦੀ ਕਥਾ ਦਾ ਬਿਆਨ ਆਪਣੇ ਰਾਗ ਮਾਰੂ ਦੇ ਇਕ ਸ਼ਬਦ ਵਿਚ ਕਰਦੇ ਹਨ। ਆਪ ਜੀ ਦੱਸਦੇ ਹਨ ਕਿ ਪਰਮਾਤਮਾ ਪ੍ਰੇਮ ਦਾ ਭੁੱਖਾ ਹੈ। ਹੰਕਾਰੀ ਦੁਰਯੋਧਨ ਦੇ ਮਹਿਲਾਂ ਅਤੇ ਖਾਣਿਆਂ ਨੂੰ ਛੱਡ ਕੇ ਭਗਵਾਨ ਕ੍ਰਿਸ਼ਨ ਜੀ ਬਿਦਰ ਦੇ ਨਿੱਕੇ ਜਿਹੇ ਘਰ ਵਿਚ ਅਲੂਣਾ ਸਾਗ ਖਾਣਾ ਪਸੰਦ ਕਰਦੇ ਹਨ।

ਗੁਰੂ ਨਾਨਕ ਦੇਵ ਜੀ ਭਾਈ ਲਾਲੋ ਜੀ ਦੀ ਮਿਹਨਤ ਦੀ ਕੋਧਰੇ ਦੀ ਰੋਟੀ ਖਾਣ ਨੂੰ ਤਰਜੀਹ ਦਿੰਦੇ ਹਨ ਅਤੇ ਮਲਿਕ ਭਾਗੋ ਦੀ ਗ਼ਲਤ ਕਮਾਈ ਤੋਂ ਬਣੇ ਖਾਣਿਆਂ ਨੂੰ ਪ੍ਰਵਾਨ ਨਹੀਂ ਕਰਦੇ। ਰਾਮ ਚੰਦਰ ਜੀ ਭੀਲਣੀ ਦੇ ਜੂਠੇ ਬੇਰਾਂ ਦਾ ਅਨੰਦ ਮਾਣਦੇ ਹਨ, ਕਿਉਂਕਿ ਅਸਲੀ ਮਹੱਤਵ ਤਾਂ ਪਿਆਰ ਨਾਲ ਕੀਤੀ ਭਗਤੀ ਦਾ ਹੈ। ਭਗਤ ਕਬੀਰ ਜੀ ਆਪਣੇ-ਆਪ ਨੂੰ "ਹਮ ਮਸਕੀਨ ਖੁਦਾਈ ਬੰਦੇ" ਕਹਿਣ ਵਿਚ ਮਾਣ ਮਹਿਸੂਸ ਕਰਦੇ ਹਨ। ਇਸ ਤਰ੍ਹਾਂ ਆਪ ਜੀ ਮਨੁੱਖਾਂ ਨੂੰ ਦੁਨਿਆਵੀ ਧਨ ਦਾ ਮਾਣ, ਲੋਭ ਅਤੇ ਹੰਕਾਰ ਛੱਡ ਕੇ ਅਸਲੀ ਨਾਮ-ਧਨ ਇਕੱਠਾ ਕਰਨ ਲਈ ਪ੍ਰੇਰਦੇ ਹਨ ਅਤੇ ਗ਼ਰੀਬੀ-ਅਮੀਰੀ ਕਰਕੇ ਹੁੰਦੇ ਵਿਤਕਰੇ ਨੂੰ ਛੱਡਣ ਲਈ ਕਹਿੰਦੇ ਹਨ। ਭਗਤ ਕਬੀਰ ਜੀ ਵੱਡੇ ਵੱਡੇ ਮਹਿਲਾਂ (ਜਿਨ੍ਹਾਂ ਵਿਚ ਪਰਮਾਤਮਾ ਦਾ ਨਾਮ ਨਹੀਂ ਲਿਆ ਜਾਂਦਾ ਅਤੇ ਜਿਥੇ ਸੱਚੀ-ਸੁੱਚੀ ਕਿਰਤ ਨਹੀਂ ਹੁੰਦੀ) ਨਾਲੋਂ ਸੰਤ-ਮਨੁੱਖਾਂ ਦੀ ਝੁੱਗੀ ਨੂੰ ਚੰਗਾ ਮੰਨਦੇ ਹਨ। ਆਪ ਜੀ ਮਨੁੱਖ ਦੀ ਲੋੜ ਵਾਸਤੇ ਸਾਢੇ ਤਿੰਨ ਹੱਥ ਜ਼ਮੀਨ ਨੂੰ ਬਹੁਤ ਮੰਨਦੇ ਹਨ। ਇਥੋਂ ਤਕ ਵੀ ਲਿਖਦੇ ਹਨ ਕਿ ਬੇਈਮਾਨੀ ਨਾਲ

ਬਣੇ ਛੱਤੀ ਪਦਾਰਥਾਂ ਤੋਂ 'ਮਧੂਕਰੀ' ਭਾਵ ਭਿੱਖਿਆ ਵਿਚ ਮਿਲੀ ਰੋਟੀ ਚੰਗੀ ਹੁੰਦੀ ਹੈ। ਸੋਰਠਿ ਰਾਗ ਦੇ ਇਕ ਸ਼ਬਦ ਵਿਚ ਭਗਤ ਕਬੀਰ ਜੀ ਆਪਣੇ ਜੀਵਨ-ਨਿਰਬਾਹ ਲਈ ਕੁਝ ਜ਼ਰੂਰੀ ਵਸਤਾਂ ਦੀ ਮੰਗ ਪਰਮਾਤਮਾ ਤੋਂ ਕਰਦੇ ਹਨ ਅਤੇ ਇਹ ਵੀ ਕਹਿੰਦੇ ਹਨ ਕਿ "ਮੈ ਨਾਹੀ ਕੀਤਾ ਲਬੋ"। ਇਸ ਤਰ੍ਹਾਂ ਆਪ ਨਿਰਦੇਸ਼ ਦਿੰਦੇ ਹਨ ਕਿ ਮਨੁੱਖਾਂ ਨੂੰ ਨਜਾਇਜ਼ ਢੰਗਾਂ ਨਾਲ ਧਨ ਇਕੱਠਾ ਨਹੀਂ ਕਰਨਾ ਚਾਹੀਦਾ, ਵੰਡ ਕੇ ਖਾਣਾ ਚਾਹੀਦਾ ਹੈ ਅਤੇ ਧਨ ਕਰਕੇ ਵਿਤਕਰੇ ਦੀ ਭਾਵਨਾ ਸਮਾਜ ਵਿੱਚੋਂ ਖ਼ਤਮ ਹੋਣੀ ਚਾਹੀਦੀ ਹੈ। ਚੰਗੇ ਕੰਮ ਕਰਨ ਅਤੇ ਪਰਮਾਤਮਾ ਦੀ ਭਗਤੀ ਕਰਨ ਦਾ ਧਨ ਬੰਦੇ ਨੂੰ ਇਕੱਠਾ ਕਰਨਾ ਚਾਹੀਦਾ ਹੈ।

### 4. ਲਿੰਗ-ਆਧਾਰਿਤ ਵੰਡ

ਮੁੰਡੇ-ਕੁੜੀ ਦਾ ਫ਼ਰਕ ਸਾਡੇ ਸਮਾਜ ਨੂੰ ਅੱਜ ਵੀ ਘੁਣ ਵਾਂਗ ਲੱਗਿਆ ਹੋਇਆ ਹੈ। ਕੰਨਿਆ ਭਰੂਣ-ਹੱਤਿਆ ਸਦਕਾ ਸਮਾਜ ਵਿਚ ਲੜਕੀਆਂ ਦੀ ਘੱਟ ਰਹੀ ਗਿਣਤੀ ਚਿੰਤਾ ਦਾ ਵਿਸ਼ਾ ਬਣੀ ਹੋਈ ਹੈ। ਭਗਤ ਕਬੀਰ ਜੀ ਦੀ ਬਾਣੀ ਲਿੰਗ-ਆਧਾਰਿਤ ਵਿਤਕਰੇ ਨੂੰ ਬੁਨਿਆਦੀ ਤੌਰ 'ਤੇ ਹੀ ਰੱਦ ਕਰਦੀ ਹੈ। ਦੁਨੀਆਂ ਵਿਚ ਜਿੰਨੇ ਵੀ ਇਸਤਰੀਆਂ-ਮਰਦ ਪੈਦਾ ਹੋਏ ਹਨ, ਉਹ ਸਭ ਇੱਕੋ ਇਕ ਪਰਮਾਤਮਾ ਦਾ ਹੀ ਰੂਪ ਹਨ। ਆਪ ਫ਼ੁਰਮਾਉਂਦੇ ਹਨ:

**ਏਤੇ ਅਉਰਤ ਮਰਦਾ ਸਾਜੇ ਏ ਸਭ ਰੂਪ ਤੁਮ੍ਹਾਰੇ ॥**
**ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥**

*(ਬਿਭਾਸ ਪ੍ਰਭਾਤੀ ਕਬੀਰ ਜੀ, ਪੰਨਾ 1349)*

ਇਥੇ ਲਿੰਗ-ਭੇਦ ਦੀ ਕੋਈ ਗੱਲ ਹੀ ਨਹੀਂ ਹੈ, ਕਿਉਂਕਿ ਔਰਤ ਅਤੇ ਮਰਦ ਦੋਹਾਂ ਦਾ ਸਰੀਰ ਇੱਕੋ ਜਿਹੇ ਤੱਤਾਂ ਤੋਂ ਬਣਿਆ ਹੋਇਆ ਹੈ। ਇਨ੍ਹਾਂ ਪੰਜ ਤੱਤਾਂ ਨੂੰ ਹੀ ਸਰੀਰ ਆਖਿਆ ਜਾਂਦਾ ਹੈ। ਤੱਤ ਇੱਕੋ ਹਨ, ਬੱਸ ਢਾਂਚੇ ਹੀ ਵੱਖ-ਵੱਖ ਹਨ। ਪਵਿੱਤਰ ਫ਼ੁਰਮਾਨ ਹੈ:

**ਕਉਨ ਕੋ ਪੁਰਖੁ ਕਉਨ ਕੀ ਨਾਰੀ ॥**
**ਇਆ ਤਤ ਲੇਹੁ ਸਰੀਰ ਬਿਚਾਰੀ ॥** *(ਗਉੜੀ ਕਬੀਰ ਜੀ, ਪੰਨਾ 331)*

ਆਪ ਇਹ ਵੀ ਦੱਸਦੇ ਹਨ ਕਿ ਪਰਮਾਤਮਾ ਦੀ ਜੇਕਰ ਇੱਛਾ ਹੋਵੇ ਤਾਂ ਉਹ ਨਾਰੀ ਨੂੰ ਪੁਰਖ ਅਤੇ ਪੁਰਖ ਨੂੰ ਨਾਰੀ ਵਿਚ ਤਬਦੀਲ ਕਰ ਸਕਦਾ ਹੈ। ਆਪ ਜੀ ਫ਼ੁਰਮਾਉਂਦੇ ਹਨ:

**ਨਾਰੀ ਤੇ ਜੋ ਪੁਰਖੁ ਕਰਾਵੈ ਪੁਰਖਨ ਤੇ ਜੋ ਨਾਰੀ ॥**
**ਕਹੁ ਕਬੀਰ ਸਾਧੂ ਕੋ ਪ੍ਰੀਤਮ ਤਿਸੁ ਮੂਰਤਿ ਬਲਿਹਾਰੀ ॥**

*(ਸਾਰੰਗ ਕਬੀਰ ਜੀ, ਪੰਨਾ 1252)*

ਵਿਗਿਆਨਕ ਤੌਰ 'ਤੇ ਭਾਵੇਂ ਇਸਤਰੀ ਹੈ ਤੇ ਭਾਵੇਂ ਮਰਦ, ਦੋਹਾਂ ਦੇ ਜਨਮ ਲਈ ਪੁਰਸ਼ ਦਾ ਵੀਰਜ ਅਤੇ ਇਸਤਰੀ ਦਾ ਉਦਰ ਜ਼ਰੂਰੀ ਹੈ। ਸਾਇੰਸ ਇਹ ਵੀ

ਮੰਨਦੀ ਹੈ ਕਿ ਹਰ ਇਕ ਇਸਤਰੀ ਵਿਚ ਅਰਧ-ਪੁਰਖ ਅਤੇ ਹਰ ਇਕ ਪੁਰਖ ਵਿਚ ਅਰਧ-ਇਸਤਰੀ ਦਾ ਅੰਸ਼ ਹੁੰਦਾ ਹੈ। ਗੁਰੂ ਨਾਨਕ ਦੇਵ ਜੀ ਦਾ ਪਵਿੱਤਰ ਕਥਨ ਇਥੇ ਦਰਜ ਕਰਨਾ ਬਹੁਤ ਢੁੱਕਵਾਂ ਅਤੇ ਉਚਿਤ ਹੈ :

**ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ ॥**

*(ਰਾਮਕਲੀ ਮ: ੧, ਪੰਨਾ 879)*

ਪਰਮਾਤਮਾ ਸਾਹਵੇਂ ਸਾਰੇ ਔਰਤਾਂ-ਮਰਦ ਜਗਿਆਸੂ ਜੀਵ-ਇਸਤਰੀਆਂ ਹਨ। ਇਸ ਲਈ ਭਗਤੀ ਦੇ ਮਾਰਗ ਲਈ ਲਿੰਗ-ਭੇਦ ਦੀ ਕੋਈ ਗੁੰਜਾਇਸ਼ ਹੀ ਨਹੀਂ ਹੈ। ਸੂਤਕ ਦੇ ਵਿਚਾਰ ਦਾ ਖੰਡਨ ਭਗਤ ਕਬੀਰ ਜੀ ਨੇ ਪੁਰਜ਼ੋਰ ਸ਼ਬਦਾਂ ਵਿਚ ਕੀਤਾ ਹੈ ਅਤੇ ਸਾਰੇ ਸੰਸਾਰ ਨੂੰ ਹੀ ਸੂਤਕ ਵਿਚ ਦੱਸਿਆ ਹੈ। ਇਸਤਰੀ ਨੂੰ ਹੀ ਇਸ ਰਸਮ ਦਾ ਸ਼ਿਕਾਰ ਕਿਉਂ ਬਣਾਇਆ ਜਾਂਦਾ ਹੈ ? ਪੁਰਸ਼ ਆਪਣੇ ਆਪ ਨੂੰ ਹਰ ਹਾਲ ਵਿਚ ਕਿਉਂ ਪਵਿੱਤਰ ਸਮਝਦਾ ਹੈ ਅਤੇ ਉਹ ਕਿਉਂ ਇਸਤਰੀ ਨੂੰ ਅਪਵਿੱਤਰ ਮੰਨਦਾ ਹੈ ? ਆਪ ਬ੍ਰਾਹਮਣ ਨੂੰ ਸਿੱਧਾ ਸਵਾਲ ਕਰਦੇ ਹਨ :

**ਕਹੁ ਰੇ ਪੰਡੀਆ ਕਉਨ ਪਵੀਤਾ ॥**
**ਐਸਾ ਗਿਆਨੁ ਜਪਹੁ ਮੇਰੇ ਮੀਤਾ ॥** *(ਗਉੜੀ ਕਬੀਰ ਜੀ, ਪੰਨਾ 331)*

ਧਾਰਮਿਕ ਪੱਖੋਂ ਲਿੰਗ-ਭੇਦ 'ਤੇ ਆਧਾਰਿਤ ਵਿਤਕਰੇ ਦੀ ਗੱਲ ਦਾ ਖੰਡਨ ਕਰਦੇ ਹੋਏ ਭਗਤ ਕਬੀਰ ਜੀ ਕਾਜ਼ੀ ਨੂੰ ਵੀ ਸਿੱਧਾ ਸੁਆਲ ਕਰਦੇ ਹਨ :

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥**

*(ਆਸਾ ਕਬੀਰ ਜੀ, ਪੰਨਾ 477)*

ਜਿਥੇ ਕਿਤੇ ਵੀ ਸੂਤਕ-ਸੁੱਚਮ ਅਤੇ ਪਵਿੱਤਰਤਾ ਦੀ ਗੱਲ ਹੋਈ ਹੈ, ਭਗਤ ਕਬੀਰ ਜੀ ਨੇ ਇਨ੍ਹਾਂ ਪੱਖਾਂ ਤੋਂ ਇਸਤਰੀ ਨੂੰ ਮਰਦ ਦੇ ਬਰਾਬਰ ਰੱਖਿਆ ਹੈ, ਕਿਉਂਕਿ ਉਹ ਪੁਰਖ ਲਈ ਹੈ ਹੀ ਅਰਧ-ਸਰੀਰੀ। ਉਸ ਤੋਂ ਬਿਨਾਂ ਪੁਰਖ ਦੀ ਹੋਂਦ ਹੀ ਨਹੀਂ ਹੈ ਅਤੇ ਉਸ ਤੋਂ ਬਿਨਾਂ ਉਹ ਇਸ ਧਰਤੀ 'ਤੇ ਜਨਮ ਵੀ ਨਹੀਂ ਲੈ ਸਕਦਾ। ਇਸ ਤਰ੍ਹਾਂ ਆਪ ਜੀ ਨੇ ਲਿੰਗ-ਆਧਾਰਿਤ ਵੰਡ ਨੂੰ ਕਦੇ ਵੀ ਪ੍ਰਵਾਨ ਨਹੀਂ ਕੀਤਾ ਅਤੇ ਖ਼ੁਦ ਵੀ ਗ੍ਰਹਿਸਤੀ ਜੀਵਨ ਜੀਵਿਆ ਹੈ।

### 5. ਸਥਾਨ-ਆਧਾਰਿਤ ਵੰਡ

ਭਗਤ ਕਬੀਰ ਜੀ ਆਪਣੀ ਬਾਣੀ ਵਿਚ ਸਮੁੱਚੇ ਸੰਸਾਰ ਅਤੇ ਸਮੁੱਚੇ ਬ੍ਰਹਿਮੰਡ ਦੀ ਗੱਲ ਕਰਦੇ ਹਨ। ਇਹ ਬ੍ਰਹਿਮੰਡ ਉਸ ਇੱਕੋ-ਇਕ ਪਾਰਬ੍ਰਹਮ ਪਰਮੇਸ਼ਵਰ ਦੀ ਰਚਨਾ ਹੈ ਅਤੇ ਉਹ ਆਪ ਹੀ ਇਸ ਵਿਚ ਵਿਆਪਕ ਹੈ। ਕਿੰਨੇ ਸੁੰਦਰ ਸ਼ਬਦਾਂ ਵਿਚ ਆਪ ਫ਼ੁਰਮਾਉਂਦੇ ਹਨ :

**ਓਇ ਜੁ ਦੀਸਹਿ ਅੰਬਰਿ ਤਾਰੇ ॥ ਕਿਨਿ ਓਇ ਚੀਤੇ ਚੀਤਨਹਾਰੇ ॥੧॥**
**ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥ ਬੂਝੈ ਬੂਝਨਹਾਰੁ ਸਭਾਗਾ ॥੧॥ਰਹਾਉ॥**

**ਸੂਰਜ ਚੰਦੁ ਕਰਹਿ ਉਜੀਆਰਾ॥ ਸਭ ਮਹਿ ਪਸਰਿਆ ਬ੍ਰਹਮ ਪਸਾਰਾ॥੨॥**
**ਕਹੁ ਕਬੀਰ ਜਾਨੈਗਾ ਸੋਇ॥ ਹਿਰਦੈ ਰਾਮੁ ਮੁਖਿ ਰਾਮੈ ਹੋਇ॥੩॥੨੯॥**

*(ਗਉੜੀ ਕਬੀਰ ਜੀ, ਪੰਨਾ 329)*

ਆਕਾਸ਼, ਸੂਰਜ, ਚੰਦ ਅਤੇ ਤਾਰੇ ਕਿਸ ਨੇ ਬਣਾਏ ਹਨ ? ਕਿੰਨੀ ਸੁੰਦਰਤਾ ਨਾਲ ਇਹ ਟਿਕਾਏ ਹੋਏ ਹਨ। ਕਿੰਨੀ ਅਚੰਭੇ ਵਾਲੀ ਰਚਨਾ ਹੈ ਇਹ! ਰਚਨਾ ਨੂੰ ਦੇਖਦਿਆਂ ਹੀ ਰਚਨਹਾਰ ਦੀ ਵਡਿਆਈ ਸਾਹਮਣੇ ਆ ਜਾਂਦੀ ਹੈ। ਜਿਹੜਾ ਇਸ ਸੱਚਾਈ ਨੂੰ ਸਮਝ ਲੈਂਦਾ ਹੈ, ਉਸ ਦੀ ਸੋਚਣੀ ਬਹੁਤ ਵਿਸ਼ਾਲ ਹੋ ਜਾਂਦੀ ਹੈ ਅਤੇ ਉਸ ਦੇ ਹਿਰਦੇ ਵਿਚ ਰਾਮ ਵੱਸ ਜਾਂਦਾ ਹੈ। ਮੁਹੱਲਾ, ਪਿੰਡ, ਸ਼ਹਿਰ, ਸੂਬਾ ਅਤੇ ਦੇਸ਼ ਫਿਰ ਉਸ ਦੀ ਨਜ਼ਰ ਵਿਚ ਬਹੁਤ ਛੋਟੀਆਂ ਗੱਲਾਂ ਬਣ ਕੇ ਰਹਿ ਜਾਂਦੀਆਂ ਹਨ। ਮਨੁੱਖ ਸਮਝ ਜਾਂਦਾ ਹੈ ਕਿ ਉਹ ਤਾਂ ਇਸ ਵਿਸ਼ਾਲ ਬ੍ਰਹਿਮੰਡ ਦਾ ਹੀ ਇਕ ਨਿੱਕਾ ਜਿਹਾ ਹਿੱਸਾ ਹੈ। ਭਗਤ ਕਬੀਰ ਜੀ ਆਪਣੀ ਬਾਣੀ ਵਿਚ ਸੰਸਾਰ, ਜਗ, ਦੁਨੀ, ਲੋਈ, ਲੋਗਾ ਆਦਿ ਸ਼ਬਦਾਂ ਦੀ ਅਕਸਰ ਵਰਤੋਂ ਕਰਦੇ ਹਨ। ਇਹ ਸ਼ਬਦ ਸਥਾਨ-ਆਧਾਰਿਤ ਵੰਡ ਵੱਲ ਬੰਦੇ ਦਾ ਧਿਆਨ ਹੀ ਨਹੀਂ ਜਾਣ ਦਿੰਦੇ। ਪਰਮਾਤਮਾ ਨੂੰ ਆਪ 'ਜਗਤ-ਪਿਤਾ' ਦਾ ਦਰਜਾ ਦਿੰਦੇ ਹਨ। ਇਸ ਲਈ ਜਗਤ-ਪਿਤਾ ਦੀ ਨਜ਼ਰ ਵਿਚ ਸਾਰੇ ਸੰਸਾਰ ਦੇ ਜੀਵ ਇਕ-ਸਮਾਨ ਹਨ। ਭਾਸ਼ਾ, ਖਾਣ-ਪੀਣ, ਪਹਿਰਾਵੇ ਅਤੇ ਰੀਤਾਂ-ਰਸਮਾਂ ਦੇ ਫ਼ਰਕ ਜੋ ਸਾਨੂੰ ਨਜ਼ਰ ਆਉਂਦੇ ਹਨ, ਅਸਲ ਵਿਚ ਉਹ ਵੱਖ-ਵੱਖ ਇਲਾਕਿਆਂ ਦੇ ਵੱਖ-ਵੱਖ ਪ੍ਰਭਾਵਾਂ ਕਰਕੇ ਹਨ। ਮੂਲ ਰੂਪ ਵਿਚ ਸਾਰੇ ਮਨੁੱਖ ਇਕ ਹੀ ਪਰਮਾਤਮਾ ਦੇ ਪੁੱਤਰ ਅਤੇ ਇਕ ਹੀ ਬ੍ਰਹਿਮੰਡ, ਇਕ ਹੀ ਧਰਤੀ ਅਤੇ ਇਕ ਹੀ ਸੰਸਾਰ ਦੇ ਵਾਸੀ ਹਨ।

ਸਥਾਨ-ਭੇਦ ਦਾ ਖੰਡਨ ਭਗਤ ਕਬੀਰ ਜੀ ਦੀ ਬਾਣੀ ਅਤੇ ਜੀਵਨ ਦੋਹਾਂ ਪੱਖਾਂ ਤੋਂ ਤਿੱਖੇ ਰੂਪ ਵਿਚ ਪ੍ਰਗਟ ਹੁੰਦਾ ਹੈ। ਇਹ ਵਿਸ਼ਵਾਸ ਕੀਤਾ ਜਾਂਦਾ ਹੈ ਕਿ ਕਾਸ਼ੀ ਭਾਵ ਬਨਾਰਸ ਵਿਚ ਮਰਨ ਵਾਲੇ ਦੀ ਮੁਕਤੀ ਹੋ ਜਾਂਦੀ ਹੈ, ਪਰ ਸਰਾਪੀ ਹੋਈ ਧਰਤੀ ਮਗਹਰ ਵਿਚ ਮਰਨ ਵਾਲਾ ਮੁਕਤ ਨਹੀਂ ਹੁੰਦਾ। ਭਗਤ ਕਬੀਰ ਜੀ ਵਿਵਹਾਰਕ ਰੂਪ ਵਿਚ ਇਸ ਵਿਸ਼ਵਾਸ ਦਾ ਖੰਡਨ ਕਰਨ ਲਈ ਆਪਣੇ ਜੀਵਨ ਦੇ ਆਖ਼ਰੀ ਸਾਲਾਂ ਵਿਚ ਕਾਸ਼ੀ ਛੱਡ ਕੇ ਮਗਹਰ ਜਾ ਵੱਸੇ ਸਨ ਅਤੇ ਉਥੇ ਹੀ ਉਨ੍ਹਾਂ ਦਾ ਅਕਾਲ-ਚਲਾਣਾ ਹੋਇਆ ਸੀ। ਆਪ ਜੀ ਆਪਣੀ ਬਾਣੀ ਵਿਚ ਦਲੀਲ ਦਿੰਦੇ ਹਨ ਕਿ ਜੇਕਰ ਕੇਵਲ ਕਾਸ਼ੀ ਵਿਚ ਮਰਨ ਨਾਲ ਹੀ ਮੁਕਤੀ ਹੋ ਜਾਣੀ ਹੈ ਤਾਂ ਮੁਕਤੀ ਵਾਸਤੇ ਰਾਮ ਦੇ ਨਾਮ ਦੀ ਕੀ ਲੋੜ ਹੈ ? ਜੇ ਇਹ ਮੁਕਤੀ ਸ਼ਰਤੀਆ ਹੈ ਤਾਂ ਫਿਰ ਰਾਮ ਦਾ ਇਸ ਵਿਚ ਕੀ ਅਧਿਕਾਰ ਜਾਂ ਅਹਿਸਾਨ ਰਹਿ ਜਾਂਦਾ ਹੈ ? ਆਪ ਫ਼ੁਰਮਾਉਂਦੇ ਹਨ :

**ਹਰਿ ਕੇ ਲੋਗਾ ਮੈ ਤਉ ਮਤਿ ਕਾ ਭੋਰਾ॥**
**ਜਉ ਤਨੁ ਕਾਸੀ ਤਜਹਿ ਕਬੀਰਾ ਰਮਈਐ ਕਹਾ ਨਿਹੋਰਾ॥**

*(ਧਨਾਸਰੀ ਕਬੀਰ ਜੀ, ਪੰਨਾ 692)*

ਦੂਜੀ ਦਲੀਲ ਇਹ ਹੈ ਕਿ ਜੇਕਰ ਮਨ ਵਿਚ ਹਰੀ ਦਾ ਵਾਸਾ ਹੈ ਤਾਂ ਫਿਰ

ਮਗਹਰ ਵਿਚ ਮਰਿਆਂ ਮੁਕਤੀ ਕਿਉਂ ਨਹੀਂ ਹੋਵੇਗੀ ? ਜੇਕਰ ਮਨ ਕਠੋਰ ਹੈ, ਮਨ ਵਿਚ ਦਇਆ-ਧਰਮ ਨਹੀਂ ਹੈ ਤਾਂ ਕੇਵਲ ਕਾਸ਼ੀ ਵਿਚ ਰਹਿਣ ਜਾਂ ਮਰਨ ਨਾਲ ਮਨੁੱਖ ਮੁਕਤ ਨਹੀਂ ਹੋ ਸਕਦਾ। ਭਗਤ ਕਬੀਰ ਜੀ ਸਪੱਸ਼ਟ ਰੂਪ ਵਿਚ ਐਲਾਨ ਕਰਦੇ ਹਨ :

**ਮਨਹੁ ਕਠੋਰੁ ਮਰੈ ਬਾਨਾਰਸਿ ਨਰਕੁ ਨ ਬਾਂਚਿਆ ਜਾਈ ॥**
**ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥**

*(ਆਸਾ ਕਬੀਰ ਜੀ, ਪੰਨਾ 484)*

ਆਪ "ਕਾਸੀ ਮਗਹਰ ਸਮ ਬੀਚਾਰੀ" ਦਾ ਆਦਰਸ਼ ਪੇਸ਼ ਕਰਦੇ ਹਨ। ਆਪ ਫ਼ੁਰਮਾਉਂਦੇ ਹਨ :

**ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ ॥**
**ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਇਹ ਸਪੱਸ਼ਟ ਹੀ ਹੈ ਕਿ ਭਗਤ ਕਬੀਰ ਜੀ ਉਸ ਸਥਾਨ ਨੂੰ ਹੀ ਪਵਿੱਤਰ ਮੰਨਦੇ ਹਨ, ਜਿਥੇ ਧਰਮ ਦਾ ਪਾਲਣ ਹੁੰਦਾ ਹੈ ਅਤੇ ਹਰੀ ਦੇ ਨਾਮ ਦੀ ਮਹਿਮਾ ਹੁੰਦੀ ਹੈ। ਉਂਜ ਹੀ ਕਿਸੇ ਸਥਾਨ ਨੂੰ ਅਪਵਿੱਤਰ ਕਹਿ ਦੇਣਾ ਬੁਨਿਆਦੀ ਤੌਰ 'ਤੇ ਹੀ ਗ਼ਲਤ ਹੈ।

ਰਾਗੁ ਗੋਂਡ ਦੇ ਇਕ ਸ਼ਬਦ ਵਿਚ ਭਗਤ ਕਬੀਰ ਜੀ ਆਤਮਾ ਦੇ ਗੁਣ ਦੱਸਦੇ ਹੋਏ ਉਪਦੇਸ਼ ਕਰਦੇ ਹਨ ਕਿ ਆਤਮਾ ਨਾ ਤਾਂ ਮਾਨਸ ਹੈ ਅਤੇ ਨਾ ਹੀ ਦੇਉ। ਨਾ ਇਹ ਗਿਰਹੀ ਹੈ ਅਤੇ ਨਾ ਹੀ ਉਦਾਸੀ। ਨਾ ਇਹ ਰਾਜਾ ਹੈ ਅਤੇ ਨਾ ਹੀ ਭਿਖਾਰੀ। ਨਾ ਇਹ ਬ੍ਰਾਹਮਣ ਹੈ ਅਤੇ ਨਾ ਹੀ ਖੱਤਰੀ। ਬਾਹਰੋਂ ਮਨੁੱਖ ਜਤੀ, ਜੋਗੀ, ਤਪਾ, ਸ਼ੇਖ਼ ਆਦਿ ਕਹਾਉਂਦਾ ਹੈ, ਪਰ ਆਤਮਾ ਦੇ ਇਹ ਵਿਸ਼ੇਸ਼ਣ ਨਹੀਂ ਹਨ। ਇਥੋਂ ਤਕ ਕਿ ਆਤਮਾ ਦੀ ਕੋਈ ਮਾਤਾ ਨਹੀਂ ਅਤੇ ਨਾ ਇਹ ਪੁੱਤਰ ਹੈ। ਆਤਮਾ ਦਾ ਕੋਈ ਸਰੀਰ ਵੀ ਨਹੀਂ ਹੈ। ਇਹ ਜਨਮ-ਮਰਨ ਤੋਂ ਰਹਿਤ ਹੈ। ਇਸ ਤਰ੍ਹਾਂ ਇਸ ਸ਼ਬਦ ਤੋਂ ਸਾਨੂੰ ਭਲੀ-ਭਾਂਤ ਸਪੱਸ਼ਟ ਹੋ ਜਾਂਦਾ ਹੈ ਕਿ ਆਤਮਾ ਉਪਰੋਕਤ ਦਰਸਾਏ ਪੰਜ ਭੇਦਾਂ ਤੋਂ ਰਹਿਤ ਹੈ। ਮਜ਼ਹਬ, ਵਰਣ, ਧਨ, ਲਿੰਗ ਅਤੇ ਸਥਾਨ 'ਤੇ ਆਧਾਰਿਤ ਵੰਡਾਂ ਆਤਮਾ 'ਤੇ ਲਾਗੂ ਨਹੀਂ ਹੁੰਦੀਆਂ। ਇਹੀ ਮਨੁੱਖੀ ਸਮਾਨਤਾ ਦਾ ਸੌ ਫ਼ੀਸਦੀ ਸੱਚ ਹੈ। ਭਗਤ ਕਬੀਰ ਜੀ ਸਿੱਟਾ ਕੱਢਦੇ ਹਨ :

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ ॥** *(ਗੋਂਡ ਕਬੀਰ ਜੀ, ਪੰਨਾ 871)*

### *(ਏ) ਨੈਤਿਕਤਾ ਦਾ ਸਿਧਾਂਤ*

ਭਗਤ ਕਬੀਰ ਜੀ ਦੀ ਬਾਣੀ ਵਿਚ ਦਰਸਾਇਆ ਗਿਆ ਭਗਤੀ-ਮਾਰਗ ਪ੍ਰੇਮਾ-ਭਗਤੀ ਦਾ ਮਾਰਗ ਹੈ। ਪ੍ਰੇਮਾ-ਭਗਤੀ ਵਿਚ ਨਾ ਕੋਈ ਭੇਖ ਹੈ, ਨਾ ਕੋਈ ਅਡੰਬਰ ਹੈ ਅਤੇ ਨਾ ਕੋਈ ਡਰ ਹੈ। ਪ੍ਰੇਮਾ-ਭਗਤੀ ਦੇ ਪ੍ਰਭਾਵ ਸਦਕਾ ਮਨੁੱਖ ਨਿਰਮਲ

ਹੋ ਜਾਂਦਾ ਹੈ। ਉਹ ਖ਼ਾਲਸ ਭਾਵ ਪਵਿੱਤਰ ਹੋ ਜਾਂਦਾ ਹੈ ? ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਕਹੁ ਕਬੀਰ ਜਨ ਭਏ ਖਾਲਸੇ ਪ੍ਰੇਮ ਭਗਤਿ ਜਿਹ ਜਾਨੀ ॥**

*(ਸੋਰਠਿ ਕਬੀਰ ਜੀ, ਪੰਨਾ 655)*

ਇਸ ਤਰ੍ਹਾਂ ਭਗਤ ਕਬੀਰ ਜੀ ਪ੍ਰੇਮਾ-ਭਗਤੀ ਦਾ ਫਲ ਨੈਤਿਕਤਾ ਦੀ ਪ੍ਰਾਪਤੀ ਦੱਸ ਰਹੇ ਹਨ। ਆਪਣੇ ਇਕ ਸਲੋਕ ਵਿਚ ਆਪ ਜੀ ਨੇ ਪਰਮਾਤਮਾ ਨੂੰ ਤਰਵਰ ਭਾਵ ਰੁੱਖ ਦੀ ਤਸ਼ਬੀਹ ਦੇ ਕੇ ਦੱਸਿਆ ਹੈ ਕਿ ਪਰਮਾਤਮਾ ਰੁੱਖ ਹੈ ਅਤੇ ਦਇਆ ਉਸ ਦਾ ਫਲ ਹੈ। ਆਪ ਜੀ ਫ਼ੁਰਮਾਉਂਦੇ ਹਨ:

**ਕਬੀਰ ਦਾਤਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥**
**ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ ॥੨੩੦॥**

*(ਸਲੋਕ ਕਬੀਰ ਜੀ, ਪੰਨਾ 1376)*

ਇਸ ਫਲ ਦੀ ਪ੍ਰਾਪਤੀ ਵਿਚ ਇਹ ਵਡਿਆਈ ਹੈ ਕਿ ਇਸ ਦੀ ਸੁਗੰਧ ਦੇਸ਼ਾਂ-ਦੇਸ਼ਾਂਤਰਾਂ ਤਕ ਭਾਵ ਸਾਰੇ ਸੰਸਾਰ ਵਿਚ ਫੈਲਦੀ ਹੈ ਅਤੇ ਅਧਿਆਤਮਕ ਪ੍ਰਾਪਤੀ ਵਾਲਾ ਮਨੁੱਖ ਸਾਰੇ ਸੰਸਾਰ ਲਈ ਪਰਉਪਕਾਰੀ ਹੋ ਜਾਂਦਾ ਹੈ। ਉਹ ਇਸ ਫਲ ਨੂੰ ਅੱਗੇ ਹੋਰਨਾਂ ਤਕ ਵੀ ਵੰਡਦਾ ਹੈ। ਅਧਿਆਤਮਕ ਪ੍ਰਾਪਤੀ ਮਨੁੱਖ ਦੀ ਨਿੱਜੀ ਹੈ, ਪਰ ਇਸ ਤੋਂ ਉਪਜਦੀ ਸੁਗੰਧੀ ਸਮਾਜਿਕ ਹੈ। ਨੈਤਿਕਤਾ ਦਾ ਸੰਕਲਪ, ਮਨੁੱਖ ਦੇ ਨਿੱਜ ਨਾਲੋਂ ਵਧੇਰੇ ਸਮਾਜ ਦੇ ਪ੍ਰਸੰਗ ਵਿਚ ਵੀ ਸਾਰਥਿਕਤਾ ਪ੍ਰਾਪਤ ਕਰਦਾ ਹੈ। ਮਨੁੱਖ ਦੀ ਨੈਤਿਕਤਾ ਦੀ ਪਰਖ ਉਸ ਦੇ ਸਮਾਜ ਪ੍ਰਤੀ ਵਿਹਾਰ ਤੋਂ ਹੁੰਦੀ ਹੈ। ਦਇਆ ਰੂਪੀ ਫਲ ਉਸ ਨੂੰ ਪਰਉਪਕਾਰੀ ਬਣਾ ਦਿੰਦਾ ਹੈ ਅਤੇ ਇਸ ਦਾ ਹੀ ਪ੍ਰਭਾਵ ਹੁੰਦਾ ਹੈ ਕਿ ਅਧਿਆਤਮਵਾਦੀ ਮਨੁੱਖ ਸੰਸਾਰ ਵਿਚ ਸਤਿਕਾਰਿਆ ਜਾਂਦਾ ਹੈ। ਜਪੁ ਜੀ ਬਾਣੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ:

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥** *(ਜਪੁ ਜੀ)*

[ਭਾਵ, ਸਾਰੇ ਗੁਣ ਪਰਮਾਤਮਾ ਦੇ ਹਨ। ਪਰਮਾਤਮਾ ਨੈਤਿਕਤਾ ਜਾਂ ਸਦਾਚਾਰ ਦਾ ਸੋਮਾ ਹੈ। ਪਰਮਾਤਮਾ ਦੀ ਭਗਤੀ ਗੁਣਾਂ ਨੂੰ ਅਪਣਾਏ ਬਿਨਾਂ ਹੋ ਨਹੀਂ ਸਕਦੀ।]

ਭਗਤ ਕਬੀਰ ਜੀ ਬਾਹਰਲੇ ਦਿਸਦੇ ਤਪ, ਸੰਜਮ, ਵਰਤ, ਇਸ਼ਨਾਨ ਆਦਿ ਨੂੰ ਬੇਅਰਥ ਦੱਸਦੇ ਹਨ, ਜਿੰਨਾ ਚਿਰ ਅੰਦਰਲੀ ਜੁਗਤ ਜਾਣ ਕੇ ਪਰਮਾਤਮਾ ਨਾਲ ਪਿਆਰ ਨਹੀਂ ਉਪਜਦਾ। ਅੰਦਰਲੀ ਮੈਲ (ਵਿਕਾਰਾਂ ਦੀ), ਅੰਦਰਲੀ ਕੁੜੱਤਣ (ਹੰਕਾਰ ਅਤੇ ਕ੍ਰੋਧ ਦੀ), ਅੰਦਰਲਾ ਕਪਟ ਵਿਖਾਵੇ ਦਾ ਅਤੇ ਅੰਦਰਲੀ ਅਗਿਆਨਤਾ ਦਾ ਜਿੰਨਾ ਚਿਰ ਖ਼ਾਤਮਾ ਨਹੀਂ ਹੁੰਦਾ, ਓਨਾ ਚਿਰ ਮਨੁੱਖ ਭਗਤੀ ਕਰਨ ਦੀ ਥਾਂ ਕੇਵਲ ਪਾਣੀ ਰਿੜਕ ਰਿਹਾ ਹੈ, ਤਨ ਮਾਂਜੀ ਜਾ ਰਿਹਾ ਹੈ, ਪਰ ਮਨ ਸਾਫ਼ ਕਰਨ ਵੱਲ ਕੋਈ ਧਿਆਨ ਨਹੀਂ। ਭਗਤ ਕਬੀਰ ਜੀ ਉਦਾਹਰਣਾਂ ਸਹਿਤ ਫ਼ੁਰਮਾ ਰਹੇ ਹਨ:

**ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥**
**ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ਰਹਾਉ॥**

**ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥**
**ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ ॥੩॥**
*(ਸੋਰਠਿ ਕਬੀਰ ਜੀ, ਪੰਨਾ 656)*

ਭਗਤ ਕਬੀਰ ਜੀ ਮਿਸਾਲਾਂ ਦੇ ਕੇ ਸਮਝਾ ਰਹੇ ਹਨ ਕਿ ਮੁੱਖ ਤੋਂ ਬੰਦਾ ਗਿਆਨੀ ਜਾਪਦਾ ਹੈ, ਸੱਜਣ ਜਾਪਦਾ ਹੈ, ਪਰੰਤੂ ਹਿਰਦੇ ਵਿਚ ਗਿਆਨ ਜਾਂ ਸੱਜਣਤਾਈ ਦੀ ਥਾਂ ਕਪਟ ਹੈ, ਧੋਖਾ ਹੈ ਜਾਂ ਫ਼ਰੇਬ ਹੈ। ਇਹ ਤਾਂ ਪਾਣੀ ਰਿੜਕਣ ਵਾਲੀ ਗੱਲ ਹੈ। ਪਾਣੀ ਰਿੜਕਣ ਨਾਲ ਮੱਖਣ ਨਹੀਂ ਨਿਕਲ ਸਕਦਾ, ਮੱਖਣ ਲਈ ਤਾਂ ਦੁੱਧ ਚਾਹੀਦਾ ਹੈ। ਸਰੀਰ ਮਾਂਜ-ਸੁਆਰ ਲਿਆ, ਪਰ ਇਸ ਦਾ ਕੀ ਲਾਭ ? ਅੰਦਰ ਤਾਂ ਕਪਟ ਦੀ ਮੈਲ ਭਰੀ ਹੋਈ ਹੈ। ਤੂੰਮੇ ਨੂੰ ਸਾਰੇ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਰਵਾ ਲਵੋ, ਫਿਰ ਵੀ ਇਸ ਦੀ ਕੁੜੱਤਣ ਖ਼ਤਮ ਨਹੀਂ ਹੋਵੇਗੀ। ਭਗਤ ਕਬੀਰ ਜੀ ਸਮਝਾਉਂਦੇ ਹਨ ਕਿ ਬਾਹਰੀ ਭੇਖ ਜਾਂ ਬਾਹਰੀ ਇਸ਼ਨਾਨ ਨਾਲ ਅਧਿਆਤਮਕ ਪ੍ਰਾਪਤੀ ਨਹੀਂ ਹੋ ਸਕਦੀ, ਜੇਕਰ ਅੰਦਰ ਕਪਟ ਹੈ। ਅਧਿਆਤਮਕ ਪ੍ਰਾਪਤੀ ਨੂੰ ਭਗਤ ਕਬੀਰ ਜੀ ਨੇ 'ਚਉਥੇ ਪਦ' ਦਾ ਨਾਂਅ ਦਿੱਤਾ ਹੈ। ਸੰਸਾਰ ਵਿਚ ਵਿਆਪਕ ਤਿੰਨ ਗੁਣਾਂ—ਰਜ, ਤਮ ਅਤੇ ਸਤ—ਤੋਂ ਉਪਰ ਉੱਠ ਕੇ ਪਰਮਾਤਮਾ ਦੇ ਮਿਲਾਪ ਦੀ ਅਵਸਥਾ ਦੀ ਪ੍ਰਾਪਤੀ ਹੁੰਦੀ ਹੈ। ਭਗਤ ਕਬੀਰ ਜੀ ਇਨ੍ਹਾਂ ਤਿੰਨਾਂ ਗੁਣਾਂ ਨੂੰ ਪਰਮਾਤਮਾ ਦੀ ਰਚੀ ਹੋਈ ਮਾਇਆ ਦੱਸਦੇ ਹਨ। ਆਪ ਜੀ ਦਾ ਫ਼ੁਰਮਾਨ ਹੈ :

**ਰਜ ਗੁਣ ਤਮ ਗੁਣ ਸਤ ਗੁਣ ਕਹੀਐ ਇਹ ਤੇਰੀ ਸਭ ਮਾਇਆ ॥**
**ਚਉਥੇ ਪਦ ਕਉ ਜੋ ਨਰੁ ਚੀਨੈ੍ ਤਿਨ੍ ਹੀ ਪਰਮ ਪਦੁ ਪਾਇਆ ॥**
*(ਕੇਦਾਰਾ ਕਬੀਰ ਜੀ, ਪੰਨਾ 1123)*

ਇਸ ਲਈ ਇਹ ਮੰਨ ਕੇ ਚੱਲਣਾ ਹੈ ਕਿ ਨੈਤਿਕਤਾ ਦੇ ਗੁਣ ਉਪਜਾਉਣ ਵਾਲਾ ਪਰਮਾਤਮਾ ਹੀ ਹੈ। ਭਲੇ ਕਾਰਜ ਕਰਨ ਵਾਲੇ ਅਧਿਆਤਮਕ ਮਨੁੱਖ ਨੂੰ ਇਹ ਅਹਿਸਾਸ ਹੋਣਾ ਬੁਨਿਆਦੀ ਤੌਰ 'ਤੇ ਜ਼ਰੂਰੀ ਹੈ ਕਿ ਉਹ ਜੋ ਵੀ ਭਲੇ ਕੰਮ ਕਰ ਰਿਹਾ ਹੈ, ਉਹ ਆਪ ਨਹੀਂ ਕਰ ਰਿਹਾ, ਪਰਮਾਤਮਾ ਆਪਣੀ ਮਿਹਰ ਕਰ ਕੇ ਉਸ ਤੋਂ ਕਰਵਾ ਰਿਹਾ ਹੈ। ਜੇਕਰ ਮਨੁੱਖ ਦਇਆ ਵਿਚ ਆ ਕੇ ਦਾਨ ਕਰਦਾ ਹੈ, ਕਿਸੇ ਲੋੜਵੰਦ ਦੀ ਸਹਾਇਤਾ ਕਰਦਾ ਹੈ ਜਾਂ ਕੋਈ ਪਰਉਪਕਾਰ ਕਰਦਾ ਹੈ ਤਾਂ ਦਇਆ ਦਾ ਗੁਣ ਪੈਦਾ ਕਰਨ ਵਾਲਾ ਪਰਮਾਤਮਾ ਹੈ ਅਤੇ ਜੋ ਉਹ ਦਾਨ ਜਾਂ ਸਹਾਇਤਾ ਕਰ ਰਿਹਾ ਹੈ, ਉਹ ਵੀ ਉਸ ਦੀ ਮਲਕੀਅਤ ਨਹੀਂ ਹੈ, ਕਿਉਂਕਿ ਭਗਤ ਕਬੀਰ ਜੀ ਦੱਸਦੇ ਹਨ ਕਿ ਮਨੁੱਖ ਦੇ ਕੋਲ ਆਪਣਾ ਕੁਝ ਵੀ ਨਹੀਂ ਹੈ, ਜੋ ਕੁਝ ਵੀ ਹੈ, ਉਹ ਸਭ ਪਰਮਾਤਮਾ ਦਾ ਹੈ। ਜੇਕਰ ਸਭ ਕੁਝ ਹੈ ਹੀ ਪਰਮਾਤਮਾ ਦਾ ਤਾਂ ਮਨੁੱਖ ਕੀ ਦਾਨ ਕਰ ਸਕਦਾ ਹੈ ? ਕੀ ਸਹਾਇਤਾ ਕਰ ਸਕਦਾ ਹੈ ? ਤਨ, ਮਨ, ਧਨ ਸਭ ਪਰਮਾਤਮਾ ਦਾ ਹੈ। ਮਨੁੱਖ 'ਤੇ ਆਪ ਹੀ ਕਿਰਪਾ ਕਰ ਕੇ ਪਰਮਾਤਮਾ ਚੰਗੇ ਕੰਮ ਕਰਨ ਲਈ ਉਸ ਨੂੰ ਇਕ ਮਾਤਰ-ਸਾਧਨ ਜ਼ਰੂਰ ਬਣਾ ਦਿੰਦਾ ਹੈ। ਪਵਿੱਤਰ ਫ਼ੁਰਮਾਨ ਹੈ :

**ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥**
**ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥੨੦੩॥**

*(ਸਲੋਕ ਕਬੀਰ ਜੀ, ਪੰਨਾ 1375)*

ਪਰਮਾਤਮਾ ਦੀ ਇਹ ਵਡਿਆਈ ਹੈ ਕਿ ਉਸ ਦੀ ਸਿਰਜੀ ਹੋਈ ਕੁਦਰਤ ਉਸ ਦੇ ਧਰਮ ਦਾ ਅਰਥਾਤ ਨਿਯਮਾਂ ਦਾ ਪੂਰਨ ਪਾਲਣ ਕਰਦੀ ਹੈ। ਕੁਦਰਤ ਦੇ ਨਿਯਮ ਖ਼ੁਦ-ਬ-ਖ਼ੁਦ ਹੀ ਨੈਤਿਕਤਾ ਦਾ ਉਪਦੇਸ਼ ਦਿੰਦੇ ਹਨ। ਇਸ ਢੰਗ ਨਾਲ ਕੁਦਰਤ ਵੀ ਨੈਤਿਕਤਾ ਦਾ ਇਕ ਸੋਮਾ ਬਣ ਜਾਂਦੀ ਹੈ। ਭਗਤ ਕਬੀਰ ਜੀ ਦਾ ਫ਼ੁਰਮਾਨ ਹੈ:

**ਅਪੁ ਤੇਜੁ ਬਾਇ ਪ੍ਰਿਥਮੀ ਆਕਾਸਾ॥**
**ਐਸੀ ਰਹਤ ਰਹਉ ਹਰਿ ਪਾਸਾ॥** *(ਗਉੜੀ ਕਬੀਰ ਜੀ, ਪੰਨਾ 327)*

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਵੱਲੋਂ ਪ੍ਰਕਾਸ਼ਤ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਵਿਚ ਇਸ ਫ਼ੁਰਮਾਨ ਦੇ ਅਰਥ ਕਰਦਿਆਂ ਲਿਖਿਆ ਹੈ: "ਪਾਣੀ, ਅੱਗ, ਹਵਾ, ਧਰਤੀ ਅਤੇ ਅਕਾਸ਼ ਦੇ ਸਤੋ ਗੁਣ ਧਾਰਨ ਕਰਾਂ। ਜਲ ਠੰਢ ਦਿੰਦਾ ਹੈ ਤੇ ਮੈਲ ਧੋਂਦਾ ਹੈ, ਅੱਗ ਵਿਚ ਜੋ ਚੀਜ਼ ਪਾਓ, ਉਸ ਦਾ ਖੋਟ ਸਾੜ ਸੁੱਟਦੀ ਹੈ, ਧਰਤੀ ਦਾ ਗੁਣ ਧੀਰਜ ਹੈ, ਹਵਾ ਦਾ ਸਮਾਨਤਾ ਹੈ ਅਤੇ ਅਕਾਸ਼ ਦਾ ਅਲੇਪ ਰਹਿਣਾ ਤੇ ਸਭ ਵਿਚ ਵਿਆਪਕ ਰਹਿਣਾ ਹੈ।"[26] ਕੁਦਰਤ ਦਾ ਸਭ ਤੋਂ ਵੱਡਾ ਨਿਯਮ ਨਿਰਪੱਖਤਾ ਅਤੇ ਸਮਾਨਤਾ ਹੈ। ਚੰਦਰਮਾ ਅਤੇ ਸੂਰਜ ਸਭ ਇਕ-ਸਮਾਨ ਰੌਸ਼ਨੀ ਅਤੇ ਧੁੱਪ ਦਿੰਦੇ ਹਨ। ਹਵਾ ਸਾਰਿਆਂ ਨੂੰ ਸਾਹ ਲੈਣ ਵਿਚ ਸਹਾਇਤਾ ਕਰਦੀ ਹੈ। ਬੱਦਲ ਬਿਨਾਂ ਕਿਸੇ ਵਿਤਕਰੇ ਤੋਂ ਸਭਨਾਂ ਲਈ ਮੀਂਹ ਪਾਉਂਦੇ ਹਨ। ਮਨੁੱਖ ਦੀਆਂ ਮੂਲ ਜ਼ਰੂਰਤਾਂ ਪਰਮਾਤਮਾ ਨੇ ਉਸ ਨੂੰ ਬਿਨਾਂ ਕਿਸੇ ਉਪਰਾਲੇ ਜਾਂ ਕੀਮਤ ਤੋਂ ਦਿੱਤੀਆਂ ਹੋਈਆਂ ਹਨ। ਕੁਦਰਤ ਦੇ ਨਿਯਮਾਂ ਨੂੰ ਜੇਕਰ ਮਨੁੱਖ ਸਮਾਜ ਦੇ ਨਿਯਮਾਂ ਵਿਚ ਢਾਲ ਲੈਣ ਤਾਂ ਆਪਣੇ-ਆਪ ਹੀ ਸਮਾਜ ਜਾਂ ਸੰਸਾਰ ਸੁਖ ਅਤੇ ਖ਼ੁਸ਼ਹਾਲੀ ਦਾ ਅਤੇ ਨੈਤਿਕਤਾ ਦਾ ਮੁਜੱਸਮਾ ਬਣ ਜਾਵੇ। ਪਰਮਾਤਮਾ ਖ਼ੁਦ ਨੈਤਿਕਤਾ ਦਾ ਸੋਮਾ ਹੈ ਅਤੇ ਉਸ ਦੀ ਸਾਜੀ ਕੁਦਰਤ ਵੀ ਨੈਤਿਕਤਾ ਦਾ ਸੰਚਾਰ ਕਰਦੀ ਹੈ। ਕਾਦਰ ਅਤੇ ਕੁਦਰਤ ਦੇ ਨਿਯਮਾਂ ਨੂੰ ਮੰਨਣਾ ਹੀ ਧਰਮ ਹੈ। ਦੁਨੀਆਂ ਭਰ ਦੇ ਧਾਰਮਿਕ ਮਹਾਂਪੁਰਸ਼ਾਂ ਅਤੇ ਧਾਰਮਿਕ ਗ੍ਰੰਥਾਂ ਨੇ ਹਮੇਸ਼ਾ ਹੀ ਨੈਤਿਕਤਾ ਦੇ ਉਪਦੇਸ਼ ਨੂੰ ਅਹਿਮੀਅਤ ਦਿੱਤੀ ਹੈ। ਭਗਤ ਕਬੀਰ ਜੀ ਜਦੋਂ "ਜਹਾ ਖਿਮਾ ਤਹ ਆਪਿ" ਕਹਿੰਦੇ ਹਨ ਤਾਂ ਇਸ ਦਾ ਭਾਵ ਇਹੀ ਹੈ ਕਿ ਨੈਤਿਕਤਾ ਅਸਲ ਵਿਚ ਹੈ ਹੀ ਪਰਮਾਤਮਾ ਦੇ ਗੁਣਾਂ ਦਾ ਪ੍ਰਗਟਾਵਾ। ਮਨੁੱਖ ਵੀ ਪਰਮਾਤਮਾ ਦੀ ਹੀ ਇਕ ਅੰਸ਼ ਹੈ, ਇਸ ਲਈ ਉਸ ਦਾ ਵੀ ਕੁਦਰਤ ਦੇ ਵਾਂਗੂੰ ਹੀ ਫ਼ਰਜ਼ ਹੈ ਕਿ ਉਹ ਨਿਯਮਾਂ ਵਿਚ ਰਹੇ ਅਤੇ ਪਰਮਾਤਮਾ ਦੇ ਗੁਣਾਂ ਦਾ ਪਾਲਣ ਕਰੇ। ਖਿਮਾ ਅਤੇ ਬਖ਼ਸ਼ਿਸ਼ ਪਰਮਾਤਮਾ ਦੇ ਅਜਿਹੇ ਗੁਣ ਹਨ, ਜਿਨ੍ਹਾਂ ਸਦਕਾ ਮਨੁੱਖ ਦਾ ਜੀਵਨ ਹਮੇਸ਼ਾ ਹੀ ਆਸ਼ਾਵਾਦੀ ਰਹਿ ਸਕਦਾ ਹੈ। ਮਿਹਰ ਦੀ

26. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਅਰਥਾਂ ਵਾਲਾ ਪੰਨਾ 327.

ਬਰਸਾਤ ਕਦੇ ਵੀ ਹੋ ਸਕਦੀ ਹੈ। ਬਸ ਪਰਮਾਤਮਾ ਦੀ ਯਾਦ ਵਿਚ ਲੀਨ ਹੋ ਕੇ ਸ਼ੁਭ ਗੁਣਾਂ ਵੱਲ ਤੁਰ ਪੈਣਾ ਚਾਹੀਦਾ ਹੈ।

ਪਾਪ-ਪੁੰਨ ਦੇ ਨਾਲ ਸਵਰਗ-ਨਰਕ ਜੁੜੇ ਹੋਏ ਹਨ। ਕਿਹਾ ਜਾਂਦਾ ਹੈ ਕਿ ਪੁੰਨ ਕਰਨ ਨਾਲ ਸਵਰਗ ਮਿਲਦਾ ਹੈ ਅਤੇ ਪਾਪ ਕਰਨ ਨਾਲ ਨਰਕ ਪ੍ਰਾਪਤ ਹੁੰਦਾ ਹੈ। ਨੈਤਿਕਤਾ ਦੀ ਸਿੱਖਿਆ ਦੇਣ ਲਈ ਸਵਰਗ ਦਾ ਲਾਲਚ ਦਿੱਤਾ ਜਾਂਦਾ ਹੈ ਅਤੇ ਨਰਕ ਦਾ ਡਰਾਵਾ ਦਿੱਤਾ ਜਾਂਦਾ ਹੈ। ਲਾਲਚ ਸਦਕਾ ਜਾਂ ਡਰਾਵੇ ਸਦਕਾ ਕੀਤਾ ਗਿਆ ਪੁੰਨ, ਪੁੰਨ ਨਹੀਂ ਰਹਿੰਦਾ। ਪੁੰਨ ਤਾਂ ਹੋਣਾ ਹੀ ਨਿਸ਼ਕਾਮ ਚਾਹੀਦਾ ਹੈ। ਪੁੰਨ ਬਿਨਾਂ ਕਿਸੇ ਲਾਲਚ ਜਾਂ ਡਰ ਤੋਂ ਹੁੰਦਾ ਹੈ। ਮਨੁੱਖ ਨੂੰ ਸਦਾਚਾਰ ਦੀ ਪਾਲਣਾ ਇਸ ਕਰਕੇ ਕਰਨੀ ਚਾਹੀਦੀ ਹੈ ਕਿ ਸਦਾਚਾਰ ਉਸ ਦੇ ਜੀਵਨ ਦਾ ਸਾਹ ਲੈਣ ਵਾਂਗੂੰ ਇਕ ਆਪ-ਮੁਹਾਰਾ ਵਰਤਾਰਾ ਹੈ। ਨੈਤਿਕਤਾ ਤਾਂ ਮਨੁੱਖ ਦਾ ਸੁਭਾਅ ਹੋਣੀ ਚਾਹੀਦੀ ਹੈ। ਇਸ ਲਈ ਭਗਤ ਕਬੀਰ ਜੀ ਨਰਕ-ਸੁਰਗ ਵੱਲ ਕੋਈ ਧਿਆਨ ਨਾ ਦੇ ਕੇ ਪਰਮਾਤਮਾ ਦੀ ਭਗਤੀ ਵਿਚ ਲੀਨ ਹੋਣ ਦਾ ਉਪਦੇਸ਼ ਕਰਦੇ ਹਨ। ਪਰਮਾਤਮਾ ਦੀ ਭਗਤੀ ਵਿਚ ਲੀਨ ਰਹਿ ਕੇ ਹੀ ਨੈਤਿਕਤਾ ਮਨੁੱਖ ਦੇ ਸੁਭਾਅ ਦਾ ਇਕ ਅੰਗ ਬਣ ਸਕਦੀ ਹੈ। ਪਵਿੱਤਰ ਫ਼ੁਰਮਾਨ ਹਨ:

(1) **ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥**
**ਚਰਨ ਕਮਲ ਕੀ ਮਉਜ ਮਹਿ ਰਹਉ ਅੰਤਿ ਅਰੁ ਆਦਿ ॥੧੨੦॥**

*(ਸਲੋਕ ਕਬੀਰ ਜੀ, ਪੰਨਾ 1370)*

(2) **ਸੁਰਗ ਬਾਸੁ ਨ ਬਾਛੀਐ ਡਰੀਐ ਨ ਨਰਕਿ ਨਿਵਾਸੁ ॥**
**ਹੋਨਾ ਹੈ ਸੋ ਹੋਈ ਹੈ ਮਨਹਿ ਨ ਕੀਜੈ ਆਸ ॥**

*(ਗਉੜੀ ਕਬੀਰ ਜੀ, ਪੰਨਾ 337)*

(3) **ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥**

*(ਰਾਮਕਲੀ ਕਬੀਰ ਜੀ, ਪੰਨਾ 969)*

ਉਪਰੋਕਤ ਪਵਿੱਤਰ ਫ਼ੁਰਮਾਨ ਸਤਿਗੁਰੂ ਦੀ ਕਿਰਪਾ, ਪਰਮਾਤਮਾ ਦੇ ਭਾਣੇ ਅਤੇ ਚਰਨ-ਕਮਲ ਦੀ ਮੌਜ ਦੇ ਮਹੱਤਵ ਨੂੰ ਸਮਝਾਉਂਦੇ ਹੋਏ ਸਵਰਗ ਦੇ ਲਾਲਚ ਅਤੇ ਨਰਕ ਦੇ ਡਰ ਤੋਂ ਮੁਕਤ ਰਹਿਣ ਦਾ ਉਪਦੇਸ਼ ਦਿੰਦੇ ਹਨ। ਇਸ ਤਰ੍ਹਾਂ ਭਗਤ ਕਬੀਰ ਜੀ ਨੈਤਿਕਤਾ ਨੂੰ ਪਾਪ-ਪੁੰਨ ਅਤੇ ਨਰਗ-ਸੁਰਗ ਦੋਹਾਂ ਦੇ ਬਖੇੜਿਆਂ ਤੋਂ ਅਤੇ ਦੋਹਾਂ ਦੇ ਵਾਦ-ਵਿਵਾਦਾਂ ਤੋਂ ਦੂਰ ਰੱਖ ਕੇ ਅਪਨਾਉਣ ਦੀ ਸਿੱਖਿਆ ਦਿੰਦੇ ਹਨ। ਲਾਲਚ ਅਤੇ ਡਰ ਦੋਵੇਂ ਹੀ ਪ੍ਰੇਮਾ-ਭਗਤੀ ਦੇ ਮਾਰਗ ਦੀਆਂ ਅੜਚਣਾਂ ਹਨ। ਇਸ ਲਈ ਇਨ੍ਹਾਂ ਤੋਂ ਰਹਿਤ ਹੋ ਕੇ ਹੀ ਪ੍ਰੇਮਾ-ਭਗਤੀ ਕਰਦੇ ਹੋਏ ਮਨੁੱਖ ਨੇ ਨੈਤਿਕ ਬਣਨਾ ਹੈ। ਭਗਤ ਕਬੀਰ ਜੀ "ਜਹਾ ਗਿਆਨੁ ਤਹ ਧਰਮੁ ਹੈ" ਕਹਿ ਕੇ ਗਿਆਨ ਦੀ ਵਡਿਆਈ ਕਰਦੇ ਹਨ। ਗਿਆਨ ਮਨੁੱਖ ਨੂੰ ਸੋਝੀ ਦਿੰਦਾ ਹੈ। ਸੋਝੀ ਉਸ ਨੂੰ ਚੰਗੇ-ਬੁਰੇ ਕੰਮਾਂ ਬਾਰੇ ਅਹਿਸਾਸ ਕਰਾਉਂਦੀ ਹੈ। ਭਗਤ ਕਬੀਰ ਜੀ ਦੱਸਦੇ ਹਨ ਕਿ ਮਨ ਸਮਝਾਉਣ ਲਈ ਗਿਆਨ ਦੀ ਪ੍ਰਾਪਤੀ ਜ਼ਰੂਰੀ ਹੈ। ਪਵਿੱਤਰ ਫ਼ੁਰਮਾਨ ਹੈ:

**ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥**

*(ਗਉੜੀ ਬਾਵਨ ਅਖਰੀ ਕਬੀਰ ਜੀ, ਪੰਨਾ 340)*

ਸੋਝੀ ਜਾਂ ਗਿਆਨ ਪ੍ਰਾਪਤ ਕਰ ਕੇ ਵੀ ਮਨੁੱਖ ਬਹੁਤ ਵਾਰੀ ਇਸ ਦੀ ਵਰਤੋਂ ਨਹੀਂ ਕਰਦਾ। ਗਿਆਨ ਜੇਕਰ ਅਮਲ ਦਾ ਰੂਪ ਧਾਰਨ ਨਹੀਂ ਕਰਦਾ ਤਾਂ ਇਹ ਵੀ ਕੋਰਾ ਗਿਆਨ ਹੀ ਰਹਿ ਜਾਂਦਾ ਹੈ। ਇਸ ਅਵਸਥਾ ਦਾ ਬਿਆਨ ਕਰਦੇ ਹੋਏ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥**
**ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥੨੧੬॥**

*(ਸਲੋਕ ਕਬੀਰ ਜੀ, ਪੰਨਾ 1376)*

ਭਗਤ ਕਬੀਰ ਜੀ ਕਹਿੰਦੇ ਹਨ ਕਿ ਮਨ ਸਾਰੀ ਗੱਲ ਜਾਣਦਾ ਹੋਇਆ ਔਗੁਣਾਂ ਦੇ ਰਸਤੇ ਤੁਰਦਾ ਹੈ। ਹੱਥ ਵਿਚ ਫੜੇ ਹੋਏ ਦੀਵੇ ਦਾ ਕੀ ਲਾਭ ਜੇਕਰ ਮਨੁੱਖ ਨੇ ਖੂਹ ਵਿਚ ਹੀ ਡਿੱਗ ਪੈਣਾ ਹੈ? ਦੀਵਾ ਗਿਆਨ ਦਾ ਪ੍ਰਤੀਕ ਹੈ ਅਤੇ ਖੂਹ ਅਗਿਆਨਤਾ ਦਾ। ਜੇਕਰ ਗਿਆਨ ਪ੍ਰਾਪਤ ਕਰ ਕੇ ਵੀ ਮਨੁੱਖ ਨੇ ਅਗਿਆਨਤਾ ਦੇ ਰਾਹ 'ਤੇ ਹੀ ਤੁਰਨਾ ਹੈ ਤਾਂ ਉਸ ਗਿਆਨ ਦਾ ਕੀ ਲਾਭ? ਜਦੋਂ ਮਨੁੱਖ ਨੂੰ ਅਸਲੀ ਗਿਆਨ ਹੋ ਜਾਂਦਾ ਹੈ ਤਾਂ ਉਸ ਨੂੰ ਨੈਤਿਕਤਾ 'ਤੇ ਚੱਲਣ ਦਾ ਰਸਤਾ ਲੱਭ ਪੈਂਦਾ ਹੈ। ਉਹ ਆਪਣੀ ਅਸਲੀਅਤ ਅਤੇ ਆਪਣੇ ਜੀਵਨ ਦੇ ਮਨੋਰਥ ਨੂੰ ਜਾਣ ਲੈਂਦਾ ਹੈ। ਨੈਤਿਕਤਾ ਦਾ ਆਦਰਸ਼ ਸੁਖ ਜਾਂ ਸ਼ਾਂਤੀ ਮੰਨਿਆ ਜਾਂਦਾ ਹੈ, ਪਰ ਭਗਤ ਕਬੀਰ ਜੀ ਇਸ ਆਦਰਸ਼ ਨੂੰ ਹੋਰ ਉਚੇਰਾ ਲੈ ਜਾਂਦੇ ਹਨ। ਇਸ ਉਚੇਰੀ ਅਵਸਥਾ ਵਿਚ ਨੈਤਿਕ ਮਨੁੱਖ ਖ਼ੁਸ਼ੀ ਸਮੇਂ ਹਰਖਦਾ ਨਹੀਂ ਅਤੇ ਬਿਪਤਾ ਸਮੇਂ ਰੋਂਦਾ ਨਹੀਂ। ਉਹ ਪਰਮਾਤਮਾ ਦਾ ਭਾਣਾ ਮੰਨਦਾ ਹੋਇਆ ਦੁੱਖ-ਸੁੱਖ ਇਕ-ਸਮਾਨ ਮੰਨ ਕੇ ਚੱਲਦਾ ਹੈ। ਅਜਿਹੀ ਅਵਸਥਾ ਦਾ ਪ੍ਰਗਟਾਵਾ ਕਰਦੇ ਹੋਏ ਭਗਤ ਕਬੀਰ ਜੀ ਦੇ ਪਵਿੱਤਰ ਫ਼ੁਰਮਾਨ ਹਨ:

(1) **ਸੰਪੈ ਦੇਖਿ ਨ ਹਰਖੀਐ ਬਿਪਤਿ ਦੇਖਿ ਨ ਰੋਇ ॥**
**ਜਿਉ ਸੰਪੈ ਤਿਉ ਬਿਪਤਿ ਹੈ ਬਿਧ ਨੇ ਰਚਿਆ ਸੋ ਹੋਇ ॥**

*(ਗਉੜੀ ਕਬੀਰ ਜੀ, ਪੰਨਾ 337)*

(2) **ਆਪੁ ਪਛਾਨੈ ਆਪੈ ਆਪ ॥ ਰੋਗੁ ਨ ਬਿਆਪੈ ਤੀਨੌ ਤਾਪ ॥੨॥...**
**ਕਹੁ ਕਬੀਰ ਸੁਖਿ ਸਹਜਿ ਸਮਾਵਉ ॥ ਆਪਿ ਨ ਡਰਉ ਨ ਅਵਰ ਡਰਾਵਉ ॥੩॥**

*(ਗਉੜੀ ਕਬੀਰ ਜੀ, ਪੰਨਾ 327)*

ਦੁੱਖ ਅਤੇ ਸੁੱਖ ਨੂੰ ਇਕ-ਸਮਾਨ ਕਰਕੇ ਮੰਨਣ ਅਤੇ ਆਪਣੇ ਆਪੇ ਦੀ ਪਛਾਣ ਕਰ ਲੈਣ ਨਾਲ ਮਨੁੱਖ ਭਾਣੇ ਵਿਚ ਆ ਜਾਂਦਾ ਹੈ ਅਤੇ ਉਸ ਦੀ ਅਵਸਥਾ ਸਹਿਜ ਵਾਲੀ ਹੋ ਜਾਂਦੀ ਹੈ। ਉਹ ਨਾ ਤਾਂ ਕਿਸੇ ਤੋਂ ਡਰਦਾ ਹੈ ਅਤੇ ਨਾ ਹੀ ਕਿਸੇ ਨੂੰ ਡਰਾਉਂਦਾ ਹੈ। ਉਸ ਦੇ ਆਧਿ ਭਾਵ ਮਨ ਦੇ ਦੁੱਖ, ਬਿਆਧਿ ਭਾਵ ਤਨ ਦੇ ਦੁੱਖ ਅਤੇ ਉਪਾਧਿ ਭਾਵ ਭੁਲੇਖੇ ਦੇ ਕਾਲਪਨਿਕ ਦੁੱਖ ਸਭ ਮਿਟ ਜਾਂਦੇ ਹਨ। ਨੈਤਿਕਤਾ ਦਾ ਪ੍ਰਭਾਵ

ਮਨੁੱਖ ਦੇ ਜੀਵਨ 'ਤੇ ਏਨਾ ਪ੍ਰਬਲ ਹੁੰਦਾ ਹੈ ਕਿ ਉਸ ਦੇ ਹਰੇਕ ਵਿਚਾਰ, ਹਰੇਕ ਕਥਨ ਅਤੇ ਹਰੇਕ ਕੰਮ ਵਿੱਚੋਂ ਇਹ ਆਪ-ਮੁਹਾਰੇ ਦੁਨੀਆਂ ਸਾਹਮਣੇ ਪ੍ਰਗਟ ਹੁੰਦਾ ਹੈ।

ਭਗਤ ਕਬੀਰ ਜੀ ਆਪਣੀ ਬਾਣੀ ਵਿਚ ਮਨੁੱਖ ਨੂੰ ਗਰਬ ਅਤੇ ਕਪਟ ਦੋਹਾਂ ਤੋਂ ਦੂਰ ਰਹਿਣ ਦਾ ਉਪਦੇਸ਼ ਕਰਦੇ ਹਨ। 'ਗਰਬ' ਕੀਤੇ ਹੋਏ ਸਾਰੇ ਚੰਗੇ ਕੰਮਾਂ ਦੇ ਫਲ ਨੂੰ ਖ਼ਤਮ ਕਰ ਦਿੰਦਾ ਹੈ। 'ਕਪਟ' ਮਨੁੱਖ ਨੂੰ ਅਸਲੀ ਰੂਪ ਵਿਚ ਆਉਣ ਹੀ ਨਹੀਂ ਦਿੰਦਾ। ਉਹ ਚੰਗੇ ਕੰਮ ਵੀ ਆਰਜ਼ੀ ਤੌਰ 'ਤੇ ਵਿਖਾਵੇ ਵਜੋਂ ਕਰਦਾ ਹੈ, ਪਰ ਉਸ ਦਾ ਮੰਤਵ ਸ਼ੁਭ ਨਹੀਂ ਹੁੰਦਾ। ਇਸੇ ਕਰਕੇ ਭਗਤ ਕਬੀਰ ਜੀ ਮਨੁੱਖ ਨੂੰ ਨਿਮਰਤਾ ਦਾ ਗੁਣ ਧਾਰਨ ਕਰਨ ਲਈ ਕਹਿੰਦੇ ਹਨ। ਨਿਮਰਤਾ ਗਰਬ ਦੂਰ ਕਰਦੀ ਹੈ। ਆਪ ਜੀ ਫ਼ੁਰਮਾਉਂਦੇ ਹਨ ਕਿ ਪਰਮਾਤਮਾ ਰੇਤ ਵਿਚ ਖਿਲਰੀ ਹੋਈ ਖੰਡ ਵਾਂਗੂ ਹੈ। ਇਸ ਖੰਡ ਨੂੰ ਹਾਥੀ ਨਹੀਂ ਚੁਣ ਸਕਦਾ, ਭਾਵ ਹੰਕਾਰ ਇਸ ਨੂੰ ਪ੍ਰਾਪਤ ਨਹੀਂ ਕਰ ਸਕਦਾ। ਇਸ ਖੰਡ ਨੂੰ ਕੀੜੀ ਚੁਣ ਸਕਦੀ ਹੈ। ਕੀੜੀ ਨਿਮਰਤਾ ਦੀ ਪ੍ਰਤੀਕ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ॥**
**ਕਹਿ ਕਬੀਰ ਕੁਲ ਜਾਤਿ ਪਾਂਤਿ ਤਜਿ ਚੀਟੀ ਹੋਇ ਚੁਨਿ ਖਾਈ॥**

*(ਰਾਮਕਲੀ ਕਬੀਰ ਜੀ, ਪੰਨਾ 972)*

ਪਰਮਾਤਮਾ ਪੂਰਨ ਦਇਆਲੂ ਹੈ, ਇਸ ਲਈ ਉਸ ਵਿਚ ਪੂਰਨਤਾ ਹੈ। ਦਇਆ ਵੀ ਪੂਰਨ ਹੀ ਹੋਣੀ ਚਾਹੀਦੀ ਹੈ। ਕਦੇ ਘੱਟ ਕਦੇ ਵੱਧ ਦਇਆ ਨਹੀਂ ਹੁੰਦੀ। ਇਸੇ ਤਰ੍ਹਾਂ ਨਿਮਰਤਾ ਅਤੇ ਮਿਠਾਸ ਵੀ ਹਰਦਮ ਰਹਿਣੀ ਚਾਹੀਦੀ ਹੈ। ਇਹ ਸਾਰੇ ਗੁਣ ਪਰਮਾਤਮਾ ਦੇ ਹਨ, ਇਸ ਲਈ ਇਹ ਪੂਰਨ ਅਤੇ ਸਦੀਵੀ ਗੁਣ ਹਨ। ਔਗੁਣ ਨਾਂਹ-ਵਾਚਕ ਹੁੰਦੇ ਹਨ ਅਤੇ ਗੁਣ ਹਮੇਸ਼ਾ ਹਾਂ-ਵਾਚਕ। ਔਗੁਣ ਹਮੇਸ਼ਾ ਢਹਿੰਦੀ ਕਲਾ ਦੇ ਸੂਚਕ ਹੁੰਦੇ ਹਨ ਅਤੇ ਗੁਣ ਹਮੇਸ਼ਾ ਚੜ੍ਹਦੀ ਕਲਾ ਦੇ। ਔਗੁਣ ਹਮੇਸ਼ਾ ਨਿਰਾਸ਼ਾਵਾਦੀ ਅਤੇ ਗੁਣ ਹਮੇਸ਼ਾ ਆਸ਼ਾਵਾਦੀ ਬਣਾਉਂਦੇ ਹਨ। ਕ੍ਰੋਧ ਕਰੀਏ ਤਾਂ ਆਪਣਾ ਮਨ ਵੀ ਬੇਚੈਨ ਹੁੰਦਾ ਹੈ। ਇਸ ਲਈ ਕ੍ਰੋਧ ਨਾਂਹ-ਵਾਚਕ ਹੈ, ਢਹਿੰਦੀ ਕਲਾ ਵੱਲ ਲਿਜਾਂਦਾ ਹੈ ਅਤੇ ਨਿਰਾਸ਼ਾਵਾਦੀ ਬਣਾਉਂਦਾ ਹੈ। ਹਮਦਰਦੀ ਕਰੀਏ ਤਾਂ ਮਨ ਨੂੰ ਸ਼ਾਂਤੀ ਮਿਲਦੀ ਹੈ। ਇਸ ਲਈ ਹਮਦਰਦੀ ਹਾਂ-ਵਾਚਕ ਹੈ ਅਤੇ ਆਸ਼ਾਵਾਦੀ ਬਣਾਉਂਦੀ ਹੈ। ਇਸੇ ਤਰ੍ਹਾਂ ਸਾਰੇ ਔਗੁਣਾਂ ਅਤੇ ਗੁਣਾਂ ਦਾ ਇਹੀ ਲੱਛਣ ਹੈ। ਔਗੁਣ ਪਛਤਾਵਾ ਅਤੇ ਦੁੱਖ ਦਿੰਦੇ ਹਨ। ਗੁਣ ਤਸੱਲੀ ਅਤੇ ਸੁਖ ਦਿੰਦੇ ਹਨ। ਗੁਣਾਂ ਵਿਚ ਸਰਬੱਤ ਦਾ ਭਲਾ ਹੈ, ਆਪਣਾ ਵੀ ਅਤੇ ਦੂਜਿਆਂ ਦਾ ਵੀ। ਔਗੁਣਾਂ ਵਿਚ ਨਾ ਆਪਣਾ ਭਲਾ ਹੈ ਅਤੇ ਨਾ ਹੀ ਦੂਜਿਆਂ ਦਾ।

ਭਗਤ ਕਬੀਰ ਜੀ ਨਿਮਰਤਾ ਨੂੰ ਕਿਸ ਹੱਦ ਤਕ ਲੈ ਜਾਂਦੇ ਹਨ, ਇਸ ਬਾਰੇ ਜਾਣ ਕੇ ਸਾਡੀ ਬੁੱਧੀ ਅਚੰਭਿਤ ਰਹਿ ਜਾਂਦੀ ਹੈ। ਮਨੁੱਖ ਆਮ ਤੌਰ 'ਤੇ ਆਪਣੇ ਗੁਣਾਂ ਦੀ ਆਪਣੇ ਚੰਗੇ ਕੰਮਾਂ ਦੀ ਪ੍ਰਸੰਸਾ ਚਾਹੁੰਦਾ ਹੈ। ਨਿੰਦਿਆ ਕੋਈ ਵੀ ਪਸੰਦ ਨਹੀਂ ਕਰਦਾ। ਪਰ ਆਪ ਜੀ ਨਿੰਦਿਆ ਨੂੰ ਸਰਾਹੁੰਦੇ ਹਨ। ਪਵਿੱਤਰ ਫ਼ੁਰਮਾਨ ਹੈ :

**ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥**
**ਨਿੰਦਾ ਜਨ ਕਉ ਖਰੀ ਪਿਆਰੀ ॥** *(ਗਉੜੀ ਕਬੀਰ ਜੀ, ਪੰਨਾ 339)*

ਨਿੰਦਾ ਕਿਉਂ ਪਿਆਰੀ ਹੈ ? ਕਿਉਂਕਿ ਜਦੋਂ ਨਿੰਦਾ ਹੁੰਦੀ ਹੈ ਤਾਂ ਮਨੁੱਖ ਦਾ ਹੰਕਾਰ ਟੁੱਟਦਾ ਹੈ। ਨਿੰਦਾ ਸੁਣ ਕੇ ਉਸ ਨੂੰ ਆਪਣੀਆਂ ਕਮੀਆਂ ਦਾ ਅਹਿਸਾਸ ਹੁੰਦਾ ਹੈ। ਇਸ ਤਰ੍ਹਾਂ ਨਿੰਦਾ ਮਨ ਸ਼ੁੱਧ ਕਰਨ ਦਾ ਸਾਧਨ ਬਣਦੀ ਹੈ। ਭਗਤ ਕਬੀਰ ਜੀ ਤਾਂ ਨਿੰਦਾ ਕਰਨ ਵਾਲੇ ਨੂੰ ਆਪਣਾ ਮਿੱਤਰ ਕਹਿੰਦੇ ਹਨ, ਕਿਉਂਕਿ ਉਹ ਔਗੁਣਾਂ ਦੀ ਮੈਲ ਧੋਣ ਵਿਚ ਸਹਾਇਤਾ ਕਰਦਾ ਹੈ। ਫਿਰ ਆਪ ਜੀ ਇਹ ਵੀ ਤਾਂ ਕਹਿੰਦੇ ਹਨ:

**ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ ॥**
**ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ ॥੭॥**
*(ਸਲੋਕ ਕਬੀਰ ਜੀ, ਪੰਨਾ 1364)*

ਆਪਣੇ-ਆਪ ਨੂੰ ਬੁਰਾ ਸਮਝਣ ਦਾ ਭਾਵ ਇਹ ਹੈ ਕਿ ਆਪਣੇ ਔਗੁਣਾਂ ਨੂੰ ਹਮੇਸ਼ਾ ਸਾਹਮਣੇ ਰੱਖਣਾ ਅਤੇ ਦੂਜਿਆਂ ਨੂੰ ਭਲਾ ਸਮਝਣ ਦਾ ਭਾਵ ਇਹ ਹੈ ਕਿ ਦੂਜਿਆਂ ਦੇ ਗੁਣਾਂ ਨੂੰ ਹੀ ਦੇਖਣਾ। ਜਦੋਂ ਅਸੀਂ ਆਪਣੇ ਔਗੁਣਾਂ 'ਤੇ ਨਿਗਾਹ ਰੱਖਾਂਗੇ ਤਾਂ ਦੂਜਿਆਂ ਦੇ ਔਗੁਣ ਨਜ਼ਰ ਨਹੀਂ ਆਉਣਗੇ ਅਤੇ ਨਾ ਹੀ ਇਹ ਦੇਖਣ ਲਈ ਸਾਡੇ ਕੋਲ ਸਮਾਂ ਹੋਵੇਗਾ।

ਭਗਤ ਕਬੀਰ ਜੀ ਦੀ ਬਾਣੀ ਸਮੁੰਦਰ ਦੀ ਨਿਆਈਂ ਹੈ। ਇਕ ਇਕ ਤੁਕ ਦੇ ਵਿਚ ਡੂੰਘੀ ਫ਼ਿਲਾਸਫ਼ੀ ਭਰੀ ਹੋਈ ਹੈ। ਪ੍ਰਤੀਕ ਅਤੇ ਦ੍ਰਿਸ਼ਟਾਂਤ ਏਨੇ ਵਰਤੇ ਗਏ ਹਨ ਕਿ ਮਨੁੱਖ ਦਾ ਦਿਮਾਗ਼ ਸਮਝਣ ਲਈ ਅਸਮਰੱਥਾ ਪ੍ਰਗਟ ਕਰਨ ਲੱਗ ਜਾਂਦਾ ਹੈ। ਫਿਰ ਵੀ ਇਥੇ ਇਹ ਨਿਮਾਣਾ ਜਿਹਾ ਯਤਨ ਕੀਤਾ ਗਿਆ ਹੈ ਕਿ ਆਪ ਜੀ ਦੀ ਬਾਣੀ ਵਿੱਚੋਂ ਨੈਤਿਕਤਾ ਦੇ ਸੰਕਲਪ ਨੂੰ ਸਮਝਣ ਦੀ ਕੋਸ਼ਿਸ਼ ਕੀਤੀ ਜਾਵੇ। ਮੁੱਖ ਗੱਲ ਇਹੀ ਉਭਰ ਕੇ ਸਾਹਮਣੇ ਆਈ ਹੈ ਕਿ ਭਗਤ ਕਬੀਰ ਜੀ ਵੱਲੋਂ ਦਰਸਾਈ ਨੈਤਿਕਤਾ ਕਾਦਰ ਅਤੇ ਕੁਦਰਤ 'ਤੇ ਆਧਾਰਿਤ ਹੈ ਅਤੇ ਇਹ ਮਨੁੱਖ ਦੇ ਸੁਭਾਅ ਦਾ ਵੀ ਕੁਦਰਤ ਵਾਂਗੂ ਹੀ ਇਕ ਸਹਿਜ-ਸੁਭਾਅ ਲੱਛਣ ਬਣ ਜਾਣੀ ਚਾਹੀਦੀ ਹੈ। ਨੈਤਿਕਤਾ ਨੂੰ ਪੁੰਨ-ਪਾਪ, ਸਵਰਗ-ਨਰਕ ਅਤੇ ਸੁੱਖ-ਦੁੱਖ ਦੇ ਵਿਚਾਰਾਂ ਤੋਂ ਉਪਰ ਉਠ ਕੇ ਮਨੁੱਖੀ ਸੁਭਾਅ ਦਾ ਅੰਗ ਬਣਾਉਣਾ ਚਾਹੀਦਾ ਹੈ। ਇਹ ਕਿਸੇ ਵੀ ਹਾਲਤ ਵਿਚ ਵਿਖਾਵੇ ਦੀ ਨੈਤਿਕਤਾ ਨਹੀਂ ਹੋਣੀ ਚਾਹੀਦੀ ਅਤੇ ਹਰ ਤਰ੍ਹਾਂ ਦੇ ਗਰਬ (ਹੰਕਾਰ) ਅਤੇ ਕਪਟ ਤੋਂ ਬਿਲਕੁਲ ਰਹਿਤ ਹੋਣੀ ਚਾਹੀਦੀ ਹੈ। ਸਪੱਸ਼ਟਤਾ, ਸਵੱਛਤਾ, ਨਿਮਰਤਾ, ਮਿਠਾਸ, ਖਿਮਾ ਅਤੇ ਦਇਆ ਨਾਲ ਭਰਪੂਰ ਜੀਵਨ ਹੀ ਭਗਤ ਕਬੀਰ ਜੀ ਦੀ ਨੈਤਿਕਤਾ ਦੀ ਸਿੱਖਿਆ ਦਾ ਅਮਲੀ ਰੂਪ ਹੋ ਸਕਦਾ ਹੈ। ਭਗਤ ਕਬੀਰ ਜੀ ਦੇ ਸ਼ਬਦਾਂ ਵਿਚ ਮਨੁੱਖ ਦਾ ਮਨ ਏਨਾ ਨਿਰਮਲ ਹੋ ਜਾਵੇ ਅਤੇ ਅਵਸਥਾ ਏਨੀ ਉੱਚੀ ਹੋ ਜਾਵੇ ਕਿ:

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥**
*(ਸਲੋਕ ਕਬੀਰ ਜੀ, ਪੰਨਾ 1367)*

## ਭਗਤ ਕਬੀਰ ਜੀ ਦੀ ਬਾਣੀ ਦੀ ਕਾਵਿ-ਸ਼ੈਲੀ

ਭਗਤ ਕਬੀਰ ਜੀ ਦੀ ਬਾਣੀ ਦੀ ਭਾਸ਼ਾ ਮੁੱਖ ਰੂਪ ਵਿਚ ਸਾਧ-ਭਾਸ਼ਾ ਦਾ ਹੀ ਰੂਪ ਹੈ। ਇਸ ਬਾਣੀ ਵਿਚ ਆਪ ਜੀ ਨੇ ਸੰਸਕ੍ਰਿਤ, ਪ੍ਰਾਕ੍ਰਿਤ, ਅਰਬੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਮੂਲ ਵਾਲੇ ਸ਼ਬਦ ਖੁੱਲ੍ਹੇ ਮਨ ਅਤੇ ਖੁੱਲ੍ਹੇ ਦਿਲ ਨਾਲ ਵਰਤੇ ਹਨ। ਇੱਕੋ-ਇਕ ਸਰਬ-ਵਿਆਪੀ ਅਤੇ ਸਰਬ-ਸ਼ਕਤੀਮਾਨ ਪਰਮਾਤਮਾ ਦੀ ਹਸਤੀ ਦਾ ਬਿਆਨ ਕਰਦਿਆਂ ਆਪ ਜੀ ਨੇ ਸੰਸਕ੍ਰਿਤ ਅਤੇ ਪ੍ਰਾਕ੍ਰਿਤ ਭਾਸ਼ਾਵਾਂ ਦੇ ਮੂਲ ਵਾਲੇ ਨਾਮ ਜਾਂ ਵਿਸ਼ੇਸ਼ਣ ਬਹੁਤ ਗਿਣਤੀ ਵਿਚ ਵਰਤੇ ਹਨ। ਜਿਨ੍ਹਾਂ ਵਿੱਚੋਂ ਕੁਝ ਇਹ ਹਨ : ਰਾਜਾ ਰਾਮ, ਰਾਮ, ਚਤੁਰਭੁਜ, ਰਘੁਰਾਇਆ, ਬ੍ਰਹਮ, ਗੋਬਿੰਦ, ਨਿਰੰਜਨ, ਮੁਧਸੂਦਨ, ਦੇਵ, ਰਾਮ ਰਾਇ, ਪ੍ਰਭ, ਸੁਆਮੀ, ਹਰਿ, ਰਮਈਆ, ਸਾਰਿੰਗਪਾਨੀ, ਭਗਵਾਨ, ਸਾਰਿੰਗਧਾਰ, ਠਾਕੁਰ, ਕਰਤਾ, ਪੁਰਖੋਤਮ, ਭਗਵੰਤ, ਮਾਧਉ, ਏਕੋ ਏਕੁ, ਬਨਵਾਰੀ, ਦਾਤਾ, ਨਾਇਕ, ਰਾਜਨ, ਧਰਣੀਧਰ, ਨਾਰਾਇਨ, ਮੁਰਾਰੀ, ਮੁਕੰਦ, ਤਰਨਤਾਰਨ, ਨਿਰਭਉ, ਓਅੰਕਾਰ, ਛਤ੍ਰਪਤਿ, ਬਿਸਨ, ਪ੍ਰੀਤਮ, ਆਦਿ ਪੁਰਖ, ਪੀਉ, ਸੀਉ, ਪਿਤਾ, ਗੋਸਾਈ, ਪੀਤੰਬਰ, ਗੋਪਾਲ, ਪਾਰਬ੍ਰਹਮ, ਪਰਮੇਸੁਰ, ਜਗਜੀਵਨ, ਬੀਠਲ, ਪਿਰ, ਕੰਤ, ਨਿਰੰਕਾਰਾ, ਰਘੁਪਤਿ ਰਾਜਾ, ਬਾਜੀਗਰ, ਕਮਲਾਪਤਿ, ਸਿਆਮ, ਕੇਸੋ, ਸੁਰਪਤਿ ਅਤੇ ਨਰਪਤਿ। ਫ਼ਾਰਸੀ ਭਾਸ਼ਾ ਦੀ ਸ਼ਬਦਾਵਲੀ ਨਾਲ ਸੰਬੰਧ ਰੱਖਦੇ ਕੁਝ ਨਾਮ ਜਾਂ ਵਿਸ਼ੇਸ਼ਣ ਇਹ ਹਨ, ਜਿਨ੍ਹਾਂ ਦੀ ਵਰਤੋਂ ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਕੀਤੀ ਹੈ : ਖੁਦਾਇ, ਪਾਕੰ ਪਾਕ, ਦਰੀਆ, ਗਰੀਬ ਨਿਵਾਜ ਅਤੇ ਪਰਵਿਦਗਾਰ। ਅਰਬੀ ਭਾਸ਼ਾ ਨਾਲ ਸੰਬੰਧਿਤ ਕੁਝ ਨਾਮ ਅਤੇ ਵਿਸ਼ੇਸ਼ਣ ਇਹ ਹਨ, ਜਿਨ੍ਹਾਂ ਦੀ ਵਰਤੋਂ ਭਗਤ ਕਬੀਰ ਜੀ ਨੇ ਇੱਕੋ ਇਕ ਪਰਮਾਤਮਾ ਦੀ ਹਸਤੀ ਦਾ ਜ਼ਿਕਰ ਕਰਦਿਆਂ ਆਪਣੀ ਬਾਣੀ ਵਿਚ ਕੀਤੀ ਹੈ : ਸਾਹਿਬ, ਖਸਮ, ਖਾਲਕ, ਹਕ, ਅਲਹ, ਕਰੀਮ, ਹਾਜਿਰ-ਹਜੂਰ, ਕਬੀਰ ਅਤੇ ਰਹਮਾਨਾ। ਭਗਤ ਕਬੀਰ ਜੀ ਨੇ ਆਪਣੀ ਬਾਣੀ ਦੀ ਸ਼ਬਦਾਵਲੀ ਵਿਚ ਯੋਗ-ਮੱਤ, ਹਿੰਦੂ-ਮਤ ਅਤੇ ਇਸਲਾਮ ਨਾਲ ਸੰਬੰਧਿਤ ਪ੍ਰਚੱਲਤ ਸ਼ਬਦਾਵਲੀ ਬਿਨਾਂ ਕਿਸੇ ਭਿੰਨ-ਭੇਦ ਜਾਂ ਵਿਤਕਰੇ ਤੋਂ ਵਰਤੋਂ ਵਿਚ ਲਿਆਂਦੀ ਹੈ। ਆਪ ਜੀ ਨੇ ਪਰਮਾਤਮਾ ਲਈ ਜਿੰਨੇ ਵੀ ਨਾਮ ਜਾਂ ਵਿਸ਼ੇਸ਼ਣ ਵਰਤੇ ਹਨ, ਉਨ੍ਹਾਂ ਸਾਰਿਆਂ ਦਾ ਭਾਵ ਕੇਵਲ ਅਤੇ ਕੇਵਲ ਇੱਕੋ-ਇਕ ਹਸਤੀ ਤੋਂ ਹੈ। ਆਪ ਜੀ ਇਸ ਇੱਕੋ-ਇਕ ਹਸਤੀ ਦੇ ਬਰਾਬਰ ਕਿਸੇ ਵੀ ਹੋਰ ਹਸਤੀ ਜਾਂ ਸ਼ਕਤੀ ਨੂੰ ਬਿਲਕੁਲ ਹੀ ਸਵੀਕਾਰ ਨਹੀਂ ਕਰਦੇ।

ਭਗਤ ਕਬੀਰ ਜੀ ਦੇ ਸਲੋਕ ਅਤੇ ਸ਼ਬਦ ਬੜੇ ਰਸਮਈ, ਅਨੰਦਮਈ ਅਤੇ ਲੜੀਵਾਰ ਜੁੜੀ ਹੋਈ ਵਿਚਾਰਧਾਰਾ ਵਾਲੇ ਹਨ। ਆਪ ਜੀ ਦੇ ਸ਼ਬਦਾਂ ਅਤੇ ਸਲੋਕਾਂ ਦਾ ਸਰੋਦੀ ਰਸ ਸਾਡੇ ਕੰਨਾਂ ਅਤੇ ਮਨਾਂ ਨੂੰ ਅਨੰਦਿਤ ਕਰਦਾ ਹੈ। ਸਲੋਕ ਨੰਬਰ 146 ਤੋਂ 149 ਤਕ ਚਾਰ ਸਲੋਕਾਂ ਵਿਚ ਆਪ ਜੀ ਨੇ ਬੜੇ ਰਸਮਈ ਤਰੀਕੇ ਨਾਲ ਦੱਸਿਆ ਹੈ ਕਿ ਹਰੀ ਦਾ ਜਨ ਕਿਹੋ ਜਿਹਾ ਹੋਣਾ ਚਾਹੀਦਾ ਹੈ। ਪਹਿਲਾਂ ਕਹਿੰਦੇ ਹਨ ਕਿ ਅਭਿਮਾਨ ਛੱਡ ਕੇ ਰਾਹ ਦਾ ਰੋੜਾ ਬਣ ਜਾਵੇ, ਪਰ ਫਿਰ ਅਗਲੇ ਸਲੋਕ ਵਿਚ ਆਪ

ਹੀ ਕਹਿੰਦੇ ਹਨ ਕਿ ਰੋੜਾ ਤਾਂ ਰਾਹ-ਜਾਂਦੇ ਰਾਹੀਆਂ ਦੇ ਪੈਰਾਂ ਵਿਚ ਚੁੱਭ ਕੇ ਉਨ੍ਹਾਂ ਨੂੰ ਦੁੱਖ ਦਿੰਦਾ ਹੈ, ਇਸ ਲਈ ਹਰੀ ਦਾ ਜਨ ਮਿੱਟੀ ਵਰਗਾ ਨਰਮ ਅਤੇ ਨਿਮਰ ਹੋਵੇ। ਅਗਲੇ ਸਲੋਕ ਵਿਚ ਆਪ ਖ਼ੁਦ ਹੀ ਦਲੀਲ ਦਿੰਦੇ ਹਨ ਕਿ ਮਿੱਟੀ ਤਾਂ ਉੱਡ ਉੱਡ ਕੇ ਰਾਹੀਆਂ ਦੇ ਕੱਪੜਿਆਂ ਅਤੇ ਸਰੀਰਾਂ 'ਤੇ ਪੈਂਦੀ ਹੈ, ਇਸ ਲਈ ਹਰੀ ਦਾ ਜਨ ਪਾਣੀ ਵਰਗਾ ਭਾਵ ਪਵਿੱਤਰ ਹੋਵੇ। ਆਪ ਜੀ ਪਾਣੀ ਦੇ ਸੁਭਾਅ ਵਿਚ ਵੀ ਠੰਢਾ-ਤੱਤਾ ਹੋਣ ਦੀ ਪ੍ਰਵਿਰਤੀ ਦੇਖਦੇ ਹੋਏ ਨਹੀਂ ਚਾਹੁੰਦੇ ਕਿ ਹਰੀ ਦਾ ਜਨ ਪਾਣੀ ਵਰਗਾ ਹੋਵੇ, ਕਿਉਂਕਿ ਹਰੀ ਦਾ ਜਨ ਦੁੱਖ-ਸੁੱਖ, ਹਰਖ-ਸੋਗ, ਮਾਨ-ਅਪਮਾਨ, ਉਸਤਤਿ-ਨਿੰਦਿਆ ਅਤੇ ਅਮੀਰੀ-ਗ਼ਰੀਬੀ ਦੀਆਂ ਅਵਸਥਾਵਾਂ ਤੋਂ ਪ੍ਰਭਾਵਿਤ ਨਹੀਂ ਹੁੰਦਾ ਅਤੇ ਉਹ ਇਕਸਾਰ, ਇਕਸੁਰ ਅਤੇ ਇਕਾਗਰ ਰਹਿੰਦਾ ਹੈ, ਇਸ ਲਈ ਹਰੀ ਦਾ ਜਨ ਭਗਤ ਕਬੀਰ ਜੀ ਦੇ ਕਥਨ ਅਨੁਸਾਰ ਹਰੀ ਵਰਗਾ ਹੀ ਹੋਣਾ ਚਾਹੀਦਾ ਹੈ। ਆਪ ਜੀ ਦੇ ਇਹ ਚਾਰੇ ਸਲੋਕ ਇਸ ਤਰ੍ਹਾਂ ਹਨ:

**ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥**
**ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥੧੪੬॥**
**ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥**
**ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥੧੪੭॥**
**ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥**
**ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥੧੪੮॥**
**ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥**
**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥੧੪੯॥**

*(ਸਲੋਕ ਕਬੀਰ ਜੀ, ਪੰਨਾ 1372)*

ਸਲੋਕ ਨੰਬਰ 18 ਅਤੇ 19 ਦਾ ਆਰੰਭ "ਕਬੀਰ ਮਾਇਆ ਡੋਲਨੀ" ਅਤੇ ਸਲੋਕ ਨੰਬਰ 20 ਦਾ ਆਰੰਭ "ਕਬੀਰ ਮਾਇਆ ਚੋਰਟੀ" ਨਾਲ ਹੁੰਦਾ ਹੈ। ਸਲੋਕ ਨੰਬਰ 27 ਅਤੇ 28 ਦਾ ਆਰੰਭ "ਕਬੀਰ ਇਹ ਤਨੁ ਜਾਇਗਾ" ਨਾਲ ਹੈ। "ਕਬੀਰ ਗਰਬੁ ਨ ਕੀਜੀਐ" ਸ਼ਬਦਾਂ ਨਾਲ ਸਲੋਕ ਨੰਬਰ 37 ਤੋਂ 40 ਤਕ ਚਾਰ ਸਲੋਕਾਂ ਦਾ ਆਰੰਭ ਕੀਤਾ ਗਿਆ ਹੈ। ਇਸੇ ਤਰ੍ਹਾਂ "ਕਬੀਰ ਹਰਿ ਕਾ ਸਿਮਰਨੁ ਛਾਡਿ ਕੈ" ਨਾਲ ਤਿੰਨ ਸਲੋਕ 107 ਤੋਂ 109 ਤਕ, "ਕਬੀਰ ਸੂਤਾ ਕਿਆ ਕਰਹਿ" ਨਾਲ ਤਿੰਨ ਸਲੋਕ 127 ਤੋਂ 129 ਤਕ, "ਕਬੀਰ ਨਿਰਮਲ ਬੂੰਦ ਆਕਾਸ ਕੀ" ਨਾਲ ਦੋ ਸਲੋਕ 195 ਅਤੇ 196 ਆਰੰਭ ਹੁੰਦੇ ਹਨ। ਸ਼ਬਦਾਂ ਦਾ ਇਹ ਦੁਹਰਾਅ ਇਕ ਪਾਸੇ ਵਿਚਾਰਾਂ ਨੂੰ ਦ੍ਰਿੜ੍ਹ ਕਰਵਾਉਂਦਾ ਹੈ ਅਤੇ ਦੂਜੇ ਪਾਸੇ ਸੰਗੀਤਕ ਲੈਅ ਨੂੰ ਵੀ ਖ਼ੂਬਸੂਰਤੀ ਪ੍ਰਦਾਨ ਕਰਦਾ ਹੈ।

ਭਗਤ ਕਬੀਰ ਜੀ ਦੀ ਬਾਣੀ ਵਿਚ ਸ਼ਿੰਗਾਰ ਰਸ ਵੀ ਭਰਪੂਰ ਮਾਤਰਾ ਵਿਚ ਹੈ। ਬਸੰਤ ਰੁੱਤ ਵਿਚ ਧਰਤੀ ਮਉਲਦੀ ਹੈ। ਪਰਮਾਤਮਾ ਦੇ ਨਾਮ ਸਦਕਾ ਮਨੁੱਖ ਦੇ ਮਨ ਵਿਚ ਵੀ ਬਸੰਤ ਮੌਲਦੀ ਹੈ। ਇਸ ਖ਼ੁਸ਼ੀ ਭਰਪੂਰ ਸੁੰਦਰਤਾ ਨੂੰ ਭਗਤ ਕਬੀਰ ਜੀ ਨੇ ਸ਼ਿੰਗਾਰ ਰਸ ਵਿਚ ਇਉਂ ਬਿਆਨ ਕੀਤਾ ਹੈ:

**ਮਉਲੀ ਧਰਤੀ ਮਉਲਿਆ ਅਕਾਸੁ ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ ॥੧॥**
**ਰਾਜਾ ਰਾਮੁ ਮਉਲਿਆ ਅਨਤ ਭਾਇ ॥ ਜਹ ਦੇਖਉ ਤਹ ਰਹਿਆ ਸਮਾਇ ॥੧॥ਰਹਾਉ॥**
*(ਬਸੰਤੁ ਕਬੀਰ ਜੀ, ਪੰਨਾ 1193)*

ਮਾਇਆ ਸੰਸਾਰੀ ਲੋਕਾਂ ਲਈ ਬੜੀ ਮਨਮੋਹਨੀ ਅਤੇ ਪਿਆਰੀ ਹੈ। ਭਗਤ ਕਬੀਰ ਜੀ ਦੀ ਬਾਣੀ ਵਿਚ ਇਸ ਸੁੰਦਰਤਾ ਦਾ ਬਿਆਨ ਸ਼ਿੰਗਾਰ ਰਸ ਨਾਲ ਭਰਪੂਰ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ:

**ਸੋਹਾਗਨਿ ਹੈ ਅਤਿ ਸੁੰਦਰੀ ॥ ਪਗ ਨੇਵਰ ਛਨਕ ਛਨਹਰੀ ॥**
**ਜਉ ਲਗੁ ਪ੍ਰਾਨ ਤਊ ਲਗੁ ਸੰਗੇ ॥ ਨਾਹਿ ਤ ਚਲੀ ਬੇਗਿ ਉਠਿ ਨੰਗੇ ॥੩॥**
**ਸੋਹਾਗਨਿ ਭਵਨ ਤ੍ਰੈ ਲੀਆ ॥ ਦਸ ਅਠ ਪੁਰਾਣ ਤੀਰਥ ਰਸ ਕੀਆ ॥**
**ਬ੍ਰਹਮਾ ਬਿਸਨੁ ਮਹੇਸਰ ਬੇਧੇ ॥ ਬਡੇ ਭੂਪਤਿ ਰਾਜੇ ਹੈ ਛੇਧੇ ॥੪॥**
*(ਗੋਂਡ ਕਬੀਰ ਜੀ, ਪੰਨਾ 872)*

ਭਗਤ ਕਬੀਰ ਜੀ ਦੀ ਬਾਣੀ ਵਿਚ ਬੀਰ-ਰਸ ਦੀ ਵੀ ਭਰਪੂਰਤਾ ਹੈ। ਮੌਤ ਬਾਰੇ ਗੱਲ ਕਰਦਿਆਂ ਆਪ ਜੀ ਦੱਸਦੇ ਹਨ ਕਿ ਰੱਬ ਦੇ ਭਗਤ ਮੌਤ ਤੋਂ ਬਿਲਕੁਲ ਨਹੀਂ ਡਰਦੇ, ਕਿਉਂਕਿ ਉਨ੍ਹਾਂ ਦੀ ਜ਼ਿੰਦਗੀ ਸਾਫ਼-ਸੁਥਰੀ ਅਤੇ ਭਗਤੀ ਦੇ ਰੰਗ ਵਿਚ ਰੰਗੀ ਹੁੰਦੀ ਹੈ। ਉਨ੍ਹਾਂ ਨੂੰ ਜਮਦੂਤਾਂ ਦਾ ਬਿਲਕੁਲ ਹੀ ਡਰ ਨਹੀਂ ਹੁੰਦਾ। ਪਰਮਾਤਮਾ ਦੇ ਭਗਤ ਆਪਣੇ ਮਨ ਦੇ ਵਿਕਾਰਾਂ ਵਿਰੁੱਧ ਜੂਝਦੇ ਹਨ ਅਤੇ ਦੁਨਿਆਵੀ ਜ਼ਿੰਦਗੀ ਵਿਚ ਉਹ ਸੱਚ, ਨਿਆਂ ਅਤੇ ਧਰਮ ਦੇ ਅਸੂਲਾਂ ਦੇ ਹੱਕ ਵਿਚ ਖੜਦੇ ਹਨ। ਭਗਤ ਕਬੀਰ ਜੀ ਦੇ ਮਾਰੂ ਰਾਗ ਵਿਚ ਦਰਜ ਦੋ ਸਲੋਕ ਇਸ ਅਧਿਆਤਮਕ ਯੁੱਧ ਨੂੰ ਪ੍ਰਗਟਾਉਂਦੇ ਹਨ:

**ਸਲੋਕ ਕਬੀਰ ॥**
**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥**
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥੧॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥੨॥**
*(ਮਾਰੂ ਕਬੀਰ ਜੀ, ਪੰਨਾ 1105)*

ਇਥੇ ਸੰਸਕ੍ਰਿਤ ਭਾਸ਼ਾ ਦੇ 'ਦੀਨ' ਸ਼ਬਦ ਦਾ ਅਰਥ ਗ਼ਰੀਬ ਅਤੇ ਮਜ਼ਲੂਮ ਹੈ। ਅਰਬੀ ਸ਼ਬਦ 'ਦੀਨ' ਦਾ ਅਰਥ ਹੈ—ਸੱਚ, ਨਿਆਂ ਅਤੇ ਧਰਮ ਦੇ ਸਿਧਾਂਤ। ਇਸ ਤਰ੍ਹਾਂ ਦੀਨ ਲਈ ਲੜਨ ਵਾਲੇ ਸੱਚ, ਨਿਆਂ, ਧਰਮ ਦੇ ਅਸੂਲਾਂ, ਗ਼ਰੀਬਾਂ ਅਤੇ ਮਜ਼ਲੂਮਾਂ ਲਈ ਡਟਣ ਵਾਲੇ ਵਿਅਕਤੀ ਹੁੰਦੇ ਹਨ। ਐਸੇ ਸੂਰਮੇ ਮੌਤ ਤੋਂ ਵੀ ਨਹੀਂ ਡਰਦੇ, ਕਿਉਂਕਿ ਉਨ੍ਹਾਂ ਦਾ ਜੀਵਨ ਪਾਪਾਂ ਅਤੇ ਵਿਕਾਰਾਂ ਤੋਂ ਰਹਿਤ ਹੁੰਦਾ ਹੈ:

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥੨੨॥**
*(ਸਲੋਕ ਕਬੀਰ ਜੀ, ਪੰਨਾ 1365)*

ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਪ੍ਰਤੀਕਾਂ, ਦ੍ਰਿਸ਼ਟਾਂਤਾਂ ਅਤੇ ਉਦਾਹਰਣਾਂ ਦੀ ਵਰਤੋਂ ਆਮ ਕੀਤੀ ਹੈ। ਇਹ ਪ੍ਰਤੀਕ ਅਤੇ ਉਦਾਹਰਣਾਂ ਡੂੰਘੇ ਅਧਿਆਤਮਕ ਸੱਚ ਨੂੰ ਸਮਝਣ ਅਤੇ ਗ੍ਰਹਿਣ ਕਰਨ ਵਿਚ ਸਾਡੇ ਲਈ ਮਦਦਗਾਰ ਹਨ। ਇਨ੍ਹਾਂ ਦੀ ਵਰਤੋਂ ਨਾਲ ਕਾਵਿ-ਸ਼ੈਲੀ ਵਿਚ ਵੀ ਸ਼ਿੰਗਾਰ ਅਤੇ ਨਿਖਾਰ ਪੈਦਾ ਹੁੰਦਾ ਹੈ। ਪ੍ਰਤੀਕਾਤਮਕ ਕਾਵਿ-ਸ਼ੈਲੀ ਦੀ ਉਦਾਹਰਣ ਪੇਸ਼ ਹੈ:

**ਤੂੰ ਜਲਨਿਧਿ ਹਉ ਜਲ ਕਾ ਮੀਨੁ ॥ ਜਲ ਮਹਿ ਰਹਉ ਜਲਹਿ ਬਿਨੁ ਖੀਨੁ ॥੧॥**
**ਤੂੰ ਪਿੰਜਰੁ ਹਉ ਸੂਅਟਾ ਤੋਰ ॥ ਜਮੁ ਮੰਜਾਰੁ ਕਹਾ ਕਰੈ ਮੋਰ ॥੨॥**
**ਤੂੰ ਤਰਵਰੁ ਹਉ ਪੰਖੀ ਆਹਿ ॥ ਮੰਦਭਾਗੀ ਤੇਰੋ ਦਰਸਨੁ ਨਾਹਿ ॥੩॥**

*(ਗਉੜੀ ਕਬੀਰ ਜੀ, ਪੰਨਾ 323)*

ਭਗਤ ਕਬੀਰ ਜੀ ਇਥੇ ਪਰਮਾਤਮਾ ਲਈ ਜਲਨਿਧਿ ਭਾਵ ਸਮੁੰਦਰ ਦੀ ਤਸ਼ਬੀਹ ਵਰਤਦੇ ਹੋਏ ਆਪਣੇ-ਆਪ ਨੂੰ ਭਾਵ ਜੀਵਾਤਮਾ ਨੂੰ ਮੀਨ ਭਾਵ ਮੱਛੀ ਦੱਸ ਰਹੇ ਹਨ। ਮੱਛੀ ਜਲ ਦੇ ਵਿਚ ਹੀ ਜਿਊਂਦੀ ਰਹਿ ਸਕਦੀ ਹੈ। ਜਲ ਤੋਂ ਬਾਹਰ ਆ ਕੇ ਮਰ-ਮੁੱਕ ਜਾਂਦੀ ਹੈ। ਇਸੇ ਤਰ੍ਹਾਂ ਪਰਮਾਤਮਾ ਨੂੰ ਪਿੰਜਰੇ ਦੀ ਨਿਆਈਂ ਦੱਸਿਆ ਹੈ ਅਤੇ ਜੀਵਾਤਮਾ ਨੂੰ ਤੋਤੇ ਦੀ ਨਿਆਈਂ। ਜਿੰਨਾ ਚਿਰ ਤੋਤਾ ਪਿੰਜਰੇ ਵਿਚ ਰਹਿੰਦਾ ਹੈ, ਉਹ ਸੁਰੱਖਿਅਤ ਹੈ ਅਤੇ ਜਮਦੂਤ ਰੂਪੀ ਬਿੱਲਾ ਉਸ ਦਾ ਕੁਝ ਨਹੀਂ ਵਿਗਾੜ ਸਕਦਾ। ਭਾਵ ਇਹ ਹੈ ਕਿ ਜੀਵਾਤਮਾ ਜਿੰਨਾ ਚਿਰ ਪਰਮਾਤਮਾ ਦੀ ਸ਼ਰਨ ਵਿਚ ਹੈ, ਵਿਕਾਰਾਂ ਦੀ ਅੱਗ ਉਸ ਦੇ ਨੇੜੇ ਨਹੀਂ ਆ ਸਕਦੀ। ਪਰਮਾਤਮਾ ਨੂੰ ਤਰਵਰ ਦੀ ਤਸ਼ਬੀਹ ਵੀ ਦਿੱਤੀ ਹੈ ਅਤੇ ਆਪਣੇ-ਆਪ ਨੂੰ ਭਗਤ ਕਬੀਰ ਜੀ ਨੇ ਪੰਛੀ ਆਖਿਆ ਹੈ। ਪੰਛੀ ਰੁੱਖ ਦੇ ਸਹਾਰੇ ਹੀ ਆਪਣਾ ਜੀਵਨ ਭਲੀ-ਭਾਂਤ ਬਿਤਾ ਸਕਦਾ ਹੈ। ਇਥੇ ਕਬੀਰ ਜੀ ਸਾਨੂੰ ਸਮਝਾਉਂਦੇ ਹਨ ਕਿ ਪਰਮਾਤਮਾ ਦਾ ਆਸਰਾ ਸਾਡੇ ਲਈ ਜੀਵਨ ਦੀ ਨਿਆਈਂ ਹੈ। ਉਸ ਤੋਂ ਬਿਨਾਂ ਸਾਡਾ ਜੀਵਨ ਜਨਮ-ਮਰਨ ਦੇ ਅਤੇ ਜਮਦੂਤਾਂ ਦੇ ਡਰ ਦੇ ਅਧੀਨ ਹੀ ਰਹਿੰਦਾ ਹੈ।

ਭਗਤ ਕਬੀਰ ਜੀ ਨੇ ਪਰਮਾਤਮਾ ਨੂੰ ਦੂਲਹੁ (ਲਾੜਾ), ਕੰਤ ਅਤੇ ਪਿਰ ਜਾਂ ਪੀਉ ਵੀ ਆਖਿਆ ਹੈ। ਜੀਵਾਤਮਾ ਨੂੰ ਨਾਰ, ਧਨ ਅਤੇ ਸੋਹਾਗਣ ਦੇ ਪ੍ਰਤੀਕਾਂ ਨਾਲ ਨਿਵਾਜਿਆ ਹੈ। ਪਤੀ-ਪਤਨੀ ਦਾ ਰਿਸ਼ਤਾ ਦੁਨਿਆਵੀ ਪੱਧਰ 'ਤੇ ਬਾਕੀ ਸਾਰੇ ਰਿਸ਼ਤਿਆਂ ਨਾਲੋਂ ਸਭ ਤੋਂ ਵੱਧ ਨੇੜੇ ਦਾ ਰਿਸ਼ਤਾ ਮੰਨਿਆ ਜਾਂਦਾ ਹੈ। ਭਗਤ ਜੀ ਇਸੇ ਕਰਕੇ ਇਸ ਰਿਸ਼ਤੇ ਦੀ ਪ੍ਰੀਤ, ਸਾਂਝ ਅਤੇ ਨੇੜਤਾ ਨੂੰ ਮੁੱਖ ਰੱਖਦੇ ਹੋਏ ਜੀਵਾਤਮਾ ਦਾ ਪਰਮਾਤਮਾ ਨਾਲ ਇਹੋ ਰਿਸ਼ਤਾ ਦੱਸਦੇ ਹੋਏ ਫ਼ੁਰਮਾਉਂਦੇ ਹਨ:

(1) **ਰਾਮ ਰਾਇ ਸੋ ਦੂਲਹੁ ਪਾਇਓ ਅਸ ਬਡਭਾਗ ਹਮਾਰਾ ॥**

*(ਆਸਾ ਕਬੀਰ ਜੀ, ਪੰਨਾ 482)*

(2) **ਹਮ ਤੁਮ ਬੀਚੁ ਭਇਓ ਨਹੀ ਕੋਈ ॥**
**ਤੁਮਹਿ ਸੁ ਕੰਤ ਨਾਰਿ ਹਮ ਸੋਈ ॥** *(ਆਸਾ ਕਬੀਰ ਜੀ, ਪੰਨਾ 484)*

(3) **ਧੰਨਿ ਸੁਹਾਗਨਿ ਜੋ ਪੀਅ ਭਾਵੈ ॥** *(ਆਸਾ ਕਬੀਰ ਜੀ, ਪੰਨਾ 483)*

(4) **ਧਨ ਪਿਰ ਏਕੈ ਸੰਗਿ ਬਸੇਰਾ ॥** *(ਆਸਾ ਕਬੀਰ ਜੀ, ਪੰਨਾ 483)*

ਕਿਉਂਕਿ ਪਰਮਾਤਮਾ ਅਤੇ ਜੀਵਾਤਮਾ ਦਾ ਰਿਸ਼ਤਾ ਪਤੀ-ਪਤਨੀ ਵਾਲਾ ਹੈ, ਇਸ ਲਈ ਭਗਤ ਕਬੀਰ ਜੀ ਪਤੀ ਪਰਮਾਤਮਾ ਦੇ ਘਰ ਨੂੰ ਸਹੁਰਾ-ਘਰ ਅਤੇ ਮਾਤ-ਲੋਕ ਭਾਵ ਸੰਸਾਰ ਨੂੰ ਪੇਕਾ-ਘਰ ਦੱਸਦੇ ਹੋਏ ਫ਼ੁਰਮਾਉਂਦੇ ਹਨ :

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥** *(ਗਉੜੀ ਕਬੀਰ ਜੀ, ਪੰਨਾ 333)*

ਸਰੀਰ ਅਤੇ ਆਤਮਾ ਦੇ ਸੰਬੰਧਾਂ ਨੂੰ ਵੀ ਭਗਤ ਕਬੀਰ ਜੀ ਨੇ ਪ੍ਰਤੀਕਾਂ ਨਾਲ ਬਿਆਨ ਕੀਤਾ ਹੈ ਅਤੇ ਮਨ ਅਤੇ ਮਨ ਦੀ ਅਵਸਥਾ ਬਾਰੇ ਵੀ ਕਈ ਪ੍ਰਤੀਕ ਵਰਤੇ ਹਨ। ਆਤਮਾ ਨੂੰ ਹੰਸ ਨਾਲ ਤਸ਼ਬੀਹ ਦਿੱਤੀ ਹੈ। ਮੌਤ ਸਮੇਂ ਹੰਸ ਰੂਪੀ ਆਤਮਾ ਸਰੀਰ ਨੂੰ ਤਿਆਗਦੀ ਹੈ ਅਤੇ ਇਕੱਲੀ ਹੀ ਇਸ ਸੰਸਾਰ ਤੋਂ ਕੂਚ ਕਰਦੀ ਹੈ। ਇਸ ਅਵਸਥਾ ਨੂੰ ਭਗਤ ਕਬੀਰ ਜੀ ਇਸ ਤਰ੍ਹਾਂ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ :

(1) **ਹੰਸੁ ਚਲਿਆ ਕਾਇਆ ਕੁਮਲਾਨੀ ॥** *(ਸੂਹੀ ਕਬੀਰ ਜੀ, ਪੰਨਾ 792)*

(2) **ਮਰਘਟ ਲਉ ਸਭੁ ਲੋਗੁ ਕੁਟੰਬੁ ਭਇਓ ਆਗੈ ਹੰਸੁ ਅਕੇਲਾ ॥**
*(ਸੋਰਠਿ ਕਬੀਰ ਜੀ, ਪੰਨਾ 654)*

ਇਥੇ ਇਹ ਜ਼ਿਕਰ ਕਰਨਾ ਵੀ ਬੜਾ ਢੁੱਕਵਾਂ ਜਾਪਦਾ ਹੈ ਕਿ ਭਗਤ ਕਬੀਰ ਜੀ ਨੇ ਜਿਥੇ ਹੰਸ ਦਾ ਪ੍ਰਤੀਕ ਆਤਮਾ ਲਈ ਵਰਤਿਆ ਹੈ, ਉਥੇ ਹੰਸ ਦਾ ਪ੍ਰਤੀਕ ਆਪ ਜੀ ਨੇ ਗੁਰਮੁਖ ਵਿਅਕਤੀ ਲਈ ਵੀ ਵਰਤਿਆ ਹੈ। ਹੰਸ ਦੀ ਖ਼ੁਰਾਕ ਹੀਰੇ-ਮੋਤੀ ਹੁੰਦੀ ਹੈ ਅਤੇ ਇਹ ਮਾਨ ਸਰੋਵਰ 'ਤੇ ਰਹਿੰਦਾ ਹੈ। ਗੁਰਮੁਖ ਵਿਅਕਤੀ ਵੀ ਹੰਸ ਵਾਂਗ ਉੱਤਮ ਭੋਜਨ ਭਾਵ ਅੰਮ੍ਰਿਤ ਰੂਪੀ ਨਾਮ ਦਾ ਭੋਜਨ ਛਕਦੇ ਹਨ ਅਤੇ ਪਰਮਾਤਮਾ ਦੀ ਯਾਦ ਵਿਚ ਰਹਿੰਦੇ ਹਨ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਹਰਿ ਕੀ ਕਥਾ ਅਨਾਹਦ ਬਾਨੀ ॥**
**ਹੰਸੁ ਹੁਇ ਹੀਰਾ ਲੇਇ ਪਛਾਨੀ ॥** *(ਆਸਾ ਕਬੀਰ ਜੀ, ਪੰਨਾ 483)*

ਹੀਰਾ ਜਿਥੇ ਉੱਤਮ ਭੋਜਨ ਦਾ ਸੂਚਕ ਹੈ, ਉਥੇ ਭਗਤ ਕਬੀਰ ਜੀ ਨੇ ਹੀਰੇ ਦਾ ਪ੍ਰਤੀਕ ਪਰਮਾਤਮਾ ਲਈ ਵੀ ਵਰਤਿਆ ਹੈ ਅਤੇ ਆਤਮਾ ਲਈ ਵੀ। ਆਤਮਾ ਅਤੇ ਪਰਮਾਤਮਾ ਦੇ ਮੇਲ ਅਤੇ ਇਕਮਿਕਤਾ ਨੂੰ ਪ੍ਰਗਟਾਉਣ ਲਈ ਆਪ ਜੀ ਫ਼ੁਰਮਾਉਂਦੇ ਹਨ :

**ਹੀਰੈ ਹੀਰਾ ਬੇਧਿ ਪਵਨ ਮਨੁ ਸਹਜੇ ਰਹਿਆ ਸਮਾਈ ॥**
**ਸਗਲ ਜੋਤਿ ਇਨਿ ਹੀਰੈ ਬੇਧੀ ਸਤਿਗੁਰ ਬਚਨੀ ਮੈ ਪਾਈ ॥**
*(ਆਸਾ ਕਬੀਰ ਜੀ, ਪੰਨਾ 483)*

ਇਉਂ ਇੱਕੋ 'ਹੀਰਾ' ਪ੍ਰਤੀਕ ਪਰਮਾਤਮਾ, ਆਤਮਾ ਅਤੇ ਉੱਤਮ ਭੋਜਨ ਭਾਵ ਅੰਮ੍ਰਿਤ ਨਾਮ ਦੇ ਭੋਜਨ ਨੂੰ ਪ੍ਰਗਟਾਉਣ ਲਈ ਤਿੰਨ ਅਰਥਾਂ ਵਿਚ ਭਗਤ ਕਬੀਰ ਜੀ ਨੇ ਖ਼ੂਬਸੂਰਤੀ ਨਾਲ ਵਰਤਿਆ ਹੈ। ਇਸੇ ਤਰ੍ਹਾਂ ਸੋਹਾਗਣ ਦੇ ਪ੍ਰਤੀਕ ਨੂੰ ਜਿਥੇ ਭਗਤ ਕਬੀਰ ਜੀ ਨੇ ਜੀਵਾਤਮਾ ਲਈ ਵਰਤਿਆ ਹੈ, ਉਥੇ ਆਪ ਜੀ ਨੇ ਇਸੇ

'ਸੋਹਾਗਣ' ਸ਼ਬਦ ਨੂੰ ਮਾਇਆ ਦੇ ਪ੍ਰਤੀਕ ਵਜੋਂ ਵੀ ਵਰਤਿਆ ਹੈ। ਮਾਇਆ ਦੇ ਪ੍ਰਤੀਕ ਵਜੋਂ 'ਸੋਹਾਗਣ' ਸ਼ਬਦ ਦਾ ਪ੍ਰਯੋਗ ਕਰਦਿਆਂ ਆਪ ਜੀ ਫ਼ੁਰਮਾਉਂਦੇ ਹਨ:

**ਏਕ ਸੁਹਾਗਨਿ ਜਗਤ ਪਿਆਰੀ ॥**
**ਸਗਲੇ ਜੀਅ ਜੰਤ ਕੀ ਨਾਰੀ ॥** *(ਗੋਂਡ ਕਬੀਰ ਜੀ, ਪੰਨਾ 871)*

ਗੁਰਮੁਖ ਜੀਵਾਤਮਾ ਲਈ ਭਗਤ ਕਬੀਰ ਜੀ ਇਹੀ ਸੁਹਾਗਣ ਦਾ ਪ੍ਰਤੀਕ ਇਸ ਤਰ੍ਹਾਂ ਵਰਤਦੇ ਹਨ:

**ਤਾ ਸੋਹਾਗਣਿ ਜਾਣੀਐ ਗੁਰ ਸਬਦੁ ਬੀਚਾਰੇ ॥**
*(ਗਉੜੀ ਕਬੀਰ ਜੀ, ਪੰਨਾ 334)*

ਸ੍ਰਿਸ਼ਟੀ ਅਤੇ ਪਰਮਾਤਮਾ ਦੇ ਆਪਸੀ ਸੰਬੰਧਾਂ ਨੂੰ ਬਿਆਨ ਕਰਨ ਲਈ ਪ੍ਰਤੀਕਾਤਮਕ ਸ਼ੈਲੀ ਵਿਚ ਭਗਤ ਕਬੀਰ ਜੀ ਨੇ ਫ਼ੁਰਮਾਇਆ ਹੈ:

**ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ ॥**
*(ਰਾਮਕਲੀ ਕਬੀਰ ਜੀ, ਪੰਨਾ 970)*

ਪਰਮਾਤਮਾ ਇੱਕੋ ਤਰਵਰ (ਰੁੱਖ) ਦੇ ਸਮਾਨ ਹੈ ਅਤੇ ਸ੍ਰਿਸ਼ਟੀ ਜਾਂ ਸੰਸਾਰ ਅਣਗਿਣਤ ਟਹਿਣੀਆਂ, ਸ਼ਾਖ਼ਾਵਾਂ, ਫੁੱਲਾਂ ਅਤੇ ਪੱਤਿਆਂ ਦੇ ਰੂਪ ਵਿਚ ਹੈ। ਪਰਮਾਤਮਾ ਨੂੰ ਤਰਵਰ ਦੇ ਰੂਪ ਵਿਚ ਦੱਸਦੇ ਹੋਏ ਭਗਤ ਕਬੀਰ ਜੀ ਨੇ ਇਸ ਤਰਵਰ ਨੂੰ ਦਇਆ ਰੂਪੀ ਫਲ ਲੱਗੇ ਦੱਸੇ ਹਨ। ਪੰਛੀਆਂ ਦੇ ਰੂਪ ਵਿਚ ਸਾਰਾ ਜਗਤ ਪਰਮਾਤਮਾ ਦੀ ਦਇਆ ਦੇ ਫਲ ਖਾਂਦਾ ਹੈ। ਪਵਿੱਤਰ ਫ਼ੁਰਮਾਨ ਹਨ:

**ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥**
**ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥੨੨੯॥...**
**ਕਬੀਰ ਦਾਰਾ ਤਰਵਰੁ ਦਯਾ ਫਲੁ ਉਪਕਾਰੀ ਜੀਵੰਤ ॥**
**ਪੰਖੀ ਚਲੇ ਦਿਸਾਵਰੀ ਬਿਰਖਾ ਸੁਫਲ ਫਲੰਤ ॥੨੩੦॥**
*(ਸਲੋਕ ਕਬੀਰ ਜੀ, ਪੰਨਾ 1376)*

ਭਾਵ ਪਰਮਾਤਮਾ ਰੁੱਖ ਦੀ ਨਿਆਈਂ ਹੈ, ਜਿਸ ਨੂੰ ਬੈਰਾਗ ਰੂਪੀ ਫਲ ਲੱਗਿਆ ਹੋਇਆ ਹੈ। ਇਸ ਰੁੱਖ ਦੀ ਛਾਂ ਸਾਧੂ-ਸੰਤਾਂ ਦਾ ਰੂਪ ਹੈ, ਜਿਨ੍ਹਾਂ ਨੇ ਹਰ ਤਰ੍ਹਾਂ ਦਾ ਬਖੇੜਾ, ਝਗੜਾ ਜਾਂ ਵਾਦ-ਵਿਵਾਦ ਤਿਆਗ ਦਿੱਤਾ ਹੋਇਆ ਹੈ ਅਤੇ ਉਹ ਪਰਮਾਤਮਾ ਦੇ ਰੰਗ ਵਿਚ ਰੰਗੇ ਹੋਏ ਹਨ।

ਭਗਤ ਕਬੀਰ ਜੀ ਨੇ ਮਨ ਲਈ ਬਹੁਤ ਸਾਰੇ ਪ੍ਰਤੀਕ ਵਰਤੇ ਹਨ। ਇਨ੍ਹਾਂ ਪ੍ਰਤੀਕਾਂ ਰਾਹੀਂ ਮਨ ਨੂੰ ਨੇਕ ਰਾਹ 'ਤੇ ਚੱਲਣ ਲਈ ਕਹਿੰਦੇ ਹੋਏ ਆਪ ਜੀ ਉਸ ਨੂੰ ਪਰਮਾਤਮਾ ਦੀ ਭਗਤੀ ਲਈ ਪ੍ਰੇਰਦੇ ਹਨ। ਮਨ ਦੇ ਲਈ ਹਾਥੀ ਦਾ ਪ੍ਰਤੀਕ ਵਰਤਦੇ ਹੋਏ ਫ਼ੁਰਮਾਉਂਦੇ ਹਨ ਕਿ ਮੁਕਤੀ ਦਾ ਦੁਆਰਾ ਬਹੁਤ ਭੀੜਾ ਹੈ ਅਤੇ ਮਨ ਹਾਥੀ ਵਰਗਾ ਅਭਿਮਾਨੀ ਹੋਣ ਕਰਕੇ ਇਸ ਵਿੱਚੋਂ ਨਹੀਂ ਲੰਘ ਸਕਦਾ:

**ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ ॥**
**ਮਨੁ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ ॥੫੮॥**
*(ਸਲੋਕ ਕਬੀਰ ਜੀ, ਪੰਨਾ 1367)*

ਮੈਗਲੁ (ਹਾਥੀ) ਰੂਪ ਮਨ ਜੇਕਰ ਨਿਮਰਤਾ ਧਾਰਨ ਕਰਕੇ ਕੀੜੀ ਬਣ ਜਾਵੇ ਤਾਂ ਉਹ ਪਰਮਾਤਮਾ ਰੂਪੀ ਖੰਡ ਨੂੰ ਰੇਤੇ ਰੂਪੀ ਸ੍ਰਿਸ਼ਟੀ ਵਿੱਚੋਂ ਚੁਣ ਕੇ ਖਾਣ ਦਾ ਅਨੰਦ ਮਾਣ ਸਕਦਾ ਹੈ। ਭਗਤ ਕਬੀਰ ਜੀ ਦਾ ਇਸ ਸੰਬੰਧੀ ਪਵਿੱਤਰ ਫ਼ੁਰਮਾਨ ਹੈ :

**ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ ਹਾਥੀ ਚੁਨੀ ਨ ਜਾਇ ॥**
**ਕਹਿ ਕਬੀਰ ਗੁਰਿ ਭਲੀ ਬੁਝਾਈ ਕੀਟੀ ਹੋਇ ਕੈ ਖਾਇ ॥੨੩੮॥**

*(ਸਲੋਕ ਕਬੀਰ ਜੀ, ਪੰਨਾ 1377)*

ਮਨ ਦੀ ਤੁਲਨਾ ਭਗਤ ਕਬੀਰ ਜੀ ਨੇ ਪੰਛੀ ਨਾਲ ਵੀ ਕੀਤੀ ਹੈ। ਦਸੇ ਦਿਸ਼ਾਵਾਂ ਵਿਚ ਮਨ ਰੂਪੀ ਪੰਛੀ ਉੱਡਦਾ ਫਿਰਦਾ ਹੈ ਅਤੇ ਜਿਹੋ ਜਿਹੀ ਸੰਗਤ ਕਰਦਾ ਹੈ, ਉਹੋ ਜਿਹਾ ਹੀ ਇਹ ਫਲ ਖਾਂਦਾ ਹੈ :

**ਕਬੀਰ ਮਨੁ ਪੰਖੀ ਭਇਓ ਉਡਿ ਉਡਿ ਦਹ ਦਿਸ ਜਾਇ ॥**
**ਜੋ ਜੈਸੀ ਸੰਗਤਿ ਮਿਲੈ ਸੋ ਤੈਸੋ ਫਲੁ ਖਾਇ ॥੮੬॥**

*(ਸਲੋਕ ਕਬੀਰ ਜੀ, ਪੰਨਾ 1369)*

ਪਰਮਾਤਮਾ ਦੀ ਭਗਤੀ ਦੇ ਮਾਰਗ ਵਿਚ ਭਗਤ ਕਬੀਰ ਜੀ ਨੇ ਮਨ ਨੂੰ ਬੈਲ ਬਣਾ ਕੇ, ਸੁਰਤ ਨੂੰ ਪੈਂਡਾ ਬਣਾ ਕੇ ਅਤੇ ਗਿਆਨ ਨੂੰ ਸਮਾਨ ਦੀ ਗੰਢ ਜਾਂ ਛੱਟ ਬਣਾ ਕੇ ਪਰਮਾਤਮਾ ਦੇ ਨਾਮ ਦਾ ਵਣਜ-ਵਪਾਰ ਕਰਨ ਦਾ ਤਰੀਕਾ ਇਸ ਤਰ੍ਹਾਂ ਦੱਸਿਆ ਹੈ :

**ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ ॥**
**ਕਹਤੁ ਕਬੀਰੁ ਸੁਨਹੁ ਰੇ ਸੰਤਹੁ ਨਿਬਹੀ ਖੇਪ ਹਮਾਰੀ ॥**

*(ਕੇਦਾਰਾ ਕਬੀਰ ਜੀ, ਪੰਨਾ 1123)*

ਭਗਤ ਕਬੀਰ ਜੀ ਮਨ ਨੂੰ ਮੱਕਾ ਬਣਾ ਕੇ ਅਤੇ ਦੇਹੀ ਨੂੰ ਕਿਬਲਾ ਭਾਵ ਕਾਬੇ ਦੀ ਚਾਰ-ਦੀਵਾਰੀ ਬਣਾ ਕੇ ਬਾਂਗ ਦੇਣ ਅਤੇ ਨਮਾਜ਼ ਅਦਾ ਕਰਨ ਲਈ ਕਾਜ਼ੀ ਨੂੰ ਪ੍ਰਤੀਕਾਤਮਕ ਢੰਗ ਨਾਲ ਸਮਝਾ ਰਹੇ ਹਨ। ਇਹ ਵੀ ਦੱਸ ਰਹੇ ਹਨ ਕਿ ਇਹ ਸਰੀਰ ਮਸੀਤ ਦੀ ਨਿਆਈਂ ਹੈ ਅਤੇ ਇਸ ਦੇ ਦਸ ਦਰਵਾਜ਼ੇ ਹਨ। ਇਹ ਵੀ ਦੱਸਦੇ ਹਨ ਕਿ ਦੇਹੀ ਰੂਪੀ ਮਸੀਤ ਵਿਚ ਹੀ ਅੱਲ੍ਹਾ ਦਾ ਵਾਸਾ ਹੈ ਅਤੇ ਅੱਲ੍ਹਾ ਖ਼ੁਦ ਹੀ ਬਾਂਗ ਦੇਣ ਵਾਲਾ ਅਤੇ ਨਮਾਜ਼ ਅਦਾ ਕਰਨ ਵਾਲਾ ਹੈ :

**ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥ ਬੋਲਨਹਾਰੁ ਪਰਮ ਗੁਰੁ ਏਹੀ ॥੧॥**
**ਕਹੁ ਰੇ ਮੁਲਾਂ ਬਾਂਗ ਨਿਵਾਜ ॥ ਏਕ ਮਸੀਤਿ ਦਸੈ ਦਰਵਾਜ ॥੧॥ਰਹਾਉ॥**

*(ਭੈਰਉ ਕਬੀਰ ਜੀ, ਪੰਨਾ 1158)*

ਦੇਹੀ, ਕਾਇਆ ਜਾਂ ਸਰੀਰ ਲਈ ਵੀ ਭਗਤ ਕਬੀਰ ਜੀ ਨੇ ਕਈ ਪ੍ਰਤੀਕ ਵਰਤੇ ਹਨ। ਇਸ ਨੂੰ ਕੱਚੀ ਗਾਗਰ ਵੀ ਆਖਿਆ ਹੈ ਅਤੇ ਕੋਠੜੀ ਵੀ ਕਿਹਾ ਹੈ। ਇਸ ਨੂੰ ਨਗਰੀ ਵੀ ਕਿਹਾ ਹੈ। ਪਵਿੱਤਰ ਫ਼ੁਰਮਾਨ ਹਨ :

(1) **ਕਬੀਰ ਗਾਗਰਿ ਜਲ ਭਰੀ ਆਜੁ ਕਾਲਿ੍ ਜੈਹੈ ਫੂਟਿ ॥**
**ਗੁਰੁ ਜੁ ਨ ਚੇਤਹਿ ਆਪਨੋ ਅਧ ਮਾਝਿ ਲੀਜਹਿਗੇ ਲੂਟਿ ॥੭੩॥**

*(ਸਲੋਕ ਕਬੀਰ ਜੀ, ਪੰਨਾ 1368)*

(2) **ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ ॥**
**ਕੁੰਜੀ ਕੁਲਫੁ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ ॥**
*(ਗਉੜੀ ਕਬੀਰ ਜੀ, ਪੰਨਾ 339)*

(3) **ਨਗਰੀ ਏਕੈ ਨਉ ਦਰਵਾਜੇ ਧਾਵਤੁ ਬਰਜਿ ਰਹਾਈ ॥**
**ਤ੍ਰਿਕੁਟੀ ਛੂਟੈ ਦਸਵਾ ਦਰੁ ਖੂਲੈ੍ ਤਾ ਮਨੁ ਖੀਵਾ ਭਾਈ ॥**
*(ਕੇਦਾਰਾ ਕਬੀਰ ਜੀ, ਪੰਨਾ 1123)*

(4) **ਕਹਾ ਬਿਸਾਸਾ ਇਸ ਭਾਂਡੇ ਕਾ ਇਤਨਕੁ ਲਾਗੈ ਠਨਕਾ ॥**
*(ਸਾਰੰਗ ਕਬੀਰ ਜੀ, ਪੰਨਾ 1253)*

ਮਾਇਆ ਦੇ ਸੰਬੰਧ ਵਿਚ ਭਗਤ ਕਬੀਰ ਜੀ ਨੇ ਕਈ ਪ੍ਰਤੀਕ ਅਤੇ ਦ੍ਰਿਸ਼ਟਾਂਤ ਵਰਤੇ ਹਨ। ਮਾਇਆ ਨੂੰ ਜਿਥੇ ਸੁਹਾਗਣ ਆਖਿਆ ਹੈ, ਉਥੇ ਇਸ ਨੂੰ ਨਾਰ ਵੀ ਕਿਹਾ ਹੈ। ਜਦੋਂ ਮਾਇਆ ਦਾ ਮਾਲਕ ਮਨੁੱਖ ਇਸ ਦੁਨੀਆਂ ਨੂੰ ਛੱਡ ਜਾਂਦਾ ਹੈ ਤਾਂ ਇਹ ਮਾਇਆ ਰੋਂਦੀ ਨਹੀਂ ਹੈ, ਕਿਉਂਕਿ ਇਸ ਨੂੰ ਤਾਂ ਮਾਲਕ ਹੋਰ ਤੁਰੰਤ ਮਿਲ ਜਾਂਦਾ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਖਸਮੁ ਮਰੈ ਤਉ ਨਾਰਿ ਨ ਰੋਵੈ ॥**
**ਉਸੁ ਰਖਵਾਰਾ ਅਉਰੋ ਹੋਵੈ ॥** *(ਗੋਂਡ ਕਬੀਰ ਜੀ, ਪੰਨਾ 871)*

ਮਾਇਆ ਨੂੰ ਸਰਪਨੀ ਵੀ ਆਖਿਆ ਹੈ। ਭਗਤ ਕਬੀਰ ਜੀ ਆਖਦੇ ਹਨ ਕਿ ਇਸ ਸਰਪਨੀ ਰੂਪੀ ਮਾਇਆ ਨੇ ਤਾਂ ਬ੍ਰਹਮਾ, ਵਿਸ਼ਨੂੰ ਅਤੇ ਮਹਾਂਦੇਵ ਜਿਹੇ ਸ਼ਕਤੀਸ਼ਾਲੀ ਦੇਵਤਿਆਂ ਨੂੰ ਵੀ ਆਪਣੀ ਖਿੱਚ ਨਾਲ ਛਲਿਆ ਹੋਇਆ ਹੈ। ਕਬੀਰ ਜੀ ਦਾ ਫ਼ੁਰਮਾਨ ਹੈ:

**ਸਰਪਨੀ ਤੇ ਊਪਰਿ ਨਹੀ ਬਲੀਆ ॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥** *(ਆਸਾ ਕਬੀਰ ਜੀ, ਪੰਨਾ 480)*

ਪਰਮਾਤਮਾ ਦੀ ਹਸਤੀ ਨੂੰ ਨਾ ਮੰਨਣ ਵਾਲੇ ਸਾਕਤ ਲੋਕਾਂ ਲਈ ਮਾਇਆ ਉਨ੍ਹਾਂ ਦੀ ਜਿੰਦ-ਜਾਨ ਹੈ। ਮਨਮੁਖ ਦਾ ਧਿਆਨ ਮਨ ਵਿਚਲੇ ਵਿਕਾਰਾਂ ਸਦਕਾ ਮਾਇਆ ਵੱਲ ਖਿੱਚਿਆ ਰਹਿੰਦਾ ਹੈ, ਪਰ ਭਗਤ ਕਬੀਰ ਜੀ ਦੱਸਦੇ ਹਨ ਕਿ ਗੁਰਮੁਖ ਲੋਕਾਂ ਲਈ ਮਾਇਆ ਨਾ ਤਾਂ ਸੁਹਾਗਣ ਹੈ, ਨਾ ਹੀ ਸੁੰਦਰ ਨਾਰੀ ਹੈ। ਉਨ੍ਹਾਂ ਨੂੰ ਤਾਂ ਇਹ ਮਾਇਆ ਡਾਇਨ ਦਾ ਰੂਪ ਦਿਸਦੀ ਹੈ। ਭਗਤ ਕਬੀਰ ਜੀ ਦਾ ਫ਼ੁਰਮਾਨ ਹੈ:

**ਸਾਕਤ ਕੀ ਓਹ ਪਿੰਡ ਪਰਾਇਣਿ ॥**
**ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ ॥** *(ਗੋਂਡ ਕਬੀਰ ਜੀ, ਪੰਨਾ 871)*

ਭਗਤ ਕਬੀਰ ਜੀ ਨੇ ਸ਼ਰਾਬ ਕੱਢਣ ਦੇ ਤਰੀਕੇ ਨੂੰ ਅਧਿਆਤਮਕ ਪੱਧਰ 'ਤੇ ਅੰਮ੍ਰਿਤ ਰੂਪੀ ਨਾਮ ਦੇ ਰਸ ਨੂੰ ਪ੍ਰਾਪਤ ਕਰਨ ਲਈ ਵਰਤਦੇ ਹੋਏ ਫ਼ੁਰਮਾਇਆ ਹੈ:

**ਗਗਨਿ ਰਸਾਲ ਚੁਐ ਮੇਰੀ ਭਾਠੀ ॥**
**ਸੰਚਿ ਮਹਾ ਰਸੁ ਤਨੁ ਭਇਆ ਕਾਠੀ ॥** *(ਗਉੜੀ ਕਬੀਰ ਜੀ, ਪੰਨਾ 328)*

[ਭਾਵ, ਇਹ ਹੈ ਕਿ ਮੇਰੀ ਗਗਨ ਰੂਪੀ (ਸੁਰਤ ਰੂਪੀ) ਭੱਠੀ ਵਿੱਚੋਂ ਅਨੰਦਮਈ ਅੰਮ੍ਰਿਤ ਰੂਪੀ ਨਾਮ ਦਾ ਰਸ ਚੋਅ ਰਿਹਾ ਹੈ। ਇਸ ਮਹਾਂਰਸ ਨੂੰ ਇਕੱਠਾ ਕਰਨ ਲਈ ਮੇਰਾ ਤਨ ਲੱਕੜਾਂ ਦਾ ਕੰਮ ਦੇ ਰਿਹਾ ਹੈ।]

ਭਗਤ ਕਬੀਰ ਜੀ ਸਾਡੇ ਮਨ ਵਿਚਲੀ ਦੁਬਿਧਾ ਅਤੇ ਪਰਮਾਤਮਾ ਦੀ ਹਸਤੀ ਪ੍ਰਤੀ ਭਰਮ-ਭੁਲੇਖੇ ਦਾ ਵਰਣਨ ਕਰਦੇ ਹੋਏ ਬਹੁਤ ਹੀ ਖ਼ੂਬਸੂਰਤ ਦ੍ਰਿਸ਼ਟਾਂਤ ਦਿੰਦੇ ਹਨ। ਕੋਈ ਵਿਅਕਤੀ ਬਿਨਾਂ ਸਾਨੂੰ ਦੱਸੇ ਸਾਡੀਆਂ ਅੱਖਾਂ ਤੋਂ ਓਹਲੇ ਪਾਣੀ ਦੇ ਗਲਾਸ ਵਿਚ ਮਿਸ਼ਰੀ ਘੋਲ ਕੇ ਲੈ ਆਵੇ ਤਾਂ ਅਸੀਂ ਦੇਖ ਕੇ ਉਸ ਨੂੰ ਪਾਣੀ ਹੀ ਸਮਝਾਂਗੇ। ਅੱਜ ਕੱਲ੍ਹ ਅਜਿਹੇ ਕੋਲਡ ਡਰਿੰਕਸ ਵੀ ਮਿਲਦੇ ਹਨ, ਜਿਹੜੇ ਦੇਖਣ ਵਿਚ ਪਾਣੀ ਵਾਂਗ ਹੀ ਹੁੰਦੇ ਹਨ। ਕੱਚ ਦੇ ਗਲਾਸ ਵਿਚ ਪਿਆ ਹੋਇਆ ਮਿਸ਼ਰੀ ਘੁਲਿਆ ਸ਼ਰਬਤ ਜਾਂ ਪਾਣੀ ਵਾਂਗ ਦਿੱਸਦਾ ਕੋਲਡ ਡਰਿੰਕ ਜਦੋਂ ਪੀਵਾਂਗੇ ਤਾਂ ਹੀ ਸਾਨੂੰ ਪਤਾ ਲੱਗੇਗਾ ਕਿ ਇਹ ਪਾਣੀ ਨਹੀਂ, ਸ਼ਰਬਤ ਜਾਂ ਕੋਲਡ ਡਰਿੰਕ ਹੈ। ਇਸੇ ਤਰ੍ਹਾਂ ਪਰਮਾਤਮਾ ਦੀ ਬਣਾਈ ਸ੍ਰਿਸ਼ਟੀ ਵਿੱਚੋਂ ਪਰਮਾਤਮਾ ਸਾਨੂੰ ਤਾਂ ਹੀ ਦਿਸੇਗਾ, ਜੇ ਅਸੀਂ ਖ਼ੁਦ ਪਰਮਾਤਮਾ ਦੀ ਭਗਤੀ ਦੇ ਰਾਹ 'ਤੇ ਤੁਰਾਂਗੇ। ਅਲਉਤੀ (ਮਿਸ਼ਰੀ) ਪਾ ਕੇ ਬਣਿਆ ਬਰੇਡਾ (ਸ਼ਰਬਤ) ਪੀ ਕੇ ਹੀ ਇਸ ਦੀ ਮਿਠਾਸ ਤੋਂ ਜਾਣੂ ਹੋਇਆ ਜਾ ਸਕਦਾ ਹੈ :

**ਨਿਕਟੇ ਦੂਰਿ ਦੂਰਿ ਫੁਨਿ ਨਿਕਟੇ ਜਿਨਿ ਜੈਸਾ ਕਰ ਮਾਨਿਆ॥**
**ਅਲਉਤੀ ਕਾ ਜੈਸੇ ਭਇਆ ਬਰੇਡਾ ਜਿਨਿ ਪੀਆ ਤਿਨਿ ਜਾਨਿਆ॥**

*(ਗਉੜੀ ਕਬੀਰ ਜੀ, ਪੰਨਾ 333)*

ਯੋਗ ਮੱਤ ਦੀ ਸ਼ਬਦਾਵਲੀ ਵਰਤ ਕੇ ਵੀ ਭਗਤ ਕਬੀਰ ਜੀ ਨੇ ਸਾਨੂੰ ਉਪਦੇਸ਼ ਬਖ਼ਸ਼ਿਆ ਹੈ :

**ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ॥**
**ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ॥੧॥**
**ਐਸਾ ਜੋਗੁ ਕਮਾਵਹੁ ਜੋਗੀ॥ ਜਪ ਤਪ ਸੰਜਮੁ ਗੁਰਮੁਖਿ ਭੋਗੀ॥੧॥ਰਹਾਉ॥**

*(ਰਾਮਕਲੀ ਕਬੀਰ ਜੀ, ਪੰਨਾ 970)*

ਮੋਨਿ ਭਾਵ ਮਨ ਦੀ ਸ਼ਾਂਤੀ ਨੂੰ ਮੁੰਦਰਾਂ ਬਣਾ ਕੇ, ਦਇਆ ਨੂੰ ਆਪਣੀ ਝੋਲੀ ਬਣਾ ਕੇ ਅਤੇ ਪਰਮਾਤਮਾ ਦੇ ਗੁਣਗਾਨ ਨੂੰ ਖੱਪਰ ਬਣਾ ਕੇ ਯੋਗੀ ਬਣਨ ਲਈ ਭਗਤ ਕਬੀਰ ਜੀ ਨੇ ਪ੍ਰਤੀਕਾਂ ਰਾਹੀਂ ਸਿੱਖਿਆ ਦਿੱਤੀ ਹੈ। ਇਹ ਵੀ ਸਮਝਾਇਆ ਹੈ ਕਿ ਯੋਗੀ ਆਪਣੇ ਸਰੀਰ ਨੂੰ ਵਿਕਾਰਾਂ ਤੋਂ ਰੋਕ ਕੇ ਗੋਦੜੀ ਬਣਾ ਲਵੇ ਅਤੇ ਗੁਰੂ ਦੇ ਦੱਸੇ ਮਾਰਗ 'ਤੇ ਚੱਲ ਕੇ ਨਾਮ, ਸਿਮਰਨ, ਤਿਆਗ ਅਤੇ ਸੰਜਮ ਵਾਲਾ ਜੀਵਨ ਬਤੀਤ ਕਰੇ।

ਭਗਤ ਕਬੀਰ ਜੀ ਨੇ ਮਿਥਿਹਾਸਿਕ ਉਦਾਹਰਣਾਂ ਦੇ ਕੇ ਵੀ ਸਾਨੂੰ ਪਰਮਾਤਮਾ ਦੀ ਭਗਤੀ ਦਾ ਮਾਰਗ ਸਮਝਾਇਆ ਹੈ। ਨਿਡਰ ਹੋ ਕੇ ਅਟੱਲ ਵਿਸ਼ਵਾਸ ਅਤੇ ਦ੍ਰਿੜ੍ਹਤਾ ਨਾਲ ਭਗਤੀ ਕਰਨ ਲਈ ਧ੍ਰੂ ਪ੍ਰਹਿਲਾਦ ਦੀਆਂ ਮਿਸਾਲਾਂ ਦਿੱਤੀਆਂ ਹਨ :

**ਰਾਮ ਜਪਉ ਜੀਅ ਐਸੇ ਐਸੇ॥**
**ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥** *(ਗਉੜੀ ਕਬੀਰ ਜੀ, ਪੰਨਾ 337)*

ਪਾਪਾਂ ਦਾ ਦਿਲ ਤੋਂ ਪਸ਼ਚਾਤਾਪ ਕਰਦੇ ਹੋਏ ਪ੍ਰਭੂ ਦੇ ਨਾਮ ਦਾ ਆਸਰਾ ਲੈ ਕੇ ਅਜਾਮਲ ਅਤੇ ਗਨਿਕਾ ਜਿਹੇ ਵੀ ਮੁਕਤ ਹੋ ਗਏ। ਇਹ ਉਦਾਹਰਣ ਦੇ ਕੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ:

**ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥**
**ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥** *(ਧਨਾਸਰੀ ਕਬੀਰ ਜੀ, ਪੰਨਾ 692)*

ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਸ਼ਬਦ ਅਲੰਕਾਰ ਵੀ ਵਰਤੇ ਹਨ। ਉਦਾਹਰਣ ਦੇਖੋ:

(1) **ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥**
*(ਸਲੋਕ ਕਬੀਰ ਜੀ, ਪੰਨਾ 1376)*

(2) **ਸਸਾ ਸੋ ਸਹ ਸੇਜ ਸਵਾਰੈ ॥**
**ਸੋਈ ਸਹੀ ਸੰਦੇਹ ਨਿਵਾਰੈ ॥** *(ਬਾਵਨ ਅਖਰੀ ਕਬੀਰ ਜੀ, ਪੰਨਾ 342)*

(3) **ਰਾਮ ਰਾਮ ਰਾਮ ਰਮੇ ਰਮਿ ਰਹੀਐ ॥** *(ਆਸਾ ਕਬੀਰ ਜੀ, ਪੰਨਾ 481)*

(4) **ਬਾਰਹ ਬਰਸ ਬਾਲਪਨ ਬੀਤੇ ਬੀਸ ਬਰਸ ਕਛੁ ਤਪੁ ਨ ਕੀਓ ॥**
*(ਆਸਾ ਕਬੀਰ ਜੀ, ਪੰਨਾ 479)*

(5) **ਬੋਲਤ ਬੋਲਤ ਬਢਹਿ ਬਿਕਾਰਾ ॥**
**ਬਿਨੁ ਬੋਲੇ ਕਿਆ ਕਰਹਿ ਬੀਚਾਰਾ ॥** *(ਗੋਂਡ ਕਬੀਰ ਜੀ, ਪੰਨਾ 870)*

ਮੁਹਾਵਰੇ ਅਤੇ ਅਖਾਣ ਕਾਵਿ-ਭਾਸ਼ਾ ਨੂੰ ਖ਼ੂਬਸੂਰਤ ਬਣਾਉਂਦੇ ਹਨ। ਕਬੀਰ ਜੀ ਨੇ ਪ੍ਰਚੱਲਤ ਅਖਾਣਾਂ ਅਤੇ ਮੁਹਾਵਰਿਆਂ ਦੀ ਵਰਤੋਂ ਵੀ ਕੀਤੀ ਹੈ ਅਤੇ ਆਪ ਜੀ ਦੇ ਕਈ ਪਵਿੱਤਰ ਕਥਨ ਲੋਕਾਂ ਦੀ ਜ਼ਬਾਨ 'ਤੇ ਅਖਾਣਾਂ ਵਾਂਗ ਚੜ੍ਹੇ ਹੋਏ ਹਨ। ਇਥੇ ਆਪ ਜੀ ਦੀ ਬਾਣੀ ਵਿੱਚੋਂ ਮੁਹਾਵਰੇ-ਅਖਾਣਾਂ ਦੀ ਵਰਤੋਂ ਦੀਆਂ ਕੁਝ ਉਦਾਹਰਣਾਂ ਪੇਸ਼ ਕੀਤੀਆਂ ਜਾਂਦੀਆਂ ਹਨ:

(1) **ਮੂਰਖ ਜਿਉ ਬੋਲੈ ਝਖ ਮਾਰੀ ॥** *(ਗੋਂਡ ਕਬੀਰ ਜੀ, ਪੰਨਾ 870)*

(2) **ਪਾਇ ਕੁਹਾੜਾ ਮਾਰਿਆ ਗਾਫਲਿ ਅਪੁਨੈ ਹਾਥਿ ॥੧੩॥**
*(ਸਲੋਕ ਕਬੀਰ ਜੀ, ਪੰਨਾ 1365)*

(3) **ਨਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲਹੈ ਆਇ ॥੮੦॥**
*(ਸਲੋਕ ਕਬੀਰ ਜੀ, ਪੰਨਾ 1368)*

(4) **ਰਿਦੈ ਕਪਟੁ ਮੁਖ ਗਿਆਨੀ ॥**
**ਝੂਠੇ ਕਹਾ ਬਿਲੋਵਸਿ ਪਾਨੀ ॥** *(ਸੋਰਠਿ ਕਬੀਰ ਜੀ, ਪੰਨਾ 656)*

ਇਉਂ ਅਸੀਂ ਕਹਿ ਸਕਦੇ ਹਾਂ ਕਿ ਭਗਤ ਕਬੀਰ ਜੀ ਦੀ ਬਾਣੀ ਦੀ ਕਾਵਿ-ਸ਼ੈਲੀ ਸੰਗੀਤਾਤਮਕ, ਪ੍ਰਤੀਕਾਤਮਕ, ਅਲੰਕ੍ਰਿਤ, ਮੁਹਾਵਰੇਦਾਰ ਅਤੇ ਰਸ-ਭਰਪੂਰ ਹੈ।

# ਭਗਤ ਸੈਣ ਜੀ : ਜੀਵਨ ਅਤੇ ਬਾਣੀ

## (ੳ) ਜੀਵਨ ਬਾਰੇ

"ਊਤਮੁ ਦੀਅਰਾ ਨਿਰਮਲ ਬਾਤੀ॥ ਤੁਹੀ ਨਿਰੰਜਨੁ ਕਮਲਾ ਪਾਤੀ॥" ਦਾ ਪਵਿੱਤਰ ਸੰਦੇਸ਼ ਦੇਣ ਵਾਲੇ ਭਗਤ ਸੈਣ ਜੀ ਦਾ ਜੀਵਨ ਉੱਤਮ ਅਤੇ ਨਿਰਮਲ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਨੂੰ "ਊਤਮ ਸੈਨੁ ਜਨ ਨਾਈ" ਆਖ ਕੇ ਵਡਿਆਇਆ ਹੈ।

### *(1) ਜੀਵਨ-ਕਾਲ, ਜਨਮ-ਅਸਥਾਨ, ਮਾਤਾ-ਪਿਤਾ, ਵਿਆਹ, ਸੰਤਾਨ, ਜਾਤ ਅਤੇ ਕਿੱਤੇ ਬਾਰੇ*

ਭਾਈ ਕਾਨ੍ਹ ਸਿੰਘ ਜੀ ਨਾਭਾ *ਗੁਰਸ਼ਬਦ ਰਤਨਾਕਰ ਮਹਾਨ ਕੋਸ਼* ਵਿਚ ਆਪ ਜੀ ਬਾਰੇ ਇਸ ਤਰ੍ਹਾਂ ਅੰਦਰਾਜ ਕਰਦੇ ਹਨ :

> "ਇਹ ਸੱਜਣ ਬਾਂਧਵਗੜ੍ਹ (ਰੀਵਾ) ਦੇ ਰਾਜਾ 'ਰਾਜਾ ਰਾਮ' ਦਾ ਨਾਈ ਸੀ। ਰਾਮਾਨੰਦ ਦਾ ਸਿੱਖ ਹੋ ਕੇ ਇਹ ਸਾਧੂ-ਸੇਵਾ ਪਰਾਇਣ ਹੋਇਆ ਅਤੇ ਉੱਚ ਸ਼੍ਰੇਣੀ ਦੇ ਭਗਤਾਂ ਵਿਚ ਗਿਣਿਆ ਗਿਆ। ਸੈਣ ਜੀ ਦੀ ਵੰਸ਼ ਇਸ ਵੇਲੇ ਰੀਵਾ ਵਿਚ ਵਿਦਯਮਾਨ ਹੈ। ਇਸ ਮਹਾਤਮਾ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੈ: 'ਸੈਣ ਭਣੈ ਭਜ ਪਰਮਾਨੰਦੈ' (ਧਨਾ.)।"[1]

ਪ੍ਰੋ. ਪਿਆਰਾ ਸਿੰਘ ਪਦਮ (ਲੇਖਕ), ਬਲਬੀਰ ਕੌਰ, ਗੁਰਨਾਮ ਕੌਰ ਅਤੇ ਹਿੰਮਤ ਸਿੰਘ (ਸਹਾਇਕ) ਵੱਲੋਂ ਤਿਆਰ ਕੀਤੇ ਗਏ *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਭਗਤ ਸੈਣ ਜੀ ਬਾਰੇ ਇਸ ਪ੍ਰਕਾਰ ਲਿਖਿਆ ਗਿਆ ਹੈ : "ਸੈਣ ਭਗਤ ਸੰਬੰਧੀ ਦੋ ਰਵਾਇਤਾਂ ਹਨ। ਪਹਿਲੀ ਇਹ ਕਿ ਇਹ ਬਿਦਰ ਦੇ ਰਾਜਾ ਦੇ ਨੌਕਰ ਸਨ ਤੇ ਸੰਤ ਗਿਆਨੇਸ਼ਵਰ ਦੇ ਸ਼ਰਧਾਲੂ ਸੇਵਕ ਸਨ। ਦੂਜੀ ਰਵਾਇਤ ਵਧੇਰੇ ਪ੍ਰਚੱਲਤ ਇਹ ਹੈ ਕਿ ਸੈਣ ਭਗਤ ਬਾਂਧਵਗੜ੍ਹ ਦੇ ਰਾਜਾ ਰਾਜਾ ਰਾਮ ਦੀ ਸੇਵਾ ਵਿਚ ਰਿਹਾ ਕਰਦੇ ਸਨ ਤੇ ਸੁਆਮੀ ਰਾਮਾਨੰਦ ਦੇ ਚੇਲੇ ਸਨ।" ਭਾਈ ਗੁਰਦਾਸ ਜੀ ਨੇ ਵੀ ਇਹ ਸੰਕੇਤ ਕੀਤਾ ਹੈ ਕਿ :

> **ਸੁਣ ਪ੍ਰਤਾਪ ਕਬੀਰ ਦਾ ਦੂਜਾ ਸਿਖ ਹੋਆ ਸੈਣ ਨਾਈ।**

ਇਹ ਗੱਲ ਵੀ ਨਿਸਚਿਤ ਹੈ ਕਿ ਇਹ ਭਗਤ ਰਵਿਦਾਸ ਤੋਂ ਕਾਫ਼ੀ ਅਰਸਾ

---

1 ਭਾਈ ਕਾਨ੍ਹ ਸਿੰਘ ਨਾਭਾ, *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ 229. ਭਗਤ ਸੈਣ ਜੀ ਨਾਲ ਸੰਬੰਧਿਤ ਅੰਦਰਾਜ ਵਿਚ ਸੰਖੇਪ ਵੇਰਵਾ ਦਰਜ ਹੈ।

ਪਹਿਲਾਂ ਹੋਏ ਕਿਉਂਕਿ ਰਵਿਦਾਸ ਜੀ ਇਨ੍ਹਾਂ ਨੂੰ ਪ੍ਰਸਿੱਧ ਭਗਤਾਂ ਵਿਚ ਗਿਣਦੇ ਹਨ :

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥** *(ਮਾਰੂ ਰਵਿਦਾਸ ਜੀ, ਪੰਨਾ 1106)*

ਸੈਣ ਭਗਤ ਦੀਆਂ ਕੁਝ ਫੁਟਕਲ ਰਚਨਾਵਾਂ ਮਹਾਂਰਾਸ਼ਟਰ ਵਿਚ ਵੀ ਪੜ੍ਹੀਆਂ ਸੁਣੀਆਂ ਜਾਂਦੀਆਂ ਹਨ, ਹੋ ਸਕਦਾ ਹੈ ਇਨ੍ਹਾਂ ਉਧਰ ਵੀ ਫੇਰੀ ਪਾਈ ਹੋਵੇ। ਆਦਿ ਗ੍ਰੰਥ ਵਿਚ ਆਪ ਦਾ ਇੱਕੋ ਇਕ ਸ਼ਬਦ ਧਨਾਸਰੀ ਰਾਗ ਵਿਚ ਹੈ :

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥**
**ਵਾਰਨੇ ਜਾਉ ਕਮਲਾ ਪਤੀ ॥** *(ਧਨਾਸਰੀ ਸ੍ਰੀ ਸੈਣੁ ਜੀ, ਪੰਨਾ 695)*[2]

*ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਦਰਸਾਈ ਗਈ ਪਹਿਲੀ ਰਵਾਇਤ ਕਿ ਸੈਣ ਜੀ ਬਿਦਰ ਦੇ ਰਾਜਾ ਦੇ ਨੌਕਰ ਸਨ ਤੇ ਸੰਤ ਗਿਆਨੇਸ਼ਵਰ ਦੇ ਸ਼ਰਧਾਲੂ ਸੇਵਕ ਸਨ, ਮੰਨਣਯੋਗ ਨਹੀਂ ਹੈ। ਭਾਈ ਗੁਰਦਾਸ ਜੀ ਦਾ ਕਥਨ ਵਧੇਰੇ ਪ੍ਰਮਾਣਿਕ ਹੈ ਕਿ ਸੈਣ ਜੀ ਭਗਤ ਜੀ ਦੀ ਵਡਿਆਈ ਸੁਣ ਕੇ ਰਾਮਾਨੰਦ ਜੀ ਦੇ ਦੂਜੇ ਸਿੱਖ ਬਣੇ। ਮੈਕਾਲਿਫ਼ ਜੀ ਨੇ ਵੀ ਭਗਤ ਸੈਣ ਜੀ ਬਾਰੇ ਲਿਖਦਿਆਂ ਦੱਸਿਆ ਹੈ :

> "Sain was a disciple of Ramanand and consequently lived in the end of the fourteenth and beginning of the fifteenth century of the Christian era. He was a barber at the court of Raja Ram, King of Rewa, then called Bandhavgarh."[3]

ਗਿਆਨੀ ਪ੍ਰਤਾਪ ਸਿੰਘ ਜੀ ਨੇ ਵੀ ਭਗਤ ਸੈਣ ਜੀ ਨੂੰ 'ਬਾਂਧਵਗੜ੍ਹ' (ਰੀਵਾ) ਦੇ 'ਰਾਜਾ ਰਾਮ' ਦੇ ਨਾਈਂ ਲਿਖਿਆ ਹੈ ਅਤੇ ਇਹ ਵੀ ਦੱਸਿਆ ਹੈ ਕਿ "ਰਾਮਾਨੰਦ ਜੀ ਦੀ ਸੰਗਤ ਕਰ ਕੇ ਰੱਬ ਦੀ ਭਗਤੀ ਵੱਲ ਲੱਗੇ।"[5] ਭਾਈ ਜੋਧ ਸਿੰਘ ਜੀ ਵੀ ਲਿਖਦੇ ਹਨ : "ਸੈਣ ਭਗਤ ਬਾਂਧਵਗੜ੍ਹ ਵਰਤਮਾਨ ਰੀਵਾ ਦੇ ਰਾਜਾ, ਰਾਜਾ ਰਾਮ ਦਾ ਨਾਈ ਸੀ ਅਤੇ ਹਰ ਰੋਜ਼ ਰਾਜੇ ਦੀ ਸੇਵਾ ਕਰਨ ਮਹਲਾਂ ਵਿਚ ਜਾਂਦਾ ਸੀ। ਇਹ ਰਾਮਾਨੰਦ ਜੀ ਪਾਸੋਂ ਦੀਖਿਅਤ ਹੋਇਆ। ਇਸ ਦਾ ਸਮਾਂ ਚੌਧਵੀਂ ਸਦੀ ਦਾ ਅੰਤ ਅਤੇ ਪੰਦਰ੍ਹਵੀਂ ਸਦੀ ਦਾ ਆਰੰਭ ਮਿਥਿਆ ਗਿਆ ਹੈ।"[6] *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਨੂੰ ਤਿਆਰ ਕਰਨ ਵਾਲੇ ਵਿਦਵਾਨਾਂ ਪ੍ਰਿੰਸੀਪਲ ਤੇਜਾ ਸਿੰਘ, ਪ੍ਰਿੰਸੀਪਲ ਬਾਵਾ ਹਰਿਕ੍ਰਿਸ਼ਨ ਸਿੰਘ ਅਤੇ ਪ੍ਰੋ. ਨਾਰਾਇਣ ਸਿੰਘ ਨੇ ਵੀ ਭਗਤ ਸੈਣ ਜੀ ਬਾਰੇ ਲਿਖਿਆ ਹੈ, "ਸੈਨ ਨਾਈ ਰਾਮਾਨੰਦ ਦੇ ਚੇਲਿਆਂ ਵਿੱਚੋਂ ਭਗਤ ਹੋਇਆ ਹੈ। ਇਹ

---

2. ਪ੍ਰੋ. ਪਿਆਰਾ ਸਿੰਘ ਪਦਮ (ਲੇਖਕ), ਬਲਬੀਰ ਕੌਰ, ਗੁਰਨਾਮ ਕੌਰ ਅਤੇ ਹਿੰਮਤ ਸਿੰਘ (ਸਹਾਇਕ), *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 67.
3. M.A. Macauliffe, *The Sikh Religion : Its Gurus, Sacred Writings and Authors*, Vol. VI, p. 120.
4. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 112.
5. *ਉਹੀ*।
6. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ—ਜੀਵਨੀ ਤੇ ਰਚਨਾ*, ਪੰਨਾ 96.

ਰੇਵਾ ਦੇ ਰਾਜੇ ਰਾਜਾ ਰਾਮ ਦੇ ਦਰਬਾਰ ਦਾ ਨਾਈ ਸੀ।"[7] ਇਨ੍ਹਾਂ ਠੋਸ ਹਵਾਲਿਆਂ ਦੇ ਮੱਦੇ-ਨਜ਼ਰ ਸੈਣ ਜੀ ਨੂੰ ਬਿਦਰ ਦੇ ਰਾਜਾ ਦੇ ਨੌਕਰ ਅਤੇ ਸੰਤ ਗਿਆਨੇਸ਼ਵਰ ਦੇ ਸ਼ਰਧਾਲੂ ਸੇਵਕ ਮੰਨਣਾ ਬਿਲਕੁਲ ਠੀਕ ਨਹੀਂ ਜਾਪਦਾ।

ਭਗਤ ਕਬੀਰ ਜੀ ਸੰਨ 1398 ਈ. ਵਿਚ ਪੈਦਾ ਹੋਏ। ਮੈਕਾਲਿਫ਼ ਜੀ ਨੇ ਭਗਤ ਸੈਣ ਜੀ ਦਾ ਸਮਾਂ ਚੌਧਵੀਂ ਸਦੀ ਦਾ ਅਖ਼ੀਰ ਅਤੇ ਪੰਦਰ੍ਹਵੀਂ ਸਦੀ ਦਾ ਆਰੰਭ ਦੱਸਿਆ ਹੈ।[8] ਭਗਤ ਰਾਮਾਨੰਦ ਜੀ ਦਾ ਜਨਮ 1366 ਈਸਵੀ ਦਾ ਮੰਨਿਆ ਜਾਂਦਾ ਹੈ, ਕਿਉਂਕਿ ਭਗਤ ਸੈਣ ਜੀ ਨੇ ਰਾਮਾਨੰਦ ਜੀ ਤੋਂ ਗੁਰ-ਦੀਖਿਆ ਲਈ ਅਤੇ ਭਗਤ ਕਬੀਰ ਜੀ ਤੋਂ ਬਾਅਦ ਵਿਚ ਗੁਰ-ਦੀਖਿਆ ਲਈ, ਇਸ ਲਈ ਸੈਣ ਜੀ ਦਾ ਜਨਮ-ਸਾਲ 1398 ਈਸਵੀ ਦੇ ਇਰਦ-ਗਿਰਦ ਹੀ ਹੋ ਸਕਦਾ ਹੈ ਅਤੇ ਸੁਭਾਵਿਕ ਤੌਰ 'ਤੇ ਇਹ 1366 ਈਸਵੀ ਤੋਂ ਬਾਅਦ ਦਾ ਹੀ ਹੋਣਾ ਚਾਹੀਦਾ ਹੈ। ਡਾ. ਸਰੂਪ ਸਿੰਘ ਅਲੱਗ ਜੀ ਨੇ ਆਪਣੀ ਪੁਸਤਕ *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਸੈਣ ਜੀ ਦਾ ਜਨਮ-ਸਾਲ 1390 ਈ. ਅਤੇ ਅਕਾਲ ਚਲਾਣਾ 1440 ਈ. ਲਿਖਿਆ ਹੋਇਆ ਹੈ।[9] ਭਗਤ ਸੈਣ ਜੀ ਦਾ ਜਨਮ-ਸਾਲ 1390 ਈ. ਆਪ ਜੀ ਦੇ ਭਗਤ ਕਬੀਰ ਜੀ ਦੇ ਸਮਕਾਲੀ ਹੋਣ ਅਤੇ ਭਗਤ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰਨ ਦੇ ਤੱਥਾਂ ਦੇ ਮੱਦੇ-ਨਜ਼ਰ ਠੀਕ ਮੰਨਿਆ ਜਾ ਸਕਦਾ ਹੈ।

ਡਾ. ਸਰੂਪ ਸਿੰਘ ਅਲੱਗ ਜੀ ਨੇ ਭਗਤ ਸੈਣ ਜੀ ਦੇ ਜੀਵਨ ਬਾਰੇ ਵੇਰਵਾ ਦਿੰਦੇ ਹੋਏ ਲਿਖਿਆ ਹੈ : "ਕੁਝ ਵਿਦਵਾਨ ਇਨ੍ਹਾਂ ਨੂੰ ਕਰਨਾਟਕ ਰਾਜ ਦੇ ਬਿਦਰ ਦੇ ਰਾਜੇ ਦੀ ਨੌਕਰੀ ਨਾਲ ਜੁੜਨ ਕਾਰਨ ਉਸ ਇਲਾਕੇ ਦਾ ਵਸਨੀਕ ਦੱਸਦੇ ਹਨ, ਜਿਨ੍ਹਾਂ ਦਾ ਜਨਮ 1390 ਈ. ਨੂੰ ਹੋਇਆ। ਕੁਝ ਇਹ ਕਹਿੰਦੇ ਹਨ ਕਿ ਇਹ ਰਾਜਸਥਾਨ ਦੇ ਇਲਾਕਾ ਬਾਂਧਵਗੜ੍ਹ ਦੇ ਰਾਜਾ, ਰਾਜਾ ਰਾਮ ਦੀ ਸੇਵਾ ਵਿਚ ਸਾਰੀ ਉਮਰ ਰਹੇ। ਇਸ ਲਈ ਹੋ ਸਕਦਾ ਹੈ ਕਿ ਉਸ ਇਲਾਕੇ ਨਾਲ ਹੀ ਸੰਬੰਧਿਤ ਹੋਣ, ਪਰ ਇਨ੍ਹਾਂ ਦੋਹਾਂ ਧਾਰਨਾਵਾਂ ਤੋਂ ਵੀ ਹਟਵੀਂ ਇਕ ਹੋਰ ਵਜ਼ਨਦਾਰ ਧਾਰਨਾ ਇਹ ਹੈ ਕਿ ਭਗਤ ਸੈਣ ਜੀ ਪੰਜਾਬ ਦੇ ਸਪੂਤ ਹਨ, ਜਿਨ੍ਹਾਂ ਦਾ ਜਨਮ 1343 ਈ. ਨੂੰ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਸੋਹਲ ਠੱਠੀ ਵਿਖੇ ਮਾਤਾ ਜੀਵਨੀ ਦੀ ਪਵਿੱਤਰ ਕੁੱਖ ਤੋਂ ਬਾਬਾ ਮੁਕੰਦ ਰਾਏ ਦੇ ਗ੍ਰਹਿ ਵਿਖੇ ਮੱਘਰ ਦੀ ਪੂਰਨਮਾਸ਼ੀ ਵਾਲੇ ਦਿਨ ਅੰਮ੍ਰਿਤ ਵੇਲੇ ਹੋਇਆ।" ਅਤੇ "ਇਹ ਵੀ ਪਤਾ ਲੱਗਦਾ ਹੈ ਕਿ ਜਵਾਨੀ ਵਿਚ ਹੀ ਭਗਤ ਜੀ ਆਪਣੀ ਭੂਆ ਦੇਵੀ ਕੋਲ ਲਾਹੌਰ ਚਲੇ ਗਏ ਤੇ ਜਲਖੜ ਦੀ ਲੜਕੀ ਸਲੱਖਣੀ ਨਾਲ ਸ਼ਾਦੀ ਕਰ ਕੇ ਗ੍ਰਹਿਸਤ ਧਾਰਨ ਕੀਤਾ। ਸੰਤਾਨ ਵਜੋਂ ਇਕ ਪੁੱਤਰ ਵੀ ਜੰਮਿਆ, ਮਗਰੋਂ ਇਹ ਦਿੱਲੀ ਪਰਵਾਸ ਕਰ ਗਏ ਤੇ ਉਥੋਂ ਰਾਜਸਥਾਨ ਦੇ ਰਾਜੇ ਦੀ ਨੌਕਰੀ ਵਿਚ ਜਾ ਪਹੁੰਚੇ ਤੇ ਉਥੇ ਹੀ ਇਨ੍ਹਾਂ ਨੂੰ ਅਕਾਲਪੁਰਖ ਤਕ ਰਸਾਈ ਪ੍ਰਾਪਤ ਹੋਈ।

7. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਅਰਥਾਂ ਵਾਲਾ, ਪੰਨਾ 487.
8. M.A. Macauliffe, *The Sikh Religion : Its Gurus, Sacred Writings and Authors*, Vol. VI, p. 120.
9. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 101.

ਭਾਵੇਂ ਉਕਤ ਤੱਥਾਂ ਵਿਚ ਕੁਝ ਮਿਲਾਵਟ ਵੀ ਹੋਏ, ਪਰ ਇਸ ਗੱਲ ਤੋਂ ਇਤਨਾ ਪਤਾ ਤਾਂ ਜ਼ਰੂਰ ਲੱਗਦਾ ਹੈ ਕਿ ਭਗਤ ਜੀ ਦੀ ਹਸਤੀ ਦੀ ਖ਼ੁਸ਼ਬੂ ਉਸ ਸਮੇਂ ਵੀ ਪੰਜਾਬ, ਰਾਜਸਥਾਨ ਤੇ ਕਰਨਾਟਕ ਤਕ ਪਹੁੰਚੀ ਹੋਈ ਸੀ।"[10] ਜਿਥੋਂ ਤਕ ਗ੍ਰਹਿਸਤ ਧਾਰਨ ਕਰਨ ਅਤੇ ਸੰਤਾਨ ਹੋਣ ਦਾ ਸੰਬੰਧ ਹੈ, ਇਸ ਗੱਲ ਦੀ ਪੁਸ਼ਟੀ ਤਾਂ ਭਾਈ ਕਾਨ੍ਹ ਸਿੰਘ ਨਾਭਾ ਵੀ ਕਰਦੇ ਹਨ, ਜਦੋਂ ਉਹ ਲਿਖਦੇ ਹਨ ਕਿ "ਸੈਣ ਦੀ ਵੰਸ਼ ਇਸ ਵੇਲੇ ਰੀਵਾ ਵਿਚ ਵਿਦਯਮਾਨ ਹੈ।" ਪਰ ਉਹ *ਮਹਾਨ ਕੋਸ਼* ਵਿਚ ਪਤਨੀ ਦਾ ਨਾਂ, ਮਾਤਾ-ਪਿਤਾ ਜਾਂ ਭੂਆ ਦੇ ਨਾਮ ਨਹੀਂ ਲਿਖਦੇ। ਅਲੱਗ ਜੀ ਨੇ ਆਪਣੀ ਪੁਸਤਕ ਵਿਚ ਇਹ ਸਾਰਾ ਕੁਝ ਲਿਖਦਿਆਂ ਇਸ ਧਾਰਨਾ ਨਾਲ ਸੰਬੰਧਿਤ ਵਿਦਵਾਨਾਂ ਦੇ ਨਾਂਅ ਅਤੇ ਉਨ੍ਹਾਂ ਦੀਆਂ ਪੁਸਤਕਾਂ ਦੇ ਨਾਂਅ ਨਹੀਂ ਲਿਖੇ, ਇਸ ਤਰ੍ਹਾਂ ਅਲੱਗ ਜੀ ਨੇ ਹਵਾਲਾ-ਸਰੋਤਾਂ ਦਾ ਜ਼ਿਕਰ ਨਹੀਂ ਕੀਤਾ। ਇਹ ਜ਼ਿਕਰ ਕੀਤਾ ਜਾਣਾ ਚਾਹੀਦਾ ਸੀ। ਅਲੱਗ ਜੀ ਨੇ ਬਾਂਧਵਗੜ੍ਹ ਨੂੰ ਰਾਜਸਥਾਨ ਦਾ ਇਲਾਕਾ ਲਿਖਿਆ ਹੈ, ਪਰ ਬਾਂਧਵਗੜ੍ਹ (ਰੀਵਾ) ਦਾ ਇਲਾਕਾ ਮੱਧ-ਪ੍ਰਦੇਸ਼ ਵਿਚ ਹੈ। ਡਾ. ਮਿਹਰਵਾਨ ਸਿੰਘ ਜੀ ਆਪਣੀ ਪੁਸਤਕ ਵਿਚ ਲਿਖਦੇ ਹਨ: "Bhagat Sain was a barber in the Court of Kingdom of Rewa, Madhya Pradesh."[11] *ਭਾਰਤ ਰੋਡ ਐਟਲਸ* ਵਿਚ ਵੀ ਬਾਂਧਵਗੜ੍ਹ (ਰੀਵਾ) ਨੂੰ ਮੱਧ-ਪ੍ਰਦੇਸ਼ ਦੇ ਨਕਸ਼ੇ ਵਿਚ ਦਿਖਾਇਆ ਗਿਆ ਹੈ।[12] ਸ. ਗੁਰਬਖ਼ਸ਼ ਸਿੰਘ ਜੀ ਪੁਸਤਕ *ਸੇ ਭਗਤ ਸਤਿਗੁਰ ਮਨਿ ਭਾਏ* ਵਿਚ ਛਪੇ ਆਪਣੇ ਇਕ ਲੇਖ ਵਿਚ ਲਿਖਦੇ ਹਨ: "ਭਗਤ ਸੈਣ ਜੀ ਵੀ ਇਸੇ ਭਗਤੀ-ਮਾਲਾ ਦੇ ਮੋਤੀ ਹਨ। ਆਪ ਜੀ ਦੇ ਮਾਤਾ, ਪਿਤਾ, ਜਨਮ ਤੇ ਬਚਪਨ ਬਾਰੇ ਕੋਈ ਠੋਸ ਵੇਰਵਾ ਪ੍ਰਾਪਤ ਨਹੀਂ। ਮੈਕਾਲਿਫ਼ ਅਨੁਸਾਰ, ਆਪ ਜੀ ਦੇ ਪਿਤਾ ਦਾ ਨਾਮ ਮੁਕੰਦ ਰਾਏ ਤੇ ਮਾਤਾ ਦਾ ਨਾਮ ਜੀਵਨ ਦੇਈ ਸੀ। ਦਸ ਕੁ ਸਾਲਾਂ ਦੇ ਹੋਏ ਤਾਂ ਆਪ ਆਪਣੀ ਭੂਆ ਸ਼ੋਭੀ ਦੇਈ ਪਾਸ ਲਾਹੌਰ ਚਲੇ ਗਏ, ਜਿਥੇ ਰਹੀਮ ਖ਼ਾਨ ਨਾਮੀ ਉਸਤਾਦ ਪਾਸੋਂ ਨਾਈਪੁਣੇ ਦਾ ਕੰਮ ਸਿੱਖਿਆ ਤੇ ਨਾਲ ਹੀ ਹਿਕਮਤ ਦਾ ਕੰਮ ਵੀ ਸਿੱਖਦੇ ਰਹੇ। ਕੁਝ ਸਮੇਂ ਬਾਅਦ ਬਾਂਧਵਗੜ੍ਹ ਦੇ ਰਾਜੇ ਪਾਸ ਆ ਕੇ ਨੌਕਰੀ ਕਰ ਲਈ।"[13] ਪਹਿਲਾਂ ਤਾਂ ਸ. ਗੁਰਬਖ਼ਸ਼ ਸਿੰਘ ਜੀ ਨੇ ਆਪ ਹੀ ਲਿਖਿਆ ਹੈ ਕਿ ਮਾਤਾ, ਪਿਤਾ, ਜਨਮ ਤੇ ਬਚਪਨ ਬਾਰੇ ਕੋਈ ਠੋਸ ਵੇਰਵਾ ਪ੍ਰਾਪਤ ਨਹੀਂ ਤੇ ਫਿਰ ਨਾਲ ਹੀ ਮੈਕਾਲਿਫ਼ ਜੀ ਦਾ ਹਵਾਲਾ ਦੇ ਕੇ ਪਿਤਾ, ਮਾਤਾ, ਭੂਆ ਅਤੇ ਉਸਤਾਦ ਦੇ ਨਾਂਅ ਲਿਖ ਦਿੱਤੇ ਹਨ ਅਤੇ ਲਾਹੌਰ ਜਾ ਕੇ ਨਾਈਪੁਣੇ ਦਾ ਕੰਮ ਸਿੱਖਣ ਸੰਬੰਧੀ ਵੀ ਵੇਰਵਾ ਦੇ ਦਿੱਤਾ ਹੈ। ਮੈਕਾਲਿਫ਼ ਜੀ ਦੀ ਕਿਸ ਰਚਨਾ ਜਾਂ ਪੁਸਤਕ ਵਿੱਚੋਂ ਇਹ ਹਵਾਲਾ ਦਿੱਤਾ ਹੈ, ਇਸ ਬਾਰੇ ਕੁਝ ਨਹੀਂ ਦੱਸਿਆ। ਸਾਤਵਿਕ ਬੁੱਕਸ ਵੱਲੋਂ ਛਾਪੀ ਗਈ ਮੈਕਾਲਿਫ਼

10. ਡਾ. ਸਰੂਪ ਸਿੰਘ ਅਲੱਗ, *ਪ੍ਰੀਤੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨੇ 97-98.
11. Dr. Mayherwaan Singh, *Glimpses of Sri Guru Granth Sahib*, p. 32.
12. *ਭਾਰਤ ਰੋਡ ਐਟਲਸ* (ਸੰਪਾ. ਡਾ. ਰਮੇਸ਼ਵਰ ਪ੍ਰਸ਼ਾਦ ਆਰਯ, ਜਤਿੰਦਰ ਆਰਯ, ਡਾ. ਗਾਇਤਰੀ ਆਰਯ ਅਤੇ ਅੰਸ਼ੁਮਾਨ ਆਰਯ), ਪੰਨੇ 48-49.
13. ਸ. ਗੁਰਬਖ਼ਸ਼ ਸਿੰਘ, *ਸੇ ਭਗਤ ਸਤਿਗੁਰ ਮਨਿ ਭਾਏ* (ਸੰ. ਰੂਪ ਸਿੰਘ) ਵਿਚ ਲੇਖ, ਪੰਨਾ 130.

ਜੀ ਦੀ ਪੁਸਤਕ *The Sikh Religion : Its Gurus, Sacred Writings and Authors* (in six volumes) ਦੀ ਛੇਵੀਂ ਜਿਲਦ ਭਗਤ ਸਾਹਿਬਾਨ ਦੀਆਂ ਜੀਵਨੀਆਂ ਅਤੇ ਬਾਣੀ ਨਾਲ ਸੰਬੰਧ ਰੱਖਦੀ ਹੈ।[14] ਇਸ ਪੁਸਤਕ ਵਿਚ ਲਿਖੇ ਭਗਤ ਸੈਣ ਜੀ ਵਾਲੇ ਚੈਪਟਰ ਵਿਚ ਕਿਤੇ ਵੀ ਮੈਕਾਲਿਫ਼ ਜੀ ਨੇ ਭਗਤ ਸੈਣ ਜੀ ਦੇ ਪਿਤਾ, ਮਾਤਾ, ਭੂਆ ਜਾਂ ਉਸਤਾਦ ਦੇ ਨਾਂਅ ਨਹੀਂ ਲਿਖੇ ਅਤੇ ਨਾ ਹੀ ਕਿਤੇ ਉਨ੍ਹਾਂ ਦੇ ਲਾਹੌਰ ਜਾਣ ਸੰਬੰਧੀ ਲਿਖਿਆ ਹੈ। ਮੈਕਾਲਿਫ਼ ਜੀ ਦੀ ਇਹ ਪੁਸਤਕ ਡਾ. ਧਰਮ ਸਿੰਘ ਨੇ ਪੰਜਾਬੀ ਵਿਚ ਅਨੁਵਾਦ ਵੀ ਕੀਤੀ ਹੈ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਇਸ ਨੂੰ ਛਾਪਿਆ ਹੋਇਆ ਹੈ। ਇਸ ਵਿਚ ਡਾ. ਧਰਮ ਸਿੰਘ ਜੀ ਨੇ ਅਨੁਵਾਦ ਕਰ ਕੇ ਇਹ ਸ਼ਬਦ ਲਿਖੇ ਹੋਏ ਹਨ : "ਸੈਣ ਰਾਮਾਨੰਦ ਦਾ ਚੇਲਾ ਸੀ। ਉਸ ਦਾ ਜੀਵਨ-ਕਾਲ ਚੌਧਵੀਂ ਸਦੀ ਦਾ ਅਖ਼ੀਰਲਾ ਅਤੇ 15ਵੀਂ ਸਦੀ ਦਾ ਆਰੰਭਲਾ ਸਮਾਂ ਹੈ। ਉਹ ਬਾਂਧਵਗੜ੍ਹ ਦੇ ਰਾਜਾ ਰਾਮ ਦਾ ਦਰਬਾਰੀ ਨਾਈ ਸੀ। ਬਾਂਧਵਗੜ੍ਹ ਦਾ ਆਧੁਨਿਕ ਨਾਂਅ ਰੇਵਾ ਹੈ।"[15] ਇਸ ਅਨੁਵਾਦ ਵਿਚ ਵੀ ਭਗਤ ਸੈਣ ਜੀ ਦੇ ਪਿਤਾ, ਮਾਤਾ, ਭੂਆ ਅਤੇ ਉਸਤਾਦ ਦੇ ਨਾਂਅ ਨਹੀਂ ਲਿਖੇ ਹੋਏ ਅਤੇ ਨਾ ਹੀ ਆਪ ਜੀ ਦੇ ਲਾਹੌਰ ਜਾਣ ਦਾ ਕਿਤੇ ਜ਼ਿਕਰ ਹੈ।

ਪਤਾ ਨਹੀਂ ਲੱਗ ਸਕਿਆ ਕਿ ਸ. ਗੁਰਬਖ਼ਸ਼ ਸਿੰਘ ਜੀ ਨੇ ਮੈਕਾਲਿਫ਼ ਜੀ ਦੇ ਹਵਾਲੇ ਨਾਲ ਭਗਤ ਸੈਣ ਜੀ ਬਾਰੇ ਦਿੱਤਾ ਵੇਰਵਾ ਕਿਸ ਪੁਸਤਕ ਜਾਂ ਰਚਨਾ ਵਿੱਚੋਂ ਲਿਆ ਹੈ ?

ਗਿ. ਸੁਰਿੰਦਰ ਸਿੰਘ ਨਿਮਾਣਾ ਨੇ ਵੀ ਆਪਣੇ ਇਕ ਲੇਖ ਵਿਚ ਲਿਖਿਆ ਹੈ : "ਭਗਤ ਸੈਣ ਜੀ ਦੇ ਜੀਵਨ ਸੰਬੰਧੀ ਜ਼ਿਆਦਾ ਜਾਣਕਾਰੀ ਪ੍ਰਾਪਤ ਨਹੀਂ ਹੁੰਦੀ। ਇੰਨਾ ਪਤਾ ਲੱਗਦਾ ਹੈ ਕਿ ਉਨ੍ਹਾਂ ਦਾ ਜੀਵਨ ਕਾਲ ਸੰਨ 1310 ਈ. ਤੋਂ 1440 ਈ. ਤਕ ਹੈ। ਆਪ ਜੀ ਦੇ ਪਿਤਾ ਦਾ ਨਾਮ ਸ੍ਰੀ ਮੁਕੰਦ ਰਾਏ ਅਤੇ ਮਾਤਾ ਦਾ ਨਾਮ ਜੀਵਨ ਦੇਈ ਸੀ। ਇਹ ਪਰਿਵਾਰ ਅਖੌਤੀ ਨਾਈ ਜਾਤ ਨਾਲ ਸੰਬੰਧਿਤ ਸੀ।"[16] ਨਿਮਾਣਾ ਜੀ ਨੇ ਇਸ ਲੇਖ ਵਿਚ ਕਿਸੇ ਹਵਾਲਾ-ਸਰੋਤ ਦਾ ਜ਼ਿਕਰ ਨਹੀਂ ਕੀਤਾ। ਸ. ਲਖਵਿੰਦਰਪਾਲ ਸਿੰਘ 'ਕੁਮਕਲਾਂ' ਆਪਣੀ ਪੁਸਤਕ ਵਿਚ ਭਗਤ ਸੈਣ ਜੀ ਬਾਰੇ ਲਿਖਦੇ ਹਨ : "ਆਪ ਜੀ ਦੇ ਜਨਮ ਅਤੇ ਜਨਮ-ਸਥਾਨ ਬਾਰੇ ਸਪੱਸ਼ਟ ਇਤਿਹਾਸਿਕ ਹਵਾਲਾ ਨਹੀਂ ਮਿਲਦਾ। ਇਤਿਹਾਸ ਇਸ ਗੱਲ ਦੀ ਗਵਾਹੀ ਭਰਦਾ ਹੈ ਕਿ ਆਪ ਜੀ ਭਗਤ ਕਬੀਰ, ਭਗਤ ਰਵਿਦਾਸ ਅਤੇ ਭਗਤ ਧੰਨਾ ਜੀ ਦੇ ਸਮਕਾਲੀ ਸਨ। ਭਗਤ ਕਬੀਰ ਜੀ ਦੀ ਪ੍ਰਤਿਭਾ ਇਨ੍ਹਾਂ ਲਈ ਪ੍ਰੇਰਣਾ-ਸਰੋਤ ਬਣੀ ਅਤੇ ਰਾਮਾਨੰਦ

---

14. M.A. Macauliffe, *The Sikh Religion : Its Gurus, Sacred Writings and Authors*, Vol. VI, pp. 120-22.
15. M.A. Macauliffe, *The Sikh Religion*, Vol. VI, ਦਾ ਪੰਜਾਬੀ ਅਨੁਵਾਦ *ਸਿੱਖ ਧਰਮ : ਗੁਰੂ ਸਾਹਿਬਾਨ, ਪਵਿੱਤਰ ਰਚਨਾਵਾਂ ਤੇ ਰਚਨਾਕਾਰ* (ਅਨੁ. ਡਾ. ਧਰਮ ਸਿੰਘ), ਛੇਵੀਂ ਜਿਲਦ, ਪੰਨਾ 66.
16. ਗਿਆਨੀ ਸੁਰਿੰਦਰ ਸਿੰਘ ਨਿਮਾਣਾ, *ਜਿਨਿ ਨਾਮੁ ਸਿਖਾਇਆ ਸਚੁ* ਵਿਚ ਭਗਤ ਸੈਣ ਜੀ ਬਾਰੇ ਇਕ ਲੇਖ, ਪੰਨਾ 145.

ਜੀ ਦੇ 12 ਚੇਲਿਆਂ ਵਿਚ ਆਪ ਜੀ ਦਾ ਜ਼ਿਕਰ ਆਉਂਦਾ ਹੈ। ਭਗਤ ਰਾਮਾਨੰਦ ਜੀ ਦਾ ਜਨਮ 1360 ਈਸਵੀ ਨੂੰ ਹੋਇਆ ਸੀ। ਇਸ ਲਈ ਭਗਤ ਸੈਣ ਜੀ ਦਾ ਜਨਮ ਇਸ ਤੋਂ ਬਾਅਦ ਦਾ ਹੀ ਮੰਨਿਆ ਜਾ ਸਕਦਾ ਹੈ।"[17] 'ਕੁਮਕਲਾਂ' ਜੀ ਦੀਆਂ ਉਪਰ ਲਿਖੀਆਂ ਸਾਰੀਆਂ ਗੱਲਾਂ ਨਾਲ ਆਸਾਨੀ ਨਾਲ ਸਹਿਮਤ ਹੋਇਆ ਜਾ ਸਕਦਾ ਹੈ, ਕਿਉਂਕਿ ਇਨ੍ਹਾਂ ਗੱਲਾਂ ਦੀ ਬਹੁਤ ਸਾਰੇ ਇਤਿਹਾਸਿਕ ਸਰੋਤਾਂ ਤੋਂ ਪੁਸ਼ਟੀ ਹੁੰਦੀ ਹੈ। ਪਰ 'ਕੁਮਕਲਾਂ' ਜੀ ਅੱਗੇ ਜਾ ਕੇ ਸ. ਸਰੂਪ ਸਿੰਘ ਅਲੱਗ ਜੀ ਦੇ ਹਵਾਲੇ ਨਾਲ ਲਿਖਦੇ ਹਨ : "ਸਰੂਪ ਸਿੰਘ (ਅਲੱਗ) ਪੁਸਤਕ *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਭਗਤ ਸੈਣ ਜੀ ਦਾ ਜਨਮ 1390 ਈਸਵੀ ਨੂੰ ਪੰਜਾਬ ਵਿਚ ਹੋਇਆ ਮੰਨਦੇ ਹਨ। ਉਹ ਲਿਖਦੇ ਹਨ ਕਿ ਭਗਤ ਸੈਣ ਜੀ ਦਾ ਜਨਮ ਅੰਮ੍ਰਿਤਸਰ ਦੇ ਪਿੰਡ ਸੋਹਲ ਠੱਠੀਆਂ ਵਿਚ 1390 ਈਸਵੀ ਨੂੰ ਬਾਬਾ ਮੁਕੰਦ ਰਾਏ ਦੇ ਗ੍ਰਹਿ ਵਿਖੇ ਮੱਘਰ ਦੀ ਪੂਰਨਮਾਸ਼ੀ ਵਾਲੇ ਦਿਨ ਮਾਤਾ ਜੀਵਨੀ ਦੀ ਕੁੱਖ ਤੋਂ ਹੋਇਆ ਸੀ।"[18] ਹੈਰਾਨੀ ਇਹ ਹੁੰਦੀ ਹੈ ਕਿ ਭਗਤ ਸੈਣ ਜੀ ਬਾਰੇ ਏਨੀਆਂ ਤੱਥ-ਭਰਪੂਰ ਅਤੇ ਪੰਜਾਬ ਨਾਲ ਸੰਬੰਧਿਤ ਗੱਲਾਂ ਭਾਈ ਕਾਨ੍ਹ ਸਿੰਘ ਨਾਭਾ, ਐਮ.ਏ. ਮੈਕਾਲਿਫ਼, ਪ੍ਰੋ. ਪਿਆਰਾ ਸਿੰਘ ਪਦਮ, ਪ੍ਰਿੰਸੀਪਲ ਤੇਜਾ ਸਿੰਘ, ਪ੍ਰਿੰਸੀਪਲ ਬਾਵਾ ਹਰਿਕ੍ਰਿਸ਼ਨ ਸਿੰਘ, ਪ੍ਰੋ. ਨਾਰਾਇਣ ਸਿੰਘ, ਭਾਈ ਜੋਧ ਸਿੰਘ ਅਤੇ ਗਿਆਨੀ ਪ੍ਰਤਾਪ ਸਿੰਘ ਵਰਗੇ ਖੋਜੀ ਅਤੇ ਮਿਹਨਤੀ ਵਿਦਵਾਨਾਂ ਤੋਂ ਕਿਵੇਂ ਛੁਪੀਆਂ ਰਹਿ ਗਈਆਂ ? ਵਧੇਰੇ ਸਰੋਤਾਂ ਤੋਂ ਬੱਸ ਇਹੀ ਪਤਾ ਲੱਗਦਾ ਹੈ ਕਿ ਆਪ ਜੀ ਮੱਧ-ਪ੍ਰਦੇਸ਼ ਦੇ ਇਲਾਕੇ ਬਾਂਧਵਗੜ੍ਹ (ਰੀਵਾ) ਦੇ ਰਾਜੇ ਰਾਜਾ ਰਾਮ ਪਾਸ ਨਾਈ ਵਜੋਂ ਕੰਮ ਕਰਦੇ ਸਨ ਅਤੇ ਭਗਤ ਕਬੀਰ ਜੀ ਤੋਂ ਪ੍ਰੇਰਿਤ ਹੋ ਕੇ ਆਪ ਜੀ ਨੇ ਰਾਮਾਨੰਦ ਜੀ ਨੂੰ ਗੁਰੂ ਧਾਰ ਕੇ ਉੱਚ-ਅਧਿਆਤਮਕ ਅਵਸਥਾ ਦੀ ਪ੍ਰਾਪਤੀ ਕੀਤੀ।

ਭਗਤ ਸੈਣ ਜੀ ਦੀ ਜਾਤ ਨਾਈ ਹੋਣ ਅਤੇ ਕਿੱਤਾ ਵੀ ਨਾਈਪੁਣੇ ਦਾ ਹੋਣ ਬਾਰੇ ਲਗਭਗ ਸਾਰੇ ਹੀ ਅਹਿਮ ਸਰੋਤਾਂ ਤੋਂ ਪੁਸ਼ਟੀ ਹੁੰਦੀ ਹੈ। ਭਾਈ ਗੁਰਦਾਸ ਜੀ ਦਸਵੀਂ ਵਾਰ ਤੋਂ ਇਲਾਵਾ ਆਪਣੀਆਂ ਦੋ ਹੋਰ ਵਾਰਾਂ ਵਿਚ ਵੀ ਸੈਣ ਜੀ ਦੇ ਨਾਈ ਹੋਣ ਬਾਰੇ ਸੰਕੇਤ ਕਰਦੇ ਹੋਏ ਕਥਨ ਕਰਦੇ ਹਨ :

(1) **ਬੇਦਿ ਹੋਆ ਅਧਿਆਤਮੀ ਸੈਣੁ ਨੀਚੁ ਕੁਲੁ ਅੰਦਰਿ ਨਾਈ।**[19]

(2) **ਕੁਲਿ ਰਵਿਦਾਸੁ ਚਮਾਰੁ ਹੈ ਸੈਣੁ ਸਨਾਤੀ ਅੰਦਰਿ ਨਾਈ।**[20]

ਭਾਈ ਦਰਬਾਰੀ ਦਾਸ ਜੀ *ਪਰਚੀਆਂ ਭਗਤਾਂ ਕੀਆਂ* ਵਿਚ ਭਗਤ ਸੈਣ ਜੀ ਦੀ ਜਾਤ ਬਾਰੇ ਅਤੇ ਉਨ੍ਹਾਂ ਦੀ ਭਗਤੀ ਦੀ ਕਮਾਈ ਬਾਰੇ ਇਸ ਤਰ੍ਹਾਂ ਲਿਖਦੇ ਹਨ :

ਸੈਨੁ ਭਗਤੁ ਜਾਤਿ ਕਾ ਨਾਈ॥
ਜਿਸੁ ਕਲਜੁਗ ਭੀਤਰ ਭਗਤ ਕਮਾਈ॥[21]

---

17. ਸ. ਲਖਵਿੰਦਰਪਾਲ ਸਿੰਘ 'ਕੁਮਕਲਾਂ', *ਸੇ ਭਗਤ ਪਏ ਦਰਿ ਥਾਇ*, ਪੰਨਾ 31
18. *ਉਹੀ*, ਪੰਨੇ 31-32, ਭਗਤ ਸੈਣ ਜੀ ਵਾਲਾ ਚੈਪਟਰ।
19. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ 12, ਪਉੜੀ 15.
20. *ਉਹੀ*, ਵਾਰ 25, ਪਉੜੀ 5.
21. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸੈਣ ਭਗਤਿ ਕੀ', ਪੰਨਾ 484.

ਸ੍ਰੀ ਗੁਰੂ ਅਰਜਨ ਦੇਵ ਜੀ ਸੈਣ ਜੀ ਦੇ ਨਾਈ ਹੋਣ ਅਤੇ ਨਾਈਪੁਣੇ ਦਾ ਕੰਮ ਕਰਨ ਵੱਲ ਸੰਕੇਤ ਕਰਦੇ ਹੋਏ ਫ਼ੁਰਮਾਉਂਦੇ ਹਨ :

(1) **ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥**
**ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥**

*(ਆਸਾ ਮ: ੫, ਪੰਨੇ 487-88)*

(2) **ਜੈਦੇਵ ਤਿਆਗਿਓ ਅਹੰਮੇਵ ॥**
**ਨਾਈ ਉਧਰਿਓ ਸੈਨੁ ਸੇਵ ॥** *(ਬਸੰਤੁ ਮਹਲਾ ੫, ਪੰਨਾ 1192)*

(3) **ਭਲੋ ਕਬੀਰੁ ਦਾਸੁ ਦਾਸਨ ਕੋ ਊਤਮੁ ਸੈਨੁ ਜਨੁ ਨਾਈ ॥**
**ਊਚ ਤੇ ਊਚ ਨਾਮਦੇਉ ਸਮਦਰਸੀ ਰਵਿਦਾਸ ਠਾਕੁਰ ਬਣਿ ਆਈ ॥**

*(ਸਾਰਗ ਮ: ੫, ਪੰਨਾ 1207)*

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਮਹਾਨ ਕੋਸ਼* ਅਤੇ *ਗੁਰੂ ਗ੍ਰੰਥ ਸੰਕੇਤ ਕੋਸ਼* ਦੇ ਵਿੱਚੋਂ ਪਹਿਲਾਂ ਦਿੱਤੇ ਜਾ ਚੁੱਕੇ ਹਵਾਲੇ ਇਸ ਤੱਥ ਦਾ ਬਿਆਨ ਕਰਦੇ ਹਨ ਕਿ ਸੈਣ ਜੀ ਰਾਜੇ ਦੇ ਦਰਬਾਰੀ ਨਾਈ ਸਨ। ਮੈਕਾਲਿਫ਼, ਭਾਈ ਜੋਧ ਸਿੰਘ, ਗਿਆਨੀ ਪ੍ਰਤਾਪ ਸਿੰਘ ਅਤੇ ਡਾ. ਸਰੂਪ ਸਿੰਘ ਅਲੱਗ ਦੀਆਂ ਪੁਸਤਕਾਂ ਵਿਚ ਵੀ ਇਹ ਗੱਲ ਤਾਂ ਮੰਨੀ ਹੀ ਹੋਈ ਹੈ ਕਿ ਭਗਤ ਸੈਣ ਜੀ ਕਿੱਤੇ ਪੱਖੋਂ ਰਾਜੇ ਦੇ ਨਾਈ ਸਨ ਅਤੇ ਪਰਮਾਤਮਾ ਦੀ ਭਗਤੀ ਕਰਕੇ ਪ੍ਰਸਿੱਧ ਭਗਤ ਬਣੇ।

### *(2) ਗੁਰੂ ਧਾਰਨ ਕਰਨਾ ਅਤੇ ਪ੍ਰੇਮਾ-ਭਗਤੀ ਸਦਕਾ ਉੱਚ ਅਵਸਥਾ ਹਾਸਲ ਕਰਨੀ*

ਭਗਤ ਸੈਣ ਜੀ ਦੀ ਭਗਤੀ-ਭਾਵਨਾ ਬਾਰੇ ਭਾਈ ਗੁਰਦਾਸ ਜੀ ਹੇਠ-ਲਿਖੀ ਕਥਾ ਦਾ ਬਿਆਨ ਕਰਦੇ ਹਨ :

**ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖ ਹੋਆ ਸੈਣੁ ਨਾਈ।**
**ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ।**
**ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।**
**ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ।**
**ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ।**
**ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ।**
**ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ।**
**ਵਸਿ ਕੀਤਾ ਹਉਂ ਤੁਧ ਅਜੁ ਬੋਲੈ ਰਾਜਾ ਸੁਣੈ ਲੁਕਾਈ।**
**ਪਰਗਟੁ ਕਰੈ ਭਗਤਿ ਵਡਿਆਈ ॥੧੬॥**[22]

ਭਾਈ ਗੁਰਦਾਸ ਜੀ ਦੱਸਦੇ ਹਨ ਕਿ ਕਬੀਰ ਜੀ ਦੀ ਵਡਿਆਈ ਸੁਣ ਕੇ ਸੈਣ ਨਾਈ ਜੀ ਰਾਮਾਨੰਦ ਜੀ ਦੇ ਦੂਜੇ ਸਿੱਖ ਹੋਏ। ਰਾਤ ਨੂੰ ਪ੍ਰੇਮਾ-ਭਗਤੀ ਵਿਚ ਮਗਨ

---

22 ਭਾਈ ਗੁਰਦਾਸ ਜੀ, *ਵਾਰਾਂ ਗਿਆਨੀ ਰਤਨਾਵਲੀ*, ਵਾਰ 10, ਪਉੜੀ 16, ਪੰਨਾ 110.

ਰਹਿੰਦੇ ਅਤੇ ਦਿਨੇ ਰਾਜ-ਦੁਆਰ ਜਾ ਕੇ ਰਾਜੇ ਦੀ ਸੇਵਾ ਕਰਦੇ। ਇਕ ਦਿਨ ਸ਼ਾਮ ਨੂੰ ਸੰਤ-ਪ੍ਰਾਹੁਣੇ ਘਰ ਆ ਗਏ ਅਤੇ ਸਾਰੀ ਰਾਤ ਕੀਰਤਨ ਹੁੰਦਾ ਰਿਹਾ। ਸੰਤ ਜਨਾਂ ਦੀ ਸੰਗਤ ਛੱਡ ਕੇ ਸੈਣ ਜੀ ਰਾਜ-ਦੁਆਰੇ ਰਾਜੇ ਦੀ ਸੇਵਾ ਵਿਚ ਨਹੀਂ ਜਾ ਸਕੇ। ਪਰਮਾਤਮਾ ਨੇ ਖ਼ੁਦ ਸੈਣ ਜੀ ਦਾ ਰੂਪ ਧਾਰ ਕੇ ਰਾਜੇ ਦੀ ਜਾ ਕੇ ਸੇਵਾ ਕੀਤੀ। ਸੰਤ-ਜਨਾਂ ਨੂੰ ਵਿਦਾ ਕਰਨ ਤੋਂ ਬਾਅਦ ਸੈਣ ਜੀ ਝਕਦੇ ਝਕਦੇ ਰਾਜੇ ਕੋਲ ਪਹੁੰਚੇ ਤਾਂ ਰਾਜੇ ਨੇ ਦੂਰੋਂ ਹੀ ਦੇਖ ਕੇ ਆਪਣੇ ਕੋਲ ਬੁਲਾ ਲਿਆ ਅਤੇ ਆਪਣੇ ਗਲ ਦੀ ਸ਼ਾਹੀ ਪੁਸ਼ਾਕ ਉਨ੍ਹਾਂ ਨੂੰ ਪਹਿਨਾ ਦਿੱਤੀ। ਰਾਜੇ ਨੇ ਖ਼ੁਸ਼ ਹੋ ਕੇ ਸੈਣ ਜੀ ਨੂੰ ਕਿਹਾ, "ਅੱਜ ਤੁਸੀਂ ਮੇਰੀ ਵਧੀਆ ਸੇਵਾ ਕਰਕੇ ਮੈਨੂੰ ਆਪਣੇ ਵੱਸ ਵਿਚ ਕਰ ਲਿਆ ਹੈ।" ਇਸ ਤਰ੍ਹਾਂ ਪਰਮਾਤਮਾ ਆਪਣੇ ਭਗਤਾਂ ਦੀ ਵਡਿਆਈ ਨੂੰ ਦੁਨੀਆਂ ਸਾਹਮਣੇ ਪ੍ਰਗਟ ਕਰਦਾ ਹੈ। ਇਸ ਕਥਾ ਦਾ ਅੰਤਰੀਵੀ ਭਾਵ ਇਹ ਹੈ ਕਿ ਪਰਮਾਤਮਾ ਆਪਣੇ ਭਗਤਾਂ ਦੀ ਪੈਜ ਰੱਖਦਾ ਹੈ ਅਤੇ ਸੰਸਾਰ ਦੇ ਸਾਹਮਣੇ ਆਪਣੇ ਭਗਤਾਂ ਦੀ ਮਹਾਨਤਾ ਅਤੇ ਉੱਚੀ ਅਧਿਆਤਮਕ ਅਵਸਥਾ ਨੂੰ ਪ੍ਰਗਟ ਕਰਦਾ ਹੈ। ਸਾਨੂੰ ਇਸ ਕਥਾ ਦੇ ਅੰਤਰੀਵੀ ਅਤੇ ਕੇਂਦਰੀ-ਭਾਵ ਵੱਲ ਆਪਣਾ ਧਿਆਨ ਕੇਂਦ੍ਰਿਤ ਕਰਦੇ ਹੋਏ ਇਸ ਤੋਂ ਪਰਮਾਤਮਾ ਦੀ ਭਗਤੀ ਕਰਨ ਦੀ ਸਿੱਖਿਆ ਗ੍ਰਹਿਣ ਕਰਨੀ ਚਾਹੀਦੀ ਹੈ।

ਭਾਈ ਦਰਬਾਰੀ ਦਾਸ ਜੀ ਇਸੇ ਕਥਾ ਦਾ ਬਿਆਨ ਕਰਦੇ ਹੋਏ ਦੱਸਦੇ ਹਨ ਕਿ ਸੈਣ ਜੀ ਸਾਧਾਂ-ਸੰਤਾਂ ਦੀ ਸੇਵਾ ਵਿਚ ਅਤੇ ਪ੍ਰਭੂ-ਭਗਤੀ ਵਿਚ ਮਗਨ ਹੋ ਕੇ ਤਿੰਨ ਦਿਨ ਰਾਜੇ ਪੀਪਾ ਜੀ ਦੀ ਸੇਵਾ ਲਈ ਨਹੀਂ ਜਾ ਸਕੇ। ਜਦੋਂ ਚੌਥੇ ਦਿਨ ਗਏ ਤਾਂ ਡਰਦੇ ਡਰਦੇ ਗਏ ਕਿ ਰਾਜਾ ਨਾਰਾਜ਼ ਹੋਵੇਗਾ। ਰਾਜੇ ਨੇ ਉਨ੍ਹਾਂ ਨੂੰ ਦੱਸਿਆ ਕਿ ਉਹ ਤਾਂ ਤਿੰਨ ਦਿਨ ਮਾਲਸ਼ ਕਰਨ ਅਤੇ ਇਸ਼ਨਾਨ ਕਰਵਾਉਣ ਲਈ ਆਉਂਦੇ ਰਹੇ ਹਨ ਅਤੇ ਐਸੀ ਸੇਵਾ ਵੀ ਪਹਿਲਾਂ ਕਦੇ ਨਹੀਂ ਹੋਈ। ਭਾਈ ਦਰਬਾਰੀ ਦਾਸ ਜੀ ਲਿਖਦੇ ਹਨ :

ਤ੍ਰੈ ਦਿਨਿ ਟਹਲ ਨ ਹੋਈ ਤੇਰੀ॥ ਭੂਲ ਗਈ ਸਭ ਹੀ ਸੁਧ ਮੇਰੀ॥
ਏਹੁ ਅਵਿੱਗਯਾ ਬਖਸੁ ਰਜਾਨਾ॥ ਭੂਪੁ ਕਹੈ ਸੁਨ ਸੈਨ ਸੁਜਾਨਾ॥
ਦੋਹਰਾ॥ ਪੀਪਾ ਬੋਲੇ ਸੈਨ ਸੁਨ ਭੂਲ ਗਈ ਤੁਧ ਬਾਂਤਿ॥
ਮੁਝ ਕੋ ਗਯਾ ਨਵਾਲ ਤੂ ਤੈ ਦਿਨਿ ਪਿਛਲੀ ਰਾਂਤਿ॥
ਚੌਪਈ॥ ਸੈਨੁ ਹੈਰਾਨੁ ਭਯਾ ਸੁਨ ਗਾਲ॥ ਮੈ ਜਿਨਿ ਆਯਾ ਪਰਸੋ ਕਾਲ॥
ਫੇਰਿ ਸੈਨ ਨੇ ਆਖਿ ਸੁਨਾਯਾ॥ ਤੀਨੇ ਦਿਨਿ ਤੇ ਮੈ ਜਿਨਿ ਆਯਾ॥
ਪੀਪਾ ਬੋਲੇ ਸੁਨ ਰੇ ਨਾਈ॥ ਤੈ ਤ੍ਰੈ ਦਿਨਿ ਅਤ ਟਹਲ ਕਮਾਈ॥
ਐਸੀ ਟਹਲ ਨ ਪਾਛੈ ਹੋਈ॥ ਸੈਨ ਕਹੇ ਕਹੁ ਕਰਿ ਗਯਾ ਕੋਈ॥
ਦੋਹਰਾ॥ ਸੈਨੁ ਕਹੈ ਵਹੁ ਆਪ ਥਾ ਕਰਨੇਹਾਰੁ ਅਪਾਰ॥
ਧੰਨੁ ਤੁਮਾਰੇ ਭਾਗ ਹੈਂ ਤੈਂ ਪਾਯਾ ਦੀਦਾਰੁ॥[23]

ਭਾਈ ਦਰਬਾਰੀ ਦਾਸ ਜੀ ਨੇ 'ਪਰਚੀ ਪੀਪੇ ਭਗਤਿ ਕੀ' ਵਿਚ ਵੀ ਭਗਤ ਸੈਨ ਜੀ ਨੂੰ ਹੀ ਨਾਈ ਵਜੋਂ ਬਿਆਨ ਕੀਤਾ ਹੋਇਆ ਹੈ। ਆਪ ਉਸ ਪਰਚੀ ਵਿਚ ਵੀ ਲਿਖਦੇ ਹਨ :

---

23. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*. 'ਪਰਚੀ ਸੈਣ ਭਗਤਿ ਕੀ', ਪੰਨੇ 486-87.

ਭਗਤਿ ਭਾਉ ਉਰ ਮਹਿ ਫੁਰਮਾਯਾ॥ ਜਿਸ ਦਿਨ ਤੇ ਠਾਕੁਰੁ ਨਵਲਾਯਾ॥
ਸੈਨ ਭਗਤਿ ਕਾ ਦਰਸਨੁ ਹੋਵੈ॥ ਸਨੈ ਸਨੈ ਮਲ ਦੁਰਮਤਿ ਧੋਵੈ॥[24]

ਇਸ ਵਿਚ ਕੋਈ ਸ਼ੱਕ ਨਹੀਂ ਕਿ ਭਗਤ ਸੈਣ ਜੀ ਅਤੇ ਭਗਤ ਪੀਪਾ ਜੀ ਆਪਸ ਵਿਚ ਸਮਕਾਲੀ ਸਨ ਅਤੇ ਦੋਵੇਂ ਹੀ ਭਗਤ ਰਾਮਾਨੰਦ ਜੀ ਦੇ ਚੇਲੇ ਸਨ। ਇਹ ਬਹੁਤ ਹੀ ਸੁਭਾਵਿਕ ਹੈ ਕਿ ਇਨ੍ਹਾਂ ਦੋਹਾਂ ਭਗਤ ਸਾਹਿਬਾਨ ਦਾ ਆਪਸ ਵਿਚ ਕਿਤੇ ਮੇਲ ਹੋ ਗਿਆ ਹੋਵੇ, ਪਰ ਇਹ ਗੱਲ ਪ੍ਰਾਪਤ ਇਤਿਹਾਸਿਕ ਸਰੋਤਾਂ ਤੋਂ ਸਾਬਤ ਨਹੀਂ ਹੁੰਦੀ ਕਿ ਭਗਤ ਸੈਣ ਜੀ ਨੇ ਕਦੇ ਪੀਪਾ ਜੀ ਦੇ ਰਾਜ-ਦਰਬਾਰ ਦੇ ਨਾਈ ਵਜੋਂ ਕੰਮ ਕੀਤਾ ਹੋਵੇ। ਭਾਈ ਦਰਬਾਰੀ ਦਾਸ ਜੀ ਨੇ ਤਿੰਨ ਦਿਨ ਭਗਤ ਸੈਣ ਜੀ ਵੱਲੋਂ ਰਾਜੇ ਪਾਸ ਨਾ ਜਾ ਸਕਣ ਦੀ ਗੱਲ ਲਿਖੀ ਹੈ, ਜਦੋਂ ਕਿ ਭਾਈ ਗੁਰਦਾਸ ਜੀ ਸਿਰਫ਼ ਇਕ ਦਿਨ ਨਾ ਜਾ ਸਕਣ ਦੀ ਗੱਲ ਕਰਦੇ ਹਨ। ਤਿੰਨ ਦਿਨਾਂ ਦਾ ਸਮਾਂ ਭੁੱਲ ਕੇ ਲੰਘਾ ਦੇਣਾ ਸੁਭਾਵਿਕ ਨਹੀਂ ਲੱਗਦਾ, ਜਦ ਕਿ ਇਕ ਦਿਨ ਦੇਰ ਨਾਲ ਜਾਣਾ ਸੁਭਾਵਿਕ ਲੱਗਦਾ ਹੈ।

ਇਸ ਕਥਾ ਤੋਂ ਸਵੈ-ਸਪੱਸ਼ਟ ਹੈ ਕਿ ਭਗਤ ਸੈਣ ਜੀ ਨਾਈ ਦਾ ਕਿੱਤਾ ਕਰਦੇ ਹੋਏ ਅਧਿਆਤਮਿਕ ਰੁਚੀਆਂ ਦੇ ਮਾਲਕ ਸਨ। ਸੰਤ ਜਨਾਂ ਦੀ ਸੇਵਾ ਕਰਨਾ ਅਤੇ ਉਨ੍ਹਾਂ ਦੀ ਸੰਗਤ ਵਿਚ ਹਰੀ ਦਾ ਕੀਰਤਨ ਕਰਨਾ ਉਨ੍ਹਾਂ ਦੇ ਸੁਭਾਅ ਦਾ ਜ਼ਰੂਰੀ ਅੰਗ ਸੀ। ਉਹ ਰਾਜੇ ਨਾਲ ਸੰਬੰਧਿਤ ਵਾਪਰੀ ਇਸ ਘਟਨਾ ਤੋਂ ਪਹਿਲਾਂ ਹੀ ਭਗਤੀ ਦੇ ਮਾਰਗ 'ਤੇ ਤੁਰੇ ਹੋਏ ਸਨ। ਗੁਰੂ ਦੇ ਮਿਲਾਪ ਨੇ ਉਨ੍ਹਾਂ ਦੇ ਜੀਵਨ ਵਿਚ ਪ੍ਰੇਮਾ-ਭਗਤੀ ਦਾ ਰਸ ਭਰ ਦਿੱਤਾ ਸੀ। ਭਗਤ ਰਾਮਾਨੰਦ ਜੀ ਨੂੰ ਗੁਰੂ ਧਾਰ ਕੇ ਉਨ੍ਹਾਂ ਨੇ ਪ੍ਰੇਮਾ-ਭਗਤੀ ਦੇ ਰਸਤੇ ਨੂੰ ਜਾਣਿਆ ਅਤੇ ਸਾਰੇ ਸੰਸਾਰ ਵਿਚ ਉਹ ਭਗਤ ਸਾਹਿਬਾਨ ਵਿਚ ਗਿਣੇ ਜਾਣ ਲੱਗੇ।

ਮੈਕਾਲਿਫ਼ ਜੀ ਜਿਥੇ ਇਹ ਲਿਖਦੇ ਹਨ ਕਿ ਸੈਣ ਜੀ ਰਾਮਾਨੰਦ ਜੀ ਦੇ ਚੇਲੇ ਸਨ, ਉਥੇ ਆਪਣੀ ਪੁਸਤਕ ਵਿਚ ਇਹ ਵੀ ਦੱਸਦੇ ਹਨ ਕਿ ਸੈਣ ਜੀ ਆਪਣੀ ਨਾਈ ਵਜੋਂ ਡਿਊਟੀ ਨਿਭਾਉਣ ਦੇ ਨਾਲ ਨਾਲ ਰਾਮਾਨੰਦ ਜੀ ਦੀ ਬਾਣੀ ਨੂੰ ਪੜ੍ਹਦੇ ਸਨ ਅਤੇ ਆਪਣੀ ਜ਼ਿੰਦਗੀ ਨੂੰ ਉਸ ਬਾਣੀ ਵਿਚ ਦੱਸੇ ਸਿਧਾਂਤਾਂ ਅਨੁਸਾਰ ਢਾਲਦੇ ਸਨ ਅਤੇ ਬਾਣੀ ਵਿਚਲੀ ਅਧਿਆਤਮਕ ਭਾਵਨਾ ਤੇ ਭਗਤੀ-ਭਾਵ ਨੂੰ ਅਪਨਾਉਣ ਦਾ ਯਤਨ ਕਰਦੇ ਸਨ। ਮੈਕਾਲਿਫ਼ ਜੀ ਦੇ ਸ਼ਬਦ ਹਨ :

> "The tendency of the age was towards devotion and religious composition and Sain found leisure in the midst of his duties to study the hymns of Ramanand, shape his life on the principles inculcated in them, and successfully imitate their spirit and devotional fervour."[25]

24. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸੈਣ ਭਗਤਿ ਕੀ', ਪੰਨੇ 489-90.
25. M.A. Macauliffe, *The Sikh Religion : Its Gurus, Sacred Writings and Authors*, Vol. VI, p. 120.

ਸੈਣ ਜੀ ਦੀ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕੀਰਤਨ ਅਤੇ ਬਾਣੀ ਵਿਚ ਬੇਹੱਦ ਰੁਚੀ ਨੂੰ ਦੇਖਦੇ ਹੋਏ ਇਹ ਸੁਭਾਵਿਕ ਹੀ ਮੰਨਿਆ ਅਤੇ ਸਮਝਿਆ ਜਾ ਸਕਦਾ ਹੈ ਕਿ ਆਪ ਜੀ ਨੇ ਭਗਤ ਜੈਦੇਵ ਜੀ, ਭਗਤ ਨਾਮਦੇਵ ਜੀ, ਤ੍ਰਿਲੋਚਨ ਜੀ, ਕਬੀਰ ਜੀ, ਰਵਿਦਾਸ ਜੀ ਅਤੇ ਰਾਮਾਨੰਦ ਜੀ ਦੀ ਬਾਣੀ ਨੂੰ ਜ਼ਰੂਰ ਪੜ੍ਹਿਆ ਅਤੇ ਸੁਣਿਆ ਹੋਵੇਗਾ। ਭਗਤ ਧੰਨਾ ਜੀ ਅਤੇ ਭਗਤ ਪੀਪਾ ਜੀ ਦੀ ਸ਼ਖ਼ਸੀਅਤ ਅਤੇ ਉਨ੍ਹਾਂ ਦੀ ਬਾਣੀ ਨਾਲ ਵੀ ਭਗਤ ਸੈਣ ਜੀ ਦਾ ਜ਼ਰੂਰ ਸੰਪਰਕ ਰਿਹਾ ਹੋਵੇਗਾ। ਇੱਕੋ ਰਾਹ 'ਤੇ ਚੱਲਦੇ ਮੁਸਾਫ਼ਰ ਅਕਸਰ ਆਪਸ ਵਿਚ ਕਿਤੇ ਨਾ ਕਿਤੇ ਮਿਲ ਹੀ ਪੈਂਦੇ ਹਨ। ਇੱਕੋ ਮੰਤਵ ਅਤੇ ਇੱਕੋ ਮੰਜ਼ਲ ਵਾਲੇ ਵਿਅਕਤੀ ਆਪਸ ਵਿਚ ਇਕ-ਦੂਜੇ ਨੂੰ ਲੱਭਦੇ ਵੀ ਹਨ ਅਤੇ ਚਾਹ ਕੇ ਵੀ ਮਿਲਦੇ ਹਨ। ਇੱਕੋ ਗੁਰੂ ਦੇ ਚੇਲਿਆਂ ਵਿਚ ਆਪਸੀ ਸਾਂਝ ਗੁਰ-ਭਾਈ ਵਾਲੀ ਹੁੰਦੀ ਹੈ ਅਤੇ ਇਨ੍ਹਾਂ ਦਾ ਆਪਸ ਵਿਚ ਮਿਲਣਾ ਬਹੁਤ ਹੀ ਸਹਿਜ ਹੁੰਦਾ ਹੈ। ਇਉਂ ਅਸੀਂ ਕਹਿ ਸਕਦੇ ਹਾਂ ਕਿ ਭਗਤ ਸੈਣ ਜੀ ਨੇ ਪ੍ਰੇਮਾ-ਭਗਤੀ ਦਾ ਮਾਰਗ ਜਿਥੇ ਰਾਮਾਨੰਦ ਜੀ ਤੋਂ ਗੁਰ-ਦੀਖਿਆ ਲੈ ਕੇ ਚੁਣਿਆ, ਉਥੇ ਆਪ ਜੀ ਨੇ ਸਮੁੱਚੀ ਭਗਤੀ-ਲਹਿਰ ਵਿਚ ਵਿਚਰ ਰਹੇ ਅਤੇ ਹੋ ਚੁੱਕੇ ਭਗਤ ਸਾਹਿਬਾਨ ਦੀ ਬਾਣੀ ਨਾਲ ਵੀ ਡੂੰਘੀ ਸਾਂਝ ਪਾਈ। ਇਸ ਬਾਣੀ ਦੇ ਕੀਰਤਨ ਸਦਕਾ ਉਹ ਸਾਧਸੰਗਤਿ ਦਾ ਏਨਾ ਖੁੱਭ ਕੇ ਆਨੰਦ ਮਾਣਦੇ ਕਿ ਕਈ ਵਾਰ ਆਪਣੀਆਂ ਦੁਨਿਆਵੀ ਜ਼ਿੰਮੇਵਾਰੀਆਂ ਨੂੰ ਵੀ ਭੁੱਲ ਬੈਠਦੇ। ਇਸੇ ਨੂੰ ਪ੍ਰੇਮਾ-ਭਗਤੀ ਵਿਚ ਸੁਧ-ਬੁਧ ਖੋਹਣੀ ਕਹਿੰਦੇ ਹਨ ਅਤੇ ਇਹ ਅਵਸਥਾ ਬਹੁਤ ਹੀ ਉੱਚੇ-ਦਰਜੇ ਦੀ ਅਵਸਥਾ ਮੰਨੀ ਜਾਂਦੀ ਹੈ।

*ਮਹਾਨ ਕੋਸ਼* ਵਿਚ ਸੈਣ ਜੀ ਬਾਰੇ ਲਿਖਿਆ ਗਿਆ ਹੈ ਕਿ "ਰਾਮਾਨੰਦ ਦਾ ਸਿੱਖ ਹੋ ਕੇ ਇਹ ਸਾਧੂ ਸੇਵਾ ਪਰਾਇਣ ਹੋਇਆ ਅਤੇ ਉੱਚ ਸ਼੍ਰੇਣੀ ਦੇ ਭਗਤਾਂ ਵਿਚ ਗਿਣਿਆ ਗਿਆ।" ਗਿਆਨੀ ਪ੍ਰਤਾਪ ਸਿੰਘ ਜੀ ਵੀ ਲਿਖਦੇ ਹਨ: "ਰਾਮਾਨੰਦ ਜੀ ਦੀ ਸੰਗਤ ਕਰ ਕੇ ਰੱਬ ਦੀ ਭਗਤੀ ਵੱਲ ਲੱਗੇ।" ਭਾਈ ਗੁਰਦਾਸ ਜੀ ਵੀ ਸੈਣ ਜੀ ਦੀ ਨਿੱਤ ਦੀ ਕਿਰਿਆ ਇਹੀ ਦੱਸਦੇ ਹਨ:

**ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ।**
**ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ।**[26]

ਇਸ ਲਈ ਇਹ ਮੰਨਣਾ ਸਹੀ ਹੈ ਕਿ ਰਾਜੇ ਦੀ ਸੇਵਾ ਵਿਚ ਸੰਤ ਜਨਾਂ ਦੇ ਆਉਣ ਕਰਕੇ ਨਾ ਜਾ ਸਕਣ ਵਾਲੀ ਘਟਨਾ ਤੋਂ ਪਹਿਲਾਂ ਹੀ ਭਗਤ ਸੈਣ ਜੀ ਰਾਮਾਨੰਦ ਜੀ ਤੋਂ ਗੁਰ-ਦੀਖਿਆ ਲੈ ਚੁੱਕੇ ਸਨ। ਪਹਿਲਾਂ ਹੀ ਉਹ ਭਗਤ ਸਾਹਿਬਾਨ ਦੀ ਬਾਣੀ ਦੇ ਕੀਰਤਨ ਵਿਚ ਮਗਨ ਰਹਿੰਦੇ ਸਨ। ਪਹਿਲਾਂ ਹੀ ਸਾਧਸੰਗਤਿ ਕਰਨ ਦੀ ਪ੍ਰਬਲ ਰੁਚੀ ਉਨ੍ਹਾਂ ਵਿਚ ਮੌਜੂਦ ਸੀ। ਪਹਿਲਾਂ ਹੀ ਗੁਰ-ਦੀਖਿਆ ਸਦਕਾ ਸਾਧ-ਸੰਗਤਿ ਦੇ ਪ੍ਰਤਾਪ ਨਾਲ ਭਗਤੀ ਦੀ ਉੱਚੀ ਅਵਸਥਾ 'ਤੇ ਪਹੁੰਚ ਚੁੱਕੇ ਸਨ। ਇਹੀ ਕਾਰਨ ਹੈ ਕਿ ਪਰਮਾਤਮਾ ਨੇ ਆਪਣੇ ਭਗਤ ਦੀ ਵਡਿਆਈ ਦੁਨੀਆਂ ਸਾਹਮਣੇ ਪ੍ਰਗਟ ਕੀਤੀ ਅਤੇ ਉਹ ਸ੍ਰੇਸ਼ਟ ਭਗਤਾਂ ਵਿਚ ਗਿਣੇ ਜਾਣ ਲੱਗੇ।

---

26 ਭਾਈ ਗੁਰਦਾਸ ਜੀ, *ਵਾਰਾਂ ਗਿਆਨੀ ਰਤਨਾਵਲੀ*, ਵਾਰ 10, ਪਉੜੀ 16, ਪੰਨਾ 110.

ਭਗਤ ਰਵਿਦਾਸ ਜੀ ਨੇ ਭਗਤ ਸੈਣ ਜੀ ਦਾ ਨਾਂਅ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਤ੍ਰਿਲੋਚਨ ਜੀ ਅਤੇ ਭਗਤ ਸਧਨਾ ਜੀ ਦੇ ਨਾਵਾਂ ਨਾਲ ਦਰਜ ਕਰਦੇ ਹੋਏ ਦੱਸਿਆ ਹੈ ਕਿ ਇਹ ਸਾਰੇ ਭਗਤ ਸਾਹਿਬਾਨ ਗੋਬਿੰਦ ਭਾਵ ਪਰਮਾਤਮਾ ਦੀ ਭਗਤੀ ਸਦਕਾ ਉੱਚੇ ਅਤੇ ਮੁਕਤ ਹੋ ਗਏ। ਆਪ ਜੀ ਨੇ ਬੜੇ ਸਤਿਕਾਰ ਸਹਿਤ ਇਨ੍ਹਾਂ ਭਗਤ ਸਾਹਿਬਾਨ ਬਾਰੇ ਫ਼ੁਰਮਾਇਆ ਹੈ:

**ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ॥**
**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ॥**

*(ਮਾਰੂ ਰਵਿਦਾਸ ਜੀ, ਪੰਨਾ 1106)*

"ਭਗਤਾ ਮਹਿ ਗਨਿਆ" ਵਾਲੀ ਮਹਿਮਾ ਭਗਤ ਰਵਿਦਾਸ ਜੀ ਦੇ ਉਪਰੋਕਤ ਕਥਨ ਤੋਂ ਸੈਣ ਜੀ ਬਾਰੇ ਪ੍ਰਤੱਖ ਨਜ਼ਰ ਆਉਂਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਸਾ ਰਾਗ ਦੇ ਆਪਣੇ ਸ਼ਬਦ ਵਿਚ ਸੈਣ ਜੀ ਬਾਰੇ "ਹਿਰਦੇ ਵਸਿਆ ਪਾਰਬ੍ਰਹਮ ਭਗਤਾ ਮਹਿ ਗਨਿਆ" ਕਹਿਣ ਤੋਂ ਪਹਿਲਾਂ ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਦੀ ਉੱਚ-ਅਵਸਥਾ ਦੀ ਵੀ ਗੱਲ ਕੀਤੀ ਹੋਈ ਹੈ। ਇਉਂ ਗੁਰੂ ਜੀ ਦਾ ਇਹ ਸ਼ਬਦ ਭਗਤ ਸੈਣ ਜੀ ਨੂੰ ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਭਗਤ ਰਵਿਦਾਸ ਜੀ ਦੇ ਬਰਾਬਰ ਭਗਤ ਸਾਹਿਬਾਨ ਵਿਚ ਗਿਣਦਾ ਹੈ ਅਤੇ ਇਨ੍ਹਾਂ ਸਾਰਿਆਂ ਦੀ ਪਰਮਾਤਮਾ ਨਾਲ ਇਕਮਿਕਤਾ ਦੀ ਅਵਸਥਾ ਨੂੰ ਪ੍ਰਗਟ ਕਰਦਾ ਹੈ।

### (4) ਭਗਤ ਸੈਣ ਜੀ ਦੀ ਸ਼ਖ਼ਸੀਅਤ ਬਾਰੇ

ਹੁਣ ਤਕ ਭਗਤ ਸੈਣ ਜੀ ਬਾਰੇ ਜੋ ਵੀ ਵਿਚਾਰ ਕੀਤੀ ਗਈ ਹੈ, ਉਸ ਤੋਂ ਆਪ ਜੀ ਦੀ ਸ਼ਖ਼ਸੀਅਤ ਦੇ ਕੁਝ ਉਘੜਵੇਂ ਗੁਣ ਇਸ ਤਰ੍ਹਾਂ ਪ੍ਰਗਟ ਹੁੰਦੇ ਹਨ: ਮਿਹਨਤੀ ਅਤੇ ਕਿਰਤੀ ਜੀਵਨ, ਸਾਧਸੰਗਤਿ ਨਾਲ ਗਹਿਰਾ ਪਿਆਰ, ਸੰਤ-ਜਨਾਂ ਦੀ ਸੇਵਾ ਕਰਨ ਦੀ ਬਿਰਤੀ, ਆਪਣੇ ਫ਼ਰਜ਼ਾਂ ਪ੍ਰਤੀ ਚੇਤੰਨ, ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲਈ ਕੀਰਤਨ ਦਾ ਸ਼ੌਕ, ਆਪਣੇ ਗੁਰੂ ਅਤੇ ਹੋਰ ਭਗਤ ਸਾਹਿਬਾਨ ਦੀ ਰਚੀ ਬਾਣੀ ਦਾ ਅਧਿਐਨ ਕਰਨ ਦੀ ਰੁਚੀ। ਰਾਜ-ਦਰਬਾਰ ਵਿਚ ਸ਼ਾਹੀ ਨਾਈ ਦਾ ਦਰਜਾ ਹਾਸਲ ਕਰਨਾ ਇਸ ਗੱਲ ਦਾ ਜ਼ਾਹਰਾ ਸਬੂਤ ਹੈ ਕਿ ਸੈਣ ਜੀ ਨੇ ਬੜੀ ਮਿਹਨਤ, ਲਗਨ ਅਤੇ ਉੱਦਮ ਨਾਲ ਨਾਈਪੁਣੇ ਦੇ ਕਿੱਤੇ ਵਿਚ ਮਾਹਿਰ ਹੋਣ ਦਾ ਹੁਨਰ ਹਾਸਲ ਕੀਤਾ ਹੋਇਆ ਸੀ। ਕਿਸੇ ਕਾਬਲ, ਯੋਗ ਅਤੇ ਮਾਹਿਰ ਨਾਈ ਨੂੰ ਹੀ ਰਾਜੇ ਦੀ ਸੇਵਾ ਕਰਨ ਦਾ ਮੌਕਾ ਮਿਲ ਸਕਦਾ ਸੀ। ਮਾਲਸ਼ ਕਰਨ ਦੀ ਤਕਨੀਕ ਆਪਣੇ-ਆਪ ਵਿਚ ਹਿਕਮਤ ਦਾ ਹੀ ਇਕ ਹਿੱਸਾ ਹੈ। ਅੱਜ-ਕੱਲ੍ਹ ਮਾਲਸ਼ ਕਰਨ ਲਈ ਬਾਕਾਇਦਾ ਟ੍ਰੇਨਿੰਗ ਦਿੱਤੀ ਜਾਂਦੀ ਹੈ। ਆਕੂਪ੍ਰੈਸ਼ਰ ਦੀ ਵਿੱਦਿਆ ਵੀ ਮਾਲਸ਼ ਦੀਆਂ ਵਿਧੀਆਂ ਵਿੱਚੋਂ ਇਕ ਵਿਧੀ ਹੈ। ਮੈਕਾਲਿਫ਼ ਜੀ ਨੇ ਵੀ ਨਾਈ ਦੇ ਕੰਮਾਂ

ਵਿਚ ਸਰਜਰੀ ਦੇ ਕੰਮ ਨੂੰ ਵੀ ਸ਼ਾਮਲ ਦੱਸਿਆ ਹੋਇਆ ਹੈ। ਇਸ਼ਨਾਨ ਕਰਵਾਉਣਾ, ਸ਼ੇਵ ਕਰਨਾ, ਨਹੁੰ ਕੱਟਣਾ, ਗੀਤ ਅਤੇ ਕਹਾਣੀਆਂ ਸੁਣਾ ਕੇ ਮਨੋਰੰਜਨ ਕਰਨਾ, ਰਿਸ਼ਤੇ ਕਰਾਉਣਾ ਆਦਿ ਕੰਮ ਵੀ ਨਾਈਪੁਣੇ ਦੇ ਕੰਮਾਂ ਵਿਚ ਸ਼ਾਮਲ ਮੰਨੇ ਗਏ ਹਨ। ਇਹ ਸਪੱਸ਼ਟ ਹੀ ਹੈ ਕਿ ਸੈਣ ਜੀ ਆਪਣੇ ਕੰਮ ਵਿਚ ਪੂਰੇ ਮਾਹਿਰ ਸਨ ਅਤੇ ਮਿਹਨਤੀ ਤੇ ਕਿਰਤੀ ਸੁਭਾਅ ਵਾਲੇ ਵਿਅਕਤੀ ਸਨ।

ਜਿਥੇ ਭਗਤ ਸੈਣ ਜੀ ਮਿਹਨਤੀ ਅਤੇ ਕਿਰਤੀ ਸਨ, ਉਥੇ ਆਪ ਜੀ ਨੂੰ ਸਾਧਸੰਗਤਿ ਨਾਲ ਗਹਿਰਾ ਪਿਆਰ ਸੀ। ਭਾਈ ਗੁਰਦਾਸ ਜੀ ਦੇ ਲਿਖਣ ਅਨੁਸਾਰ ਆਪ ਜੀ ਦੇ ਦੋ ਹੀ ਕੰਮ ਸਨ, ਦਿਨੇ ਰਾਜੇ ਦੀ ਸੇਵਾ ਅਤੇ ਰਾਤ ਨੂੰ ਸਾਧਸੰਗਤਿ ਵਿਚ ਹਰੀ ਦਾ ਕੀਰਤਨ ਕਰਨਾ, ਕਿਉਂਕਿ ਆਪ ਜੀ ਨੂੰ ਸਾਧਸੰਗਤਿ ਵਿਚ ਕੀਰਤਨ ਕਰਨ ਦੀ ਰੁਚੀ ਸੀ, ਇਸ ਲਈ ਸੰਤ-ਜਨ ਆਪ ਜੀ ਦੇ ਪਾਸ ਆਉਂਦੇ ਰਹਿੰਦੇ ਸਨ। ਸੈਣ ਜੀ ਕੇਵਲ ਰਾਜੇ ਦੀ ਸੇਵਾ ਹੀ ਨਹੀਂ ਕਰਦੇ ਸਨ, ਉਹ ਆਪਣੇ ਕੋਲ ਆਏ ਸੰਤ-ਜਨਾਂ ਦੀ ਵੀ ਪੂਰੀ ਸੇਵਾ ਕਰਦੇ ਸਨ। ਉਨ੍ਹਾਂ ਦੇ ਖਾਣ-ਪੀਣ, ਰਹਿਣ ਅਤੇ ਇਸ਼ਨਾਨ ਆਦਿ ਲਈ ਪ੍ਰਬੰਧ ਕਰਨ ਦੀ ਸੇਵਾ ਵੀ ਸੈਣ ਜੀ ਪੂਰੀ ਤਰ੍ਹਾਂ ਨਿਭਾਉਂਦੇ ਸਨ।

ਜਦੋਂ ਸਾਧਸੰਗਤਿ ਵਿਚ ਮਗਨ ਹੋ ਕੇ ਭਗਤ ਸੈਣ ਜੀ ਰਾਜੇ ਪਾਸ ਨਾ ਜਾ ਸਕੇ ਤਾਂ ਚੇਤਾ ਆਉਣ 'ਤੇ ਉਹ ਝਕਦੇ ਝਕਦੇ ਰਾਜੇ ਪਾਸ ਗਏ। ਨਿਰਸੰਦੇਹ ਆਪ ਜੀ ਨੂੰ ਆਪਣੇ ਸੰਸਾਰੀ ਫ਼ਰਜ਼ ਸੰਬੰਧੀ ਵੀ ਪੂਰਾ ਖ਼ਿਆਲ ਸੀ। ਭਾਈ ਵੀਰ ਸਿੰਘ ਜੀ ਭਗਤ ਸੈਣ ਜੀ ਨਾਲ ਸੰਬੰਧਿਤ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਦੀ ਸੋਲ੍ਹਵੀਂ ਪਉੜੀ ਦਾ ਭਾਵ ਦੱਸਦੇ ਹੋਏ ਲਿਖਦੇ ਹਨ: "ਇਸ ਕਥਾ ਦਾ ਉਪਦੇਸ਼ ਇਹ ਹੈ ਕਿ ਪਰਮੇਸ਼ਰ ਦੇ ਪਿਆਰੇ ਸਤਿਸੰਗ ਵਿਚ ਇਕ-ਰਸ ਹੋ ਕੇ ਲੱਗੇ ਹੋਏ ਭੀ ਜਦੋਂ ਫ਼ਰਜ਼ ਤੋਂ ਉੱਕਣ ਤਾਂ ਸ਼ਰਮਾਉਣ, ਭਾਵੇਂ ਪਰਮੇਸ਼ਰ ਪੈਜ ਭੀ ਰੱਖ ਦੇਵੇ, ਤਦ ਭੀ ਉਹ ਦਲੇਰ ਹੋ ਕੇ ਫ਼ਰਜ਼ ਤੋਂ ਘੁਸਾਈ ਨਾ ਮਾਰਨ।"[27] ਪਰਮਾਤਮਾ ਦੀ ਭਗਤੀ ਦੇ ਨਾਲ ਨਾਲ ਦੁਨਿਆਵੀ ਕਿਰਤ ਸੰਬੰਧੀ ਚੇਤੰਨਤਾ ਭਗਤ ਸੈਣ ਜੀ ਦਾ ਬਹੁਤ ਵੱਡਾ ਗੁਣ ਸੀ, ਜਿਹੜਾ ਆਪ ਜੀ ਦੀ ਭਗਤੀ-ਭਾਵ ਦੀ ਸ਼ਖ਼ਸੀਅਤ ਨੂੰ ਹੋਰ ਵੀ ਸਤਿਕਾਰਯੋਗ ਬਣਾਉਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਤਾਂ ਹੀ ਆਪ ਜੀ ਨੂੰ "ਉਤਮ ਸੈਨ ਜਨ ਨਾਈ" ਆਖ ਕੇ ਸਤਿਕਾਰਦੇ ਹਨ।

ਭਾਈ ਗੁਰਦਾਸ ਜੀ ਦਾ ਕਥਨ "ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ" ਭਗਤ ਸੈਣ ਜੀ ਦੇ ਸੁਭਾਅ ਵਿਚ ਪਰਮਾਤਮਾ ਦੀ ਸਿਫ਼ਤਿ-ਸਾਲਾਹ ਕਰਨ ਲਈ ਕੀਰਤਨ ਦੇ ਸ਼ੌਕ ਨੂੰ ਭਲੀ-ਭਾਂਤ ਉਜਾਗਰ ਕਰਦਾ ਹੈ। ਭਾਈ ਦਰਬਾਰੀ ਦਾਸ ਜੀ ਆਪ ਜੀ ਦੇ ਕੀਰਤਨ ਦੇ ਸ਼ੌਕ ਨੂੰ ਬਿਆਨ ਕਰਦੇ ਹੋਏ ਲਿਖਦੇ ਹਨ:

---

27 ਭਾਈ ਵੀਰ ਸਿੰਘ, *ਵਾਰਾਂ ਭਾਈ ਗੁਰਦਾਸ ਸਟੀਕ* (ਟੀਕਾਕਾਰ ਗਿਆਨੀ ਹਜ਼ਾਰਾ ਸਿੰਘ ਜੀ ਪੰਡਿਤ), ਪੰਨਾ 168. ਇਸ ਟੀਕੇ ਨੂੰ ਛਾਪਣ ਸਮੇਂ ਭਾਈ ਵੀਰ ਸਿੰਘ ਜੀ ਨੇ ਸੰਸ਼ੋਧਨ ਭਾਵਾਂ ਦਾ ਪ੍ਰਕਾਸ਼ਨ ਤੇ ਸੰਪਾਦਨ ਕੀਤਾ।

ਹਰਿ ਹਰਿ ਕੀਰਤਨੁ ਮੁਖ ਕਰ ਗਾਵੈ॥ ਹਾਥਹੁ ਹਰਿ ਕੀ ਟਹਲਿ ਕਮਾਵੈ॥
ਧਰਮ ਮਾਰਗ ਊਪਰ ਪਗ ਧਰੇ॥ ਗੁਰੂ ਕਹਿਆ ਸੈ ਹਿਤ ਕਰ ਕਰੇ॥
ਕਾਮੁ ਕ੍ਰੋਧੁ ਲੋਭ ਅਹੰਕਾਰੁ॥ ਛੋਡਿ ਦੀਆ ਇਨਿ ਕਾ ਬਿਉਹਾਰ॥
ਜੇ ਕੋ ਜੀਉ ਸੰਨ ਢਿਗਿ ਜਾਇ॥ ਸੈਨੁ ਨ ਸਕੈ ਕਿਸੇ ਦੁਖਾਇ॥[28]

ਭਾਈ ਦਰਬਾਰੀ ਦਾਸ ਜੀ ਨੇ ਦੱਸਿਆ ਹੈ ਕਿ ਭਗਤ ਸੈਣ ਜੀ ਕਿਸੇ ਦਾ ਦਿਲ ਨਹੀਂ ਦੁਖਾਉਂਦੇ ਸਨ। ਕਾਮ, ਕ੍ਰੋਧ, ਲੋਭ ਅਤੇ ਹੰਕਾਰ ਤੋਂ ਉਪਰ ਉੱਠ ਚੁੱਕੇ ਸਨ। ਗੁਰੂ ਦੀ ਸਿੱਖਿਆ ਨੂੰ ਜੀਵਨ ਵਿਚ ਅਪਨਾਉਂਦੇ ਹੋਏ ਧਰਮ ਦੇ ਰਸਤੇ 'ਤੇ ਚੱਲ ਰਹੇ ਸਨ। ਮੂੰਹ ਤੋਂ ਹਰੀ ਦਾ ਕੀਰਤਨ ਕਰਦੇ ਸਨ ਅਤੇ ਹੱਥਾਂ ਨਾਲ ਹਰੀ ਭਾਵ ਹਰੀ ਦੀ ਖ਼ਲਕਤ ਦੀ ਸੇਵਾ ਕਰਦੇ ਸਨ। ਆਏ-ਗਏ ਦੀ ਅਤੇ ਖ਼ਾਸ ਕਰਕੇ ਸੰਤ-ਜਨਾਂ ਦੀ ਸੇਵਾ ਕਰਨਾ ਉਨ੍ਹਾਂ ਦਾ ਸੁਭਾਅ ਬਣ ਚੁੱਕਾ ਸੀ।

ਹਰੀ ਦਾ ਕੀਰਤਨ ਕਰਨ ਲਈ ਬਾਣੀ ਦੀ ਲੋੜ ਸੀ ਅਤੇ ਭਗਤ ਸੈਣ ਜੀ ਪਾਸ ਆਪਣੇ ਗੁਰੂ ਰਾਮਾਨੰਦ ਜੀ ਦੀ ਅਤੇ ਹੋਰ ਭਗਤ ਸਾਹਿਬਾਨ ਦੀ ਰਚੀ ਹੋਈ ਬਾਣੀ ਕੀਰਤਨ ਕਰਨ ਲਈ ਮੌਜੂਦ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਾਵੇਂ ਸੈਣ ਜੀ ਦਾ ਇੱਕੋ ਸ਼ਬਦ ਹੀ ਦਰਜ ਹੈ, ਪਰ ਇਸ ਇੱਕੋ ਸ਼ਬਦ ਦੀ ਸ਼ਬਦਾਵਲੀ, ਇਸ ਸ਼ਬਦ ਦੀ ਸ਼ੈਲੀ ਅਤੇ ਇਸ ਸ਼ਬਦ ਦੇ ਵਿਸ਼ਾ-ਵਸਤੂ ਤੋਂ ਹੀ ਪ੍ਰਗਟ ਹੋ ਜਾਂਦਾ ਹੈ ਕਿ ਆਪ ਜੀ ਦੀ ਹੋਰ ਭਗਤ ਸਾਹਿਬਾਨ ਦੀ ਬਾਣੀ ਨਾਲ ਡੂੰਘੀ ਸਾਂਝ ਸੀ। ਮੈਕਾਲਿਫ਼ ਜੀ ਨੇ ਦੱਸਿਆ ਹੈ ਕਿ ਆਪ ਜੀ ਆਪਣੇ ਦੁਨਿਆਵੀ ਫ਼ਰਜ਼ਾਂ ਤੋਂ ਵਿਹਲੇ ਹੋ ਕੇ ਰਾਮਾਨੰਦ ਜੀ ਦੀ ਬਾਣੀ ਦਾ ਅਧਿਐਨ ਕਰਦੇ ਸਨ। ਭਾਈ ਗੁਰਦਾਸ ਜੀ ਨੇ ਦੱਸਿਆ ਹੈ ਕਿ ਕਬੀਰ ਜੀ ਦਾ ਪਰਤਾਪ ਸੁਣ ਕੇ ਸੈਣ ਜੀ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਿਆ। ਇਥੋਂ ਇਹ ਵੀ ਸਪੱਸ਼ਟ ਹੋ ਜਾਂਦਾ ਹੈ ਕਿ ਭਗਤ ਸੈਣ ਜੀ ਨੇ ਭਗਤ ਕਬੀਰ ਜੀ ਦੀ ਬਾਣੀ ਨਾਲ ਵੀ ਡੂੰਘੀ ਸਾਂਝ ਪਾਈ ਹੋਈ ਸੀ। ਭਗਤ ਸਾਹਿਬਾਨ ਦੀ ਬਾਣੀ ਦਾ ਅਧਿਐਨ ਅਤੇ ਕੀਰਤਨ ਕਰਨ ਦੀ ਰੁਚੀ ਆਪ ਜੀ ਦੀ ਸ਼ਖ਼ਸੀਅਤ ਦਾ ਇਕ ਅਹਿਮ ਗੁਣ ਸੀ।

ਭਗਤ ਸੈਣ ਜੀ ਹੋਰ ਭਗਤ ਸਾਹਿਬਾਨ ਵਾਂਗ ਗ੍ਰਹਿਸਤੀ ਸਨ ਅਤੇ ਕਿਰਤੀ ਜੀਵਨ ਜੀਣ ਵਾਲੀ ਸੱਚੀ-ਸੁੱਚੀ ਸ਼ਖ਼ਸੀਅਤ ਸਨ। ਉਨ੍ਹਾਂ ਦੇ ਜੀਵਨ ਦੀ ਮਹਿਕ ਦੂਰ ਦੂਰ ਤਕ ਫੈਲ ਚੁੱਕੀ ਸੀ ਅਤੇ ਇਸੇ ਮਹਿਕ ਦੇ ਖਿੱਚੇ ਹੋਏ ਭਗਤ-ਜਨ ਉਨ੍ਹਾਂ ਦੇ ਘਰ ਆਉਂਦੇ ਰਹਿੰਦੇ ਸਨ। ਆਪ ਜੀ ਦੇ ਹਿਰਦੇ ਵਿਚ ਪਾਰਬ੍ਰਹਮ ਵੱਸ ਚੁੱਕਿਆ ਸੀ ਅਤੇ ਆਪ ਜੀ ਦਾ ਮਨ ਟਿਕਾਅ ਵਿਚ ਆ ਚੁੱਕਿਆ ਸੀ। ਸੇਵਾ-ਭਾਵਨਾ ਨੇ ਉਨ੍ਹਾਂ ਦੇ ਅੰਦਰ ਨਿਮਰਤਾ ਅਤੇ ਮਿਠਾਸ ਭਰ ਦਿੱਤੀ ਸੀ। ਮਾਇਆ ਦੇ ਲੋਭ ਤੋਂ ਉਹ ਪੂਰੀ ਤਰ੍ਹਾਂ ਨਿਰਲੇਪ ਹੋ ਗਏ ਸਨ। ਐਸੀ ਪਵਿੱਤਰ ਸ਼ਖ਼ਸੀਅਤ ਹੈ ਭਗਤ ਸੈਣ ਜੀ ਦੀ ਕਿ ਆਪ ਜੀ ਨੂੰ ਯਾਦ ਕੀਤਿਆਂ ਯਾਦ ਕਰਨ ਵਾਲੇ ਦਾ ਮਨ ਵੀ ਸ਼ੁੱਧ ਅਤੇ ਨਿਰਮਲ ਹੋ ਜਾਂਦਾ ਹੈ।

---

28. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸੈਣ ਭਗਤਿ ਕੀ', ਪੰਨਾ 485.

## (ਅ) ਭਗਤ ਸੈਣ ਜੀ ਦੀ ਬਾਣੀ ਬਾਰੇ

### *(1) ਭਗਤ ਸੈਣ ਜੀ ਦੀ ਬਾਣੀ ਦਾ ਵਿਸ਼ਾ-ਵਸਤੂ*

ਭਗਤ ਸੈਣ ਜੀ ਦਾ ਕੇਵਲ ਇੱਕੋ ਸ਼ਬਦ ਧਨਾਸਰੀ ਰਾਗ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 695 'ਤੇ ਅੰਕਿਤ ਹੈ। ਇਹ ਸ਼ਬਦ 'ਆਰਤੀ' ਦੇ ਰੂਪ ਵਿਚ ਹੈ। ਇਸੇ ਰਾਗ ਵਿਚ ਗੁਰੂ ਨਾਨਕ ਦੇਵ ਜੀ ਭਗਤ ਰਵਿਦਾਸ ਜੀ, ਭਗਤ ਪੀਪਾ ਜੀ ਅਤੇ ਭਗਤ ਧੰਨਾ ਜੀ ਦੇ ਵੀ 'ਆਰਤੀ' ਨਾਲ ਸੰਬੰਧਿਤ ਸ਼ਬਦ ਦਰਜ ਹਨ।

'ਆਰਤੀ' ਤੋਂ ਭਾਵ ਹੈ ਕਿਸੇ ਦੇਵੀ ਜਾਂ ਦੇਵਤੇ ਦੀ ਮੂਰਤੀ ਜਾਂ ਕਿਸੇ ਪੂਜਣ ਯੋਗ ਇਸ਼ਟ ਦੇ ਸਾਹਮਣੇ ਜਗਦੇ ਦੀਵੇ ਘੁਮਾ ਕੇ ਪੂਜਾ ਕਰਨੀ। ਆਰਤੀ ਕਰਨ ਸਮੇਂ ਸੰਖ ਵਜਾਉਣ, ਟੱਲੀਆਂ ਖੜਕਾਉਣ, ਫੁੱਲਾਂ ਦੀ ਵਰਖਾ ਕਰਨ, ਧੂਪ-ਬੱਤੀ ਕਰਨ ਅਤੇ ਜਲ ਛਿੜਕਣ ਆਦਿ ਦੀਆਂ ਕਿਰਿਆਵਾਂ ਕੀਤੀਆਂ ਜਾਂਦੀਆਂ ਹਨ। ਦੀਵੇ ਜਗਾ ਕੇ ਸੱਤ ਵਾਰੀ ਇਸ਼ਟ ਦੀ ਮੂਰਤੀ ਦੇ ਦੁਆਲੇ ਘੁਮਾਏ ਜਾਂਦੇ ਹਨ। ਚਾਰ ਵਾਰ ਚਰਨਾਂ ਅੱਗੇ, ਦੋ ਵਾਰੀ ਨਾਭੀ ਤੋਂ ਅਤੇ ਇਕ ਵਾਰ ਮੁਖ ਉੱਤੋਂ ਜਗਦੇ ਹੋਏ ਦੀਵਿਆਂ ਨੂੰ ਘੁਮਾਇਆ ਜਾਂਦਾ ਹੈ। ਇਸ ਮੌਕੇ ਦੇਵੀ-ਦੇਵਤੇ ਜਾਂ ਆਪਣੇ ਇਸ਼ਟ ਦੀ ਮਹਿਮਾ ਦਾ ਗਾਇਨ ਵੀ ਕੀਤਾ ਜਾਂਦਾ ਹੈ।

ਉਪਰੋਕਤ ਦਰਸਾਈ ਸਮੱਗਰੀ ਨਾਲ ਕੀਤੀ ਜਾਂਦੀ 'ਆਰਤੀ' ਦੀ ਥਾਂ ਗੁਰਮਤਿ ਵਿਚ ਕੁਦਰਤ ਵੱਲੋਂ ਕਾਦਰ ਦੀ ਆਪ-ਮੁਹਾਰੇ ਹੋ ਰਹੀ ਆਰਤੀ ਦਾ ਵਰਣਨ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ 'ਆਰਤੀ' ਵਾਲੇ ਸ਼ਬਦ ਵਿਚ ਸੂਰਜ, ਚੰਦ, ਤਾਰੇ, ਹਵਾ, ਬਨਸਪਤੀ, ਪਹਾੜ ਆਦਿ ਸਭ ਪਰਮਾਤਮਾ ਦੀ ਆਰਤੀ ਕਰਦੇ ਦੱਸੇ ਗਏ ਹਨ :

**ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥**
**ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥**
**ਕੈਸੀ ਆਰਤੀ ਹੋਇ ਭਵ ਖੰਡਨਾ ਤੇਰੀ ਆਰਤੀ ॥**
**ਅਨਹਤਾ ਸਬਦ ਵਾਜੰਤ ਭੇਰੀ ॥੧॥ਰਹਾਉ॥** *(ਧਨਾਸਰੀ ਮ: ੧, ਪੰਨਾ 663)*

ਭਗਤ ਰਵਿਦਾਸ ਜੀ ਪਰਮਾਤਮਾ ਦੇ ਨਾਮ ਨੂੰ ਹੀ ਆਰਤੀ ਦੀ ਸਮੱਗਰੀ ਦੱਸਦੇ ਹਨ :

**ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥**
**ਨਾਮ ਤੇਰੇ ਕੀ ਜੋਤਿ ਲਗਾਈ ਭਇਓ ਉਜਿਆਰੋ ਭਵਨ ਸਗਲਾਰੇ ॥**
*(ਧਨਾਸਰੀ ਰਵਿਦਾਸ ਜੀ, ਪੰਨਾ 694)*

ਭਗਤ ਪੀਪਾ ਜੀ ਦੇ ਧਨਾਰਸੀ ਰਾਗ ਵਿਚ ਦਰਜ ਸ਼ਬਦ ਵਿਚ ਦੱਸਿਆ ਗਿਆ ਹੈ ਕਿ ਜੋ ਬ੍ਰਹਿਮੰਡ ਵਿਚ ਹੈ, ਉਹੀ ਸਾਡੇ ਸਰੀਰ ਵਿਚ ਹੈ। ਜਿਵੇਂ ਬ੍ਰਹਿਮੰਡ ਦੀਆਂ ਵਸਤਾਂ ਪਰਮਾਤਮਾ ਦੀ ਆਰਤੀ ਕਰ ਰਹੀਆਂ ਹਨ, ਉਵੇਂ ਸਾਨੂੰ ਆਪਣੇ ਸਰੀਰ ਨੂੰ ਹੀ ਧੂਪ-ਦੀਪ ਅਤੇ ਹੋਰ ਪੂਜਾ ਦੀਆਂ ਵਸਤਾਂ ਬਣਾ ਲੈਣਾ ਚਾਹੀਦਾ ਹੈ ਅਤੇ ਸਰੀਰ

ਵਿੱਚੋਂ ਹੀ ਪਰਮਾਤਮਾ ਦੀ ਖੋਜ ਕਰ ਕੇ ਉਸ ਦੇ ਅਨੁਭਵ ਦੀ ਆਰਤੀ ਕਰਨੀ ਚਾਹੀਦੀ ਹੈ। ਆਪ ਜੀ ਫ਼ੁਰਮਾਉਂਦੇ ਹਨ :

**ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥...**
**ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**

*(ਧਨਾਸਰੀ ਪੀਪਾ ਜੀ, ਪੰਨਾ 695)*

ਭਗਤ ਧੰਨਾ ਜੀ ਦਾ ਆਰਤੀ ਵਾਲਾ ਸ਼ਬਦ ਪਰਮਾਤਮਾ ਤੋਂ ਰੋਜ਼ਾਨਾ ਜੀਵਨ ਦੀਆਂ ਲੋੜਾਂ ਮੰਗਣ ਲਈ ਕੀਤੀ ਗਈ ਅਰਦਾਸ ਦਾ ਰੂਪ ਹੈ। ਆਪ ਜੀ ਨੇ 'ਆਰਤੀ' ਦੀ ਥਾਂ 'ਆਰਤਾ' ਸ਼ਬਦ ਵਰਤ ਕੇ 'ਆਰਤੀ' ਦੇ ਵਿਧਾਨ ਨੂੰ ਵਿਸ਼ਾਲਤਾ ਬਖ਼ਸ਼ੀ ਹੈ ਅਤੇ ਪ੍ਰਭੂ ਨੂੰ ਭਗਤਾਂ ਦੇ ਕਾਰਜ ਸੰਵਾਰਨ ਵਾਲਾ ਦੱਸਿਆ ਹੈ :

**ਗੋਪਾਲ ਤੇਰਾ ਆਰਤਾ ॥**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥**

*(ਧਨਾਸਰੀ ਧੰਨਾ ਜੀ, ਪੰਨਾ 695)*

ਭਗਤ ਸੈਣ ਜੀ ਦੇ ਸ਼ਬਦ ਨੂੰ ਉਪਰ ਦਰਸਾਏ ਜਾ ਚੁੱਕੇ ਸ਼ਬਦਾਂ ਦੇ ਪ੍ਰਸੰਗ ਵਿਚ ਰੱਖ ਕੇ ਵਾਚੀਏ ਤਾਂ ਪਤਾ ਚੱਲਦਾ ਹੈ ਕਿ ਆਪ ਜੀ ਵੀ ਪ੍ਰਚੱਲਤ ਸਮੱਗਰੀ ਵਾਲੀ ਆਰਤੀ ਨਹੀਂ ਕਰ ਰਹੇ। ਆਪ ਦੱਸ ਰਹੇ ਹਨ ਕਿ ਪਰਮਾਤਮਾ ਆਪ ਹੀ ਧੂਪ ਦੀਪ, ਘ੍ਰਿਤ ਆਦਿ ਸਭ ਕੁਝ ਹੈ। ਪਰਮਾਤਮਾ ਉੱਤਮ ਅਤੇ ਨਿਰਮਲ ਹੈ। ਇਸ ਲਈ ਉਹ ਆਪ ਹੀ ਉੱਤਮ ਦੀਵਾ ਅਤੇ ਨਿਰਮਲ ਬਾਤੀ ਹੈ। ਭਗਤ ਸੈਣ ਜੀ ਫ਼ੁਰਮਾਉਂਦੇ ਹਨ :

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾ ਪਤੀ ॥੧॥**
**ਮੰਗਲਾ ਹਰਿ ਮੰਗਲਾ ॥ ਨਿਤ ਮੰਗਲੁ ਰਾਜਾ ਰਾਮ ਰਾਇ ਕੋ ॥੧॥ਰਹਾਉ॥**
**ਊਤਮੁ ਦੀਅਰਾ ਨਿਰਮਲ ਬਾਤੀ ॥ ਤੁਹੀ ਨਿਰੰਜਨੁ ਕਮਲਾ ਪਾਤੀ ॥੨॥**
**ਰਾਮਾ ਭਗਤਿ ਰਾਮਾਨੰਦੁ ਜਾਨੈ ॥ ਪੂਰਨ ਪਰਮਾਨੰਦੁ ਬਖਾਨੈ ॥੩॥**
**ਮਦਨ ਮੂਰਤਿ ਭੈ ਤਾਰਿ ਗੋਬਿੰਦੇ ॥ ਸੈਨੁ ਭਣੈ ਭਜੁ ਪਰਮਾਨੰਦੇ ॥੪॥**

*(ਧਨਾਸਰੀ ਸ੍ਰੀ ਸੈਣ ਜੀ, ਪੰਨਾ 695)*

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਦਿੱਤੇ ਗਏ ਫ਼ੁੱਟਨੋਟਾਂ ਦੇ ਆਧਾਰ 'ਤੇ ਇਸ ਸ਼ਬਦ ਦੇ ਅਰਥ ਇਸ ਤਰ੍ਹਾਂ ਹਨ :

ਮੈਂ (ਲੱਛਮੀ ਦੇ ਪਤੀ) ਹਰੀ ਤੋਂ ਕੁਰਬਾਨ ਜਾਂਦਾ ਹਾਂ, ਇਹੋ ਮੇਰੇ ਲਈ ਧੂਪ, ਦੀਵੇ ਅਤੇ ਘਿਉ ਦੀ ਬਣਾ ਕੇ ਕੀਤੀ ਆਰਤੀ ਹੈ। ਹਰੀ ਵਾਲਾ ਖ਼ੁਸ਼ੀ ਦਾ ਗੀਤ ਨਿੱਤ ਗਾਉਂਦਾ ਹਾਂ। ਹੇ ਹਰੀ! ਉੱਤਮ ਦੀਵਾ ਅਤੇ ਪਵਿੱਤਰ ਵੱਟੀ, ਤੂੰ ਹੀ ਮਾਇਆ ਤੋਂ ਰਹਿਤ ਭਗਵਾਨ ਹੈਂ। ਰਾਮ ਦੀ ਭਗਤੀ ਮੇਰਾ ਗੁਰੂ ਰਾਮਾਨੰਦ ਜਾਣਦਾ ਹੈ। ਉਹ ਹਰੀ ਨੂੰ ਪੂਰਨ ਅਤੇ ਮਹਾਨ ਅਨੰਦ ਦੇ ਰੂਪ ਵਿਚ ਬਿਆਨ ਕਰਦਾ ਹੈ। ਮਨਮੋਹਨ ਰੂਪ ਵਾਲੇ, ਸੰਸਾਰ-ਸਮੁੰਦਰ ਤੋਂ ਤਾਰਨ ਵਾਲੇ ਪ੍ਰਿਥਵੀ ਦੇ ਮਾਲਕ ਹਰੀ ਬਾਰੇ ਦੱਸਦੇ ਹੋਏ ਸੈਣ ਜੀ ਕਹਿੰਦੇ ਹਨ ਕਿ ਪਰਮ ਅਨੰਦ ਰੂਪੀ ਹਰੀ ਨੂੰ ਸਿਮਰੋ।

ਜਿਵੇਂ ਗੁਰੂ ਨਾਨਕ ਦੇਵ ਜੀ, ਰਵਿਦਾਸ ਜੀ ਅਤੇ ਪੀਪਾ ਜੀ ਨੇ ਧੂਪ, ਦੀਪ, ਘੀ ਆਦਿ ਵਾਸਤੇ ਕੁਦਰਤ, ਨਾਮ, ਬ੍ਰਹਿਮੰਡ ਅਤੇ ਕਾਇਆ ਦੇ ਰੂਪਕ ਵਰਤ ਕੇ ਵਿਸ਼ਾਲ ਪੱਧਰ 'ਤੇ ਅਤੇ ਅੰਤਰੀਵੀ ਪੱਧਰ 'ਤੇ ਪਰਮਾਤਮਾ ਦੀ ਆਰਤੀ ਕਰਨ ਦਾ ਰਸਤਾ ਦੱਸਿਆ ਹੈ, ਉਵੇਂ ਹੀ ਭਗਤ ਸੈਣ ਜੀ ਸਾਨੂੰ ਦੱਸਦੇ ਹਨ ਕਿ ਪਰਮਾਤਮਾ ਆਪ ਹੀ ਦੀਵਾ ਬੱਤੀ ਅਤੇ ਆਰਤੀ ਦੀ ਹੋਰ ਸਮੱਗਰੀ ਹੈ। ਉਸ ਨੂੰ ਸਿਮਰਨਾ ਹੀ ਉਸ ਦੀ ਆਰਤੀ ਕਰਨਾ ਹੈ। "ਊਤਮੁ ਦੀਅਰਾ ਨਿਰਮਲ ਬਾਤੀ॥ ਤੁਹੀਂ ਨਿਰੰਜਨੁ ਕਮਲਾ ਪਾਤੀ॥" ਕਹਿ ਕੇ ਸੈਣ ਜੀ ਨੇ ਗੱਲ ਸਪੱਸ਼ਟ ਕਰ ਦਿੱਤੀ ਹੈ ਕਿ ਆਰਤੀ ਦੀ ਸਮੱਗਰੀ ਤਾਂ ਅਸਲ ਵਿਚ ਪਰਮਾਤਮਾ ਆਪ ਹੀ ਹੈ ਅਤੇ ਉਸ ਦਾ ਨਾਮ ਹੀ ਅਸਲ ਸਮੱਗਰੀ ਹੈ।

ਗੁਰਮਤਿ ਦਾ ਸਿਧਾਂਤ ਇਹੀ ਹੈ ਕਿ ਗੁਰੂ ਦੇ ਰਾਹੀਂ ਪਰਮਾਤਮਾ ਦੀ ਭਗਤੀ ਦੀ ਜੁਗਤੀ ਪ੍ਰਾਪਤ ਕਰ ਕੇ ਅਤੇ ਪਰਮਾਤਮਾ ਦੀ ਭਗਤੀ ਕਰ ਕੇ ਸੰਸਾਰ ਸਾਗਰ ਨੂੰ ਤਰਿਆ ਜਾ ਸਕਦਾ ਹੈ। ਜੀਵਾਤਮਾ ਅਤੇ ਪਰਮਾਤਮਾ ਦੀ ਇਕਮਿਕਤਾ ਕਰਵਾਉਣ ਵਾਲਾ ਕੇਵਲ ਅਤੇ ਕੇਵਲ ਗੁਰੂ ਹੀ ਹੈ। ਇਹੀ ਇਕਮਿਕਤਾ ਮਨੁੱਖੀ ਜੀਵਨ ਦਾ ਅਸਲ ਮਨੋਰਥ ਅਤੇ ਇਸ ਦੀ ਮੰਜ਼ਲ ਹੈ।

ਪ੍ਰੋ. ਸਾਹਿਬ ਸਿੰਘ ਜੀ ਸ਼ਬਦ 'ਰਾਮਾਨੰਦੁ' ਦੇ ਅਰਥ ਰਾਮ + ਆਨੰਦ ਕਰਦੇ ਹਨ[29] ਅਤੇ ਉਹ ਇਸ ਸ਼ਬਦ ਦੇ ਅਰਥ 'ਰਾਮਾਨੰਦ ਜੀ' ਵਜੋਂ ਨਹੀਂ ਕਰਦੇ। ਆਪ ਜੀ "ਰਾਮਾ ਭਗਤਿ ਰਾਮਾਨੰਦੁ ਜਾਨੈ॥ ਪੂਰਨ ਪਰਮਾਨੰਦੁ ਬਖਾਨੈ॥" ਦੇ ਅਰਥ ਭਗਤ-ਬਾਣੀ ਸਟੀਕ ਵਿਚ ਇਸ ਤਰ੍ਹਾਂ ਕਰਦੇ ਹਨ:

> "ਜੋ ਮਨੁੱਖ ਸਰਬ ਵਿਆਪਕ ਪਰਮ-ਅਨੰਦ ਰੂਪ ਪ੍ਰਭੂ ਦੇ ਗੁਣ ਗਾਂਦਾ ਹੈ, ਉਹ ਪ੍ਰਭੂ ਦੀ ਭਗਤੀ ਦੀ ਬਰਕਤ ਨਾਲ ਉਸ ਦੇ ਮਿਲਾਪ ਦਾ ਅਨੰਦ ਮਾਣਦਾ ਹੈ।"[30]

ਭਾਈ ਜੋਧ ਸਿੰਘ ਜੀ ਵੀ ਇਸ ਪਦੇ ਦੇ ਅਰਥ ਇਸੇ ਤਰ੍ਹਾਂ ਕਰਦੇ ਹਨ:

> "ਰਾਮ ਦਾ ਭਗਤ ਹੀ ਰਾਮ ਦੇ ਅਨੰਦ ਨੂੰ ਜਾਣਦਾ ਹੈ। ਉਹੋ ਪੂਰਨ ਪਰਮ ਅਨੰਦ ਨੂੰ ਕਥਨ ਕਰ ਸਕਦਾ ਹੈ।"[31]

ਪਰ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਇਸ ਪਦ ਦੇ ਅਰਥ ਇਸ ਤਰ੍ਹਾਂ ਕੀਤੇ ਗਏ ਹਨ: "ਰਾਮ ਦੀ ਭਗਤੀ ਮੇਰਾ ਗੁਰੂ ਰਾਮਾਨੰਦ ਜਾਣਦਾ ਹੈ। ਉਹ ਹਰੀ ਨੂੰ ਪੂਰਨ ਅਤੇ ਮਹਾਨ ਅਨੰਦ ਰੂਪ ਬਿਆਨ ਕਰਦਾ ਹੈ।"[32] ਗਿਆਨੀ ਪ੍ਰਤਾਪ ਸਿੰਘ ਜੀ ਇਸ ਪਦੇ ਦੇ ਅਰਥ ਦਿੰਦੇ ਹੋਏ ਲਿਖਦੇ ਹਨ: "ਰਾਮ ਦੀ ਭਗਤੀ ਨੂੰ ਸ੍ਰੀ ਰਾਮਾਨੰਦ ਜੀ ਜਾਣ ਕੇ ਪੂਰਨ ਤੇ ਪਰਮ ਅਨੰਦ ਨੂੰ ਕਥਨ ਕਰਦੇ ਹਨ।"[33] *ਸ਼ਬਦਾਰਥ* ਅਤੇ

---

29. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ*, ਹਿੱਸਾ ਪਹਿਲਾ, ਪੰਨਾ 108.
30. *ਉਹੀ*, ਪੰਨਾ 109.
31. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ: ਜੀਵਨੀ ਤੇ ਰਚਨਾ*, ਪੰਨਾ 96.
32. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਅਰਥਾਂ ਵਾਲਾ ਪੰਨਾ 695.
33. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 114.

ਗਿਆਨੀ ਪ੍ਰਤਾਪ ਸਿੰਘ ਜੀ ਵੱਲੋਂ ਕੀਤੇ ਗਏ ਅਰਥਾਂ ਨੂੰ ਵਧੇਰੇ ਠੀਕ ਕਿਹਾ ਜਾ ਸਕਦਾ ਹੈ। 'ਰਾਮਾਨੰਦੁ' ਸ਼ਬਦ ਵਿਚ ਦੱਦੇ ਅੱਖਰ ਹੇਠ ਔਂਕੜ ਪਾਇਆ ਹੋਇਆ ਹੈ ਅਤੇ ਕਿਰਿਆ ਵਾਲਾ ਸ਼ਬਦ 'ਜਾਨੈ' ਵੀ ਇਕ-ਵਚਨ ਵਿਚ ਹੈ। ਇਸ ਲਈ ਇਸ ਦੇ ਅਰਥ 'ਮੇਰਾ ਗੁਰੂ ਰਾਮਾਨੰਦ ਜਾਣਦਾ ਹੈ' ਹੀ ਵਿਆਕਰਣ ਅਨੁਸਾਰ ਸਹੀ ਬਣਦੇ ਹਨ। ਇਥੇ ਭਗਤ ਸੈਣ ਜੀ ਆਪਣੇ ਗੁਰੂ ਦੀ ਵਡਿਆਈ ਨਾਂਅ ਲਿਖ ਕੇ ਕਰ ਰਹੇ ਹਨ ਅਤੇ ਸੰਕਲਪ (concept) ਦੇ ਤੌਰ 'ਤੇ ਇਹ ਵੀ ਦੱਸ ਰਹੇ ਹਨ ਕਿ ਗੁਰੂ ਹੀ ਪਰਮਾਤਮਾ ਦੀ ਭਗਤੀ ਦੀ ਜੁਗਤੀ ਅਤੇ ਪਰਮਾਤਮਾ ਦੇ ਪੂਰਨ ਅਨੰਦ ਨੂੰ ਜਾਣਦਾ ਹੈ। ਇਸ ਸ਼ਬਦ ਵਿਚ ਭਗਤ ਸੈਣ ਜੀ ਕਿਸੇ ਸਮੱਗਰੀ ਨਾਲ ਗੁਰੂ ਜਾਂ ਇਸ਼ਟ ਦੀ ਆਰਤੀ ਉਤਾਰਨ ਦਾ ਉਪਦੇਸ਼ ਨਹੀਂ ਕਰ ਰਹੇ ਅਤੇ ਨਾ ਹੀ ਉਹ ਇਸ ਕਿਸਮ ਦੀ ਆਰਤੀ ਉਤਾਰ ਰਹੇ ਹਨ। ਰਾਮਾਨੰਦ ਜੀ ਦੀ ਹਸਤੀ ਬੜੀ ਮਹਾਨ ਹੈ। ਉਨ੍ਹਾਂ ਦੇ ਪੰਜ ਚੇਲਿਆਂ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਪੀਪਾ ਜੀ, ਭਗਤ ਧੰਨਾ ਜੀ ਅਤੇ ਭਗਤ ਸੈਣ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੋਣ ਦਾ ਮਾਣ ਹਾਸਲ ਹੋਇਆ ਹੈ ਅਤੇ ਉਨ੍ਹਾਂ ਦਾ ਆਪਣਾ ਵੀ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੈ। ਸਮੁੱਚੀ ਭਗਤੀ ਲਹਿਰ ਵਿਚ ਭਗਤ ਰਾਮਾਨੰਦ ਜੀ ਦਾ ਯੋਗਦਾਨ ਇਤਿਹਾਸਿਕ ਤੌਰ 'ਤੇ ਅਮੁੱਲ ਹੈ ਅਤੇ ਸੁਨਹਿਰੀ ਅੱਖਰਾਂ ਵਿਚ ਲਿਖੇ ਜਾਣ ਦੇ ਯੋਗ ਹੈ। ਭਗਤ ਸੈਣ ਜੀ ਵੱਲੋਂ ਆਪਣੇ ਗੁਰੂ ਭਗਤ ਰਾਮਾਨੰਦ ਜੀ ਦੀ ਵਡਿਆਈ ਉਨ੍ਹਾਂ ਦਾ ਨਾਂਅ ਲਿਖ ਕੇ ਕੀਤੀ ਗਈ ਹੈ, ਪਰ ਇਸ ਵਡਿਆਈ ਦਾ ਅੰਤਰੀਵੀ ਭਾਵ ਇਹੀ ਹੈ ਕਿ ਪੂਰੇ ਸਤਿਗੁਰੂ ਦੀ ਕਿਰਪਾ ਨਾਲ ਹੀ ਪਰਮਾਤਮਾ ਨਾਲ ਇਕਮਿਕਤਾ ਹਾਸਲ ਹੋ ਸਕਦੀ ਹੈ ਅਤੇ ਸੰਸਾਰ ਦੇ ਭਵ-ਸਾਗਰ ਨੂੰ ਸਤਿਗੁਰੂ ਦੀ ਕਿਰਪਾ ਰਾਹੀਂ ਹੀ ਪਾਰ ਕੀਤਾ ਜਾ ਸਕਦਾ ਹੈ।

### *(2) ਭਗਤ ਸੈਣ ਜੀ ਦੀ ਬਾਣੀ ਦੀ ਕਾਵਿ-ਸ਼ੈਲੀ*

ਭਗਤ ਸੈਣ ਜੀ ਦਾ ਸ਼ਬਦ ਚਉਪਦੇ ਦੇ ਰੂਪ ਵਿਚ ਹੈ। ਕੇਂਦਰੀ-ਭਾਵ ਦਰਸਾਉਣ ਲਈ ਪਹਿਲੇ ਪਦੇ ਤੋਂ ਬਾਅਦ ਰਹਾਉ ਦੀਆਂ ਤੁਕਾਂ ਦਰਜ ਕੀਤੀਆਂ ਗਈਆਂ ਹਨ। ਸ਼ਬਦ ਦੇ ਤੋਲ-ਤੁਕਾਂਤ ਨੂੰ ਰਾਗ-ਬੱਧ ਕਰਦੇ ਹੋਏ ਰਾਗ ਧਨਾਸਰੀ ਵਿਚ ਇਹ ਸ਼ਬਦ ਉਚਾਰਿਆ ਗਿਆ ਹੈ।

ਭਗਤ ਸੈਣ ਜੀ ਦੇ ਸ਼ਬਦ ਵਿਚ ਸ਼ਬਦਾਵਲੀ ਸੰਸਕ੍ਰਿਤ ਭਾਸ਼ਾ ਦੇ ਮੂਲਕ ਸ਼ਬਦਾਂ ਨਾਲ ਜੁੜੀ ਹੋਈ ਹੈ। ਪਰਮਾਤਮਾ ਦੇ ਲਈ ਆਪ ਨੇ ਇਸ ਸ਼ਬਦ ਵਿਚ ਕਮਲਾਪਤੀ, ਰਾਜਾ ਰਾਮ ਰਾਇ, ਨਿਰੰਜਨ, ਰਾਮ, ਪੂਰਨ ਪਰਮਾਨੰਦ, ਮਦਨ ਮੂਰਤਿ, ਗੋਬਿੰਦੇ ਅਤੇ ਪਰਮਾਨੰਦੇ ਨਾਮ ਵਰਤੇ ਹਨ।

ਪਰਮਾਤਮਾ ਨੂੰ ਹੀ ਧੂਪ, ਦੀਪ, ਘ੍ਰਿਤ, ਦੀਅਰਾ, ਬਾਤੀ ਆਦਿ ਦੱਸ ਕੇ ਖ਼ੂਬਸੂਰਤ ਰੂਪਕਾਂ ਦੀ ਵਰਤੋਂ ਕੀਤੀ ਗਈ ਹੈ। *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਭਗਤ ਸੈਣ ਜੀ ਦੇ ਸ਼ਬਦ ਦੇ ਅਰਥਾਂ ਦੇ ਪ੍ਰਸੰਗ ਵਿਚ ਬਿਲਕੁਲ ਦਰੁਸਤ ਲਿਖਿਆ ਗਿਆ ਹੈ : "ਅਸਲ ਆਰਤੀ ਧੂਪ ਦੀਪ ਨਾਲ ਨਹੀਂ ਹੁੰਦੀ, ਦਿਲ ਦੇ ਪਿਆਰ

ਨਾਲ ਹੁੰਦੀ ਹੈ।"[34] ਇਹੀ ਪਿਆਰ ਭਗਤ ਸੈਣ ਜੀ ਨੇ ਪਰਮਾਤਮਾ ਪ੍ਰਤੀ ਇਸ ਸ਼ਬਦ ਵਿਚ ਪ੍ਰਗਟਾਇਆ ਹੈ। ਇਸੇ ਕਰਕੇ ਪਰਮਾਤਮਾ ਨੂੰ ਹੀ ਉੱਤਮ ਦੀਵਾ ਅਤੇ ਨਿਰਮਲ ਬੱਤੀ ਦੱਸਿਆ ਹੈ। ਇਹ ਗੱਲ ਹੈ ਵੀ ਸੱਚ, ਕਿਉਂਕਿ ਪਰਮਾਤਮਾ ਹੀ ਅਸਲ ਵਿਚ ਉੱਤਮ ਅਤੇ ਨਿਰਮਲ ਹੈ। ਸੰਸਾਰ ਦੀਆਂ ਵਸਤਾਂ ਨਾ ਤਾਂ ਉੱਤਮ ਹਨ ਅਤੇ ਨਾ ਹੀ ਨਿਰਮਲ। ਇਸ ਲਈ ਆਰਤੀ ਦੀ ਸਮੱਗਰੀ ਵਿਚ ਇਨ੍ਹਾਂ ਸੰਸਾਰਕ ਵਸਤਾਂ ਦੀ ਵਰਤੋਂ ਪਰਮਾਤਮਾ ਸਾਹਵੇਂ ਬੇਅਰਥ ਹੋ ਕੇ ਰਹਿ ਜਾਂਦੀ ਹੈ। ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਅਤੇ ਉਸ ਨਾਲ ਇਕਮਿਕਤਾ ਹਾਸਲ ਕਰਨ ਲਈ ਸੱਚੀ-ਸੁੱਚੀ ਪ੍ਰੇਮਾ-ਭਗਤੀ ਦੀ ਲੋੜ ਹੈ। ਇਸ ਭਗਤੀ ਦੀ ਜੁਗਤੀ ਪੂਰੇ ਸਤਿਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਭਗਤ ਸੈਣ ਜੀ ਦੇ ਜੀਵਨ ਅਤੇ ਉਨ੍ਹਾਂ ਦੀ ਬਾਣੀ ਤੋਂ ਸਾਨੂੰ ਸਿੱਖਿਆ ਲੈ ਕੇ ਆਪਣੇ ਅੰਤਰੀਵੀ ਅਤੇ ਬਾਹਰੀ ਜੀਵਨ ਨੂੰ ਨਿਰਮਲ ਕਰਕੇ ਪਰਮਾਤਮਾ ਦੇ ਗੁਣਾਂ ਅਨੁਸਾਰ ਢਾਲਣਾ ਚਾਹੀਦਾ ਹੈ। ਅੰਦਰੋਂ-ਬਾਹਰੋਂ ਨਿਰਮਲ ਹੋ ਕੇ ਹੀ ਅਸੀਂ "ਊਤਮੁ ਦੀਅਰਾ ਨਿਰਮਲ ਬਾਤੀ" ਦੇ ਉਪਦੇਸ਼, ਸੰਦੇਸ਼ ਅਤੇ ਉਦੇਸ਼ ਨੂੰ ਆਪਣੇ ਜੀਵਨ ਵਿਚ ਸਹੀ ਅਰਥਾਂ ਵਿਚ ਅਪਨਾ ਸਕਦੇ ਹਾਂ। ਇਹ ਭਗਤ ਸੈਣ ਜੀ ਨੂੰ ਯਾਦ ਕਰਨ ਦਾ ਅਸਲੀ ਢੰਗ ਹੈ। ਆਓ, ਪਰਮਾਤਮਾ ਅੱਗੇ ਅਰਦਾਸ ਕਰੀਏ ਕਿ ਸਾਨੂੰ ਇਹ ਢੰਗ ਆ ਜਾਵੇ ਅਤੇ ਭਗਤ ਸੈਣ ਜੀ ਦੇ ਜੀਵਨ ਵਾਂਗ ਅਸੀਂ ਵੀ ਸੇਵਾ, ਸਾਧਸੰਗਤਿ ਅਤੇ ਸਿਮਰਨ ਦੇ ਧਾਰਨੀ ਹੋ ਕੇ ਆਪਣਾ ਲੋਕ ਅਤੇ ਪਰਲੋਕ ਸੁਹੇਲਾ ਕਰ ਸਕੀਏ!

---

34. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਅਰਥਾਂ ਵਾਲਾ ਪੰਨਾ 695.

# ਭਗਤ ਧੰਨਾ ਜੀ : ਜੀਵਨ ਅਤੇ ਬਾਣੀ

## (ੳ) ਭਗਤ ਧੰਨਾ ਜੀ ਦੇ ਜੀਵਨ ਬਾਰੇ

ਬੜੇ ਸਿੱਧੇ-ਸਾਦੇ ਸ਼ਬਦਾਂ ਵਿਚ "ਗੋਪਾਲ ਤੇਰਾ ਆਰਤਾ" ਕਹਿਣ ਵਾਲੇ ਭਗਤ ਧੰਨਾ ਜੀ ਦਾ ਜੀਵਨ ਸੱਚਮੁੱਚ ਹੀ ਸਾਦਗੀ ਅਤੇ ਭੋਲੇਪਨ ਦੇ ਗੁਣਾਂ ਨਾਲ ਭਰਪੂਰ ਸੀ। ਇਸੇ ਕਰਕੇ ਸ੍ਰੀ ਗੁਰੂ ਅਰਜਨ ਦੇਵ ਜੀ ਨੇ "ਧੰਨੈ ਸੇਵਿਆ ਬਾਲ ਬੁਧਿ" ਕਹਿ ਕੇ ਆਪ ਜੀ ਦੀ ਵਡਿਆਈ ਕੀਤੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਧੰਨਾ ਜੀ ਦੇ ਤਿੰਨ ਸ਼ਬਦ ਦਰਜ ਹਨ। ਦੋ ਸ਼ਬਦ ਆਸਾ ਰਾਗ ਵਿਚ ਅਤੇ ਇਕ ਸ਼ਬਦ ਧਨਾਸਰੀ ਰਾਗ ਵਿਚ।

ਭਗਤ ਧੰਨਾ ਜੀ ਦੀ ਜੀਵਨੀ ਬਾਰੇ ਸਭ ਤੋਂ ਪਹਿਲਾਂ ਭਾਈ ਕਾਨ੍ਹ ਸਿੰਘ ਨਾਭਾ ਦੇ *ਗੁਰਸ਼ਬਦ ਰਤਨਾਕਰ ਮਹਾਨ ਕੋਸ਼* ਅਤੇ ਪ੍ਰੋ. ਪਿਆਰਾ ਸਿੰਘ ਪਦਮ, (ਲੇਖਕ) ਬਲਬੀਰ ਕੌਰ, ਗੁਰਨਾਮ ਕੌਰ, ਹਿੰਮਤ ਸਿੰਘ (ਸਹਾਇਕ) ਵੱਲੋਂ ਤਿਆਰ ਕੀਤੇ ਗਏ *ਗੁਰੂ ਗ੍ਰੰਥ ਸੰਕੇਤ ਕੋਸ਼* ਵਿੱਚੋਂ ਅੰਦਰਾਜ ਇਥੇ ਦਰਜ ਕਰਨੇ ਯੋਗ ਰਹਿਣਗੇ।

*ਮਹਾਨ ਕੋਸ਼* ਅਨੁਸਾਰ :

> "ਟਾਂਕ ਦੇ ਇਲਾਕੇ ਧੁਆਨ ਪਿੰਡ ਵਿਚ (ਜੋ ਦੇਉਲੀ ਤੋਂ 20 ਮੀਲ ਹੈ) ਸੰਮਤ 1473 ਵਿਚ ਜੱਟ ਵੰਸ਼ ਵਿਚ ਇਸ ਦਾ ਜਨਮ ਹੋਇਆ। ਸਵਾਮੀ ਰਾਮਾਨੰਦ ਜੀ ਤੋਂ ਕਾਸ਼ੀ ਜਾ ਕੇ ਗੁਰ-ਦੀਖਿਆ ਲਈ। ਪਹਿਲੀ ਉਮਰ ਵਿਚ ਇਹ ਮੂਰਤੀ ਪੂਜਕ ਰਿਹਾ, ਪਰ ਅੰਤ ਨੂੰ ਵਿਸ਼੍ਵਰੂਪ ਜਗਤਨਾਥ ਦਾ ਉਪਾਸ਼ਕ ਹੋ ਕੇ ਪਰਮਪਦ ਦਾ ਅਧਿਕਾਰੀ ਬਣਿਆ, ਇਸ ਦੇ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ : "ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ" (ਆਸਾ ਧੰਨਾ)।[1]

*ਗੁਰੂ ਗ੍ਰੰਥ ਸੰਕੇਤ ਕੋਸ਼* ਅਨੁਸਾਰ :

> "ਇਹ ਰਾਜਸਥਾਨ ਪ੍ਰਾਂਤ ਦੇ ਇਲਾਕੇ ਧੁਆਨ ਨਗਰ ਦੇ ਜੰਮਪਲ ਜੱਟ ਜ਼ਿਮੀਂਦਾਰ ਸਨ। ਮੈਕਾਲਿਫ਼ ਨੇ ਆਪ ਦਾ ਜਨਮ ਸਾਲ 1416 ਈ. ਦਿੱਤਾ ਹੈ। ਇਹ ਖੇਤੀ ਬਾੜੀ ਦਾ ਕੰਮ ਕਰਨ ਵਾਲੇ ਤੇ ਸਿੱਧਾ-ਸਾਦਾ ਜੀਵਨ ਬਸਰ ਕਰਨ ਵਾਲੇ ਨਿਰਛਲ ਵਿਅਕਤੀ ਸਨ। ਪੰਡਤਾਂ ਨੂੰ ਪੂਜਾ ਪਾਠ ਕਰਦਿਆਂ ਦੇਖ ਕੇ ਤੇ ਹੋਰ ਭਗਤਾਂ ਦੀ ਵਡਿਆਈ ਸੁਣ ਕੇ ਭਗਤੀ ਦਾ ਚਾਉ ਜਾਗ ਪਿਆ। ਪਹਿਲੇ ਮੂਰਤੀ-ਪੂਜਾ ਕਰਦੇ ਰਹੇ, ਪਿੱਛੋਂ ਆਪਣੀ ਸ਼ਰਧਾ ਭਾਵਨਾ ਅਤੇ ਪ੍ਰੇਮ-ਭਗਤੀ ਸਦਕੇ ਭਗਵਾਨ ਦੇ

1 ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 673.

ਸਾਮਰਤੱਖ ਦਰਸ਼ਨ ਪਾਏ। ਆਦਿ ਗ੍ਰੰਥ ਵਿਚ ਇਨ੍ਹਾਂ ਦੇ ਤਿੰਨ ਸ਼ਬਦ ਆਸਾ ਤੇ ਧਨਾਸਰੀ ਰਾਗ ਵਿਚ ਦਰਜ ਹਨ :

ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥
ਮਿਲੇ ਪ੍ਰਤਖਿ ਗੁਸਾਈਆਂ ਧੰਨਾ ਵਡਭਾਗਾ॥ *(ਆਸਾ ਮ: ੫, ਪੰਨਾ 488)*"[2]

### *(1) ਜਨਮ-ਸਾਲ*

ਭਗਤ ਧੰਨਾ ਜੀ ਦਾ ਜਨਮ *ਮਹਾਨ ਕੋਸ਼* ਵਿਚ ਸੰਮਤ 1473 ਵਿਚ ਅਤੇ *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਜਨਮ 1416 ਈਸਵੀ ਸੰਨ ਵਿਚ ਹੋਇਆ ਦੱਸਿਆ ਗਿਆ ਹੈ। *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਮੈਕਾਲਿਫ਼ ਜੀ ਦੇ ਹਵਾਲੇ ਨਾਲ ਧੰਨਾ ਜੀ ਦਾ ਜਨਮ-ਸਾਲ 1416 ਈ. ਲਿਖਿਆ ਗਿਆ ਹੈ, ਪਰ ਮੈਕਾਲਿਫ਼ ਜੀ ਦੀ ਪੁਸਤਕ ਵਿਚ ਇਹ ਜਨਮ-ਸਾਲ 1415 ਈ. ਹੈ।[3] ਸੰਮਤ ਦੇ ਸੰਨ 1473 ਮੁਤਾਬਕ ਧੰਨਾ ਜੀ ਦਾ ਜਨਮ-ਸਾਲ ਸੰਨ 1416 ਈਸਵੀ ਹੀ ਠੀਕ ਬਣਦਾ ਹੈ, ਕਿਉਂਕਿ ਸੰਮਤ ਦੇ ਸੰਨ ਅਤੇ ਈਸਵੀ ਦੇ ਸੰਨ ਵਿਚ ਆਮ ਤੌਰ 'ਤੇ ਅੰਤਰ 57 ਸਾਲਾਂ ਦਾ ਚੱਲਦਾ ਆ ਰਿਹਾ ਹੈ। ਜਨਮ ਦੀ ਨਿਸਚਿਤ ਮਿਤੀ ਅਤੇ ਮਹੀਨਾ ਪਤਾ ਨਾ ਹੋਣ ਕਰਕੇ ਇਸ ਅੰਤਰ ਨੂੰ ਮੰਨਣਾ ਹੀ ਯੋਗ ਹੈ। ਆਪ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ 53 ਸਾਲ ਪਹਿਲਾਂ ਪੈਦਾ ਹੋਏ। ਭਗਤ ਪੀਪਾ ਜੀ ਤੋਂ 10 ਸਾਲ ਪਹਿਲਾਂ ਅਤੇ ਭਗਤ ਕਬੀਰ ਜੀ ਤੋਂ 18 ਸਾਲ ਬਾਅਦ ਵਿਚ ਆਪ ਜੀ ਦਾ ਜਨਮ ਬਣਦਾ ਹੈ। ਇਨ੍ਹਾਂ ਤਿੰਨ ਭਗਤ ਸਾਹਿਬਾਨ ਦੀਆਂ ਉਮਰਾਂ ਵਿਚ ਇਹ ਥੋੜ੍ਹਾ ਫ਼ਰਕ ਸਾਬਤ ਕਰਦਾ ਹੈ ਕਿ ਆਪ ਜੀ ਭਗਤ ਕਬੀਰ ਜੀ ਅਤੇ ਭਗਤ ਪੀਪਾ ਜੀ ਦੇ ਸਮਕਾਲੀ ਸਨ। ਆਪ ਜੀ ਦੇ ਗੁਰੂ ਰਾਮਾਨੰਦ ਜੀ ਦੀ ਉਮਰ *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਈਸਵੀ ਸੰਨ 1366 ਤੋਂ 1467 ਤਕ ਦੀ ਲਿਖੀ ਹੋਈ ਹੈ।[4] ਇਸ ਤਰ੍ਹਾਂ ਭਗਤ ਰਾਮਾਨੰਦ ਜੀ 101 ਸਾਲਾਂ ਦੀ ਉਮਰ ਤਕ ਜੀਂਦੇ ਰਹੇ। ਜਦੋਂ ਭਗਤ ਧੰਨਾ ਜੀ ਦਾ ਜਨਮ ਹੋਇਆ ਤਾਂ ਉਦੋਂ ਉਨ੍ਹਾਂ ਦੀ ਉਮਰ 50 ਸਾਲਾਂ ਦੀ ਹੋ ਚੁੱਕੀ ਸੀ। ਇਹ ਮੰਨਿਆ ਜਾ ਸਕਦਾ ਹੈ ਕਿ ਧੰਨਾ ਜੀ ਜਦੋਂ ਗੁਰੂ ਧਾਰਨ ਕਰਨ ਲਈ ਕਾਸ਼ੀ ਗਏ ਤਾਂ ਉਸ ਸਮੇਂ ਰਾਮਾਨੰਦ ਜੀ ਦੀ ਉਮਰ 70 ਤੋਂ 100 ਸਾਲਾਂ ਦੇ ਦਰਮਿਆਨ ਹੋਵੇਗੀ, ਕਿਉਂਕਿ ਉਸ ਸਮੇਂ ਧੰਨਾ ਜੀ ਦੀ ਉਮਰ ਘੱਟੋ-ਘੱਟ ਵੀਹ ਸਾਲਾਂ ਦੀ ਤਾਂ ਹੋਣੀ ਹੀ ਚਾਹੀਦੀ ਹੈ।

### *(2) ਜਨਮ-ਸਥਾਨ*

*ਮਹਾਨ ਕੋਸ਼* ਅਤੇ *ਗੁਰੂ ਗ੍ਰੰਥ ਸੰਕੇਤ ਕੋਸ਼* ਦੋਹਾਂ ਵਿਚ ਭਗਤ ਧੰਨਾ ਜੀ ਦਾ ਜਨਮ-ਸਥਾਨ ਧੁਆਨ ਪਿੰਡ ਜਾਂ ਨਗਰ ਦੱਸਿਆ ਗਿਆ ਹੈ।

ਰਾਜਸਥਾਨ ਦੇ ਟਾਂਕ ਇਲਾਕੇ ਵਿਚ ਦੇਉਲੀ ਤੋਂ ਵੀਹ ਮੀਲ ਦੀ ਦੂਰੀ 'ਤੇ

---

2. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 178.
3. M.A. Macauliffe, *The Sikh Religion*, Vol. VI, p. 106.
4. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 240.

ਇਹ ਨਗਰ ਸਥਿਤ ਹੈ। ਭਾਈ ਦਰਬਾਰੀ ਦਾਸ ਦੁਆਰਾ ਰਚਿਤ *ਪਰਚੀਆਂ ਭਗਤਾਂ ਕੀਆਂ* ਵਿਚ ਧੰਨਾ ਜੀ ਦੇ ਨਗਰ ਦੇ ਰਾਜੇ ਦਾ ਨਾਂਅ ਭੀਮ ਸੈਨ ਦੱਸਿਆ ਗਿਆ ਹੈ। ਆਪ ਲਿਖਦੇ ਹਨ:

ਧੰਨਾ ਐਸੋ ਹਮਰਾ ਨਾਉ॥
ਭੀਮ ਸੈਣ ਰਾਜੇ ਕੇ ਗਾਂਉ॥[5]

## *(3) ਮਾਤਾ-ਪਿਤਾ*

ਆਪ ਜੀ ਦੇ ਮਾਤਾ-ਪਿਤਾ ਦੇ ਨਾਂਵਾਂ ਸੰਬੰਧੀ ਕੋਈ ਪਤਾ ਨਹੀਂ ਲੱਗਦਾ। ਭਾਈ ਦਰਬਾਰੀ ਦਾਸ ਜੀ ਏਨਾ ਕੁ ਜ਼ਰੂਰ ਵੇਰਵਾ ਦਿੰਦੇ ਹਨ:

ਧੰਨਾ ਧਰਯਾ ਨਾਉ ਤਦਿ ਭਯੋ ਜਾਟ ਕੀ ਜਾਤਿ॥
ਪਿਤਾ ਧੰਨੇ ਕਾ ਮਰਿ ਗਯਾ ਰਹਿ ਗਈ ਬੁਢੜੀ ਮਾਤਿ॥[6]

ਭਾਈ ਦਰਬਾਰੀ ਦਾਸ ਜੀ ਵੱਲੋਂ ਦੱਸੇ ਇਸ ਸੰਕੇਤਕ ਵੇਰਵੇ ਮੁਤਾਬਕ ਧੰਨਾ ਜੀ ਦੇ ਪਿਤਾ ਜੀ ਦਾ ਦੇਹਾਂਤ ਆਪ ਜੀ ਦੇ ਬਚਪਨ ਵਿਚ ਹੀ ਹੋ ਗਿਆ ਸੀ ਅਤੇ ਆਪ ਜੀ ਦਾ ਪਾਲਣ-ਪੋਸਣ ਮਾਤਾ ਨੇ ਹੀ ਕੀਤਾ। ਆਪ ਜੀ ਦੇ ਹੋਰ ਭੈਣ-ਭਰਾਵਾਂ ਬਾਰੇ ਕਿਤੋਂ ਕੋਈ ਸੰਕੇਤ ਨਹੀਂ ਮਿਲਦਾ।

## *(4) ਜਾਤ-ਕਿੱਤਾ*

ਭਾਈ ਕਾਨ੍ਹ ਸਿੰਘ ਨਾਭਾ ਜੀ ਦੇ ਲਿਖਣ ਮੁਤਾਬਕ ਆਪ ਜੀ ਦਾ ਜਨਮ ਜੱਟ ਵੰਸ਼ ਵਿਚ ਹੋਇਆ। *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਆਪ ਜੀ ਨੂੰ 'ਧੁਆਨ ਨਗਰ ਦੇ ਜੰਮਪਲ ਜੱਟ ਜ਼ਿਮੀਂਦਾਰ' ਲਿਖਿਆ ਗਿਆ ਹੈ। ਭਾਈ ਦਰਬਾਰੀ ਦਾਸ ਨੇ ਵੀ 'ਭਯੋ ਜਾਟ ਕੀ ਜਾਤਿ' ਲਿਖ ਕੇ ਆਪ ਜੀ ਦੀ ਜਾਤ ਜੱਟ ਦੱਸੀ ਹੈ। ਆਪ ਜੀ ਦੇ ਜੱਟ ਹੋਣ ਅਤੇ ਖੇਤੀਬਾੜੀ ਦੇ ਕਿੱਤੇ ਨਾਲ ਸੰਬੰਧਿਤ ਹੋਣ ਬਾਰੇ ਪੁਸ਼ਟੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਅਤੇ ਭਾਈ ਗੁਰਦਾਸ ਜੀ ਦੀ ਰਚਨਾ ਤੋਂ ਵੀ ਹੁੰਦੀ ਹੈ। ਗੁਰੂ ਅਰਜਨ ਦੇਵ ਜੀ ਆਸਾ ਰਾਗ ਵਿਚ ਆਪ ਜੀ ਬਾਰੇ ਦੱਸਦੇ ਹਨ ਕਿ ਜਿਵੇਂ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ ਅਤੇ ਭਗਤ ਸੈਣ ਜੀ ਨੇ ਭਗਤੀ ਰਾਹੀਂ ਪਰਮਾਤਮਾ ਦੀ ਪ੍ਰਾਪਤੀ ਕੀਤੀ, ਉਵੇਂ ਹੀ ਭਗਤ ਧੰਨਾ ਜੀ ਨੇ ਭਗਤੀ ਦੇ ਰਸਤੇ 'ਤੇ ਚੱਲ ਕੇ ਪਰਮਾਤਮਾ ਨਾਲ ਪ੍ਰਤੱਖ ਤੌਰ 'ਤੇ ਮਿਲਾਪ ਹਾਸਲ ਕੀਤਾ। ਗੁਰੂ ਸਾਹਿਬ ਜੀ ਫ਼ੁਰਮਾਉਂਦੇ ਹਨ:

**ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥**
**ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥** *(ਆਸਾ ਮ: ੫, ਪੰਨਾ 488)*

---

5 ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, ਪੰਨਾ 433.
6 *ਉਹੀ*, ਪੰਨਾ 421.

'ਜਾਟਰੋ' ਸ਼ਬਦ ਆਪ ਜੀ ਦੀ ਜੱਟ ਜਾਤ ਵੱਲ ਸਪੱਸ਼ਟ ਤੌਰ 'ਤੇ ਸੰਕੇਤ ਕਰਦਾ ਹੈ।

ਭਾਈ ਗੁਰਦਾਸ ਜੀ ਲਿਖਦੇ ਹਨ:

(1) **ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।**[7]

(2) **ਧੰਨਾ ਜਟੁ ਵਖਾਣੀਐ ਸਧਨਾ ਜਾਤਿ ਅਜਾਤਿ ਕਸਾਈ।**[8]

(3) **ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।**[9]

ਭਾਈ ਗੁਰਦਾਸ ਜੀ ਦੇ ਉਪਰੋਕਤ ਕਥਨ ਭਗਤ ਧੰਨਾ ਜੀ ਦੇ ਜੱਟ ਹੋਣ ਅਤੇ ਗਊਆਂ ਚਰਾਵਣ ਦਾ ਕਿੱਤਾ ਕਰਨ ਵੱਲ ਸਪੱਸ਼ਟ ਸੰਕੇਤ ਦਿੰਦੇ ਹਨ।

ਭਾਈ ਦਰਬਾਰੀ ਦਾਸ ਜੀ ਨੇ ਲਿਖਿਆ ਹੈ ਕਿ ਧੰਨਾ ਜੀ ਸਾਰੇ ਨਗਰ ਦੀਆਂ ਗਊਆਂ ਨੂੰ ਚਰਾਉਣ ਵਾਲੇ ਪਾਲੀ ਸਨ। ਆਪ ਲਿਖਦੇ ਹਨ:

ਧੰਨਾ ਚਾਰੇ ਪਾਲੁ ਪਾਲੀ ਸਾਰੇ ਨਗਰ ਕਾ॥
ਹੋਰੁ ਨ ਗ੍ਰਿਹਿ ਕਿਛ ਮਾਲੁ ਏਕਾ ਕਪਲਾ ਗਊ ਘਰਿ॥[10]

ਭਾਈ ਦਰਬਾਰੀ ਦਾਸ ਜੀ ਮੁਤਾਬਕ ਧੰਨਾ ਜੀ ਦਾ ਪਰਿਵਾਰ ਆਰਥਿਕ ਤੌਰ 'ਤੇ ਬਹੁਤਾ ਖ਼ੁਸ਼ਹਾਲ ਨਹੀਂ ਸੀ। ਪਿਤਾ ਦਾ ਅਕਾਲ-ਚਲਾਣਾ ਬਚਪਨ ਵਿਚ ਹੀ ਹੋ ਜਾਣ ਕਰਕੇ ਆਰਥਿਕ ਪੱਖੋਂ ਹੋਰ ਗ਼ਰੀਬੀ ਵੀ ਆ ਗਈ ਹੋਵੇਗੀ। ਇਸੇ ਕਰਕੇ ਧੰਨਾ ਜੀ ਨੂੰ ਸਾਰੇ ਨਗਰ ਦੀਆਂ ਗਊਆਂ ਚਰਾਉਣ ਲਈ ਪਾਲੀ ਬਣਨਾ ਪਿਆ। ਇਸ ਤਰ੍ਹਾਂ ਆਪ ਜੀ ਨੇ ਸਖ਼ਤ ਮਿਹਨਤ ਵਾਲੀ ਕਿਰਤ ਵਾਲਾ ਜੀਵਨ ਬਤੀਤ ਕੀਤਾ।

ਜ਼ਾਹਰ ਹੈ ਕਿ ਭਗਤ ਧੰਨਾ ਜੀ ਦੇ ਸਿਰ 'ਤੇ ਘਰ ਨੂੰ ਆਰਥਿਕ ਪੱਖੋਂ ਚਲਾਉਣ ਦੀ ਜ਼ਿੰਮੇਵਾਰੀ, ਪਿਤਾ ਜੀ ਦਾ ਦੇਹਾਂਤ ਹੋ ਜਾਣ ਕਰਕੇ, ਬਚਪਨ ਵਿਚ ਹੀ ਆ ਪਈ। ਆਪਣੇ ਮਾਤਾ ਜੀ ਦੀ ਨਿਗਰਾਨੀ ਵਿਚ ਉਹ ਵੱਡੇ ਹੋਏ ਅਤੇ ਆਪਣੇ ਜੀਵਨ ਵਿਚ ਮਿਹਨਤ-ਮੁਸ਼ੱਕਤ ਕਰਦੇ ਰਹੇ। ਕਿਰਤੀ ਜੀਵਨ ਹੋਣ ਕਰਕੇ ਉਨ੍ਹਾਂ ਦੀ ਜ਼ਿੰਦਗੀ ਵਿਚ ਸੱਚਾਈ ਅਤੇ ਸਾਦਗੀ ਦੇ ਗੁਣ ਭਰਪੂਰ ਰਹੇ।

### *(5) ਵਿਆਹ ਅਤੇ ਸੰਤਾਨ ਬਾਰੇ*

ਭਗਤ ਧੰਨਾ ਜੀ ਦੇ ਵਿਆਹ ਜਾਂ ਉਨ੍ਹਾਂ ਦੀ ਸੰਤਾਨ ਸੰਬੰਧੀ ਕੋਈ ਜਾਣਕਾਰੀ ਕਿਤੋਂ ਵੀ ਪ੍ਰਾਪਤ ਨਹੀਂ ਹੁੰਦੀ। ਆਪ ਜੀ ਨੇ ਆਪਣੀ ਬਾਣੀ ਵਿਚ ਪਰਮਾਤਮਾ ਤੋਂ "ਘਰ ਕੀ ਗੀਹਨਿ ਚੰਗੀ" ਭਾਵ ਇਕ ਸੁਘੜ ਅਤੇ ਸਿਆਣੀ ਪਤਨੀ ਦੀ ਮੰਗ

---

7. ਭਾਈ ਗੁਰਦਾਸ ਜੀ, *ਵਾਰਾਂ ਗਿਆਨੋ ਰਤਨਾਵਲੀ*, ਵਾਰ 12, ਪਉੜੀ 15, ਪੰਨਾ 136.
8. *ਉਹੀ*, ਵਾਰ 25, ਪਉੜੀ 5, ਪੰਨਾ 269.
9. *ਉਹੀ*, ਵਾਰ 10, ਪਉੜੀ 13, ਪੰਨਾ 108.
10. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, ਪੰਨਾ 421.

ਕੀਤੀ ਹੋਈ ਹੈ। ਇਸ ਤੋਂ ਇਕ ਗੱਲ ਤਾਂ ਸਪੱਸ਼ਟ ਰੂਪ ਵਿਚ ਪ੍ਰਗਟ ਹੁੰਦੀ ਹੈ ਕਿ ਆਪ ਜੀ ਗ੍ਰਹਿਸਤੀ ਜੀਵਨ ਜੀਣ ਦੇ ਪੱਕੇ ਹਮਾਇਤੀ ਸਨ। ਖੇਤੀਬਾੜੀ ਨਾਲ ਸੰਬੰਧਿਤ ਕਿਰਤ ਕਰ ਰਹੇ ਕਿਰਤੀ ਵਿਅਕਤੀ ਦਾ ਗ੍ਰਹਿਸਤੀ ਹੋਣਾ ਇਕ ਸੁਭਾਵਿਕ ਗੱਲ ਹੈ। ਇਸ ਗੱਲ ਦੀ ਸੰਭਾਵਨਾ ਸੁਭਾਵਿਕ ਹੈ ਕਿ ਆਪ ਜੀ ਨੇ ਬਹੁਤ ਚੰਗਾ ਅਤੇ ਸਫਲ ਗ੍ਰਹਿਸਤੀ ਜੀਵਨ ਜੀਵਿਆ ਹੋਵੇਗਾ, ਕਿਉਂਕਿ ਆਪ ਜੀ ਨੇ ਚੰਗੀ ਪਤਨੀ ਪ੍ਰਾਪਤ ਕਰਨ ਦੀ ਇੱਛਾ ਨੂੰ ਆਪਣੀ ਬਾਣੀ ਵਿਚ ਪ੍ਰਗਟਾਇਆ ਹੋਇਆ ਹੈ।

### *(6) ਭਗਤੀ ਦਾ ਆਰੰਭ ਠਾਕੁਰ ਦੀ ਪੂਜਾ ਤੋਂ*

ਭਗਤ ਧੰਨਾ ਜੀ ਬਚਪਨ ਵਿਚ ਹੀ ਗਊਆਂ ਚਰਾਉਣ ਲਈ ਨਗਰ ਦੇ ਬਾਹਰ ਜਾਇਆ ਕਰਦੇ ਸਨ। ਉਥੇ ਉਨ੍ਹਾਂ ਨੇ ਇਕ ਬ੍ਰਾਹਮਣ ਨੂੰ ਠਾਕੁਰ ਦੀ ਪੂਜਾ ਕਰਦੇ ਦੇਖਿਆ। ਆਪ ਜੀ ਦੇ ਮਨ ਵਿਚ ਵੀ ਇੱਛਾ ਪੈਦਾ ਹੋਈ ਕਿ ਠਾਕੁਰ ਦੀ ਪੂਜਾ ਕੀਤੀ ਜਾਵੇ। ਬ੍ਰਾਹਮਣ ਤੋਂ ਪੱਥਰ ਦਾ ਇਕ ਠਾਕੁਰ ਲੈਣ ਲਈ ਬੇਨਤੀ ਕੀਤੀ। ਬ੍ਰਾਹਮਣ ਨੇ ਉਨ੍ਹਾਂ ਨੂੰ ਗਊਆਂ ਚਾਰਨ ਵਾਲਾ ਪਾਲੀ ਅਤੇ ਜੱਟ ਜਾਤ ਦਾ ਜਾਣ ਕੇ ਟਾਲ ਦਿੱਤਾ। ਧੰਨਾ ਜੀ ਦੇ ਮਨ ਵਿਚ ਭਗਤੀ ਦੀ ਇੱਛਾ ਹੋਰ ਪ੍ਰਬਲ ਹੋ ਗਈ। ਆਪ ਜੀ ਨੇ ਬ੍ਰਾਹਮਣ ਨੂੰ ਬਾਰ ਬਾਰ ਜਾ ਕੇ ਬੇਨਤੀ ਕੀਤੀ। ਬ੍ਰਾਹਮਣ ਨੇ ਉਨ੍ਹਾਂ ਤੋਂ ਖਹਿੜਾ ਛੁਡਾਉਣ ਲਈ ਇਕ ਆਮ ਜਿਹੇ ਪੱਥਰ ਦਾ ਇਕ ਟੁਕੜਾ ਫੜਾ ਦਿੱਤਾ। ਧੰਨਾ ਜੀ ਨੇ ਉਸ ਪੱਥਰ ਨੂੰ ਠਾਕੁਰ ਜਾਣ ਕੇ ਬ੍ਰਾਹਮਣ ਦੇ ਦੱਸੇ ਅਨੁਸਾਰ ਇਸ਼ਨਾਨ ਕਰਵਾ ਕੇ ਉਸ ਦੀ ਪੂਜਾ ਸ਼ੁਰੂ ਕਰ ਦਿੱਤੀ। ਠਾਕੁਰ ਦੇ ਅੱਗੇ ਭੋਜਨ ਰੱਖ ਦਿੱਤਾ। ਪ੍ਰਾਰਥਨਾ ਕੀਤੀ ਕਿ ਭੋਗ ਲਾਓ। ਬ੍ਰਾਹਮਣ ਨੇ ਹੀ ਤਾਂ ਦੱਸਿਆ ਸੀ ਕਿ ਪਹਿਲਾਂ ਠਾਕੁਰ ਨੂੰ ਭੋਗ ਲੁਆ ਕੇ ਫਿਰ ਆਪ ਭੋਜਨ ਛਕਣਾ ਹੈ। ਬ੍ਰਾਹਮਣ ਲਈ ਤਾਂ ਇਹ ਇਕ ਰੀਤੀ ਸੀ। ਸੱਚਮੁੱਚ ਹੀ ਠਾਕੁਰ ਭੋਗ ਲਾਵੇ ਬ੍ਰਾਹਮਣ ਨੇ ਤਾਂ ਕਦੇ ਇਹ ਸੋਚਿਆ ਵੀ ਨਹੀਂ ਸੀ, ਉਹ ਤਾਂ ਮਾਇਆ ਦੀ ਖ਼ਾਤਰ, ਦੁਨਿਆਵੀ ਇੱਛਾਵਾਂ ਦੀ ਖ਼ਾਤਰ ਅਤੇ ਲੋਕ-ਦਿਖਾਵਾ ਕਰਨ ਦੀ ਖ਼ਾਤਰ ਪੂਜਾ ਕਰਦਾ ਆ ਰਿਹਾ ਸੀ। ਪਰ ਇਥੇ ਤਾਂ ਗੱਲ ਹੀ ਕੁਝ ਹੋਰ ਸੀ। ਧੰਨਾ ਜੀ ਨੇ ਪ੍ਰਣ ਕਰ ਲਿਆ ਕਿ ਠਾਕੁਰ ਦੇ ਭੋਗ ਲਾਉਣ 'ਤੇ ਹੀ ਉਹ ਆਪ ਕੁਝ ਖਾਣਗੇ। ਇਹ ਮੰਨਿਆ ਜਾਂਦਾ ਹੈ ਕਿ ਭਗਵਾਨ ਨੇ ਧੰਨਾ ਜੀ ਦੇ ਦ੍ਰਿੜ੍ਹ-ਵਿਸ਼ਵਾਸ ਨੂੰ ਦੇਖਦੇ ਹੋਏ ਉਨ੍ਹਾਂ ਨੂੰ ਪ੍ਰਤੱਖ ਦਰਸ਼ਨ ਦਿੱਤੇ। ਭਾਈ ਗੁਰਦਾਸ ਜੀ ਨੇ ਇਸ ਕਥਾ ਦਾ ਬਿਆਨ ਇਸ ਤਰ੍ਹਾਂ ਕੀਤਾ ਹੈ :

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ।
ਧੰਨੈ ਡਿਠਾ ਚਲਿਤੁ ਏਹੁ ਪੁਛੈ ਬਾਮ੍ਹਣੁ ਆਖਿ ਸੁਣਾਵੈ।
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ।
ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ।
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ।
ਠਾਕੁਰ ਨੋ ਨ੍ਹਾਵਾਲਿਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ।
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ।
ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹੁ ਨ ਸੁਖਾਵੈ।

**ਗੋਸਾਈ ਪਰਤਖਿ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ।**
**ਭੋਲਾ ਭਾਉ ਗੋਬਿੰਦੁ ਮਿਲਾਵੈ॥੧੩॥**[11]

ਇਸ ਕਥਾ ਵਿਚ ਧੰਨਾ ਜੀ ਦੀ ਬਿਹਬਲਤਾ, ਸ਼ਰਧਾ ਅਤੇ ਵਿਸ਼ਵਾਸ ਦੀ ਪਕਿਆਈ ਅਥਾਹ ਹੈ। ਉਨ੍ਹਾਂ ਦੇ ਮਨ ਦੀ ਡੂੰਘਾਈ, ਉਚਾਈ ਅਤੇ ਪਕਿਆਈ ਨੂੰ ਆਮ ਅਕਲ ਨਾਲ ਨਹੀਂ ਮਾਪਿਆ ਜਾ ਸਕਦਾ। ਭੋਲੇ-ਭਾਅ ਅਤੇ ਬਿਲਕੁਲ ਸ਼ੁੱਧ ਮਨ ਨਾਲ ਕੀਤੀਆਂ ਪ੍ਰਾਰਥਨਾਵਾਂ ਕਦੇ ਅਜਾਈਂ ਨਹੀਂ ਜਾਂਦੀਆਂ। ਦ੍ਰਿੜ੍ਹ ਇਰਾਦੇ ਦੇ ਅੱਗੇ ਕੁਝ ਵੀ ਅਸੰਭਵ ਨਹੀਂ ਰਹਿੰਦਾ। ਭਾਈ ਗੁਰਦਾਸ ਜੀ ਨੇ ਭਗਤ ਧੰਨਾ ਜੀ ਦੀ ਬਿਹਬਲਤਾ ਨੂੰ "ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ" ਰਾਹੀਂ ਬਾਖ਼ੂਬੀ ਬਿਆਨ ਕੀਤਾ ਹੈ। ਅਜਿਹੀ ਬਿਹਬਲਤਾ ਅੱਗੇ, ਅਜਿਹੀ ਭਗਤੀ ਅੱਗੇ ਅਤੇ ਅਜਿਹੇ ਭੋਲੇਪਨ ਅੱਗੇ ਪਰਮਾਤਮਾ ਦੀ ਬਖ਼ਸ਼ਿਸ਼ ਹੋਣੀ ਬਹੁਤ ਹੀ ਸਹਿਜ-ਸੁਭਾਵਿਕ ਹੈ। ਗਿਆਨੀ ਹਜ਼ਾਰਾ ਸਿੰਘ ਜੀ ਪੰਡਿਤ ਵੱਲੋਂ ਇਸ ਪਉੜੀ ਦੇ ਕੀਤੇ ਗਏ ਟੀਕੇ ਉਪਰੰਤ ਭਾਈ ਵੀਰ ਸਿੰਘ ਜੀ ਇਸ ਤਰ੍ਹਾਂ ਭਾਵ ਦਰਜ ਕਰਦੇ ਹਨ: "ਇਸ ਕਥਾ ਵਿਚ ਇਹ ਉਪਦੇਸ਼ ਹੈ ਕਿ ਦ੍ਰਿੜ੍ਹ ਵਿਸ਼ਵਾਸ ਬਹੁਤ ਅੱਛੀ ਚੀਜ਼ ਹੈ, ਅਰ ਚੰਚਲਤਾਈ ਨਿਸਚੇ ਹੀ ਹਾਨੀ ਕਰਦੀ ਹੈ। ਭੋਲਾ ਭਾਅ ਭਰੋਸੇ ਨੂੰ ਪੱਕਾ ਕਰਦਾ ਹੈ। ਦ੍ਰਿਸ਼ਟਾਂਤ ਦਾ ਇਕ ਅੰਗ ਲਈਦਾ ਹੈ, ਇਸ ਕਰਕੇ ਇਥੇ ਬ੍ਰਾਹਮਣ ਦਾ ਛਲ ਤੇ ਧੰਨੇ ਦੀ ਨਾਵਾਕਫ਼ੀ ਨਾਲ ਯੋਜਨ ਨਹੀਂ, ਕੇਵਲ ਉਸ ਸੂਖਮ ਵਿਸ਼ਵਾਸ ਦੀ ਅੰਸ਼ ਨਾਲ ਮਤਲਬ ਹੈ, ਜੋ ਧੰਨੇ ਦੇ ਜੀਅ ਵਿਚ ਸੱਚਮੁੱਚ ਸਮਾ ਗਈ।"[12] ਇਸ ਟਿੱਪਣੀ ਦਾ ਭਾਵ ਇਹ ਹੈ ਕਿ ਸਾਨੂੰ ਇਸ ਕਥਾ ਤੋਂ ਮਿਲਦੇ ਉਪਦੇਸ਼ ਵੱਲ ਧਿਆਨ ਦੇਣਾ ਚਾਹੀਦਾ ਹੈ। ਪ੍ਰਾਚੀਨ ਬੋਧ-ਕਥਾਵਾਂ, ਨੀਤੀ-ਕਥਾਵਾਂ, ਪੰਚ-ਤੰਤਰ ਦੀਆਂ ਕਹਾਣੀਆਂ ਅਤੇ ਹੋਰ ਮਿਥਕ-ਕਥਾਵਾਂ ਪੜ੍ਹਨ-ਪੜ੍ਹਾਉਣ ਦਾ ਮੁੱਖ ਉਦੇਸ਼ ਇਹੀ ਰਿਹਾ ਹੈ ਕਿ ਇਨ੍ਹਾਂ ਕਥਾਵਾਂ ਤੋਂ ਮਿਲਦੀ ਸਿੱਖਿਆ ਵੱਲ ਧਿਆਨ ਦਿੱਤਾ ਜਾਵੇ। ਕਈ ਕਹਾਣੀਆਂ ਵਿਚ ਪੰਛੀ ਅਤੇ ਜਾਨਵਰ-ਪਾਤਰਾਂ ਰਾਹੀਂ ਮਨੁੱਖਾਂ ਵਾਂਗ ਗੱਲਾਂ ਕੀਤੀਆਂ ਜਾਂਦੀਆਂ ਹਨ, ਜੋ ਕਿ ਸੰਭਵ ਨਹੀਂ, ਪਰ ਇਨ੍ਹਾਂ ਨਾਲ ਸੰਬੰਧਿਤ ਕਹਾਣੀਆਂ ਤੋਂ ਬੜੀਆਂ ਡੂੰਘੀਆਂ ਤੇ ਉੱਚੀਆਂ ਸਿੱਖਿਆਵਾਂ ਮਿਲਦੀਆਂ ਹਨ। ਸਾਨੂੰ ਧੰਨਾ ਜੀ ਨਾਲ ਸੰਬੰਧਿਤ ਇਸ ਕਥਾ ਦੀ ਸਿੱਖਿਆ ਤੋਂ ਭੋਲੇਪਨ ਅਤੇ ਦ੍ਰਿੜ੍ਹ-ਵਿਸ਼ਵਾਸ ਦੇ ਗੁਣਾਂ ਨੂੰ ਗ੍ਰਹਿਣ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ, ਜਿਨ੍ਹਾਂ ਗੁਣਾਂ ਸਦਕਾ ਭਗਤ ਧੰਨਾ ਜੀ 'ਤੇ ਪਰਮਾਤਮਾ ਦੀ ਬਖ਼ਸ਼ਿਸ਼ ਹੋਈ।

ਭਗਤ ਧੰਨਾ ਜੀ ਪਹਿਲਾਂ-ਪਹਿਲ ਠਾਕੁਰ ਦੀ ਮੂਰਤੀ ਦੀ ਪੂਜਾ ਕਰਦੇ ਰਹੇ। ਇਹ ਮੰਨਣ ਵਿਚ ਕੋਈ ਹਰਜ ਨਹੀਂ ਹੈ। ਆਪ ਜੀ ਦੇ ਗੁਰੂ ਰਾਮਾਨੰਦ ਜੀ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਨੇ *ਮਹਾਨ ਕੋਸ਼* ਵਿਚ ਲਿਖਿਆ ਹੈ: "ਰਾਮਾਨੰਦ ਪਹਿਲਾਂ ਮੂਰਤਿ ਪੂਜਕ ਸੀ, ਪਰ ਅੰਤਲੀ ਅਵਸਥਾ ਵਿਚ ਸਾਰੇ ਭਰਮ ਤਿਆਗ ਕੇ ਪੂਰਣ

---

11. ਭਾਈ ਗੁਰਦਾਸ ਜੀ, *ਵਾਰਾਂ ਗਿਆਨੀ ਰਤਨਾਵਲੀ*, ਵਾਰ 10, ਪਉੜੀ 13, ਪੰਨਾ 108.
12. ਭਾਈ ਵੀਰ ਸਿੰਘ, *ਵਾਰਾਂ ਭਾਈ ਗੁਰਦਾਸ ਸਟੀਕ* (ਟੀਕਾਕਾਰ ਗਿਆਨੀ ਹਜ਼ਾਰਾ ਸਿੰਘ ਪੰਡਿਤ), ਪੰਨੇ 165-66.

ਗਯਾਨੀ ਹੋਇਆ ਹੈ।"[13] ਸ੍ਰੀ ਗੁਰੂ ਅੰਗਦ ਦੇਵ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਗੁਰੂ ਧਾਰਨ ਕਰਨ ਤੋਂ ਪਹਿਲਾਂ ਦੇਵੀ ਦੀ ਪੂਜਾ ਕਰਦੇ ਰਹੇ, ਤੀਰਥ-ਯਾਤਰਾਵਾਂ ਅਤੇ ਤੀਰਥ-ਇਸ਼ਨਾਨ ਕਰਦੇ ਰਹੇ। ਪ੍ਰੋ. ਸਾਹਿਬ ਸਿੰਘ ਜੀ ਨੇ ਲਿਖਿਆ ਹੈ :

> "ਪਿਤਾ ਦੇ ਨਾਲ ਬਾਬਾ ਲਹਿਣਾ ਜੀ ਭੀ ਦੇਵੀ ਦੇ ਦਰਸ਼ਨ ਨੂੰ ਜਾਂਦੇ ਸਨ। ਸੰਨ 1526 (ਸੰਮਤ 1583) ਵਿਚ ਬਾਬਾ ਫੇਰੂ ਜੀ ਦਾ ਦੇਹਾਂਤ ਹੋ ਗਿਆ, ਉਨ੍ਹਾਂ ਦੇ ਪਿੱਛੋਂ ਭੀ ਬਾਬਾ ਲਹਿਣਾ ਜੀ ਦੇਵੀ ਦੇ ਮੰਦਰ ਦੀ ਯਾਤਰਾ ਦਾ ਨੇਮ ਹਰ ਸਾਲ ਨਿਬਾਹੁੰਦੇ ਰਹੇ।...ਬਾਬਾ ਲਹਿਣਾ ਜੀ ਦੇਵੀ-ਭਗਤਾਂ ਦੇ 'ਸੰਗ' ਦੇ ਜਥੇਦਾਰ ਹੋਇਆ ਕਰਦੇ ਸਨ। ਪਿਤਾ ਦੇ ਪਿੱਛੋਂ ਪੰਜ ਸਾਲ ਕਾਰ ਨਿਬਾਹੀਓ ਨੇ।"[14]

> "(ਗੁਰੂ) ਅਮਰਦਾਸ ਜੀ ਦੇ ਮਨ ਦਾ ਝੁਕਾਉ ਧਰਮ ਵੱਲ ਗਾੜ੍ਹੀ ਸੀ। ਵਣਜ-ਵਪਾਰ ਦੇ ਸੰਬੰਧ ਵਿਚ ਪੈਂਡੇ ਪਏ ਹੋਏ ਭੀ ਭਗਵਾਨ ਦੇ ਭਜਨ ਗਾਉਂਦੇ ਜਾਇਆ ਕਰਦੇ ਸਨ। ਪੱਕੇ ਵੈਸ਼ਨਵ ਸਨ। ਮਾਸ ਨਹੀਂ ਸਨ ਵਰਤਦੇ। 42 ਸਾਲਾਂ ਦੀ ਉਮਰ ਸੀ, ਜਦੋਂ ਇਹ ਸੰਨ 1521 ਵਿਚ ਹਰਿਦੁਆਰ ਇਸ਼ਨਾਨ ਕਰਨ ਗਏ ਅਤੇ ਫਿਰ ਵੀਹ ਵਰ੍ਹੇ ਸੰਨ 1541 ਤਕ ਹਰ ਸਾਲ ਇਹ ਨੇਮ ਨਿਬਾਹੁੰਦੇ ਰਹੇ।"[15]

ਇਹ ਵੇਰਵਾ ਇਸ ਕਰਕੇ ਦਿੱਤਾ ਹੈ ਤਾਂ ਕਿ ਇਹ ਸਮਝਿਆ ਜਾ ਸਕੇ ਕਿ ਮੁੱਢਲੀ ਅਵਸਥਾ ਵਿਚ ਧਾਰਮਿਕ ਰੁਚੀਆਂ ਵਾਲੇ ਮਹਾਂਪੁਰਖ ਧਾਰਮਿਕ ਰੀਤਾਂ-ਰਸਮਾਂ ਨੂੰ ਦਿਲੋਂ ਨਿਬਾਹੁੰਦੇ ਹਨ। ਜਦੋਂ ਕਦੇ ਗੁਰੂ ਦਾ ਮਿਲਾਪ ਹੁੰਦਾ ਹੈ ਤਾਂ ਗੁਰੂ ਦੀ ਕਿਰਪਾ ਸਦਕਾ ਗਿਆਨ ਹਾਸਲ ਹੋ ਜਾਂਦਾ ਹੈ। ਗਿਆਨ ਧਾਰਮਿਕ ਬਿਰਤੀ 'ਤੇ ਸੋਨੇ 'ਤੇ ਸੁਹਾਗੇ ਵਾਂਗ ਕੰਮ ਕਰਦਾ ਹੈ। ਦੀਵੇ ਵਿਚ ਤੇਲ ਤਾਂ ਪਹਿਲਾਂ ਹੀ ਹੁੰਦਾ ਹੈ। ਬੱਸ ਦੀਵੇ ਦੀ ਬੱਤੀ ਨੂੰ ਚਿਣਗ ਲੱਗਣ ਦੀ ਦੇਰ ਹੁੰਦੀ ਹੈ ਕਿ ਚਾਰੇ ਪਾਸੇ ਚਾਨਣ ਹੀ ਚਾਨਣ ਹੋ ਜਾਂਦਾ ਹੈ। ਇਥੇ ਸਾਨੂੰ ਆਮ ਵਿਅਕਤੀਆਂ ਅਤੇ ਧਾਰਮਿਕ ਰੁਚੀ ਦਿਲੋਂ ਰੱਖਣ ਵਾਲੇ ਮਹਾਂਪੁਰਸ਼ਾਂ ਵੱਲੋਂ ਧਾਰਮਿਕ ਰਹੁ-ਰੀਤਾਂ ਦੀ ਪਾਲਣਾ ਕਰਨ ਦੀ ਕਿਰਿਆ ਵਿਚ ਇਕ ਅੰਤਰ ਨਜ਼ਰ ਆਉਂਦਾ ਹੈ। ਬ੍ਰਾਹਮਣ ਠਾਕੁਰ ਨੂੰ 'ਭੋਗ ਲਾਓ' ਕਹਿ ਕੇ ਆਪ ਭੋਜਨ ਛਕ ਲੈਂਦਾ ਸੀ, ਪਰ ਧੰਨਾ ਜੀ ਨੇ ਇਹ ਤੱਤ ਫੜ ਲਿਆ ਕਿ ਠਾਕੁਰ ਵਾਕਿਆ ਹੀ ਭੋਗ ਲਾਉਣਗੇ ਤਾਂ ਹੀ ਉਹ ਆਪ ਭੋਜਨ ਛਕਣਗੇ, ਕਿਉਂਕਿ ਬਿਰਤੀ ਅੰਦਰੋਂ ਹੀ ਧਾਰਮਿਕ ਸੀ, ਇਸ ਲਈ ਜਦੋਂ ਗੁਰੂ ਰਾਮਾਨੰਦ ਜੀ ਨਾਲ ਮਿਲਾਪ ਹੋਇਆ ਤਾਂ ਬ੍ਰਹਮ ਗਿਆਨ ਦੀ ਪ੍ਰਾਪਤੀ ਸਹਿਜੇ ਹੀ ਹੋ ਗਈ। ਬਾਬਾ ਲਹਿਣਾ ਜੀ ਨੂੰ ਮਿਲਦਿਆਂ ਹੀ ਗੁਰੂ ਨਾਨਕ ਸਾਹਿਬ ਨੇ ਪਛਾਣ ਲਿਆ ਸੀ ਕਿ ਇਹ ਉਨ੍ਹਾਂ ਤੋਂ ਕੁਝ ਲੈਣ ਵਾਲੇ ਹਨ। ਇਸੇ ਤਰ੍ਹਾਂ (ਗੁਰੂ) ਅਮਰਦਾਸ ਜੀ ਨੂੰ ਵੀ ਗੁਰੂ ਅੰਗਦ ਦੇਵ ਜੀ ਨੇ ਪਹਿਲੀ ਮੁਲਾਕਾਤ ਵਿਚ ਹੀ ਜਾਣ ਲਿਆ ਸੀ ਕਿ ਇਨ੍ਹਾਂ ਦੀ ਧਾਰਮਿਕ ਬਿਰਤੀ ਧੁਰ ਅੰਦਰੋਂ ਹੈ। ਇਸ ਲਈ ਇਹ ਇਤਰਾਜ਼ ਕਰਨਾ ਠੀਕ ਨਹੀਂ ਕਿ ਧੰਨਾ

---

13. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 1036.
14. ਪ੍ਰੋ. ਸਾਹਿਬ ਸਿੰਘ, *ਗੁਰ-ਇਤਿਹਾਸ ਪਾਤਿਸ਼ਾਹੀ ੨ ਤੋਂ ੯*, ਪੰਨਾ 15.
15. *ਉਹੀ*, ਪੰਨਾ 61.

ਜੀ ਪਹਿਲਾਂ ਮੂਰਤੀ ਦੀ ਪੂਜਾ ਕਰਦੇ ਸਨ। ਉਹ ਇਹ ਪੂਜਾ ਵੀ ਦਿਲੋਂ ਕਰਦੇ ਸਨ ਅਤੇ ਉਨ੍ਹਾਂ ਨੂੰ ਦਿਲੋਂ ਇੱਛਾ ਸੀ ਕਿ ਪਰਮਾਤਮਾ ਦੀ ਕਿਸੇ ਤਰ੍ਹਾਂ ਪ੍ਰਾਪਤੀ ਹੋਵੇ। ਮੁੱਢਲੀ ਅਵਸਥਾ ਤੋਂ ਉੱਚ-ਅਧਿਆਤਮਕ ਅਵਸਥਾ ਤਕ ਦੇ ਸਫ਼ਰ ਬਾਰੇ ਭਗਤ ਰਵਿਦਾਸ ਜੀ ਦਾ ਇਕ ਸੁੰਦਰ ਕਥਨ ਇਥੇ ਦਰਜ ਕਰਨਾ ਉਚਿਤ ਰਹੇਗਾ। ਆਪ ਜੀ ਫ਼ੁਰਮਾਉਂਦੇ ਹਨ:

**ਫਲ ਕਾਰਨ ਫੂਲੀ ਬਨਰਾਇ ॥ ਫਲੁ ਲਾਗਾ ਤਬ ਫੂਲੁ ਬਿਲਾਇ ॥**
**ਗਿਆਨੈ ਕਾਰਨ ਕਰਮ ਅਭਿਆਸੁ ॥ ਗਿਆਨੁ ਭਇਆ ਤਹ ਕਰਮਹ ਨਾਸੁ ॥**
*(ਭੈਰਉ ਰਵਿਦਾਸ ਜੀ, ਪੰਨਾ 1167)*

ਬਨਸਪਤੀ ਨੂੰ ਫੁੱਲ ਫਲ ਦੇਣ ਵਾਸਤੇ ਲੱਗਦੇ ਹਨ। ਜਦੋਂ ਫਲ ਲੱਗ ਜਾਂਦਾ ਹੈ ਤਾਂ ਫੁੱਲ ਨਹੀਂ ਰਹਿੰਦੇ। ਇਸੇ ਤਰ੍ਹਾਂ ਕਰਮ-ਅਭਿਆਸ ਗਿਆਨ ਪ੍ਰਾਪਤੀ ਲਈ ਕੀਤਾ ਜਾਂਦਾ ਹੈ, ਪਰ ਜਦੋਂ ਗਿਆਨ ਪ੍ਰਾਪਤ ਹੋ ਜਾਂਦਾ ਹੈ ਤਾਂ ਕਰਮ-ਅਭਿਆਸ ਨਹੀਂ ਰਹਿੰਦਾ, ਜਿਵੇਂ ਫਲ ਲੱਗਣ 'ਤੇ ਫੁੱਲ ਨਹੀਂ ਰਹਿੰਦੇ। ਵਿੱਦਿਆ ਪ੍ਰਾਪਤੀ ਦੇ ਸਫ਼ਰ ਵਿਚ ਬੱਚਾ ਪਹਿਲਾਂ ਪੈਂਤੀ-ਅੱਖਰੀ ਸਿੱਖਦਾ ਹੈ। ਹੌਲੀ ਹੌਲੀ ਉਹ ਵੱਡੀਆਂ ਜਮਾਤਾਂ ਵਿਚ ਪਹੁੰਚ ਜਾਂਦਾ ਹੈ। ਫਿਰ ਪੈਂਤੀ-ਅੱਖਰੀ ਵੱਲ ਧਿਆਨ ਵੀ ਨਹੀਂ ਰਹਿੰਦਾ, ਕਿਉਂਕਿ ਹੁਣ ਤਾਂ ਉਹ ਕਿਤਾਬਾਂ ਪੜ੍ਹਨ ਦੇ ਯੋਗ ਹੋ ਗਿਆ ਹੁੰਦਾ ਹੈ। ਪਹਿਲਾਂ ਉਸ ਨੂੰ ਫੱਟੀ, ਸਲੇਟ, ਦਵਾਤ, ਕਲਮ, ਗਾਚਨੀ ਆਦਿ ਦੀ ਲੋੜ ਹੁੰਦੀ ਹੈ, ਪਰ ਫਿਰ ਇਨ੍ਹਾਂ ਵਸਤਾਂ ਦੀ ਲੋੜ ਨਹੀਂ ਰਹਿੰਦੀ। ਪਹਿਲਾਂ ਉਹ ਮੁਹਾਰਨੀ ਤੇ ਹੋਰ ਪਾਠਾਂ ਨੂੰ ਰੱਟੇ ਲਾਉਂਦਾ ਹੈ, ਪਰ ਫਿਰ ਰੱਟਾ ਲਾਉਣਾ ਛੱਡ ਕੇ ਉਹ ਪੁਸਤਕਾਂ ਨੂੰ ਸਮਝਣਾ ਸ਼ੁਰੂ ਕਰ ਲੈਂਦਾ ਹੈ। ਕਹਿਣ ਦਾ ਭਾਵ ਇਹ ਹੈ ਕਿ ਉਸ ਦੀ ਸਿੱਖਿਆ ਦਾ ਪੱਧਰ ਉਚੇਰਾ ਹੋ ਜਾਣ ਕਰਕੇ ਉਹ ਮੁੱਢਲੀ ਅਵਸਥਾ ਵਿਚ ਨਹੀਂ ਰਹਿੰਦਾ। ਇਸੇ ਤਰ੍ਹਾਂ ਜਦੋਂ ਬ੍ਰਹਮ-ਗਿਆਨ ਦੀ ਪ੍ਰਾਪਤੀ ਗੁਰੂ ਰਾਹੀਂ ਕਿਸੇ ਮਨੁੱਖ ਨੂੰ ਹੋ ਜਾਂਦੀ ਹੈ ਤਾਂ ਉਹ ਆਮ ਸੰਸਾਰੀ ਮਨੁੱਖ ਨਹੀਂ ਰਹਿੰਦਾ। ਉਹ ਸੰਸਾਰੀ ਲੋਕਾਂ ਦੀਆਂ ਰਹੁ-ਰੀਤਾਂ ਅਤੇ ਰਸਮਾਂ ਤੋਂ ਉਪਰ ਉੱਠ ਜਾਂਦਾ ਹੈ। ਭਗਤ ਧੰਨਾ ਜੀ ਨੇ ਵੀ ਗੁਰੂ ਧਾਰਨ ਕਰ ਕੇ ਬ੍ਰਹਮ-ਗਿਆਨ ਪ੍ਰਾਪਤ ਕਰ ਲਿਆ ਸੀ ਅਤੇ ਉਹ ਆਮ ਸੰਸਾਰੀ ਲੋਕਾਂ ਦੀ ਅਵਸਥਾ ਤੋਂ ਬਹੁਤ ਉੱਚੇ ਉੱਠ ਗਏ ਸਨ।

### *(7) ਗੁਰੂ ਦੀ ਅਤੇ ਭਗਤੀ ਦੀ ਜੁਗਤੀ ਦੀ ਪ੍ਰਾਪਤੀ*

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਭਗਤ ਧੰਨਾ ਜੀ ਬਾਰੇ ਦਿੱਤੇ ਗਏ ਫ਼ੁੱਟਨੋਟ ਵਿਚ ਲਿਖਿਆ ਹੋਇਆ ਹੈ: "ਧੰਨਾ ਜੱਟ ਰਾਮਾਨੰਦ ਦਾ ਚੇਲਾ ਇਕ ਉੱਘਾ ਭਗਤ ਹੋਇਆ ਹੈ, ਜਿਸ ਦਾ ਜਨਮ ਸੰਨ 1415 ਦਾ ਦੱਸਦੇ ਹਨ।"[16] *ਮਹਾਨ ਕੋਸ਼* ਵਿਚ ਵੀ ਸਵਾਮੀ ਰਾਮਾਨੰਦ ਜੀ ਤੋਂ ਕਾਸ਼ੀ ਜਾ ਕੇ ਗੁਰੂ ਦੀਖਿਆ ਲੈਣ ਬਾਰੇ ਦੱਸਿਆ ਗਿਆ ਹੈ।

16. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਅਰਥਾਂ ਵਾਲਾ ਪੰਨਾ 487.

ਭਾਈ ਦਰਬਾਰੀ ਦਾਸ ਜੀ ਨੇ ਪੱਥਰ ਦਾ ਟੁਕੜਾ ਠਾਕੁਰ ਵਜੋਂ ਦੇਣ ਵਾਲੇ ਪੰਡਿਤ ਨੂੰ ਧੰਨਾ ਜੀ ਦਾ ਗੁਰੂ ਲਿਖਿਆ ਹੈ। ਇਹ ਗੱਲ ਠੀਕ ਨਹੀਂ ਹੈ। ਗੁਰੂ ਕਦੇ ਵੀ ਆਪਣੇ ਚੇਲੇ ਨਾਲ ਇਸ ਤਰ੍ਹਾਂ ਛਲ ਨਹੀਂ ਕਰਦਾ, ਜਿਵੇਂ ਪੰਡਿਤ ਨੇ ਧੰਨਾ ਜੀ ਨਾਲ ਕੀਤਾ। ਉਸ ਨੇ ਇਹ ਸੋਚ ਕੇ ਆਵੀ ਦਾ ਖੰਘਰ ਫੜਾ ਦਿੱਤਾ ਕਿ ਇਸ ਲੜਕੇ ਨੂੰ ਪੱਥਰ ਦੀ ਮੂਰਤੀ ਦੀ ਸਮਝ ਤਾਂ ਹੈ ਨਹੀਂ, ਇਸ ਲਈ ਜੋ ਮਰਜ਼ੀ ਫੜਾ ਦਿਉ। ਆਪ ਜੀ 'ਪਰਚੀ ਧੰਨਾ ਭਗਤਿ ਕੀ' ਵਿਚ ਲਿਖਦੇ ਹਨ :

> ਇਸ ਕੋ ਦੇਵੌ ਪਾਹੁਨ ਕੋਈ॥ ਇਹੁ ਗਵਾਰੁ ਲੇ ਜੈਗਾ ਸੋਈ॥...
> ਆਵੀ ਤੇ ਖੰਘਰੁ ਦਿਜ ਲਯਾਯਾ॥ ਝਾੜ ਮਾਠ ਕੈ ਭਲਾ ਬਣਾਯਾ॥[17]

ਭਾਈ ਗੁਰਦਾਸ ਜੀ ਵੀ ਇਹੀ ਦੱਸਦੇ ਹਨ ਕਿ ਬ੍ਰਾਹਮਣ ਨੇ ਪੱਥਰ ਲਪੇਟ ਕੇ ਦੇ ਦਿੱਤਾ ਤਾਂ ਕਿ ਧੰਨਾ ਜੀ ਤੋਂ ਖਹਿੜਾ ਛੁੱਟੇ। ਆਪ ਜੀ ਲਿਖਦੇ ਹਨ :

> **ਪਥਰੁ ਇਕ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ॥**[18] *(ਵਾਰ 10, ਪਉੜੀ 13)*

ਜਦੋਂ ਧੰਨਾ ਜੀ ਨੂੰ ਭਗਵਾਨ ਦੇ ਪ੍ਰਤੱਖ ਦਰਸ਼ਨ ਹੋ ਗਏ ਤਾਂ ਉਸ ਪੰਡਿਤ ਨੇ ਵੀ ਦਰਸ਼ਨ ਕਰਾਉਣ ਲਈ ਉਨ੍ਹਾਂ ਨੂੰ ਬੇਨਤੀ ਕੀਤੀ। ਭਾਈ ਦਰਬਾਰੀ ਦਾਸ ਜੀ ਦੇ ਅਨੁਸਾਰ ਭਗਵਾਨ ਨੇ ਧੰਨਾ ਜੀ ਨੂੰ ਕਿਹਾ ਕਿ ਪੰਡਿਤ ਨੂੰ ਉਹ ਦਰਸ਼ਨ ਨਹੀਂ ਦੇ ਸਕਦੇ, ਕਿਉਂਕਿ ਉਸ ਦਾ ਮਨ ਕਪਟ ਅਤੇ ਵਿਕਾਰਾਂ ਨਾਲ ਭਰਿਆ ਹੋਇਆ ਹੈ। ਭਾਈ ਦਰਬਾਰੀ ਦਾਸ ਜੀ ਦੇ ਲਿਖਣ ਅਨੁਸਾਰ ਧੰਨਾ ਜੀ ਦੇ ਜ਼ੋਰ ਨਾਲ ਬੇਨਤੀ ਕਰਨ 'ਤੇ ਭਗਵਾਨ ਨੇ ਪੰਡਿਤ ਨੂੰ ਦਰਸ਼ਨ ਦਿੱਤੇ। ਭਾਈ ਦਰਬਾਰੀ ਦਾਸ ਜੀ ਇਥੋਂ ਤਕ ਲਿਖ ਗਏ ਹਨ ਕਿ ਸਿੱਖ ਨੇ ਗੁਰੂ ਨੂੰ ਤਾਰ ਦਿੱਤਾ ਅਤੇ ਆਪਣੇ ਗੁਰੂ ਨੂੰ ਗੋਬਿੰਦ ਦੇ ਦਰਸ਼ਨ ਕਰਵਾ ਦਿੱਤੇ। ਆਪ ਲਿਖਦੇ ਹਨ :

> ਧੰਨੇ ਪਾਛੈ ਦਰਸਨੁ ਦੀਆ॥ ਬਾਮਨ ਹਰਿ ਕਾ ਦਰਸਨ ਲੀਆ॥
> ਏਉ ਸਿਖਿ ਨੇ ਗੁਰੂ ਤਰਾਯਾ॥ ਬਾਮਨ ਧੰਨੇ ਤੇ ਪਰਤਾਯਾ॥[19]

ਧੰਨਾ ਜੀ ਨੇ ਬ੍ਰਾਹਮਣ ਨੂੰ ਹਰੀ ਦੇ ਦਰਸ਼ਨ ਕਰਵਾਏ। ਇਸ ਨਾਤੇ ਧੰਨਾ ਜੀ ਨੂੰ ਬ੍ਰਾਹਮਣ ਦਾ ਗੁਰੂ ਮੰਨਿਆ ਜਾ ਸਕਦਾ ਹੈ। ਬ੍ਰਾਹਮਣ ਧੰਨਾ ਜੀ ਦਾ ਗੁਰੂ ਨਹੀਂ ਮੰਨਿਆ ਜਾ ਸਕਦਾ। ਭਾਈ ਦਰਬਾਰੀ ਦਾਸ ਜੀ ਵੱਲੋਂ ਬ੍ਰਾਹਮਣ ਨੂੰ ਧੰਨਾ ਜੀ ਦਾ ਗੁਰੂ ਦੱਸਣਾ ਸਿਧਾਂਤਕ, ਨੈਤਿਕ ਅਤੇ ਇਤਿਹਾਸਿਕ ਤਿੰਨਾਂ ਪੱਖਾਂ ਤੋਂ ਹੀ ਗ਼ਲਤ ਹੈ। ਸਿਧਾਂਤ ਕਹਿੰਦਾ ਹੈ ਕਿ ਗੁਰੂ ਚੇਲੇ ਨੂੰ ਪਰਮਾਤਮਾ ਨਾਲ ਮਿਲਾਉਂਦਾ ਹੈ। ਬ੍ਰਾਹਮਣ ਨੂੰ ਪਰਮਾਤਮਾ ਨਾਲ ਧੰਨਾ ਜੀ ਮਿਲਾਉਂਦੇ ਹਨ, ਇਸ ਲਈ ਬ੍ਰਾਹਮਣ ਗੁਰੂ ਕਿਵੇਂ ਹੋਇਆ ? ਨੈਤਿਕਤਾ ਕਹਿੰਦੀ ਹੈ ਕਿ ਧੰਨਾ ਜੀ ਦਾ ਮਨ ਸਾਫ਼ ਅਤੇ ਸ਼ੁੱਧ ਹੈ, ਪਰ ਬ੍ਰਾਹਮਣ ਦਾ ਮਨ ਸ਼ੁੱਧ ਨਹੀਂ ਹੈ, ਇਸ ਲਈ ਉਹ ਗੁਰੂ ਨਹੀਂ ਹੋ ਸਕਦਾ। ਇਤਿਹਾਸ

---

17. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, ਪੰਨੇ 434-35.
18. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਪੰਨਾ 108.
19. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, ਪੰਨਾ 445.

ਕਹਿੰਦਾ ਹੈ ਕਿ ਧੰਨਾ ਜੀ ਨੇ ਰਾਮਾਨੰਦ ਜੀ ਤੋਂ ਗੁਰ-ਦੀਖਿਆ ਲਈ ਅਤੇ ਰਾਮਾਨੰਦ ਜੀ ਉਨ੍ਹਾਂ ਦੇ ਗੁਰੂ ਸਨ।

ਜੀਵਨ ਵਿਚ ਅੱਖਰ ਪੜ੍ਹਾਉਣ ਵਾਲੇ ਨੂੰ, ਕੋਈ ਹੁਨਰ ਸਿਖਾਉਣ ਵਾਲੇ ਨੂੰ, ਕਿਸੇ ਰਸਤਾ ਦੱਸਣ ਵਾਲੇ ਨੂੰ ਜਾਂ ਕੋਈ ਹੋਰ ਕਲਾ ਸਿਖਾਉਣ ਵਾਲੇ ਨੂੰ ਅਧਿਆਪਕ ਜਾਂ ਉਸਤਾਦ ਤਾਂ ਕਿਹਾ ਜਾ ਸਕਦਾ ਹੈ, ਗੁਰੂ ਨਹੀਂ। ਗੁਰੂ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਹੁੰਦਾ ਹੈ। ਗੁਰੂ ਬ੍ਰਹਮ-ਗਿਆਨ ਦਾ ਪ੍ਰਵੇਸ਼ ਮਨ ਵਿਚ ਕਰਵਾ ਕੇ ਅਗਿਆਨਤਾ, ਭਰਮ ਅਤੇ ਦਵੈਤ ਦਾ ਹਨੇਰਾ ਖ਼ਤਮ ਕਰਨ ਵਾਲਾ ਹੁੰਦਾ ਹੈ। ਗੁਰੂ ਜਨਮ-ਮਰਨ ਦੇ ਚੱਕਰ ਤੋਂ ਛੁਟਕਾਰਾ ਦਿਵਾਉਣ ਵਾਲਾ ਹੁੰਦਾ ਹੈ। ਇਸ ਪੱਖੋਂ ਵੀ ਰਾਮਾਨੰਦ ਜੀ ਨੂੰ ਧੰਨਾ ਜੀ ਦਾ ਗੁਰੂ ਮੰਨਣਾ ਵਾਜਬ ਹੈ। ਪੱਥਰ ਦਾ ਟੁੱਕੜਾ ਦੇਣ ਵਾਲੇ ਪੰਡਿਤ ਨੂੰ ਗੁਰੂ ਕਹਿਣਾ ਗ਼ਲਤ ਹੈ।

*ਮਹਾਨ ਕੋਸ਼* ਅਤੇ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਵਿਚ ਰਾਮਾਨੰਦ ਜੀ ਨੂੰ ਹੀ ਧੰਨਾ ਜੀ ਦਾ ਗੁਰੂ ਦੱਸਿਆ ਗਿਆ ਹੈ। ਗਿਆਨੀ ਪ੍ਰਤਾਪ ਸਿੰਘ ਲਿਖਦੇ ਹਨ: "ਧੰਨਾ ਜੀ ਨੂੰ ਪਰਮਾਰਥ ਦੀ ਲਗਨ ਵਧਦੀ ਹੀ ਗਈ। ਉਸ ਨੇ ਕਾਸ਼ੀ ਵਿਚ ਜਾ ਕੇ ਸ੍ਰੀ ਰਾਮਾਨੰਦ ਜੀ ਤੋਂ ਗੁਰ-ਦੀਖਿਆ ਲਈ।"[20] ਭਾਈ ਜੋਧ ਸਿੰਘ ਜੀ ਲਿਖਦੇ ਹਨ: "ਆਪ ਨੇ ਬਨਾਰਸ ਜਾ ਕੇ ਰਾਮਾਨੰਦ ਜੀ ਪਾਸੋਂ ਦੀਖਿਆ ਲਈ ਤੇ ਪ੍ਰੇਮਾ-ਭਗਤੀ ਦੁਆਰਾ ਆਪਣੇ ਲਕਸ਼ ਵਿਚ ਕਾਮਯਾਬ ਹੋਏ।"[21] ਇਸ ਲਈ ਇਹ ਇਕ ਇਤਿਹਾਸਿਕ ਤੱਥ ਹੈ ਕਿ ਭਗਤ ਧੰਨਾ ਜੀ ਨੇ ਕਾਸ਼ੀ ਜਾ ਕੇ ਰਾਮਾਨੰਦ ਜੀ ਤੋਂ ਗੁਰੂ-ਦੀਖਿਆ ਲਈ ਅਤੇ ਰਾਮਾਨੰਦ ਜੀ ਹੀ ਉਨ੍ਹਾਂ ਦੇ ਗੁਰੂ ਸਨ।

ਸ੍ਰੀ ਗੁਰੂ ਅਰਜਨ ਦੇਵ ਜੀ ਦਾ ਆਸਾ ਰਾਗ ਵਿਚ ਦਰਜ ਸ਼ਬਦ, ਜੋ ਕਿ ਭਗਤ ਧੰਨਾ ਜੀ ਦੇ ਆਸਾ ਰਾਗ ਦੇ ਦੋ ਸ਼ਬਦਾਂ ਦੇ ਐਨ ਵਿਚਕਾਰ ਦਰਜ ਹੈ, ਇਸ ਤੱਥ ਦੀ ਸਪੱਸ਼ਟ ਪੁਸ਼ਟੀ ਕਰਦਾ ਹੈ ਕਿ ਭਗਤ ਧੰਨਾ ਜੀ ਨੇ ਸੁਣਿਆ ਹੋਇਆ ਸੀ ਕਿ ਗੁਰੂ ਧਾਰ ਕੇ ਅਤੇ ਭਗਤੀ ਕਰਕੇ ਨਾਮਦੇਵ ਜੀ, ਕਬੀਰ ਜੀ, ਰਵਿਦਾਸ ਜੀ ਅਤੇ ਸੈਣ ਜੀ ਬਹੁਤ ਉੱਚੀ ਅਵਸਥਾ 'ਤੇ ਪਹੁੰਚ ਗਏ ਸਨ। ਉਨ੍ਹਾਂ ਦੀ ਮਹਿਮਾ ਸੁਣ ਕੇ ਅਤੇ ਉਨ੍ਹਾਂ ਵੱਲੋਂ ਅਪਨਾਈ ਜੁਗਤ ਨੂੰ ਅਪਨਾ ਕੇ ਧੰਨਾ ਜੀ ਭਗਤੀ-ਮਾਰਗ 'ਤੇ ਚੱਲ ਕੇ ਭਗਤ ਕਹਾਏ ਅਤੇ ਪਰਮਾਤਮਾ ਨਾਲ ਪ੍ਰਤੱਖ ਮਿਲਾਪ ਕੀਤਾ। ਗੁਰੂ ਸਾਹਿਬ ਜੀ ਦਾ ਪਵਿੱਤਰ ਸ਼ਬਦ ਇਸ ਪ੍ਰਕਾਰ ਹੈ:

**ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ਰਹਾਉ॥**
**ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥੧॥**
**ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥**
**ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥**

---

20. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 118.
21. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, ਪੰਨਾ 91.

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥ *(ਆਸਾ ਮ: ੫, ਪੰਨੇ 487-88)*

ਆਸਾ ਰਾਗ ਦੇ ਆਪਣੇ ਇਸ ਸ਼ਬਦ ਰਾਹੀਂ ਸ੍ਰੀ ਗੁਰੂ ਅਰਜਨ ਦੇਵ ਜੀ ਸਾਨੂੰ ਦੱਸ ਰਹੇ ਹਨ ਕਿ ਨਾਮਦੇਵ ਜੀ ਗੋਬਿੰਦ ਗੋਬਿੰਦ ਜਪ ਕੇ ਅਨਮੋਲ ਹੋ ਗਏ। ਕਬੀਰ ਜੀ ਪ੍ਰਭੂ-ਚਰਨਾਂ ਦੀ ਪ੍ਰੀਤ ਸਦਕਾ ਗੁਣਾਂ ਨਾਲ ਭਰਪੂਰ ਹੋ ਗਏ। ਰਵਿਦਾਸ ਜੀ ਨੇ ਮਾਇਆ ਦਾ ਤਿਆਗ ਕਰ ਕੇ ਸਾਧ ਸੰਗਤਿ ਰਾਹੀਂ ਪਰਮਾਤਮਾ ਦੇ ਦਰਸ਼ਨ ਕਰ ਲਏ। ਸੈਣ ਜੀ ਨੇ ਪਾਰਬ੍ਰਹਮ ਨੂੰ ਹਿਰਦੇ ਵਿਚ ਵਸਾ ਕੇ ਭਗਤ ਸਾਹਿਬਾਨ ਵਿਚ ਗਿਣੇ ਜਾਣ ਦੀ ਮਹਿਮਾ ਪ੍ਰਾਪਤ ਕੀਤੀ। ਇਨ੍ਹਾਂ ਭਗਤ ਸਾਹਿਬਾਨ ਦੀ ਮਹਿਮਾ ਅਤੇ ਰੱਬ ਨੂੰ ਪਾਉਣ ਦੀ ਜੁਗਤ ਬਾਰੇ ਸੁਣ ਕੇ ਧੰਨਾ ਜੀ ਵੀ ਭਗਤੀ ਵਿਚ ਲੱਗ ਗਏ ਅਤੇ ਵੱਡੇ ਭਾਗਾਂ ਵਾਲੇ ਧੰਨਾ ਜੀ ਨੇ ਪ੍ਰਤੱਖ ਤੌਰ 'ਤੇ ਪਰਮਾਤਮਾ ਦਾ ਮਿਲਾਪ ਹਾਸਲ ਕੀਤਾ। ਇਸ ਸ਼ਬਦ ਵਿਚ ਗੁਰੂ ਜੀ ਨੇ 'ਜਾਟਰੋ' ਸ਼ਬਦ ਵਰਤ ਕੇ ਧੰਨਾ ਜੀ ਦੀ ਜੱਟ ਜਾਤ ਵੱਲ ਵੀ ਇਸ਼ਾਰਾ ਕੀਤਾ ਹੈ। ਬਾਕੀ ਭਗਤ ਸਾਹਿਬਾਨ ਦੇ ਨਾਵਾਂ ਨਾਲ ਵੀ ਉਨ੍ਹਾਂ ਦੀਆਂ ਪ੍ਰਚੱਲਤ ਜਾਤਾਂ ਜਾਂ ਕਿੱਤਿਆਂ ਬਾਰੇ ਸੰਕੇਤ ਦਿੱਤੇ ਹਨ। ਗੁਰੂ ਸਾਹਿਬ ਜੀ ਦਾ ਇਹ ਸ਼ਬਦ ਇਸ ਤੱਥ 'ਤੇ ਪੱਕੀ ਮੋਹਰ ਲਾਉਂਦਾ ਹੈ ਕਿ ਧੰਨਾ ਜੀ ਨੇ ਹੋਰ ਭਗਤ ਸਾਹਿਬਾਨ ਵਾਂਗ ਪਰਮਾਤਮਾ ਦੀ ਪ੍ਰਾਪਤੀ ਹਰੀ-ਸਿਮਰਨ ਅਤੇ ਸਾਧਸੰਗਤਿ ਦੇ ਮਿਲਾਪ ਸਦਕਾ ਕੀਤੀ ਅਤੇ ਇਹ ਵਿਧੀ ਆਪ ਜੀ ਨੂੰ ਗੁਰੂ ਤੋਂ ਪ੍ਰਾਪਤ ਹੋਈ।

ਭਾਵੇਂ ਦਰਬਾਰੀ ਦਾਸ ਜੀ ਨੇ ਧੰਨਾ ਜੀ ਨਾਲ ਸੰਬੰਧਿਤ ਪਰਚੀ ਵਿਚ ਮੂਰਤੀ-ਪੂਜਾ ਅਤੇ ਏਕਾਦਸ਼ੀ ਦੇ ਵਰਤ ਦੀ ਮਹੱਤਤਾ ਦਰਸਾਈ ਹੈ, ਪਰ ਉਨ੍ਹਾਂ ਨੇ ਵੀ ਅਖ਼ੀਰ ਵਿਚ ਸਿੱਟਾ ਇਹੀ ਕੱਢਿਆ ਹੈ ਕਿ ਵਰਤਾਂ ਨਾਲ, ਕਰਮ-ਕਾਂਡ ਨਾਲ, ਜਤੀ ਜਾਂ ਮੋਨੀ ਰਹਿਣ ਨਾਲ ਜਨਮ-ਮਰਨ ਨਹੀਂ ਮੁੱਕਦਾ। ਹਰੀ ਸਿਮਰਨ ਤੋਂ ਬਿਨਾਂ ਗਤੀ ਨਹੀਂ ਹੋ ਸਕਦੀ। ਰਾਜਾ ਭੀਮ ਸੈਨ ਅਤੇ ਉਸ ਦੀ ਧੀ ਤੀਰਥ ਇਸ਼ਨਾਨ ਕਰਨ ਉਪਰੰਤ ਧੰਨਾ ਜੀ ਕੋਲ ਪਹੁੰਚੇ ਤਾਂ ਭਾਈ ਦਰਬਾਰੀ ਦਾਸ ਜੀ ਨੇ ਧੰਨਾ ਜੀ ਦੇ ਮੁੱਖ ਤੋਂ ਹੇਠ ਲਿਖਿਆ ਉਪਦੇਸ਼ ਉਨ੍ਹਾਂ ਨੂੰ ਦਿੱਤਾ ਗਿਆ ਦੱਸਿਆ ਹੈ :

ਤੀਰਥ ਬਰਤ ਪੁੰਨ ਬਹੁ ਦਾਨ॥ ਇਨ ਤੇ ਮਿਟੈ ਨ ਜਮ ਕੀ ਕਾਨ॥
ਜਲ ਤਪੁ ਕਰੈ ਅਗਨ ਤਪੁ ਸਾਧੈ॥ ਭਾਵੈ ਦੇਵੀ ਦੇਵ ਅਰਾਧੈ॥
ਜਮ ਕਾ ਡੰਡੂ ਨ ਸਿਰਿ ਤੇ ਟਰੈ॥ ਕੀਤਾ ਪਾਵੈ ਜੀਮੈ ਮਰੈ॥
ਤਪ ਤੇ ਰਾਜ ਭੋਗ ਸੁਖ ਪਾਵੈ॥ ਰਾਜੇ ਤੇ ਫਿਰ ਨਰਕਿ ਸਿਧਾਵੈ॥
ਦੋਹਰਾ॥ ਹਰਿ ਸਿਮਰਨਿ ਬਿਨੁ ਗਤਿ ਨਹੀ ਕੇਤੇ ਕਰਮ ਕਮਾਇ॥
ਜਤੀ ਰਹੈ ਮੋਨੀ ਰਹੈ ਜਨਮੀ ਆਵੈ ਜਾਇ॥[22]

---

22 ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, ਪੰਨੇ 456-57.

ਇਸ ਤਰ੍ਹਾਂ ਭਾਈ ਦਰਬਾਰੀ ਦਾਸ ਜੀ ਨੇ ਧੰਨਾ ਜੀ ਦੇ ਮੁਖ ਰਾਹੀਂ ਤੀਰਥ, ਵਰਤ, ਪੁੰਨ-ਦਾਨ, ਜਲ-ਤਪ, ਅਗਨ-ਤਪ, ਦੇਵੀ-ਦੇਵਤਿਆਂ ਦੀ ਆਰਾਧਨਾ ਆਦਿ ਕਰਮ-ਕਾਂਡ ਦੀ ਵਿਅਰਥਤਾ ਦੱਸਦੇ ਹੋਏ ਹਰੀ ਸਿਮਰਨ ਦਾ ਰਸਤਾ ਮੁਕਤੀ ਲਈ ਦੱਸਿਆ ਹੈ। ਗੁਰੂ ਦੀ ਮਹੱਤਤਾ ਬਾਰੇ ਵੀ ਭਾਈ ਸਾਹਿਬ ਨੇ ਧੰਨਾ ਜੀ ਦੇ ਮੂੰਹੋਂ ਕਹਾਇਆ ਹੈ:

ਧੰਨਾ ਬੋਲੇ ਸੁਨਹੁ ਰਜਾਨਾ॥
ਗੁਰ ਕੌ ਮਿਲਿ ਕੈ ਭਜੁ ਭਗਵਾਨਾ॥[23]

ਭਾਈ ਦਰਬਾਰੀ ਦਾਸ ਜੀ ਨੇ ਰਾਜਾ ਭੀਮ ਸੈਨ ਅਤੇ ਧੰਨਾ ਜੀ ਦੀ ਆਪਸੀ ਵਾਰਤਾਲਾਪ ਵਿਚ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਆਸਾ ਰਾਗ ਦੇ ਸ਼ਬਦ ਵਿਚ ਵਰਤੀ ਗਈ ਸ਼ਬਦਾਵਲੀ ਨੂੰ ਵਰਤਦੇ ਹੋਏ ਸ਼ਬਦਾਂ ਵਿਚ ਕੁਝ ਅਦਲਾ-ਬਦਲੀ ਕਰ ਕੇ ਧੰਨਾ ਜੀ ਦੇ ਮੂੰਹੋਂ ਇਸ ਤਰ੍ਹਾਂ ਕਹਾਇਆ ਹੈ:

ਧੰਨੇ ਬਾਣੀ ਗਾਇ ਸੁਣਾਈ॥ ਜਯੋਂ ਕਲਿ ਭਗਤਾ ਭਗਤਿ ਕਮਾਈ॥
ਗੋਬਿੰਦ ਕੈ ਸੰਗਿ ਨਾਮਾ ਲੀਣਾ॥ ਆਢਿ ਦਾਮ ਤੇ ਭਯੋ ਲਖੀਣਾ॥
ਬੁਨਨਾ ਤਨਨਾ ਤਯਾਗਿ ਕਬੀਰ॥ ਨੀਚ ਜਾਤਿ ਤੇ ਗਹਿਰ ਗੰਭੀਰ॥
ਦੋਹਰਾ॥ ਰਵਿਦਾਸ ਢੁਵੰਤਾ ਢੋਰ ਨਿਤਿ ਨੀਚ ਜਾਤਿ ਚੰਮਿਯਾਰ॥
ਪ੍ਰਗਟੁ ਹੋਆ ਸਾਧ ਸੰਗਿ ਪਾਯਾ ਮੋਖ ਦੁਆਰ॥
ਚੌਪਈ॥ ਬੁਤਕਾਰੀ ਥਾ ਸੈਨਾ ਨਾਈ॥ ਭਯਾ ਪਵਿਤ੍ਰ ਮਿਲੈ ਗੁਸਾਈ॥
ਇਹੁ ਬਿਧਿ ਸੁਨ ਮੈ ਭਗਤੀ ਲਾਗ॥ ਮਿਲੇ ਆਇ ਮੇਰੇ ਵਡਭਾਗ॥[24]

ਇਥੋਂ ਇਹ ਸਪੱਸ਼ਟ ਹੁੰਦਾ ਹੈ ਕਿ ਭਾਈ ਦਰਬਾਰੀ ਦਾਸ ਜੀ ਦੋਵੇਂ ਸਰੋਤਾਂ ਭਾਵ ਗੁਰੂ ਅਰਜਨ ਦੇਵ ਜੀ ਦੁਆਰਾ ਰਚਿਤ ਆਸਾ ਰਾਗ ਦੇ ਸ਼ਬਦ ਅਤੇ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਦੀ ਪਉੜੀ ਦੀ ਵਰਤੋਂ ਕਰਦੇ ਹੋਏ ਦੋਵੇਂ ਤੱਥ ਭਾਵ ਧੰਨਾ ਜੀ ਵੱਲੋਂ ਪਹਿਲਾਂ ਮੂਰਤੀ-ਪੂਜਾ ਕਰਨ ਅਤੇ ਫਿਰ ਨਿਰਗੁਣ-ਭਗਤੀ ਕਰਨ ਸੰਬੰਧੀ ਪ੍ਰਗਟ ਕਰਦੇ ਹਨ। ਪ੍ਰਾਪਤੀ ਨਿਰਗੁਣ-ਭਗਤੀ ਰਾਹੀਂ ਹੀ ਹੁੰਦੀ ਦੱਸਦੇ ਹਨ। ਭਗਤ ਧੰਨਾ ਜੀ ਨੇ ਸੱਚਮੁੱਚ ਹੀ ਰਾਮਾਨੰਦ ਜੀ ਨੂੰ ਗੁਰੂ ਧਾਰਨ ਉਪਰੰਤ ਬਾਕੀ ਭਗਤ ਸਾਹਿਬਾਨ ਵਾਂਗ ਹਰੀ-ਸਿਮਰਨ, ਸੇਵਾ, ਸਾਧਸੰਗਤਿ ਅਤੇ ਪ੍ਰੇਮਾ-ਭਗਤੀ ਦਾ ਉੱਚ ਮਾਰਗ ਅਪਨਾ ਕੇ 'ਭਗਤ' ਹੋਣ ਦਾ ਉੱਚਾ ਦਰਜਾ ਹਾਸਲ ਕੀਤਾ। ਆਪ ਜੀ ਨੇ ਪਰਮਾਤਮਾ ਦੇ ਦੋਹਾਂ ਰੂਪਾਂ ਭਾਵ ਸਰਗੁਣ ਅਤੇ ਨਿਰਗੁਣ ਦੀ ਭਗਤੀ ਕੀਤੀ ਅਤੇ ਇਹ ਭਗਤੀ ਸੱਚੇ-ਸੁੱਚੇ, ਭੋਲੇ-ਭਾਲੇ ਅਤੇ ਸਾਫ਼-ਸੁਥਰੇ ਮਨ ਨਾਲ ਕੀਤੀ।

### *(8) ਧੰਨਾ ਜੀ ਦੀ ਸ਼ਖ਼ਸੀਅਤ ਦੇ ਵਿਸ਼ੇਸ਼ ਗੁਣ*

ਭਗਤ ਧੰਨਾ ਜੀ ਦੀ ਸ਼ਖ਼ਸੀਅਤ ਦਾ ਸਭ ਤੋਂ ਉੱਘੜਵਾਂ ਅਤੇ ਪਵਿੱਤਰ ਗੁਣ

---

23. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, ਪੰਨਾ 457.
24. *ਉਹੀ*, ਪੰਨੇ 447-48.

ਉਨ੍ਹਾਂ ਦਾ ਭੋਲਾਪਨ ਹੈ। ਇਸ ਭੋਲੇਪਨ ਨੂੰ 'ਬਾਲ-ਬੁਧਿ' ਵੀ ਕਿਹਾ ਗਿਆ ਹੈ। ਇਹ ਉਨ੍ਹਾਂ ਦਾ ਭੋਲਾਪਨ ਹੀ ਹੈ ਕਿ ਉਹ ਬ੍ਰਾਹਮਣ ਵੱਲੋਂ ਦਿੱਤੇ ਪੱਥਰ ਦੇ ਟੁਕੜੇ ਨੂੰ ਠਾਕੁਰ ਸਮਝ ਕੇ ਦਿਲੋਂ ਪੂਜਦੇ ਹਨ। 'ਬਾਲ-ਬੁਧਿ' ਬਚਪਨ ਦੀ ਉਹ ਅਵਸਥਾ ਹੁੰਦੀ ਹੈ, ਜਿਸ ਨੂੰ ਅਜੇ ਦੁਨੀਆਂ ਦੀ ਹਵਾ ਨਹੀਂ ਲੱਗੀ ਹੁੰਦੀ। ਦੁਬਿਧਾ, ਦਵੈਤ, ਹੰਕਾਰ, ਕ੍ਰੋਧ, ਲੋਭ, ਮੋਹ, ਕਾਮ ਆਦਿ ਵਿਕਾਰ ਅਜੇ ਮਨ ਦੇ ਨੇੜੇ-ਤੇੜੇ ਵੀ ਨਹੀਂ ਹੁੰਦੇ। ਮਨ ਦੀ ਇਹ ਪਵਿੱਤਰ ਅਵਸਥਾ ਨਿਰਮਲ, ਨਿਰਛਲ, ਨਿਰਕਪਟ ਅਤੇ ਨਿਰਵੈਰ ਹੁੰਦੀ ਹੈ। ਬਿਲਕੁਲ ਇਹੀ ਅਵਸਥਾ ਭਗਤ ਧੰਨਾ ਜੀ ਦੇ ਮਨ ਦੀ ਸੀ। ਗੁਰੂ ਅਰਜਨ ਦੇਵ ਜੀ ਤਾਂ ਹੀ ਆਪ ਜੀ ਬਾਰੇ ਫ਼ੁਰਮਾਉਂਦੇ ਹਨ:

**ਧੰਨੈ ਸੇਵਿਆ ਬਾਲ ਬੁਧਿ॥** *(ਬਸੰਤੁ ਮਹਲਾ ੫, ਪੰਨਾ 1192)*

ਭਾਈ ਗੁਰਦਾਸ ਜੀ ਵੱਲੋਂ ਧੰਨਾ ਜੀ ਬਾਰੇ ਲਿਖੀ ਗਈ ਪਉੜੀ ਦੀ ਅੰਤਲੀ ਤੁਕ "ਭੋਲਾ ਭਾਉ ਗੋਬਿੰਦੁ ਮਿਲਾਵੈ" ਇਸੇ 'ਬਾਲ ਬੁਧਿ' ਦੀ ਗੱਲ ਕਰਦੀ ਹੈ। 'ਭੋਲਾ ਭਾਉ' ਅਤੇ 'ਬਾਲ ਬੁਧਿ' ਇਕ ਹੀ ਅਰਥ ਦੇ ਸੂਚਕ ਹਨ। ਬਾਲ ਬੁਧਿ ਜਾਂ ਭੋਲੇਪਨ ਦੀ ਮਹਿਮਾ ਕਰਦੇ ਹੋਏ ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

**ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ॥**

*(ਟੋਡੀ ਮ: ੫, ਪੰਨਾ 714)*

ਬਾਲ ਬੁਧਿ ਵਾਲਿਆਂ ਲਈ ਅਰਥਾਤ ਭੋਲੇ-ਭਾਲੇ ਅਤੇ ਮਾਸੂਮ ਵਿਅਕਤੀਆਂ ਲਈ ਪਰਮਾਤਮਾ ਪੂਰਾ ਸੁਖ ਦੇਣ ਵਾਲਾ ਅਤੇ ਆਸਰਾ ਹੈ। ਭਗਤ ਕਬੀਰ ਜੀ ਗਉੜੀ ਰਾਗ ਵਿਚ ਰਚਿਤ ਇਕ ਸ਼ਬਦ ਰਾਹੀਂ ਸਾਨੂੰ ਸਮਝਾਉਂਦੇ ਹਨ ਕਿ ਲੋਭ, ਚਤੁਰਾਈ, ਦਵੈਤ-ਭਾਵ ਅਤੇ ਲੋਕਾਚਾਰ ਅਧੀਨ ਕੀਤੇ ਗਏ ਜਪ, ਤਪ, ਵਰਤ, ਪੂਜਾ ਆਦਿ ਨਾਲ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਪਰਮਾਤਮਾ ਦੀ ਪ੍ਰਾਪਤੀ ਤਾਂ ਭੋਲੇ-ਭਾਵ ਜਾਂ ਨਿਰਕਪਟਤਾ ਵਾਲੇ ਸੁਭਾਅ ਨਾਲ ਹੀ ਹੁੰਦੀ ਹੈ। ਆਪ ਫ਼ੁਰਮਾਉਂਦੇ ਹਨ:

**ਕਹੁ ਕਬੀਰ ਭਗਤਿ ਕਰਿ ਪਾਇਆ॥**
**ਭੋਲੇ ਭਾਇ ਮਿਲੇ ਰਘੁਰਾਇਆ॥** *(ਗਉੜੀ ਕਬੀਰ ਜੀ, ਪੰਨਾ 324)*

ਧੰਨਾ ਜੀ ਨੇ ਪਰਮਾਤਮਾ ਦੀ ਪ੍ਰਾਪਤੀ ਕੀਤੀ ਤਾਂ ਇਸ ਦਾ ਮੁੱਖ ਕਾਰਨ ਇਹੀ ਬਣਿਆ ਕਿ ਆਪ ਜੀ ਦੇ ਮਨ ਦੀ ਅਵਸਥਾ 'ਭੋਲੇ ਭਾਇ' ਅਤੇ 'ਬਾਲ ਬੁਧਿ' ਵਾਲੀ ਸੀ। ਉਸ ਅਵਸਥਾ ਵਿਚ ਨਾ ਕੋਈ ਛਲ ਸੀ, ਨਾ ਕੋਈ ਕਪਟ ਸੀ, ਨਾ ਕੋਈ ਲੋਭ ਸੀ, ਨਾ ਕੋਈ ਹੰਕਾਰ ਸੀ, ਨਾ ਕੋਈ ਵਿਕਾਰ ਸੀ, ਨਾ ਕੋਈ ਵਿਖਾਵਾ ਸੀ ਅਤੇ ਨਾ ਕੋਈ ਚਤੁਰਾਈ ਸੀ। ਗੱਲ ਕੀ, ਆਪ ਜੀ ਦੇ ਮਨ ਦਾ ਭਾਂਡਾ ਹਰ ਪੱਖੋਂ ਹਰੀ ਦੇ ਨਾਮ ਨੂੰ ਪਾਉਣ ਲਈ ਪਵਿੱਤਰ ਅਤੇ ਸਾਫ਼ ਸੀ।

ਇਹ ਗੱਲ ਨਹੀਂ ਕਿ ਗਿਆਨ ਪੱਖੋਂ ਧੰਨਾ ਜੀ ਦੀ ਅਵਸਥਾ ਇਕ ਬੱਚੇ ਵਾਲੀ ਸੀ। ਸੁਭਾਅ ਪੱਖੋਂ ਉਨ੍ਹਾਂ ਦੀ ਅਵਸਥਾ ਬੱਚੇ ਵਾਲੀ ਸੀ, ਪਰ ਗਿਆਨ ਪੱਖੋਂ ਉਨ੍ਹਾਂ ਦੀ ਅਵਸਥਾ ਇਕ ਵੱਡੇ ਗਿਆਨੀ ਪੁਰਸ਼ ਵਾਲੀ ਸੀ। ਇਹ ਕਹਿਣਾ ਕਿ ਧੰਨਾ ਜੀ ਜੱਟ ਹੋਣ ਕਰਕੇ ਭੋਲੇ ਸਨ, ਵੀ ਠੀਕ ਨਹੀਂ। ਹਰੇਕ ਜੱਟ ਭੋਲਾ ਨਹੀਂ ਹੁੰਦਾ ਅਤੇ

ਹਰੇਕ ਭੋਲਾ ਜ਼ਰੂਰੀ ਨਹੀਂ ਜੱਟ ਹੀ ਹੋਵੇ। ਜਾਤ ਨਾਲ ਭੋਲੇਪਨ ਜਾਂ ਚਲਾਕੀ ਦਾ ਕੋਈ ਸੰਬੰਧ ਨਹੀਂ ਹੈ। ਕੁਝ ਲੋਕ ਇਹ ਵੀ ਸਮਝਦੇ ਹਨ ਕਿ ਪੜ੍ਹਾਈ-ਲਿਖਾਈ ਬੰਦੇ ਨੂੰ ਚਲਾਕ ਬਣਾਉਂਦੀ ਹੈ ਅਤੇ ਅਨਪੜ੍ਹ ਆਮ ਤੌਰ 'ਤੇ ਭੋਲੇ ਹੁੰਦੇ ਹਨ। ਪੜ੍ਹਾਈ-ਲਿਖਾਈ ਕੇਵਲ ਸਕੂਲੀ ਹੀ ਨਹੀਂ ਹੁੰਦੀ, ਜੀਵਨ ਅਤੇ ਤਜਰਬੇ ਤੋਂ ਵੀ ਬੰਦਾ ਬਹੁਤ ਕੁਝ ਪੜ੍ਹਦਾ ਤੇ ਸਿੱਖਦਾ ਹੈ। ਧੰਨਾ ਜੀ ਪੜ੍ਹਾਈ-ਲਿਖਾਈ ਦੇ ਪੱਖੋਂ ਬਹੁਤ ਗਿਆਨਵਾਨ ਸਨ। ਉਨ੍ਹਾਂ ਦੀ ਬਾਣੀ ਦੀ ਡੂੰਘਾਈ ਇਸ ਗੱਲ ਦੀ ਸਪੱਸ਼ਟ ਗਵਾਹੀ ਦਿੰਦੀ ਹੈ। ਇਹ ਧਾਰਨਾ ਵੀ ਗ਼ਲਤ ਹੈ ਕਿ ਅਨਪੜ੍ਹ ਭੋਲੇ ਅਤੇ ਪੜ੍ਹੇ-ਲਿਖੇ ਚਲਾਕ ਹੁੰਦੇ ਹਨ। ਬਹੁਤ ਸਾਰੇ ਵਿਅਕਤੀਆਂ ਦੇ ਸੰਬੰਧ ਵਿਚ ਇਹ ਗੱਲ ਉਲਟ ਵੀ ਦੇਖੀ ਜਾ ਸਕਦੀ ਹੈ। ਕਈ ਵਾਰ ਅਨਪੜ੍ਹ ਹੀ ਵੱਡੇ ਪੜ੍ਹਿਆਂ-ਲਿਖਿਆਂ ਦੇ ਚਲਾਕੀ ਵਿਚ ਕੰਨ ਕੁਤਰ ਜਾਂਦੇ ਹਨ। ਸਾਰੇ ਅਨਪੜ੍ਹ ਭੋਲੇ ਨਹੀਂ ਹੁੰਦੇ ਅਤੇ ਸਾਰੇ ਭੋਲੇ ਵੀ ਅਨਪੜ੍ਹ ਨਹੀਂ ਹੁੰਦੇ। ਭਾਵੇਂ ਬੱਚੇ ਆਮ ਤੌਰ 'ਤੇ ਉਮਰ ਦੀ ਕਿਸੇ ਸੀਮਾ ਤਕ ਭੋਲੇ ਹੁੰਦੇ ਹਨ, ਪਰ ਭੋਲੇਪਨ ਨੂੰ ਉਮਰ ਨਾਲ ਵੀ ਪੱਕੇ ਤੌਰ 'ਤੇ ਨਹੀਂ ਜੋੜਿਆ ਜਾ ਸਕਦਾ। ਬਹੁ-ਗਿਣਤੀ ਬੱਚੇ ਭੋਲੇ ਹੁੰਦੇ ਹਨ, ਪਰ ਕੁਝ ਬੱਚੇ ਬੜੇ ਚਲਾਕ ਵੀ ਹੋ ਸਕਦੇ ਹਨ। ਬੁੱਢੇ ਅਤੇ ਜਵਾਨ ਭੋਲੇ ਵੀ ਹੋ ਸਕਦੇ ਹਨ ਅਤੇ ਚਲਾਕ ਵੀ। ਅਜਿਹੇ ਵਿਅਕਤੀ ਸੰਸਾਰ ਵਿਚ ਹਰ ਸਮੇਂ ਮੌਜੂਦ ਹੁੰਦੇ ਹਨ, ਜਿਹੜੇ ਸਾਰੀ ਉਮਰ ਹੀ ਭੋਲੇ ਰਹਿੰਦੇ ਹਨ। ਚਲਾਕੀ ਉਨ੍ਹਾਂ ਨੂੰ ਆਉਂਦੀ ਹੀ ਨਹੀਂ। ਇਸ ਲਈ ਇਹ ਕਿਹਾ ਜਾ ਸਕਦਾ ਹੈ ਕਿ ਭੋਲੇਪਨ ਦਾ ਸੰਬੰਧ ਉਮਰ, ਜਾਤ ਅਤੇ ਪੜ੍ਹਾਈ-ਲਿਖਾਈ ਨਾਲ ਨਹੀਂ ਹੈ, ਇਹ ਤਾਂ ਪਰਮਾਤਮਾ ਵੱਲੋਂ ਬਖ਼ਸ਼ਿਆ ਧੰਨਾ ਜੀ ਵਰਗੇ ਵਿਰਲੇ ਮਹਾਂਪੁਰਸ਼ਾਂ ਦੇ ਸੁਭਾਅ ਦਾ ਇਕ ਸਦੀਵੀ ਗੁਣ ਹੁੰਦਾ ਹੈ। ਮਨ ਦੀ ਪਵਿੱਤਰਤਾ ਦਾ ਇਹ ਗੁਣ ਧੰਨਾ ਜੀ ਨੂੰ ਉਨ੍ਹਾਂ ਦੇ ਵੱਡੇ ਭਾਗ ਹੋਣ ਕਰਕੇ ਪ੍ਰਾਪਤ ਹੋਇਆ। ਜਿਵੇਂ ਹਾਥੀ ਦੀ ਪੈੜ ਵਿਚ ਸਾਰੀਆਂ ਪੈੜਾਂ ਆ ਜਾਂਦੀਆਂ ਹਨ, ਉਵੇਂ ਭੋਲੇਪਨ ਦੇ ਗੁਣ ਵਿਚ ਸਾਰੇ ਹੀ ਗੁਣ ਆ ਕੇ ਸਮਾ ਜਾਂਦੇ ਹਨ। ਸੱਚਾਈ, ਇਮਾਨਦਾਰੀ, ਨੇਕ-ਨੀਅਤੀ, ਹਮਦਰਦੀ, ਦਇਆ, ਸੇਵਾ ਆਦਿ ਮਹਾਨ ਗੁਣ ਭੋਲੇਪਨ ਵਿਚ ਹੀ ਸਥਿਰ ਅਤੇ ਸਦੀਵੀ ਰਹਿ ਸਕਦੇ ਹਨ।

ਭਗਤ ਧੰਨਾ ਜੀ ਦੀ ਸ਼ਖ਼ਸੀਅਤ ਦਾ ਇਕ ਹੋਰ ਵੱਡਾ ਗੁਣ ਸੀ—'ਜੀਵਨ ਦੀ ਸਾਦਗੀ'। ਆਪ ਕਿਰਤੀ ਜੀਵਨ ਜੀਂਦੇ ਸਨ। ਗਊਆਂ ਚਾਰਦੇ, ਖੇਤੀਬਾੜੀ ਕਰਦੇ ਅਤੇ ਸਾਧੂ-ਸੰਤਾਂ ਦੀ ਸੰਗਤ ਕਰਦੇ। ਜੀਵਨ ਵਿਚ ਸਾਦਾਪਨ ਸੀ। ਸੱਚੀ-ਸੁੱਚੀ ਕਿਰਤ ਦੀ ਮਹਿਕ ਸੀ। ਕਿਰਤੀ ਅਤੇ ਸਾਦੇ ਜੀਵਨ ਨੇ ਆਪ ਜੀ ਦੇ ਭੋਲੇਪਨ ਦੇ ਗੁਣ 'ਤੇ ਸੋਨੇ 'ਤੇ ਸੁਹਾਗੇ ਦਾ ਕੰਮ ਕੀਤਾ।

ਆਪ ਜੀ ਦਾ ਜੀਵਨ ਸੰਜਮ ਅਤੇ ਸੰਤੋਖ ਦੇ ਗੁਣਾਂ ਨਾਲ ਭਰਪੂਰ ਸੀ। ਮਨ ਵਿਚ ਲੋਭ ਤਾਂ ਲੇਸ-ਮਾਤਰ ਵੀ ਨਹੀਂ ਸੀ। ਜਦੋਂ ਭਗਵਾਨ ਤੋਂ ਜ਼ਰੂਰੀ ਲੋੜਾਂ ਪੂਰੀਆਂ ਕਰਨ ਦੀ ਮੰਗ ਕੀਤੀ ਤਾਂ ਲੋਭ ਨਹੀਂ ਕੀਤਾ। ਧਨ ਦੇ ਅੰਬਾਰ ਨਹੀਂ ਮੰਗੇ। ਜ਼ਮੀਨਾਂ-ਜਾਇਦਾਦਾਂ ਦੀ ਮੰਗ ਨਹੀਂ ਰੱਖੀ। ਕੋਈ ਰਾਜ ਭਾਗ ਨਹੀਂ ਮੰਗਿਆ। ਨਿਮਰਤਾ ਅਤੇ ਮਿਠਾਸ ਦੇ ਗੁਣ ਆਪ ਜੀ ਦੀ ਸ਼ਖ਼ਸੀਅਤ ਦਾ ਅਹਿਮ ਅੰਗ ਹਨ। ਬ੍ਰਾਹਮਣ ਪਾਸੋਂ ਠਾਕੁਰ ਮੰਗਦੇ ਸਮੇਂ ਬਹੁਤ ਨਿਮਰਤਾ ਵਿਚ ਰਹਿੰਦੇ ਹਨ। ਵਾਰ ਵਾਰ ਜਵਾਬ ਮਿਲਣ

'ਤੇ ਵੀ ਕਰੋਧ ਨਹੀਂ ਕਰਦੇ। ਨਗਰ ਦਾ ਰਾਜਾ ਭੀਮ ਸੈਨ ਅਤੇ ਉਸ ਦੀ ਧਾਰਮਿਕ ਬਿਰਤੀ ਵਾਲੀ ਲੜਕੀ ਧੰਨਾ ਜੀ ਦੀ ਨਿਮਰਤਾ ਵਾਲੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੁੰਦੇ ਹਨ। ਦੋਵੇਂ ਆਪ ਜੀ ਤੋਂ ਉਪਦੇਸ਼ ਗ੍ਰਹਿਣ ਕਰਦੇ ਹਨ।

ਆਪ ਜੀ ਦੀ ਬਾਣੀ ਦੀ ਡੂੰਘਾਈ ਅਤੇ ਵਿਸ਼ਾਲਤਾ ਦੱਸਦੀ ਹੈ ਕਿ ਆਪ ਜੀ ਨੂੰ ਅਧਿਆਤਮਵਾਦ ਦਾ ਡੂੰਘਾ ਅਨੁਭਵ ਸੀ। ਆਪ ਬਚਪਨ ਤੋਂ ਹੀ ਅਧਿਆਤਮਕ ਬਿਰਤੀ ਵਾਲੇ ਸਨ। ਇਸੇ ਬਿਰਤੀ ਕਰਕੇ ਹੀ ਆਪ ਨੇ ਏਕਾਦਸ਼ੀ ਦੇ ਵਰਤ ਰੱਖੇ, ਮੂਰਤੀ-ਪੂਜਾ ਕੀਤੀ ਅਤੇ ਫਿਰ ਗੁਰੂ ਧਾਰਨ ਕਰਨ ਲਈ ਕਾਸ਼ੀ ਪਹੁੰਚੇ। ਧਾਰਮਿਕ ਡਲਸਫ਼ੇ ਦੀ ਆਪ ਨੂੰ ਡੂੰਘੀ ਜਾਣਕਾਰੀ ਸੀ। ਆਪ ਨੇ ਆਪਣੇ ਤੋਂ ਪਹਿਲਾਂ ਹੋ ਚੁੱਕੇ ਅਤੇ ਸਮਕਾਲੀ ਭਗਤ ਸਾਹਿਬਾਨ ਦੀ ਅਧਿਆਤਮਕ ਬਾਣੀ ਦਾ ਡੂੰਘਾ ਅਧਿਐਨ ਕੀਤਾ ਹੋਇਆ ਸੀ। ਕੁਦਰਤ ਵਿਚ ਵਾਪਰਦੀਆਂ ਅਸਚਰਜ ਅਤੇ ਅਦਭੁੱਤ ਗੱਲਾਂ ਤੋਂ ਆਪ ਜਾਣੂ ਸਨ। ਉਸ ਵੇਲੇ ਦੀ ਪ੍ਰਚੱਲਤ ਸਾਧ-ਭਾਸ਼ਾ ਵਿਚ ਰਾਗ-ਬੱਧ ਦੀ ਰਚਨਾ ਕਰਨਾ ਅਤੇ ਬਾਣੀ ਵਿਚ ਡੂੰਘੇ ਅਧਿਆਤਮਕ ਸੰਕਲਪਾਂ ਅਤੇ ਸ਼ਬਦਾਂ ਨੂੰ ਜੋੜਨਾ ਇਕ ਵਿਦਵਾਨ ਸ਼ਖ਼ਸੀਅਤ ਦਾ ਹੀ ਕੰਮ ਹੋ ਸਕਦਾ ਹੈ ਤੇ ਸਭ ਤੋਂ ਵੱਡੀ ਮੋਹਰ ਆਪ ਜੀ ਦੇ ਬ੍ਰਹਮ-ਗਿਆਨ ਅਤੇ ਆਪ ਜੀ ਦੀ ਵਿਦਵਤਾ 'ਤੇ ਉਦੋਂ ਲੱਗੀ, ਜਦੋਂ ਗੁਰੂ ਅਰਜਨ ਦੇਵ ਜੀ ਨੇ ਆਪ ਜੀ ਦੀ ਬਾਣੀ ਨੂੰ ਵੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੋਰ ਭਗਤ ਸਾਹਿਬਾਨ ਦੀ ਬਾਣੀ ਦੇ ਨਾਲ ਸੁਸ਼ੋਭਿਤ ਕੀਤਾ। ਭਗਤ ਧੰਨਾ ਜੀ ਸੁਭਾਅ ਦੇ ਭੋਲੇ ਸਨ, ਮਨ ਤੋਂ ਨਿਰਮਲ ਸਨ, ਪਰ ਅਨੁਭਵ ਅਤੇ ਅਕਲ ਦੇ ਪੱਖ ਤੋਂ ਬਹੁਤ ਵੱਡੇ ਵਿਦਵਾਨ ਅਤੇ ਬ੍ਰਹਮ-ਗਿਆਨੀ ਸਨ। ਆਪ ਦ੍ਰਿੜ੍ਹ ਇਰਾਦੇ ਅਤੇ ਦ੍ਰਿੜ੍ਹ ਵਿਸ਼ਵਾਸ ਦੇ ਮਾਲਕ ਸਨ। ਹੁਣ ਵੀ ਲੋਕ ਧੰਨਾ ਜੀ ਦੇ ਨਿਰਛਲ ਸੁਭਾਅ ਅਤੇ ਦ੍ਰਿੜ੍ਹ ਇਰਾਦੇ ਦੀ ਆਮ ਤੌਰ 'ਤੇ ਉਦਾਹਰਣ ਦੇ ਦਿਆ ਕਰਦੇ ਹਨ ਕਿ ਦੁਨੀਆਂ ਵਿਚ ਕੀ ਸੰਭਵ ਨਹੀਂ, ਜੇ ਇਰਾਦਾ ਪੱਕਾ ਹੋਵੇ ਤਾਂ ਧੰਨਾ ਜੀ ਵਾਂਗ ਪੱਥਰ ਵਿੱਚੋਂ ਵੀ ਰੱਬ ਪਾਇਆ ਜਾ ਸਕਦਾ ਹੈ। ਸਾਨੂੰ ਭਗਤ ਜੀ ਦੀ ਸ਼ਖ਼ਸੀਅਤ ਵਿਚਲੇ ਭੋਲੇਪਨ, ਸਾਦਗੀ, ਸੰਜਮ, ਪਰਮਾਤਮਾ ਵਿਚ ਦ੍ਰਿੜ੍ਹ ਵਿਸ਼ਵਾਸ, ਸੱਚਾਈ, ਦਇਆ ਆਦਿ ਗੁਣ ਆਪਣੇ ਜੀਵਨ ਵਿਚ ਅਪਨਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

### *(9) ਦੇਹਾਂਤ ਬਾਰੇ*

ਆਪ ਜੀ ਦੇ ਦੇਹਾਂਤ ਦੇ ਸੰਬੰਧ ਵਿਚ ਕੋਈ ਜਾਣਕਾਰੀ ਪ੍ਰਾਪਤ ਨਾ ਹੋਣ ਕਰਕੇ ਆਪ ਜੀ ਦੀ ਕੁਲ ਉਮਰ ਅਤੇ ਦੇਹਾਂਤ ਦੇ ਸਥਾਨ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ।

## (ਅ) ਭਗਤ ਧੰਨਾ ਜੀ ਦੀ ਬਾਣੀ ਬਾਰੇ

### *(1) ਭਗਤ ਧੰਨਾ ਜੀ ਦੀ ਬਾਣੀ ਦਾ ਵਿਸ਼ਾ-ਵਸਤੂ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਧੰਨਾ ਜੀ ਦੇ ਤਿੰਨ ਸ਼ਬਦ ਹਨ। ਦੋ ਸ਼ਬਦ ਆਸਾ ਰਾਗ ਵਿਚ ਅਤੇ ਇਕ ਸ਼ਬਦ ਧਨਾਸਰੀ ਰਾਗ ਵਿਚ। ਭਗਤ ਧੰਨਾ

ਜੀ ਨੇ ਆਪਣੀ ਬਾਣੀ ਵਿਚ ਪਰਮਾਤਮਾ, ਮਾਇਆ, ਜੀਵਾਤਮਾ, ਗੁਰੂ, ਸਾਧਸੰਗਤਿ, ਮਨੁੱਖੀ ਜੀਵਨ ਦੇ ਮਨੋਰਥ ਅਤੇ ਜੀਵਨ-ਮੁਕਤੀ ਨਾਲ ਸੰਬੰਧਿਤ ਡੂੰਘੇ ਵਿਸ਼ਿਆਂ 'ਤੇ ਗਹਿਰ-ਗੰਭੀਰ ਵਿਚਾਰ ਦਿੱਤੇ ਹਨ।

ਆਪ ਜੀ ਦੀ ਬਾਣੀ ਵਿਚ ਪਰਮਾਤਮਾ ਲਈ ਪ੍ਰਭ, ਪਰਮ-ਪੁਰਖ, ਅਫਲੀ ਪ੍ਰਭੂ, ਧਰਣੀਧਰੁ, ਦਯਾਲ, ਦਮੋਦਰ, ਕਰਤਾ, ਖਸਮੁ, ਪੂਰਨ ਪਰਮਾਨੰਦ, ਮਨੋਹਰ ਅਤੇ ਗੋਪਾਲ ਨਾਮ ਵਰਤੇ ਹਨ। ਪਰਮਾਤਮਾ ਇਸ ਧਰਤੀ ਭਾਵ ਸੰਸਾਰ ਦਾ ਮਾਲਕ ਹੈ ਅਤੇ ਇਸ ਦੀ ਪਾਲਣਾ ਕਰਨ ਵਾਲਾ ਹੈ। ਉਹ ਆਪਣੇ ਸੁਭਾਅ ਕਰਕੇ ਦਇਆਲੂ ਹੈ। ਇਸੇ ਦਇਆਲਤਾ ਤਹਿਤ ਉਹ ਜੀਵਾਂ ਦੀ ਰੱਖਿਆ ਕਰਦਾ ਹੈ, ਉਨ੍ਹਾਂ ਦੀ ਪਾਲਣਾ ਕਰਦਾ ਹੈ ਅਤੇ ਉਨ੍ਹਾਂ ਨੂੰ ਆਪਣੇ ਨਾਲ ਮਿਲਾਉਂਦਾ ਹੈ।

ਮਾਤਾ ਦੇ ਗਰਭ ਵਿਚ ਪਰਮਾਤਮਾ ਸਾਡੇ ਦਸ-ਦੁਆਰੀ ਸਰੀਰ ਦੀ ਰਚਨਾ ਕਰਦਾ ਹੈ ਅਤੇ ਗਰਭ ਦੀ ਅਗਨੀ ਤੋਂ ਸਾਡੀ ਰੱਖਿਆ ਕਰਦੇ ਹੋਏ ਸਾਨੂੰ ਖ਼ੁਰਾਕ ਵੀ ਪਹੁੰਚਾਉਂਦਾ ਹੈ। ਭਗਤ ਧੰਨਾ ਜੀ ਫ਼ੁਰਮਾਉਂਦੇ ਹਨ:

**ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ ॥**
**ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ ॥**

*(ਆਸਾ ਧੰਨਾ ਜੀ, ਪੰਨਾ 488)*

ਆਪ ਜੀ ਨੇ ਇਸ ਮਿਸਾਲ ਦੇ ਨਾਲ ਹੀ ਇਕ ਹੋਰ ਮਿਸਾਲ ਕੱਛੂ-ਕੁੰਮੀ ਤੇ ਉਸ ਦੇ ਬੱਚਿਆਂ ਦੀ ਦਿੱਤੀ ਹੈ। ਕੱਛੂ-ਕੁੰਮੀ ਆਪ ਤਾਂ ਪਾਣੀ ਵਿਚ ਹੁੰਦੀ ਹੈ, ਪਰ ਉਸ ਦੇ ਬੱਚੇ ਬਾਹਰ ਰੇਤੇ ਵਿਚ ਹੁੰਦੇ ਹਨ। ਉਨ੍ਹਾਂ ਨੂੰ ਨਾ ਤਾਂ ਮਾਤਾ ਦੇ ਖੰਭਾਂ ਦੀ ਰੱਖਿਆ ਮਿਲਦੀ ਹੈ ਅਤੇ ਨਾ ਹੀ ਦੁੱਧ ਪ੍ਰਾਪਤ ਹੁੰਦਾ ਹੈ। ਫਿਰ ਵੀ ਦੇਖੋ ਉਹ ਬੱਚੇ ਪਰਮਾਤਮਾ ਆਪਣੀ ਕਿਰਪਾ ਨਾਲ ਪਾਲ ਕੇ ਵੱਡੇ ਕਰ ਦਿੰਦਾ ਹੈ। ਭਗਤ ਧੰਨਾ ਜੀ ਸਾਨੂੰ ਇਸ ਮਿਸਾਲ ਰਾਹੀਂ ਸਮਝਾਉਂਦੇ ਹਨ ਕਿ ਪਰਮਾਤਮਾ ਬਹੁਤ ਬੇਅੰਤ ਹੈ। ਉਹ ਹਰ ਹਾਲ ਵਿਚ ਸਾਡੀ ਰੱਖਿਆ ਵੀ ਕਰਦਾ ਹੈ, ਸਾਨੂੰ ਆਹਾਰ ਵੀ ਦਿੰਦਾ ਹੈ ਅਤੇ ਸਾਡੀ ਪਾਲਣਾ ਵੀ ਕਰਦਾ ਹੈ। ਪਵਿੱਤਰ ਫ਼ੁਰਮਾਨ ਹੈ:

**ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ ॥**
**ਪੂਰਨ ਪਰਮਾਨੰਦੁ ਮਨੋਹਰ ਸਮਝਿ ਦੇਖੁ ਮਨ ਮਾਹੀ ॥**

*(ਆਸਾ ਧੰਨਾ ਜੀ, ਪੰਨਾ 488)*

ਇਸੇ ਲੜੀ ਵਿਚ ਪੱਥਰ ਵਿਚ ਰਹਿੰਦੇ ਕੀੜੇ ਦੀ ਮਿਸਾਲ ਦਿੰਦੇ ਹੋਏ ਭਗਤ ਜੀ ਫ਼ੁਰਮਾਉਂਦੇ ਹਨ:

**ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ ॥**
**ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥**

*(ਆਸਾ ਧੰਨਾ ਜੀ, ਪੰਨਾ 488)*

ਕੀੜਾ ਪੱਥਰ ਵਿਚ ਰਹਿੰਦਾ ਹੈ। ਉਸ ਦੇ ਬਾਹਰ ਜਾਣ ਲਈ ਕੋਈ ਰਸਤਾ ਵੀ ਨਹੀਂ ਹੁੰਦਾ। ਨਾ ਉਹ ਬਾਹਰ ਜਾ ਕੇ ਕੁਝ ਖਾ-ਪੀ ਸਕਦਾ ਹੈ ਅਤੇ ਨਾ ਹੀ ਬਾਹਰੋਂ

ਕੋਈ ਖ਼ੁਰਾਕ ਉਸ ਕੋਲ ਪਹੁੰਚਦੀ ਹੈ। ਭਗਤ ਧੰਨਾ ਜੀ ਸਾਨੂੰ ਸਮਝਾਉਂਦੇ ਹਨ ਕਿ ਜਿਵੇਂ ਪੱਥਰ ਵਿਚ ਰਹਿੰਦੇ ਕੀੜੇ ਤਕ ਨੂੰ ਪਰਮਾਤਮਾ ਆਹਾਰ ਦਿੰਦਾ ਹੈ, ਉਵੇਂ ਹੀ ਸਾਡੀ ਰੋਟੀ-ਰੋਜ਼ੀ ਦਾ ਪ੍ਰਬੰਧ ਉਹ ਆਪੇ ਹੀ ਹਰ ਹਾਲਤ ਵਿਚ ਕਰਦਾ ਹੈ। ਇਸ ਲਈ ਸਾਨੂੰ ਘਬਰਾਉਣਾ ਨਹੀਂ ਚਾਹੀਦਾ ਅਤੇ ਰੋਟੀ-ਰੋਜ਼ੀ ਦੇ ਮਾਮਲੇ ਵਿਚ ਨਾ ਤਾਂ ਡਰਨਾ ਚਾਹੀਦਾ ਹੈ ਅਤੇ ਨਾ ਹੀ ਚਿੰਤਾ ਕਰਨੀ ਚਾਹੀਦੀ ਹੈ। ਪਰਮਾਤਮਾ ਨੇ ਸਾਨੂੰ ਇਹ ਜੀਵਨ ਦਿੱਤਾ ਹੈ ਅਤੇ ਇਸ ਜੀਵਨ ਨੂੰ ਪਾਲਣ ਦੀ ਜ਼ਿੰਮੇਵਾਰੀ ਵੀ ਉਸ ਨੇ ਹੀ ਸੰਭਾਲੀ ਹੋਈ ਹੈ।

ਉਪਰੋਕਤ ਤਿੰਨੇ ਉਦਾਹਰਣਾਂ ਜਿਥੇ ਪਰਮਾਤਮਾ ਦੀ ਸਰਬ-ਸਮਰੱਥਾ ਦਾ ਪ੍ਰਗਟਾਵਾ ਕਰਦੀਆਂ ਹਨ, ਉਥੇ ਸਾਨੂੰ ਨਿਰਾਸ਼ਤਾ ਤੋਂ ਬਚਾ ਕੇ ਆਸ਼ਾਵਾਦੀ ਵੀ ਬਣਾਉਂਦੀਆਂ ਹਨ। ਪਰਮਾਤਮਾ ਪ੍ਰਤੀ ਸਾਡੇ ਵਿਸ਼ਵਾਸ ਨੂੰ ਵੀ ਬਲ ਦਿੰਦੀਆਂ ਹਨ ਅਤੇ ਸਾਡੇ ਮਨਾਂ ਵਿਚ ਪਰਮਾਤਮਾ ਪ੍ਰਤੀ ਆਤਮ-ਸਮਰਪਣ ਕਰਨ ਦੀ ਭਾਵਨਾ ਨੂੰ ਵੀ ਜਨਮ ਦਿੰਦੀਆਂ ਹਨ।

ਭਗਤ ਧੰਨਾ ਜੀ ਸਾਨੂੰ ਇਹ ਵੀ ਦੱਸਦੇ ਹਨ ਕਿ ਪਰਮਾਤਮਾ ਹੀ ਕਰਤਾ-ਪੁਰਖ ਹੈ। ਉਹੀ ਹੁੰਦਾ ਹੈ, ਜੋ ਉਹ ਕਰਦਾ ਹੈ। ਭਾਵੇਂ ਕਿੰਨੇ ਖੰਡ-ਬ੍ਰਹਿਮੰਡ, ਦੇਸ਼-ਵਿਦੇਸ਼ ਘੁੰਮ ਲਈਏ, ਹੋਣਾ ਉਹੀ ਹੈ ਜੋ ਪਰਮਾਤਮਾ ਨੂੰ ਭਾਉਂਦਾ ਹੈ। ਇਸ ਲਈ ਸਾਨੂੰ ਉਸ ਦਇਆਲੂ ਪਰਮਾਤਮਾ ਨੂੰ ਸਦਾ ਆਪਣੇ ਚੇਤੇ ਵਿਚ ਰੱਖਣਾ ਚਾਹੀਦਾ ਹੈ। ਆਪ ਜੀ ਫ਼ੁਰਮਾਉਂਦੇ ਹਨ:

**ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ ॥**
**ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ ॥**

*(ਆਸਾ ਧੰਨਾ ਜੀ, ਪੰਨਾ 488)*

ਕਿਉਂਕਿ ਪਰਮਾਤਮਾ ਹੀ ਸਾਨੂੰ ਰੋਟੀ-ਰੋਜ਼ੀ ਦੇਣ ਵਾਲਾ ਹੈ, ਇਸ ਲਈ ਭਗਤ ਧੰਨਾ ਜੀ ਰਾਗ ਧਨਾਸਰੀ ਦੇ ਆਪਣੇ ਸ਼ਬਦ ਰਾਹੀਂ ਪਰਮਾਤਮਾ ਤੋਂ ਹੀ ਰੋਜ਼ਾਨਾ ਜੀਵਨ ਦੀਆਂ ਲੋੜਾਂ ਦੀ ਮੰਗ ਕਰਦੇ ਹਨ। ਪਰਮਾਤਮਾ ਨੂੰ ਆਪਣੇ ਭਗਤਾਂ ਦੇ ਸਾਰੇ ਕਾਰਜ ਸੰਵਾਰਨ ਵਾਲਾ ਦੱਸਦੇ ਹੋਏ ਉਸ ਅੱਗੇ ਆਰਤੀ ਭਾਵ ਪ੍ਰਾਰਥਨਾ ਕਰਦੇ ਹਨ:

**ਗੋਪਾਲ ਤੇਰਾ ਆਰਤਾ ॥**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥**

*(ਧਨਾਸਰੀ ਧੰਨਾ ਜੀ, ਪੰਨਾ 695)*

ਇਸ ਤੋਂ ਅੱਗੇ ਭਗਤ ਜੀ ਜੀਵਨ ਦੀਆਂ ਲੋੜਾਂ ਪਰਮਾਤਮਾ ਨੂੰ ਪੂਰੀਆਂ ਕਰਨ ਲਈ ਇਸ ਤਰ੍ਹਾਂ ਕਹਿੰਦੇ ਹਨ:

**ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥**
**ਪਨ੍ਹ੍ਹੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥**
**ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥**
**ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥**

*(ਧਨਾਸਰੀ ਧੰਨਾ ਜੀ, ਪੰਨਾ 695)*

ਭਗਤ ਧੰਨਾ ਜੀ ਰੋਜ਼ਾਨਾ ਜੀਵਨ ਦੀਆਂ ਲੋੜਾਂ ਲਈ ਦਾਲ, ਆਟਾ, ਘੀ, ਜੁੱਤੀ, ਅਨਾਜ, ਗਾਂ-ਮੱਝ, ਘੋੜੀ ਆਦਿ ਦੀ ਮੰਗ ਰੱਖਣ ਦੇ ਨਾਲ ਨਾਲ ਘਰ-ਗ੍ਰਿਹਸਤੀ ਨੂੰ ਚਲਾਉਣ ਲਈ ਇਕ ਚੰਗੀ ਗੁਣਵਾਨ ਪਤਨੀ ਦੀ ਵੀ ਇੱਛਾ ਪਰਮਾਤਮਾ ਅੱਗੇ ਰੱਖਦੇ ਹਨ। ਇਥੇ ਦੋ ਗੱਲਾਂ ਧਿਆਨ ਵਿਚ ਰੱਖਣ ਵਾਲੀਆਂ ਹਨ। ਪਹਿਲੀ ਇਹ ਕਿ ਭਗਤ ਧੰਨਾ ਜੀ ਵਾਂਗ ਅਸੀਂ ਆਪਣੀਆਂ ਦੁਨਿਆਵੀ ਲੋੜਾਂ ਲਈ ਪਰਮਾਤਮਾ ਅੱਗੇ ਹੀ ਮੰਗ ਰੱਖਣੀ ਹੈ, ਕਿਸੇ ਮਨੁੱਖ ਅੱਗੇ ਨਹੀਂ। ਦੂਜੀ ਗੱਲ ਇਹ ਹੈ ਕਿ ਅਸੀਂ ਦੌਲਤ ਦੇ ਅੰਬਾਰ ਇਕੱਠੇ ਕਰਨ ਜਾਂ ਜ਼ਮੀਨਾਂ-ਜਾਇਦਾਦਾਂ ਦੇ ਲੋਭ ਵਿਚ ਅਰਦਾਸਾਂ ਨਹੀਂ ਕਰਨੀਆਂ। ਬੱਸ ਜੀਵਨ ਗੁਜ਼ਾਰਨ ਲਈ ਲੋੜਾਂ ਦੀ ਪੂਰਤੀ ਲਈ ਹੀ ਮੰਗ ਕਰਨੀ ਹੈ।

ਮਨੁੱਖ ਦੀਆਂ ਸਰੀਰਕ ਲੋੜਾਂ ਦੀ ਪੂਰਤੀ ਤੋਂ ਇਨਕਾਰੀ ਨਹੀਂ ਹੋਇਆ ਜਾ ਸਕਦਾ। ਇਸ ਹੱਦ ਤਕ ਮਾਇਆ ਦੀ ਬੜੀ ਅਹਿਮੀਅਤ ਹੈ। ਸਰੀਰ, ਖ਼ੁਦ ਮਾਇਆ ਹੈ ਅਤੇ ਇਸ ਮਾਇਆ ਨੂੰ ਜੀਂਦਾ ਰੱਖਣ ਲਈ ਮਾਇਆ ਦੀ ਲੋੜ ਹੈ, ਪਰ ਮਾਇਆ ਏਨੀ ਕੁ ਹੋਵੇ ਕਿ ਸਰੀਰ ਚੱਲਦਾ ਰਹੇ। ਇਸ ਪ੍ਰਸੰਗ ਵਿਚ ਭਗਤ ਕਬੀਰ ਜੀ ਦਾ ਇਹ ਪਵਿੱਤਰ ਕਥਨ ਇਥੇ ਦਰਜ ਕਰਨਾ ਬਹੁਤ ਹੀ ਢੁੱਕਵਾਂ ਹੈ:

**ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥**
**ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥੧॥**
**ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥੧॥ਰਹਾਉ॥**

*(ਸੋਰਠਿ ਕਬੀਰ ਜੀ, ਪੰਨਾ 656)*

ਪਰਮਾਤਮਾ ਨੂੰ ਇਹ ਗੱਲ ਦੱਸ ਕੇ ਫਿਰ ਆਪ ਜੀ ਆਟਾ, ਘੀ, ਲੂਣ, ਦਾਲ ਆਦਿ ਵਸਤਾਂ ਦੀ ਮੰਗ ਰੱਖਦੇ ਹਨ। ਆਪ ਪਰਮਾਤਮਾ ਨੂੰ ਇਹ ਵੀ ਸਪੱਸ਼ਟ ਰੂਪ ਵਿਚ ਦੱਸਦੇ ਹਨ ਕਿ ਇਹ ਚੀਜ਼ਾਂ ਮੰਗਣ ਸਮੇਂ ਉਹ ਲੋਭ ਨਹੀਂ ਕਰ ਰਹੇ। ਜ਼ਿੰਦਗੀ ਲਈ ਪਰਮਾਤਮਾ ਦਾ ਨਾਮ ਉਨ੍ਹਾਂ ਲਈ ਫੇਰ ਵੀ ਉੱਚਤਮ ਵਸਤੂ ਹੈ:

**ਮੈ ਨਾਹੀ ਕੀਤਾ ਲਬੋ ॥ ਇਕੁ ਨਾਉ ਤੇਰਾ ਮੈ ਫਬੋ ॥**
**ਕਹਿ ਕਬੀਰ ਮਨੁ ਮਾਨਿਆ ॥ ਮਨੁ ਮਾਨਿਆ ਤਉ ਹਰਿ ਜਾਨਿਆ ॥**

*(ਸੋਰਠਿ ਕਬੀਰ ਜੀ, ਪੰਨਾ 656)*

ਇਹ ਇਕ ਸੰਤੁਲਿਤ ਵਿਚਾਰ ਹੈ, ਜੋ ਮਾਇਆ ਪ੍ਰਤੀ ਗੁਰਮਤਿ ਦੇ ਦ੍ਰਿਸ਼ਟੀਕੋਣ ਨੂੰ ਭਲੀ-ਭਾਂਤ ਪ੍ਰਗਟ ਕਰਦਾ ਹੈ। ਸਰੀਰ ਨੂੰ ਭੁੱਖਾ ਰੱਖਣਾ, ਨੰਗਾ ਰੱਖਣਾ, ਧੁੱਪ, ਮੀਂਹ ਆਦਿ ਦੇ ਕਸ਼ਟ ਦੇਣਾ, ਨੰਗੇ ਪੈਰੀਂ ਫਿਰਨਾ, ਚੁੱਪ ਰਹਿਣਾ ਆਦਿ ਕਿਸੇ ਤਰ੍ਹਾਂ ਵੀ ਮਨ ਨੂੰ ਤਿਆਗੀ ਨਹੀਂ ਬਣਾਉਂਦਾ। ਇਨ੍ਹਾਂ ਢੰਗਾਂ ਨਾਲ ਤ੍ਰਿਸ਼ਨਾਵਾਂ ਦਾ ਖ਼ਾਤਮਾ ਨਹੀਂ ਹੁੰਦਾ। ਸਰੀਰ ਦੀਆਂ ਲੋੜਾਂ ਪੂਰੀਆਂ ਕਰਦੇ ਹੋਏ ਮਨ ਨੂੰ ਮਾਇਆ ਦੇ ਲੋਭ ਤੋਂ ਬਚਾਉਣਾ ਹੀ ਜੀਵਨ ਦਾ ਅਸਲ ਉਦੇਸ਼ ਹੈ। ਸਬਰ-ਸੰਤੋਖ ਦਾ ਗੁਣ ਹੀ ਮਨੁੱਖ ਨੂੰ ਤ੍ਰਿਸ਼ਨਾਵਾਂ ਦੀ ਭੱਠੀ ਤੋਂ ਬਚਾ ਸਕਦਾ ਹੈ।

ਭਗਤ ਧੰਨਾ ਜੀ ਦਾ ਜੀਵਨ ਸਬਰ-ਸੰਤੋਖ ਅਤੇ ਸਾਦਗੀ ਵਾਲਾ ਜੀਵਨ ਸੀ।

ਇਹੋ ਸੱਚ ਆਪ ਜੀ ਦੀ ਬਾਣੀ ਰਾਹੀਂ ਪ੍ਰਗਟ ਹੋਇਆ ਹੈ। ਆਪ ਜੀ ਨੇ ਬੜੇ ਸਾਦ-ਮੁਰਾਦੇ ਸ਼ਬਦਾਂ ਵਿਚ ਪਰਮਾਤਮਾ ਤੋਂ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਦੀ ਇੱਛਾ ਪ੍ਰਗਟ ਕੀਤੀ ਹੈ।

ਮਾਇਆ ਦੀ ਤ੍ਰਿਸ਼ਨਾ ਲੋੜਾਂ ਦੀ ਹੱਦ ਤੋਂ ਪਰੇ ਹੈ। ਜਦੋਂ ਤਕ ਮਾਇਆ ਲੋੜਾਂ ਦੀ ਹੱਦ ਦੇ ਅੰਦਰ ਹੈ, ਇਹ ਠੀਕ ਹੈ, ਪਰ ਜਦੋਂ ਇਹ ਉਸ ਹੱਦ ਨੂੰ ਟੱਪਦੀ ਹੈ ਤਾਂ ਇਹ 'ਬਿਖ ਫਲ' ਬਣ ਜਾਂਦੀ ਹੈ। ਮਾਇਆ ਦੇ ਇਸੇ ਰੂਪ ਨੂੰ ਭਗਤ ਧੰਨਾ ਜੀ ਨੇ ਆਪਣੀ ਬਾਣੀ ਵਿਚ 'ਬਿਖ ਫਲ' ਆਖਿਆ ਹੈ। ਆਪ ਫ਼ੁਰਮਾਉਂਦੇ ਹਨ :

**ਬਿਖੁ ਫਲ ਮੀਠ ਲਗੇ ਮਨ ਬਉਰੇ ਚਾਰ ਬਿਚਾਰ ਨ ਜਾਨਿਆ ॥**
**ਗੁਨ ਤੇ ਪ੍ਰੀਤਿ ਬਢੀ ਅਨ ਭਾਂਤੀ ਜਨਮ ਮਰਨ ਫਿਰਿ ਤਾਨਿਆ ॥**
*(ਆਸਾ ਧੰਨਾ ਜੀ, ਪੰਨਾ 487)*

ਨਾਸਮਝ ਮਨ ਨੂੰ 'ਬਿਖੁ ਫਲ' ਭਾਵ ਜ਼ਹਿਰ ਰੂਪੀ ਪਦਾਰਥ ਮਿੱਠੇ ਲੱਗਦੇ ਹਨ ਅਤੇ ਚੰਗੇ ਵਿਚਾਰਾਂ ਤੋਂ ਮਨ ਦੂਰ ਰਹਿੰਦਾ ਹੈ। ਵਿਕਾਰਾਂ ਨਾਲ ਮਨ ਦਾ ਪਿਆਰ ਵੱਧਦਾ ਹੈ ਅਤੇ ਨਤੀਜਾ ਇਹ ਹੁੰਦਾ ਹੈ ਕਿ ਜਨਮ-ਮਰਨ ਦੇ ਚੱਕਰ ਦਾ ਤਾਣਾ ਜੀਵ-ਦੁਆਲੇ ਤਣਿਆ ਜਾਂਦਾ ਹੈ। ਜਨਮ-ਮਰਨ ਦੇ ਚੱਕਰ ਵਿਚ ਪੈ ਕੇ ਜੀਵਾਤਮਾ ਦਾ ਪਰਮਾਤਮਾ ਨਾਲ ਮਿਲਾਪ ਨਹੀਂ ਹੁੰਦਾ।

ਭਗਤ ਧੰਨਾ ਜੀ ਆਵਾਗਵਨ ਦੇ ਸਿਧਾਂਤ ਦੀ ਪੁਸ਼ਟੀ ਕਰਦੇ ਹੋਏ ਦੱਸਦੇ ਹਨ ਕਿ ਇਸ ਮਨੁੱਖਾ ਜਨਮ ਤੋਂ ਪਹਿਲਾਂ ਬਹੁਤ ਸਾਰੇ ਜਨਮ ਜੀਵ ਨੇ ਲਏ ਹੁੰਦੇ ਹਨ। ਮਾਇਆ ਅਤੇ ਕਾਮ ਦਾ ਲਾਲਚ ਜੀਵ ਦੇ ਮਨ ਵਿੱਚੋਂ ਪ੍ਰਭੂ ਨੂੰ ਵਿਸਾਰ ਦੇਣ ਦਾ ਕਾਰਨ ਬਣਦਾ ਹੈ। ਮਾਇਆ ਦੇ ਤਿੰਨ ਰੂਪ—ਤਨ, ਮਨ ਤੇ ਧਨ ਸਥਿਰ ਅਤੇ ਸਦੀਵੀ ਨਹੀਂ ਹਨ। ਤਨ ਨਾਸ਼ਵਾਨ ਹੈ, ਮਨ ਦੁਬਿਧਾ ਵਿਚ ਹੈ ਅਤੇ ਧਨ ਆਉਣ-ਜਾਣ ਵਾਲੀ ਚੀਜ਼ ਹੈ। ਭਗਤ ਜੀ ਦੱਸਦੇ ਹਨ ਕਿ ਜੀਵਨ ਨੂੰ ਟਿਕਾਅ ਵਿਚ ਲਿਆਉਣ ਲਈ ਪ੍ਰੇਮਾ-ਭਗਤੀ ਦੀ ਲੋੜ ਹੈ। ਮਨ ਦੀ ਭਟਕਣ ਵਾਲੀ ਸਥਿਤੀ ਇਹ ਹੈ :

**ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ ॥**
**ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ ॥੧॥...**
**ਜੁਗਤਿ ਜਾਨਿ ਨਹੀ ਰਿਦੈ ਨਿਵਾਸੀ ਜਲਤ ਜਾਲ ਜਮ ਫੰਧ ਪਰੇ ॥**
**ਬਿਖੁ ਫਲ ਸੰਚਿ ਭਰੇ ਮਨ ਐਸੇ ਪਰਮ ਪੁਰਖ ਪ੍ਰਭ ਮਨ ਬਿਸਰੇ ॥੨॥**
*(ਆਸਾ ਧੰਨਾ ਜੀ, ਪੰਨਾ 487)*

ਪਰਮਾਤਮਾ ਦੇ ਨਾਮ ਨੂੰ ਭੁੱਲ ਜਾਣਾ ਅਤੇ ਜ਼ਹਿਰ ਰੂਪੀ ਮਾਇਆ ਵਿਚ ਲੋੜਾਂ ਦੀ ਹੱਦ ਟੱਪ ਕੇ ਖਚਿਤ ਹੋ ਜਾਣਾ ਮਨ ਦੀ ਭਟਕਣ ਦੀ ਸਥਿਤੀ ਹੈ।

ਇਸ ਭਟਕਣ ਦੀ ਸਥਿਤੀ ਤੋਂ ਕਿਸ ਨੇ ਬਚਾਉਣਾ ਹੈ ? ਕਿਸ ਨੇ ਜੁਗਤ ਦੱਸਣੀ ਹੈ ? ਉਹ ਜੁਗਤ ਕੀ ਹੈ ? ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਭਗਤ ਧੰਨਾ ਜੀ ਇਸ ਤਰ੍ਹਾਂ ਦਿੰਦੇ ਹਨ :

**ਗਿਆਨ ਪ੍ਰਵੇਸੁ ਗੁਰਹਿ ਧਨੁ ਦੀਆ ਧਿਆਨੁ ਮਾਨੁ ਮਨ ਏਕ ਮਏ ॥**
**ਪ੍ਰੇਮ ਭਗਤਿ ਮਾਨੀ ਸੁਖੁ ਜਾਨਿਆ ਤ੍ਰਿਪਤਿ ਅਘਾਨੇ ਮੁਕਤਿ ਭਏ ॥੩॥**

*(ਆਸਾ ਧੰਨਾ ਜੀ, ਪੰਨਾ 487)*

ਗੁਰੂ ਤੋਂ ਗਿਆਨ ਹਾਸਲ ਹੁੰਦਾ ਹੈ। ਗਿਆਨ ਪ੍ਰਾਪਤ ਕਰਨ 'ਤੇ ਮਨ ਧਿਆਨ ਵਿਚ ਲੱਗਦਾ ਹੈ ਅਤੇ ਪਰਮਾਤਮਾ ਨਾਲ ਪਿਆਰ ਜਾਗਦਾ ਹੈ। ਇਹ ਪਿਆਰ ਪ੍ਰੇਮਾ-ਭਗਤੀ ਦਾ ਰੂਪ ਧਾਰਨ ਕਰਦਾ ਹੈ। ਪ੍ਰੇਮਾ-ਭਗਤੀ ਮਨ ਨੂੰ ਸੁਖ ਦਿੰਦੀ ਹੈ ਅਤੇ ਉਹ ਤ੍ਰਿਪਤ ਹੋ ਜਾਂਦਾ ਹੈ। ਇਹ ਤ੍ਰਿਪਤੀ ਉਸ ਨੂੰ ਜਨਮ-ਮਰਨ ਦੇ ਚੱਕਰ ਤੋਂ ਮੁਕਤ ਕਰ ਦਿੰਦੀ ਹੈ। ਮਨ ਤ੍ਰਿਪਤੀ ਤੋਂ ਪਹਿਲਾਂ ਮਨ ਹੈ, ਪਰ ਤ੍ਰਿਪਤੀ ਹੋਣ 'ਤੇ ਮਨ ਆਪਣੇ ਅਸਲ ਰੂਪ 'ਜੋਤਿ ਸਰੂਪ' ਵਿਚ ਆ ਜਾਂਦਾ ਹੈ ਅਤੇ ਆਤਮਾ ਰੂਪ ਵਿਚ ਹੋ ਕੇ ਪਰਮਾਤਮਾ ਨਾਲ ਇਕਮਿਕ ਹੋ ਜਾਂਦਾ ਹੈ। ਇਸ ਇਕਮਿਕਤਾ ਦੀ ਅਵਸਥਾ ਦਾ ਬਿਆਨ ਕਰਦੇ ਹੋਏ ਭਗਤ ਧੰਨਾ ਜੀ ਫ਼ੁਰਮਾਉਂਦੇ ਹਨ :

**ਜੋਤਿ ਸਮਾਇ ਸਮਾਨੀ ਜਾ ਕੈ ਅਛਲੀ ਪ੍ਰਭੁ ਪਹਿਚਾਨਿਆ ॥**
**ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ ॥੪॥**

*(ਆਸਾ ਧੰਨਾ ਜੀ, ਪੰਨਾ 487)*

ਭਗਤ ਧੰਨਾ ਜੀ ਦੱਸਦੇ ਹਨ ਕਿ ਜਦੋਂ ਗੁਰੂ ਦੀ ਕਿਰਪਾ ਸਦਕਾ ਉਨ੍ਹਾਂ ਨੂੰ ਗਿਆਨ ਦੀ ਪ੍ਰਾਪਤੀ ਹੋਈ ਤਾਂ ਆਪ ਜੀ ਨੂੰ ਪ੍ਰਭੂ ਦੀ ਪਹਿਚਾਣ ਹੋ ਗਈ। ਸੰਤ-ਜਨਾਂ ਦੀ ਸੰਗਤ ਮਿਲ ਗਈ ਅਤੇ ਪਰਮਾਤਮਾ ਨਾਲ ਮਿਲਾਪ ਹੋ ਗਿਆ। ਪਰਮਾਤਮਾ ਨੂੰ ਮਾਇਆ ਛਲ ਨਹੀਂ ਸਕਦੀ ਅਤੇ ਜਦੋਂ ਮਨ ਅੰਦਰ ਪਰਮਾਤਮਾ ਦੀ ਜੋਤ ਸਮਾ ਗਈ ਤਾਂ ਮਨ ਵੀ ਜੋਤਿ ਸਰੂਪ ਹੋ ਕੇ ਮਾਇਆ ਦੇ ਛਲ ਤੋਂ ਮੁਕਤ ਹੋ ਗਿਆ।

ਇਸ ਤਰ੍ਹਾਂ ਭਗਤ ਧੰਨਾ ਜੀ ਆਪਣੇ ਤਿੰਨ ਸ਼ਬਦਾਂ ਵਿਚ ਪਰਮਾਤਮਾ, ਮਾਇਆ, ਜੀਵਾਤਮਾ, ਗੁਰੂ, ਸਾਧਸੰਗਤਿ, ਮਨੁੱਖੀ ਜੀਵਨ ਦੇ ਮਨੋਰਥ ਅਤੇ ਜੀਵਨ-ਮੁਕਤੀ ਨਾਲ ਸੰਬੰਧਿਤ ਡੂੰਘੇ ਅਤੇ ਗਹਿਰ-ਗੰਭੀਰ ਦਾਰਸ਼ਨਿਕ ਵਿਸ਼ਿਆਂ 'ਤੇ ਸਾਨੂੰ ਪਵਿੱਤਰ ਉਪਦੇਸ਼ ਦਿੰਦੇ ਹਨ ਅਤੇ ਸਾਨੂੰ ਪਰਮਾਤਮਾ ਦੀ ਭਗਤੀ ਰਾਹੀਂ ਮਾਇਆ ਦੇ ਮਾਰੂ ਪ੍ਰਭਾਵ ਤੋਂ ਬਚ ਕੇ ਜਨਮ-ਮਰਨ ਦੇ ਚੱਕਰ ਤੋਂ ਰਹਿਤ ਹੋਣ ਦੀ ਸਿੱਖਿਆ ਦਿੰਦੇ ਹਨ। ਇਹ ਕਿਹਾ ਜਾ ਸਕਦਾ ਹੈ ਕਿ ਭਗਤ ਧੰਨਾ ਜੀ ਦੀ ਬਾਣੀ ਦਾ ਮੂਲ ਵਿਸ਼ਾ ਅਧਿਆਤਮਕ ਹੈ। ਤਨ ਦੀਆਂ ਪਦਾਰਥਕ ਲੋੜਾਂ ਨੂੰ ਸੰਜਮੀ ਰੂਪ ਵਿਚ ਪੂਰਾ ਕਰਦੇ ਹੋਏ ਮਨ ਨੂੰ 'ਜੋਤਿ ਸਰੂਪ' ਹੋਣ ਤਕ ਦੀ ਮੰਜ਼ਲ 'ਤੇ ਲਿਜਾਣਾ ਇਸ ਬਾਣੀ ਦਾ ਉਦੇਸ਼ ਹੈ।

### *(2) ਭਗਤ ਧੰਨਾ ਜੀ ਦੀ ਬਾਣੀ ਦੀ ਕਾਵਿ-ਸ਼ੈਲੀ*

ਭਗਤ ਧੰਨਾ ਜੀ ਨੇ ਆਪਣੀ ਬਾਣੀ ਰਾਗਾਂ ਵਿਚ ਉਚਾਰਨ ਕੀਤੀ ਹੈ। ਇਕ ਸ਼ਬਦ ਚਉਪਦਾ ਹੈ, ਇਕ ਤਿਪਦਾ ਅਤੇ ਇਕ ਦੁਪਦਾ। ਤਿੰਨੇ ਸ਼ਬਦਾਂ ਵਿਚ 'ਰਹਾਉ' ਦੀ ਵਰਤੋਂ ਕੀਤੀ ਗਈ ਹੈ। 'ਰਹਾਉ' ਦੀਆਂ ਪੰਕਤੀਆਂ ਵਿਚ ਸ਼ਬਦ ਦਾ ਕੇਂਦਰੀ

ਵਿਸ਼ਾ ਦਰਸਾਇਆ ਗਿਆ ਹੈ। ਆਪ ਜੀ ਦੀ ਬਾਣੀ ਦੀ ਕਾਵਿ-ਸ਼ੈਲੀ ਬਾਕੀ ਭਗਤ ਸਾਹਿਬਾਨ ਦੀ ਬਾਣੀ ਦੀ ਕਾਵਿ-ਸ਼ੈਲੀ ਨਾਲ ਮਿਲਦੀ-ਜੁਲਦੀ ਹੈ। ਪਰਮਾਤਮਾ ਲਈ ਵਰਤੇ ਗਏ ਨਾਮ ਗੋਪਾਲ, ਧਰਣੀਧਰ, ਪਰਮ-ਪੁਰਖ, ਪ੍ਰਭ, ਅਫਲੀ ਪ੍ਰਭੂ, ਦਯਾਲ ਦਾਮੋਦਰ, ਪੂਰਨ ਪਰਮਾਨੰਦ, ਮਨੋਹਰ ਆਦਿ ਸੰਸਕ੍ਰਿਤ ਭਾਸ਼ਾ ਦੇ ਮੂਲ ਨਾਲ ਸੰਬੰਧ ਰੱਖਦੇ ਹਨ। ਪਰਮਾਤਮਾ ਲਈ ਆਪ ਜੀ ਨੇ 'ਖਸਮ' ਨਾਮ ਵੀ ਵਰਤਿਆ ਹੈ। ਇਹ ਨਾਮ ਅਰਬੀ ਭਾਸ਼ਾ ਨਾਲ ਸੰਬੰਧ ਰੱਖਦਾ ਹੈ। ਅਰਬੀ ਭਾਸ਼ਾ ਦਾ ਇਕ ਹੋਰ ਸ਼ਬਦ 'ਤਾਜਨਿ' ਵੀ ਭਗਤ ਧੰਨਾ ਜੀ ਨੇ ਆਪਣੀ ਬਾਣੀ ਵਿਚ ਵਰਤਿਆ ਹੈ। ਇਸ ਤਰ੍ਹਾਂ ਆਪ ਸੰਸਕ੍ਰਿਤ ਅਤੇ ਅਰਬੀ ਦੋਹਾਂ ਭਾਸ਼ਾਵਾਂ ਨਾਲ ਸਾਂਝ ਰੱਖਦੇ ਹਨ। ਆਪ ਜੀ ਦੀ ਬਾਣੀ ਦੀ ਭਾਸ਼ਾ ਸਾਧ-ਭਾਸ਼ਾ ਹੈ, ਜੋ ਕਿ ਉਸ ਸਮੇਂ ਦੀ ਲੋਕ-ਭਾਸ਼ਾ ਵੀ ਕਹੀ ਜਾ ਸਕਦੀ ਹੈ।

ਭਗਤ ਧੰਨਾ ਜੀ ਵੱਲੋਂ ਆਰਤੀ ਸ਼ਬਦ ਦੀ ਥਾਂ 'ਆਰਤਾ' ਸ਼ਬਦ ਵਰਤਿਆ ਜਾਣਾ ਵਿਸ਼ੇਸ਼ ਧਿਆਨ ਦੀ ਮੰਗ ਕਰਦਾ ਹੈ।

'ਆਰਤੀ' ਦੀ ਥਾਂ 'ਆਰਤਾ' ਸ਼ਬਦ ਵਰਤੇ ਜਾਣ ਪਿੱਛੇ ਕਾਵਿਕ-ਲੋੜ ਵੀ ਜਾਪਦੀ ਹੈ। ਕਵਿਤਾ ਵਿਚ ਤੁਕਾਂਤ ਜਾਂ ਵਜ਼ਨ ਨੂੰ ਮਿਲਾਉਣ ਲਈ ਆਮ ਤੌਰ 'ਤੇ ਕਵੀ-ਜਨ ਸ਼ਬਦਾਂ ਦੇ ਰੂਪ ਬਦਲਣ ਦੀ ਖੁੱਲ੍ਹ ਲੈ ਲੈਂਦੇ ਹਨ, ਕਿਉਂਕਿ ਦੂਜੀ ਪੰਕਤੀ ਵਿਚ ਤੁਕਾਂਤ ਦਾ ਸ਼ਬਦ 'ਸਵਾਰਤਾ' ਹੈ, ਇਸ ਲਈ ਇਸ ਤੋਂ ਪਹਿਲੀ ਪੰਕਤੀ ਵਿਚ ਸ਼ਬਦ 'ਆਰਤੀ' ਦੀ ਥਾਂ ਸ਼ਬਦ 'ਆਰਤਾ' ਵਰਤ ਲਿਆ ਗਿਆ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬਹੁਤ ਥਾਵਾਂ 'ਤੇ ਬਹੁਤ ਸ਼ਬਦਾਂ ਦੇ ਰੂਪ ਤੁਕਾਂਤ ਦੇ ਸੁਮੇਲ ਲਈ ਬਦਲ ਕੇ ਵਰਤੇ ਗਏ ਹਨ। ਰਾਗ ਬੱਧ ਬਾਣੀ ਲਈ ਅਤੇ ਕੀਰਤਨ ਦੇ ਪੱਖ ਤੋਂ ਇਹ ਸੁਮੇਲ ਅਤਿ ਜ਼ਰੂਰੀ ਹੈ। ਉਦਾਹਰਣ ਹਿਤ ਹੇਠ ਲਿਖੇ ਪਵਿੱਤਰ ਕਥਨ ਦਰਜ ਕੀਤੇ ਜਾਂਦੇ ਹਨ:

(1) **ਜਹ ਜਹ ਜਾਉ ਤਹਾ ਤੇਰੀ ਸੇਵਾ॥ ਤੁਮ ਸੋ ਠਾਕੁਰੁ ਅਉਰੁ ਨ ਦੇਵਾ॥੪॥**
**ਤੁਮਰੇ ਭਜਨ ਕਟਹਿ ਜਮ ਫਾਂਸਾ॥ ਭਗਤਿ ਹੇਤ ਗਾਵੈ ਰਵਿਦਾਸਾ॥੫॥**
*(ਸੋਰਠਿ ਰਵਿਦਾਸ ਜੀ, ਪੰਨਾ 659)*

(2) **ਕਲਿ ਕਲੇਸ ਭੈ ਭ੍ਰਮ ਦੁਖ ਲਾਥਾ॥**
**ਕਹੁ ਨਾਨਕ ਮੇਰਾ ਗੁਰੁ ਸਮਰਾਥਾ॥** *(ਗਉੜੀ ਮ: ੫, ਪੰਨਾ 240)*

(3) **ਘਾਲ ਨ ਭਾਨੈ ਅੰਤਰ ਬਿਧਿ ਜਾਨੈ ਤਾ ਕੀ ਕਰਿ ਮਨ ਸੇਵਾ॥**
**ਕਰਿ ਪੂਜਾ ਹੋਮਿ ਇਹੁ ਮਨੂਆ ਅਕਾਲ ਮੂਰਤਿ ਗੁਰਦੇਵਾ॥**
*(ਸੋਰਠਿ ਮ: ੫, ਪੰਨਾ 614)*

ਭਗਤ ਧੰਨਾ ਜੀ ਦਾ ਧਨਾਸਰੀ ਰਾਗ ਦਾ ਸ਼ਬਦ ਇਸੇ ਰਾਗ ਵਿਚ ਭਗਤ ਰਵਿਦਾਸ ਜੀ, ਸੈਣ ਜੀ, ਪੀਪਾ ਜੀ ਦੇ ਆਰਤੀ ਨਾਲ ਸੰਬੰਧਿਤ ਸ਼ਬਦਾਂ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨੇ 694-95 'ਤੇ ਅੰਕਿਤ ਹੈ। *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਵਿਚ 'ਗੋਪਾਲ ਤੇਰਾ ਆਰਤਾ' ਦੇ ਅਰਥ ਇਉਂ ਦਰਸਾਏ ਗਏ

ਹਨ: "ਹੇ ਪ੍ਰਿਥਵੀ ਦੇ ਮਾਲਕ! ਮੈਂ ਤੇਰੀ (ਆਰਤੀ) ਪੂਜਾ ਕਰਦਾ ਹਾਂ।"[25] ਭਾਵੇਂ ਇਸ ਸ਼ਬਦ ਵਿਚ ਆਰਤੀ ਨਾਲ ਸੰਬੰਧਿਤ ਧੂਪ, ਬੱਤੀ, ਫੁੱਲ ਆਦਿ ਸਮੱਗਰੀ ਦਾ ਜ਼ਿਕਰ ਨਹੀਂ, ਪਰ ਇਹ ਤਾਂ ਸਪੱਸ਼ਟ ਹੈ ਕਿ ਇਹ ਸ਼ਬਦ ਪ੍ਰਾਰਥਨਾ, ਅਰਦਾਸ ਅਤੇ ਜੋਦੜੀ ਦੇ ਰੂਪ ਵਿਚ ਹੀ ਹੈ ਅਤੇ ਇਸ ਵਿਚ ਜੀਵਨ ਦੀਆਂ ਮੁੱਢਲੀਆਂ ਲੋੜਾਂ ਦੀ ਪਰਮਾਤਮਾ ਤੋਂ ਮੰਗ ਕੀਤੀ ਗਈ ਹੈ।

ਜਨਨੀ ਦੇ ਗਰਭ ਵਿਚ ਬੱਚੇ ਦੀ ਪਾਲਣਾ, ਕੱਛੂ-ਕੁੰਮੀ ਦੇ ਬੱਚਿਆਂ ਦੀ ਪਾਲਣਾ ਅਤੇ ਪੱਥਰ ਵਿਚਲੇ ਕੀੜੇ ਦੀ ਪਾਲਣਾ ਦੇ ਦ੍ਰਿਸ਼ਟਾਂਤ ਭਗਤ ਧੰਨਾ ਜੀ ਦੀ ਬਾਣੀ ਦੀ ਸਾਹਿਤਕ ਅਮੀਰੀ ਨੂੰ ਚਾਰ ਚੰਨ ਲਾਉਂਦੇ ਹਨ। ਇਨ੍ਹਾਂ ਮਿਸਾਲਾਂ ਰਾਹੀਂ ਪਰਮਾਤਮਾ ਦੇ ਸਰਬ-ਸਮਰੱਥ ਹੋਣ ਦੇ ਗੁਣ ਨੂੰ ਬਾਖ਼ੂਬੀ ਪ੍ਰਗਟਾਇਆ ਗਿਆ ਹੈ। ਮਾਇਆ ਦੀ 'ਬਿਖ ਫਲ' ਨਾਲ ਅਤੇ ਪਰਮਾਤਮਾ ਦੀ ਹੀਰੇ ਨਾਲ ਤੁਲਨਾ ਕੀਤੀ ਗਈ ਹੈ। ਜਨਮ-ਮਰਨ ਦੇ ਚੱਕਰ ਨੂੰ ਆਪਣੇ ਦੁਆਲੇ ਤਾਣਾ ਤਣਨ ਅਤੇ ਜਾਲ ਪਾਉਣ ਦੇ ਬਰਾਬਰ ਦੱਸਿਆ ਹੈ। ਆਪ ਦੀ ਬਾਣੀ ਕਾਵਿਕ-ਰਸ ਵਾਲੀ ਅਤੇ ਮਿਠਾਸ ਭਰੀ ਹੈ। ਸ਼ਬਦਾਂ ਵਿਚ ਸੰਜਮ ਅਤੇ ਸਾਦਗੀ ਹੈ। ਇਹੀ ਦੋਵੇਂ ਗੁਣ ਭਗਤ ਧੰਨਾ ਜੀ ਦੇ ਜੀਵਨ ਵਿੱਚੋਂ ਵੀ ਬਰਾਬਰ ਨਜ਼ਰ ਆਉਂਦੇ ਹਨ।

ਖੇਤੀਬਾੜੀ ਦੇ ਕਿੱਤੇ ਨਾਲ ਸੰਬੰਧ ਰੱਖਦੇ ਹੋਣ ਕਰਕੇ ਭਗਤ ਧੰਨਾ ਜੀ ਲਵੇਰੀ ਭਾਵ ਦੁੱਧ ਦੇਣ ਵਾਲੀ ਗਊ ਜਾਂ ਮੱਝ ਦੀ ਮੰਗ ਪਰਮਾਤਮਾ ਤੋਂ ਕਰਦੇ ਹਨ। ਇਸੇ ਤਰ੍ਹਾਂ ਅਨਾਜ ਦੀ ਮੰਗ ਕਰਨ ਲੱਗਿਆਂ ਸੱਤ ਸੀਆਂ ਲਾ ਕੇ ਵਾਹੇ ਹੋਏ ਖੇਤ ਵਿਚ ਪੈਦਾ ਹੋਇਆ ਅਨਾਜ ਮੰਗਦੇ ਹਨ, ਕਿਉਂਕਿ ਉਹ ਜਾਣਦੇ ਹਨ ਕਿ ਇਹ ਅਨਾਜ ਵਧੀਆ ਕਿਸਮ ਦਾ ਹੁੰਦਾ ਹੈ। ਸਵਾਰੀ ਲਈ ਘੋੜੀ ਮੰਗਣ ਵੇਲੇ ਵੀ ਉਹ ਤਾਜਨਿ ਤੁਰੀ ਭਾਵ ਅਰਬੀ ਘੋੜੀ ਦੀ ਮੰਗ ਕਰਦੇ ਹਨ। ਇਥੇ ਹੀ ਬੱਸ ਨਹੀਂ, ਉਹ ਪਤਨੀ ਵੀ ਉੱਤਮ ਕਿਸਮ ਦੀ ਹੀ ਪਰਮਾਤਮਾ ਤੋਂ ਮੰਗਦੇ ਹਨ। ਭਗਤ ਧੰਨਾ ਜੀ ਦੀ ਸੂਝ-ਬੂਝ ਦੀ ਦਾਦ ਦੇਣੀ ਬਣਦੀ ਹੈ ਕਿ ਉਹ ਜੋ ਵਸਤਾਂ ਮੰਗਦੇ ਹਨ, ਉੱਤਮ ਕਿਸਮ ਦੀਆਂ ਹੀ ਮੰਗਦੇ ਹਨ। ਇਸ ਤਰ੍ਹਾਂ ਆਪ ਜੀ ਦੀ ਬਾਣੀ ਵਿੱਚੋਂ ਆਪ ਜੀ ਦੇ ਸਾਫ਼-ਸੁਥਰੇ, ਉੱਚ-ਆਚਰਣ ਵਾਲੇ ਅਤੇ ਉੱਤਮਤਾ ਦੇ ਗੁਣਾਂ ਨਾਲ ਭਰਪੂਰ ਜੀਵਨ ਦੀ ਝਲਕ ਸਾਫ਼ ਨਜ਼ਰ ਆਉਂਦੀ ਹੈ। ਕਿਸੇ ਵੀ ਮਹਾਨ ਜਾਂ ਉੱਤਮ ਦਰਜੇ ਦੇ ਕਵੀ ਜਾਂ ਲੇਖਕ ਦੀ ਰਚਨਾ ਵਿੱਚੋਂ ਉਸ ਦੀ ਆਪਣੀ ਮਹਾਨਤਾ ਅਤੇ ਉੱਤਮਤਾ ਦੇ ਦਰਸ਼ਨ ਜ਼ਰੂਰ ਹੁੰਦੇ ਹਨ। ਮਹਾਨ ਸਾਹਿਤਕਾਰ ਕੇਵਲ ਦੂਜਿਆਂ ਲਈ ਰਚਨਾ ਨਹੀਂ ਕਰ ਰਿਹਾ ਹੁੰਦਾ, ਉਹ ਖ਼ੁਦ ਵੀ ਆਪਣੀ ਰਚਨਾ ਨੂੰ ਜੀ ਰਿਹਾ ਹੁੰਦਾ ਹੈ।

ਭਗਤ ਧੰਨਾ ਜੀ ਭਗਤੀ-ਲਹਿਰ ਦੀ ਮਾਲਾ ਦੇ ਅਨਮੋਲ ਮੋਤੀ ਬਣ ਕੇ ਸੰਸਾਰ ਦੇ ਸਾਹਮਣੇ ਪ੍ਰਗਟ ਹੋਏ ਅਤੇ ਵੱਡੇ ਭਾਗਾਂ ਵਾਲੇ ਕਹਾ ਕੇ ਧੰਨ ਧੰਨ ਹੋ ਗਏ। ਸੱਚਮੁੱਚ ਹੀ ਅਸੀਂ ਆਪ ਜੀ ਦੇ ਜੀਵਨ ਅਤੇ ਆਪ ਜੀ ਦੀ ਬਾਣੀ ਤੋਂ ਪ੍ਰੇਰਣਾ ਲੈ ਕੇ ਆਪਣਾ ਜੀਵਨ ਸਫਲ ਕਰ ਸਕਦੇ ਹਾਂ।

25. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਅਰਥਾਂ ਵਾਲਾ ਪੰਨਾ 695.

# ਭਗਤ ਪੀਪਾ ਜੀ : ਜੀਵਨ ਅਤੇ ਬਾਣੀ

## (ੳ) ਭਗਤ ਪੀਪਾ ਜੀ ਦੇ ਜੀਵਨ ਬਾਰੇ

"ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ" ਦਾ ਡੂੰਘਾ ਦਾਰਸ਼ਨਿਕ ਉਪਦੇਸ਼ ਦੇਣ ਵਾਲੇ ਭਗਤ ਪੀਪਾ ਜੀ ਭਗਤੀ ਲਹਿਰ ਦੀ ਮਾਲਾ ਦੇ ਅਨਮੋਲ ਮੋਤੀ ਸਨ। ਆਪ ਜੀ ਦਾ ਜ਼ਿਕਰ ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਗੁਰੂ ਸਾਹਿਬਾਨ ਅਤੇ ਭੱਟ ਸਾਹਿਬਾਨ ਦੀ ਬਾਣੀ ਵਿਚ ਕਿਤੇ ਨਹੀਂ ਮਿਲਦਾ। ਭਾਈ ਗੁਰਦਾਸ ਜੀ ਨੇ ਵੀ ਆਪਣੀਆਂ ਵਾਰਾਂ ਵਿਚ ਆਪ ਜੀ ਦਾ ਜ਼ਿਕਰ ਨਹੀਂ ਕੀਤਾ। ਇਸ ਪੱਖ ਤੋਂ ਵਿਚਾਰੀਏ ਤਾਂ ਭਗਤ ਪੀਪਾ ਜੀ ਦੇ ਜੀਵਨ ਸੰਬੰਧੀ ਜਾਣਕਾਰੀ ਦੇ ਮੂਲ-ਸਰੋਤ ਗਿਣਤੀ ਵਿਚ ਘੱਟ ਰਹਿ ਜਾਂਦੇ ਹਨ। ਮੇਵਾੜ ਦੇ ਇਤਿਹਾਸ ਵਿੱਚੋਂ ਆਪ ਜੀ ਦੇ ਸ਼ਾਹੀ ਖ਼ਾਨਦਾਨ ਦਾ ਵੇਰਵਾ ਜ਼ਰੂਰ ਮਿਲਦਾ ਹੈ।

### *(1) ਜਨਮ-ਕਾਲ*

ਭਗਤ ਪੀਪਾ ਜੀ ਦਾ ਜਨਮ *ਮਹਾਨ ਕੋਸ਼* ਅਨੁਸਾਰ ਸੰਮਤ 1483 ਵਿਚ ਹੋਇਆ।[1] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਆਪ ਜੀ ਦਾ ਜਨਮ 1426 ਈਸਵੀ ਲਿਖਿਆ ਹੋਇਆ ਹੈ।[2] ਮੈਕਾਲਿਫ਼ ਜੀ ਨੇ ਆਪ ਜੀ ਦਾ ਜਨਮ 1425 ਈ. ਲਿਖਿਆ ਹੈ।[3] ਡਾ. ਮਿਹਰਵਾਨ ਸਿੰਘ ਜੀ ਆਪ ਜੀ ਦਾ ਜਨਮ 1425 ਈ. ਹੀ ਲਿਖਦੇ ਹਨ।[4] ਡਾ. ਸਰੂਪ ਸਿੰਘ ਅਲੱਗ ਨੇ ਆਪ ਜੀ ਦਾ ਜਨਮ-ਸਾਲ 1426 ਈ. ਲਿਖਿਆ ਹੈ।[5] *ਮਹਾਨ ਕੋਸ਼*, *ਗੁਰੂ ਗ੍ਰੰਥ ਸੰਕੇਤ ਕੋਸ਼* ਅਤੇ ਮੈਕਾਲਿਫ਼ ਜੀ ਦੀ ਪੁਸਤਕ *ਸਿੱਖ ਧਰਮ* (ਜਿਲਦ ਛੇਵੀਂ) ਵਿਚ ਪੀਪਾ ਜੀ ਦੇ ਦੇਹਾਂਤ ਦੇ ਸਾਲ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ, ਕਿਉਂਕਿ ਭਗਤ ਪੀਪਾ ਜੀ ਦੇ ਜਨਮ ਸੰਬੰਧੀ ਮਹੀਨੇ ਅਤੇ ਮਿਤੀ ਦਾ ਨਿਸਚਿਤ ਤੌਰ 'ਤੇ ਕੁਝ ਪਤਾ ਨਹੀਂ ਲੱਗਦਾ, ਇਸ ਲਈ ਬਿਕ੍ਰਮੀ ਸੰਮਤ ਅਤੇ ਈਸਵੀ ਸੰਮਤ ਵਿਚ ਆਮ ਤੌਰ 'ਤੇ ਚੱਲ ਰਹੇ ਸਤਵੰਜਾ ਸਾਲਾਂ ਦੇ ਫ਼ਰਕ ਦੇ ਮੱਦੇ-ਨਜ਼ਰ ਆਪ ਜੀ ਦਾ ਜਨਮ-ਸਾਲ 1426 ਈਸਵੀ (ਸੰਮਤ 1483) ਹੀ ਠੀਕ ਮੰਨਿਆ

---

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 773.
2. ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 198.
3. M.A. Macauliffe, *The Sikh Religion*, Vol. VI, p. 111.
4. Dr. Mayherwaan Singh, *Glimpses of Sri Guru Granth Sahib*, p. 31.
5. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 112.

ਜਾਣਾ ਚਾਹੀਦਾ ਹੈ। ਆਪ ਜੀ ਭਗਤ ਰਾਮਾਨੰਦ, ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਧੰਨਾ ਜੀ ਅਤੇ ਭਗਤ ਸੈਣ ਜੀ ਦੇ ਸਮਕਾਲੀ ਸਨ। ਭਗਤ ਰਾਮਾਨੰਦ ਜੀ ਤੋਂ ਆਪ ਜੀ ਨੇ ਗੁਰ-ਦੀਖਿਆ ਲਈ ਸੀ।

*(2) ਜਨਮ-ਸਥਾਨ*

*ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਭਗਤ ਪੀਪਾ ਜੀ ਬਾਰੇ ਲਿਖਿਆ ਹੋਇਆ ਹੈ: "ਮੇਵਾੜ ਦੇ ਇਤਿਹਾਸ ਤੋਂ ਪਤਾ ਲੱਗਦਾ ਹੈ ਕਿ ਇਹ ਰਾਣਾ ਕੁੰਭਾ ਦੇ ਸਮਕਾਲੀ ਸਨ ਅਤੇ ਗਗਰੌਨ ਗਢ ਦੇ ਚੌਹਾਨ ਰਾਜਾ ਸਨ। ਜਨਰਲ ਕਨਿੰਘਮ ਨੇ ਇਨ੍ਹਾਂ ਨੂੰ ਜੈਤਪਾਲ ਦੀ ਚੌਥੀ ਪੀੜ੍ਹੀ ਵਿਚ ਹੋਏ ਦੱਸਿਆ ਹੈ।"[6] *ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਆਪ ਜੀ ਨੂੰ 'ਗਗਰੌਨ ਦਾ ਸਰਦਾਰ' ਦੱਸਿਆ ਹੈ।[7] ਮੈਕਾਲਿਫ਼ ਜੀ ਨੇ ਪੀਪਾ ਜੀ ਬਾਰੇ ਲਿਖਿਆ ਹੈ: "Pipa born in the year A.D. 1425, was King of a state called Gagraungarh."[8] ਡਾ. ਮਦਨ ਗੋਪਾਲ ਅਚਾਰੀਆ ਜੀ ਨੇ ਮੈਕਾਲਿਫ਼ ਜੀ ਦੇ ਹਵਾਲੇ ਨਾਲ ਲਿਖਿਆ ਹੈ: "ਭਗਤ ਪੀਪਾ ਜੀ ਦਾ ਜਨਮ ਮੈਕਾਲਿਫ਼ ਅਨੁਸਾਰ 1425 ਈਸਵੀ ਵਿਚ ਗੁਜਰਾਤ ਦੀ ਇਕ ਰਿਆਸਤ ਗਗਰੌਨਗੜ੍ਹ ਦੇ ਸ਼ਾਹੀ ਖ਼ਾਨਦਾਨ ਵਿਚ ਹੋਇਆ।"[9] ਡਾ. ਆਚਾਰੀਆ ਜੀ ਨੇ ਗਗਰੌਨਗੜ੍ਹ ਰਿਆਸਤ ਨੂੰ ਗੁਜਰਾਤ ਦੀ ਇਕ ਰਿਆਸਤ ਲਿਖਿਆ ਹੈ, ਪਰ ਗਗਰੌਨ ਰਿਆਸਤ ਰਾਜਸਥਾਨ ਪ੍ਰਾਂਤ ਵਿਚ ਹੈ। ਬਹੁਤ ਸਾਰੇ ਵਿਦਵਾਨਾਂ ਅਤੇ ਇਤਿਹਾਸਿਕਾਰਾਂ ਨੇ ਗਗਰੌਨਗੜ੍ਹ ਦੀ ਰਿਆਸਤ ਨੂੰ ਰਾਜਸਥਾਨ ਦੀ ਰਿਆਸਤ ਹੀ ਲਿਖਿਆ ਹੈ। ਡਾ. ਮਿਹਰਵਾਨ ਸਿੰਘ ਜੀ ਲਿਖਦੇ ਹਨ: "Pipa was a Rajput prince and was born at Gagraun, Jhalwar district of Rajasthan."[10] ਡਾ. ਜੀ.ਐੱਸ. ਚੌਹਾਨ ਨੇ ਲਿਖਿਆ ਹੈ: "Saint Pipa was also a disciple of Swami Ramanand. He was born a prince of Ghatan Nagar in a Rajput family, and became ruler of Gagraungarh, 45 miles from Kota in Rajasthan State."[11] ਡਾ. ਸਰੂਪ ਸਿੰਘ ਅਲੱਗ ਜੀ ਨੇ 'ਜੀਵਨ ਬਿਓਰਾ ਭਗਤ ਪੀਪਾ ਜੀ' ਲੇਖ ਵਿਚ ਜਨਮ-ਸਾਲ 1426 ਈ. ਅਤੇ ਜਨਮ-ਸਥਾਨ ਗਗਰੌਨ, ਨਜ਼ਦੀਕ ਕੋਟਾ, ਰਾਜਸਥਾਨ ਕੁਝ ਅਨੁਸਾਰ ਝਾਲਾ ਰਾਜਸਥਾਨ ਲਿਖਿਆ ਹੈ।[12]

6. ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 198.
7. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 773.
8. M.A. Macauliffe, *The Sikh Religion*, Vol. VI, p. 111.
9. ਡਾ. ਮਦਨ ਗੋਪਾਲ ਆਚਾਰੀਆ, *ਆਦਿ ਗ੍ਰੰਥ ਵਿਚ ਸੰਕਲਿਤ ਭਗਤ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਪੰਨਾ 51.
10. Dr. Mayherwaan Singh, *Glimpses of Sri Guru Granth Sahib*, p. 31.
11. Dr. G.S. Chauhan, *Bani of Bhagats Lives and Selected Works of Saint included in Sri Guru Granth Sahib*, p. 140.
12. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 112.

ਕਿਉਂਕਿ ਭਗਤ ਪੀਪਾ ਜੀ ਰਾਜਪੂਤ ਪਰਿਵਾਰ ਨਾਲ ਸੰਬੰਧਿਤ ਸ਼ਾਹੀ ਖ਼ਾਨਦਾਨ ਵਿਚ ਇਕ ਰਾਜਕੁਮਾਰ ਵਜੋਂ ਜਨਮੇ ਸਨ, ਇਸ ਲਈ ਖ਼ਾਨਦਾਨੀ ਬਾਦਸ਼ਾਹਤ ਦੀ ਰਵਾਇਤ ਨੂੰ ਮੁੱਖ ਰੱਖਦੇ ਹੋਏ ਆਪ ਜੀ ਆਪਣੀ ਰਿਆਸਤ ਦੇ ਰਾਜੇ ਬਣੇ। ਇਸ ਲਈ ਆਪ ਜੀ ਦਾ ਜਨਮ-ਸਥਾਨ ਨਿਰਸੰਦੇਹ ਗਗਰੌਨਗੜ੍ਹ (ਰਾਜਸਥਾਨ) ਹੀ ਨਿਸਚਿਤ ਤੌਰ 'ਤੇ ਠੀਕ ਮੰਨਣਾ ਬਹੁਤ ਹੀ ਮੁਨਾਸਿਬ ਹੈ।

### *(3) ਮਾਤਾ-ਪਿਤਾ ਬਾਰੇ*

ਭਗਤ ਪੀਪਾ ਜੀ ਦੇ ਮਾਤਾ-ਪਿਤਾ ਦੇ ਨਾਂਅ ਕਿਸੇ ਵੀ ਇਤਿਹਾਸਿਕ ਸਰੋਤ ਵਿਚ ਲਿਖੇ ਹੋਏ ਨਹੀਂ ਮਿਲਦੇ। ਆਪ ਜੀ ਨੂੰ ਰਾਜਾ ਜੈਤਪਾਲ ਦੀ ਚੌਥੀ ਪੀੜ੍ਹੀ ਵਿਚ ਮੰਨਿਆ ਜਾਂਦਾ ਹੈ। ਇਸ ਤਰ੍ਹਾਂ ਜੈਤਪਾਲ ਰਾਜਾ ਆਪ ਜੀ ਦੇ ਪੜਦਾਦਾ ਸਨ।

### *(4) ਵਿਆਹ ਅਤੇ ਸੰਤਾਨ ਬਾਰੇ*

ਮੈਕਾਲਿਫ਼ ਜੀ ਦੇ ਅਨੁਸਾਰ ਪੀਪਾ ਜੀ ਦੀਆਂ ਇਕ ਤੋਂ ਵੱਧ ਰਾਣੀਆਂ ਸਨ ਅਤੇ ਸੀਤਾ ਨਾਂਅ ਦੀ ਰਾਣੀ ਸਭ ਤੋਂ ਛੋਟੀ ਸੀ। ਇਸ ਰਾਣੀ ਨੇ ਹੀ ਰਾਜ ਦੇ ਤਿਆਗ ਸਮੇਂ ਫ਼ਕੀਰੀ ਵੇਸ ਧਾਰਨ ਕਰਨ ਦੀ ਹਿੰਮਤ ਕੀਤੀ ਅਤੇ ਯਾਤਰਾ ਵਿਚ ਭਗਤ ਪੀਪਾ ਜੀ ਦੇ ਨਾਲ ਹੀ ਰਹੀ। ਮੈਕਾਲਿਫ਼ ਜੀ ਦੇ ਸ਼ਬਦ ਹਨ: "All his queens save one immediately returned home. The youngest, whose name was Sita, the best beloved of her husband, doffed the becoming attire of her graceful youth, and put on, as her husband had suggested, the coarse blanket of a mendicant."[13] ਪ੍ਰਿੰਸੀਪਲ ਹਰਿਭਜਨ ਸਿੰਘ ਜੀ ਦੇ ਅਨੁਸਾਰ: "ਉਨ੍ਹਾਂ ਦੀਆਂ 16 ਰਾਣੀਆਂ ਸਨ, ਜਿਨ੍ਹਾਂ ਵਿੱਚੋਂ ਵੱਡੀ ਰਾਣੀ ਸੀਤਾ, ਸਭ ਤੋਂ ਪਿਆਰੀ ਸੀ। ਇਸ ਨੇ ਪੀਪਾ ਜੀ ਦੇ ਵੈਰਾਗ ਤੇ ਤਿਆਗਮਈ ਬਿਰਤੀ ਧਾਰਨ ਕਰ ਲੈਣ ਉਪਰੰਤ ਵੀ ਉਨ੍ਹਾਂ ਦਾ ਸਾਥ ਦਿੱਤਾ ਅਤੇ ਜੀਵਨ-ਪ੍ਰਯੰਤ ਅਨਿੰਨ ਸੇਵਕ ਰਹੀ।"[14] ਮੈਕਾਲਿਫ਼ ਜੀ ਨੇ ਸਭ ਤੋਂ ਛੋਟੀ ਰਾਣੀ, ਸੀਤਾ ਲਿਖਿਆ ਹੈ, ਜਦੋਂ ਕਿ ਪ੍ਰਿੰਸੀਪਲ ਹਰਿਭਜਨ ਸਿੰਘ ਜੀ ਸੀਤਾ ਨੂੰ ਵੱਡੀ ਰਾਣੀ ਲਿਖਦੇ ਹਨ। ਰਾਣੀ ਸੀਤਾ ਦੇ ਵਿਹਾਰ ਅਤੇ ਜੀਵਨ ਤੋਂ ਇਹ ਗੱਲ ਤਾਂ ਸਪੱਸ਼ਟ ਹੀ ਹੈ ਕਿ ਰਾਣੀ ਸੀਤਾ ਭਗਤ ਪੀਪਾ ਜੀ ਪ੍ਰਤੀ ਬਾਕੀ ਰਾਣੀਆਂ ਦੇ ਮੁਕਾਬਲੇ ਵੱਧ ਸਮਰਪਿਤ ਸੀ। ਇਸੇ ਕਰਕੇ ਉਹ ਆਪ ਜੀ ਦੇ ਤਿਆਗ ਦੇ ਸਮੇਂ ਵੀ ਫ਼ਕੀਰ ਬਣ ਕੇ ਨਾਲ ਰਹੀ। ਡਾ. ਸਰੂਪ ਸਿੰਘ ਅਲੱਗ ਜੀ ਨੇ ਪੁਸਤਕ *ਪ੍ਰੀਚੈ ਗੁਰੂ ਗ੍ਰੰਥ ਸਾਹਿਬ* ਵਿਚ ਭਗਤ ਪੀਪਾ ਜੀ ਦੀਆਂ ਰਾਣੀਆਂ ਦੀ ਗਿਣਤੀ ਬਾਰੇ ਲਿਖਿਆ ਹੈ: "ਸ਼ਾਹੀ ਰਿਵਾਜ ਅਨੁਸਾਰ ਆਪਣੇ ਮਹਿਲਾਂ ਵਿਚ 12 ਅਤੀ ਸੁੰਦਰ ਰਾਣੀਆਂ ਵੀ ਇਨ੍ਹਾਂ ਨੇ ਵਿਆਹ

13. M.A. Macauliffe, *The Sikh Religion*, Vol. VI, p. 113.
14. ਪ੍ਰਿੰਸੀਪਲ ਹਰਿਭਜਨ ਸਿੰਘ, *ਸੇ ਭਗਤ ਸਤਿਗੁਰ ਮਨਿ ਭਾਏ* ਵਿਚ ਲੇਖ, ਪੰਨਾ 133.

ਲਿਆਂਦੀਆਂ ਹੋਈਆਂ ਸਨ।"[15] ਡਾ. ਮਿਹਰਵਾਨ ਸਿੰਘ ਜੀ ਲਿਖਦੇ ਹਨ: "He was married and had 17 wives."[16] ਰਾਣੀਆਂ ਦੀ ਗਿਣਤੀ ਸੋਲਾਂ ਹੋਵੇ, ਬਾਰਾਂ ਹੋਵੇ ਜਾਂ ਸਤਾਰਾਂ ਪਰ ਇਹ ਗੱਲ ਪੱਕੀ ਹੈ ਕਿ ਭਗਤ ਪੀਪਾ ਜੀ ਦੀਆਂ ਇਕ ਤੋਂ ਵੱਧ ਰਾਣੀਆਂ ਸਨ ਅਤੇ ਤਿਆਗ ਦੇ ਇਮਤਿਹਾਨ ਸਮੇਂ ਕੇਵਲ ਇੱਕੋ ਸੀਤਾ ਨਾਂਅ ਦੀ ਰਾਣੀ ਪੂਰੀ ਉਤਰੀ ਅਤੇ ਉਹ ਫ਼ਕੀਰਾਂ ਵਾਲੀ ਯਾਤਰਾ ਦੌਰਾਨ ਪੀਪਾ ਜੀ ਦੇ ਨਾਲ ਹੀ ਰਹੀ ਅਤੇ ਉਨ੍ਹਾਂ ਦਾ ਪੂਰੀ ਤਰ੍ਹਾਂ ਸਾਥ ਦਿੱਤਾ। ਇਕ ਤੋਂ ਵੱਧ ਰਾਣੀਆਂ ਹੋਣ ਦੇ ਬਾਵਜੂਦ ਭਗਤ ਪੀਪਾ ਜੀ ਦੀ ਸੰਤਾਨ ਬਾਰੇ ਕਿਤੋਂ ਕੋਈ ਜਾਣਕਾਰੀ ਹਾਸਲ ਨਹੀਂ ਹੁੰਦੀ।

### *(5) ਜਾਤ ਅਤੇ ਕਿੱਤੇ ਬਾਰੇ*

*ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਭਗਤ ਪੀਪਾ ਜੀ ਨੂੰ ਗਗਰੌਨਗੜ੍ਹ ਰਿਆਸਤ ਦੇ ਚੌਹਾਨ ਰਾਜਾ ਦੱਸਿਆ ਗਿਆ ਹੈ। ਡਾ. ਮਿਹਰਵਾਨ ਸਿੰਘ ਜੀ ਅਤੇ ਡਾ. ਜੀ.ਐੱਸ. ਚੌਹਾਨ ਨੇ ਵੀ ਆਪ ਜੀ ਨੂੰ ਰਾਜਪੂਤ ਪਰਿਵਾਰ ਦੇ ਰਾਜਕੁਮਾਰ ਦੱਸਿਆ ਹੈ। ਇਸ ਤਰ੍ਹਾਂ ਆਪ ਜੀ ਰਾਜਪੂਤ ਜਾਤੀ ਨਾਲ ਸੰਬੰਧਿਤ ਸਨ ਅਤੇ ਆਪਣੀ ਰਿਆਸਤ ਦੇ ਰਾਜਾ ਸਨ। ਆਪ ਜੀ ਆਪਣੇ ਰਾਜ-ਪ੍ਰਬੰਧ ਨੂੰ ਧਾਰਮਿਕ ਬਿਰਤੀ, ਦਇਆ ਵਾਲੀ ਬਿਰਤੀ ਅਤੇ ਨਿਆਂ ਵਾਲੀ ਬਿਰਤੀ ਨਾਲ ਚਲਾਉਂਦੇ ਸਨ। ਆਪ ਜੀ ਦੇ ਗੁਰੂ ਰਾਮਾਨੰਦ ਜੀ ਨੇ ਹੁਕਮ ਕੀਤਾ ਤਾਂ ਰਾਜੇ ਤੋਂ ਫ਼ਕੀਰ ਬਣ ਗਏ।

### *(6) ਭਗਤੀ ਮਾਰਗ 'ਤੇ ਚੱਲਣਾ ਅਤੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰਨਾ*

ਭਾਈ ਕਾਨ੍ਹ ਸਿੰਘ ਜੀ ਨਾਭਾ ਭਗਤ ਪੀਪਾ ਜੀ ਬਾਰੇ ਲਿਖਦੇ ਹਨ: "ਪੀਪਾ ਪਹਿਲਾਂ ਦੁਰਗਾ ਦਾ ਭਗਤ ਸੀ, ਫੇਰ ਰਾਮਾਨੰਦ ਜੀ ਦਾ ਚੇਲਾ ਹੋ ਕੇ ਵੈਰਾਗ ਦਸ਼ਾ ਵਿਚ ਆਪਣੀ ਇਸਤਰੀ ਸੀਤਾ ਸਮੇਤ ਘਰ ਤਿਆਗ ਕੇ ਦੇਸ਼ ਰਟਨ ਕਰਕੇ ਅਵਸਥਾ ਵਿਤਾਈ।"[17] ਮੈਕਾਲਿਫ਼ ਜੀ ਨੇ ਵੀ ਆਪ ਜੀ ਦੇ ਪਹਿਲਾਂ ਦੁਰਗਾ ਦੇਵੀ ਦੇ ਭਗਤ ਹੋਣ ਬਾਰੇ ਲਿਖਿਆ ਹੈ: "Pipa had been at first a worshipper of Durga, the consort of Shiv...It is said that the goddess subsequently appeard to him. Pipa prostrated himself before her, and asked her how he could serve God. She told him to go and take Ramanand as his spiritual guide..., At last he went to Banaras, where he had heard Ramanand resided."[18] ਭਾਈ ਕਾਨ੍ਹ ਸਿੰਘ ਨਾਭਾ ਅਤੇ ਮੈਕਾਲਿਫ਼ ਜੀ ਦੀਆਂ ਲਿਖਤਾਂ ਤੋਂ ਇਹ ਪ੍ਰਗਟ ਹੀ ਹੈ ਕਿ ਪੀਪਾ ਜੀ ਪਹਿਲਾਂ ਦੁਰਗਾ ਦੇਵੀ ਦੇ ਭਗਤ ਸਨ। ਮੈਕਾਲਿਫ਼ ਨੇ ਤਾਂ ਇਹ ਵੀ ਲਿਖ ਦਿੱਤਾ ਹੈ ਕਿ ਖ਼ੁਦ ਦੁਰਗਾ ਦੇਵੀ

---

15. ਡਾ. ਸਰੂਪ ਸਿੰਘ ਅਲੱਗ, *ਪੀੜ੍ਹੀ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 109.
16. Dr. Mayherwaan Singh, *Glimpses of Sri Guru Granth Sahib*, p. 31.
17. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 773.
18. M.A. Macauliffe, *The Sikh Religion*, Vol. VI, p. 112.

ਨੇ ਹੀ ਪੀਪਾ ਜੀ ਨੂੰ ਰਾਮਾਨੰਦ ਜੀ ਦਾ ਚੇਲਾ ਬਣਨ ਲਈ ਪ੍ਰੇਰਿਤ ਕੀਤਾ। ਇਥੋਂ ਭਗਤ ਪੀਪਾ ਜੀ ਦੀ ਪਹਿਲਾਂ ਤੋਂ ਹੀ ਧਾਰਮਿਕ ਬਿਰਤੀ ਹੋਣ ਦਾ ਸਪੱਸ਼ਟ ਸੰਕੇਤ ਮਿਲਦਾ ਹੈ। ਇਸ ਵਿਚ ਕੋਈ ਇਤਰਾਜ਼ ਵਾਲੀ ਗੱਲ ਵੀ ਨਹੀਂ ਹੈ ਕਿ ਆਪ ਜੀ ਪਹਿਲਾਂ ਦੁਰਗਾ ਦੇਵੀ ਦੇ ਭਗਤ ਸਨ ਅਤੇ ਬਾਅਦ ਵਿਚ ਰਾਮਾਨੰਦ ਜੀ ਨੂੰ ਗੁਰੂ ਧਾਰ ਕੇ ਆਪ ਜੀ ਨੇ ਤਿਆਗ, ਵੈਰਾਗ ਅਤੇ ਪ੍ਰੇਮਾ-ਭਗਤੀ ਦੇ ਮਾਰਗ 'ਤੇ ਚੱਲ ਕੇ ਉੱਚ-ਅਧਿਆਤਮਕ ਅਵਸਥਾ ਪ੍ਰਾਪਤ ਕੀਤੀ। ਰਾਜਾ ਹੁੰਦੇ ਹੋਏ ਵੀ ਆਪ ਜੀ ਸੰਤ-ਜਨਾਂ ਦੀ ਸੇਵਾ ਤਨ, ਮਨ, ਧਨ ਨਾਲ ਕਰਦੇ ਸਨ ਅਤੇ ਉਨ੍ਹਾਂ ਤੋਂ ਮਾਰਗ-ਦਰਸ਼ਨ ਵੀ ਹਾਸਲ ਕਰਦੇ ਸਨ। ਇਹੀ ਕਾਰਨ ਹੈ ਕਿ ਸੰਤ-ਜਨਾਂ ਦੇ ਮਿਲਾਪ ਕਰਕੇ ਉਨ੍ਹਾਂ ਨੂੰ ਭਗਤ ਰਾਮਾਨੰਦ ਜੀ ਦੀ ਮਹਿਮਾ ਦਾ ਪਤਾ ਲੱਗਿਆ ਅਤੇ ਉਹ ਉਨ੍ਹਾਂ ਨੂੰ ਗੁਰੂ ਧਾਰਨ ਕਰਨ ਲਈ ਬਨਾਰਸ ਪਹੁੰਚੇ। ਉਨ੍ਹਾਂ ਸਮਿਆਂ ਵਿਚ ਸਾਧੂ-ਮਹਾਂਪੁਰਖ ਅਤੇ ਭਗਤ ਜਨ ਤੀਰਥਾਂ 'ਤੇ ਰਟਨ ਕਰਦੇ ਰਹਿੰਦੇ ਸਨ ਅਤੇ ਥਾਂ ਥਾਂ ਵਿਸ਼ਰਾਮ ਵੀ ਕਰਦੇ ਸਨ। ਨਾਲ ਹੀ ਆਪਣੀ ਸਿੱਖਿਆ ਦਾ ਪ੍ਰਚਾਰ ਵੀ ਕਰਦੇ ਰਹਿੰਦੇ ਸਨ, ਕਿਉਂਕਿ ਪੀਪਾ ਜੀ ਨੂੰ ਸਾਧੂਆਂ ਦੀ ਸੰਗਤ ਕਰਨ ਦੀ ਰੀਝ ਸੀ, ਇਸ ਲਈ ਸਾਧੂ-ਸੰਤਾਂ ਦਾ ਉਨ੍ਹਾਂ ਪਾਸ ਆ ਕੇ ਠਹਿਰਨਾ ਸੁਭਾਵਿਕ ਹੀ ਸੀ। ਇਹ ਵੀ ਸੁਭਾਵਿਕ ਹੀ ਹੈ ਕਿ ਉਨ੍ਹਾਂ ਸਾਧੂਆਂ ਦੇ ਰਾਹੀਂ ਹੀ ਆਪ ਜੀ ਨੂੰ ਰਾਮਾਨੰਦ ਜੀ ਅਤੇ ਹੋਰ ਭਗਤ ਸਾਹਿਬਾਨ ਬਾਰੇ ਅਤੇ ਉਨ੍ਹਾਂ ਦੀ ਬਾਣੀ ਬਾਰੇ ਜਾਣਕਾਰੀ ਪ੍ਰਾਪਤ ਹੋਈ। ਇਸ ਗੱਲ ਦੀ ਪੁਸ਼ਟੀ ਮੈਕਾਲਿਫ਼ ਜੀ ਦੇ ਹੇਠ-ਲਿਖੇ ਸ਼ਬਦਾਂ ਤੋਂ ਵੀ ਹੁੰਦੀ ਹੈ ਕਿ ਭਗਤ ਪੀਪਾ ਜੀ ਸਾਧੂਆਂ ਦੀ ਸੇਵਾ ਦਿਲੋਂ ਕਰਦੇ ਸਨ : "Some holymen came to his capital and he with his usual generosity and devotion ministered to all their wants. Then they prepared food, offered it to God and prayed that the King might become a saint."[19] ਸਾਧੂਆਂ ਨੇ ਰਾਜਾ ਪੀਪਾ ਜੀ ਵੱਲੋਂ ਕੀਤੀ ਗਈ ਸੇਵਾ ਨੂੰ ਦੇਖਦੇ ਹੋਏ ਪਰਮਾਤਮਾ ਅੱਗੇ ਪ੍ਰਾਰਥਨਾ ਕੀਤੀ ਕਿ ਰਾਜਾ ਸੰਤ ਬਣ ਜਾਵੇ। ਇਥੋਂ ਇਹ ਵੀ ਪਤਾ ਲੱਗਦਾ ਹੈ ਕਿ ਪੀਪਾ ਜੀ ਰਾਜਾ ਹੋਣ ਨਾਲੋਂ ਸੰਤ ਜਾਂ ਭਗਤ ਹੋਣਾ ਵਧੇਰੇ ਪਸੰਦ ਕਰਦੇ ਸਨ। ਇਸੇ ਭਾਵਨਾ ਤਹਿਤ ਹੀ ਆਪ ਜੀ ਰਾਮਾਨੰਦ ਜੀ ਦੇ ਦਰਸ਼ਨਾਂ ਲਈ ਬਨਾਰਸ ਪਹੁੰਚੇ। ਬਨਾਰਸ ਪਹੁੰਚਣ 'ਤੇ ਰਾਮਾਨੰਦ ਜੀ ਨੇ ਆਪ ਜੀ ਨੂੰ ਮਿਲਣ ਤੋਂ ਨਾਂਹ ਕਰ ਦਿੱਤੀ। ਰਾਮਾਨੰਦ ਜੀ ਨੇ ਕਿਹਾ ਕਿ ਉਨ੍ਹਾਂ ਦੇ ਘਰ ਫ਼ਕੀਰ ਹੀ ਆ ਸਕਦੇ ਹਨ, ਰਾਜੇ ਨਹੀਂ ਆ ਸਕਦੇ। ਭਗਤ ਪੀਪਾ ਜੀ ਇਹ ਉੱਤਰ ਸੁਣ ਕੇ ਕ੍ਰੋਧ ਵਿਚ ਨਹੀਂ ਆਏ ਅਤੇ ਨਿਰਾਸ਼ ਵੀ ਨਹੀਂ ਹੋਏ। ਆਪ ਜੀ ਵਾਪਸ ਆਪਣੀ ਰਿਆਸਤ ਵਿਚ ਪਹੁੰਚੇ। ਸਾਰੀ ਧਨ-ਦੌਲਤ ਗ਼ਰੀਬਾਂ ਵਿਚ ਵੰਡ ਦਿੱਤੀ। ਆਪਣਾ ਖ਼ਜ਼ਾਨਾ ਖ਼ਾਲੀ ਕਰ ਦਿੱਤਾ। ਫ਼ਕੀਰ ਬਣ ਕੇ ਰਾਮਾਨੰਦ ਜੀ ਪਾਸ ਦੁਬਾਰਾ ਬਨਾਰਸ ਪਹੁੰਚੇ। ਪੀਪਾ ਜੀ ਦੀ ਪਰਖ ਕਰਨ ਲਈ ਰਾਮਾਨੰਦ ਜੀ ਨੇ ਉਨ੍ਹਾਂ ਨੂੰ ਖੂਹ ਵਿਚ ਛਾਲ ਮਾਰਨ ਲਈ ਹੁਕਮ ਕੀਤਾ। ਪੀਪਾ ਜੀ ਹੁਕਮ ਮੰਨਦੇ ਹੋਏ ਖੂਹ ਵਿਚ ਛਾਲ ਮਾਰਨ ਲਈ ਤੁਰੰਤ ਤਿਆਰ ਹੋ ਗਏ।

19. M.A. Macauliffe, *The Sikh Religion*, Vol. VI, p. 112.

ਰਾਮਾਨੰਦ ਜੀ ਦੇ ਚੇਲਿਆਂ ਨੇ ਉਨ੍ਹਾਂ ਨੂੰ ਬਚਾਅ ਲਿਆ। ਰਾਮਾਨੰਦ ਜੀ ਨੇ ਖ਼ੁਸ਼ ਹੋ ਕੇ ਪੀਪਾ ਜੀ ਨੂੰ ਆਪਣਾ ਚੇਲਾ ਪ੍ਰਵਾਨ ਕਰ ਲਿਆ ਤੇ ਕਿਹਾ ਕਿ ਉਹ ਆਪਣੀ ਰਿਆਸਤ ਵਿਚ ਵਾਪਸ ਜਾ ਕੇ ਗ਼ਰੀਬਾਂ ਅਤੇ ਸਾਧਾਂ-ਸੰਤਾਂ ਦੀ ਸੇਵਾ ਕਰਨ। ਰਾਮਾਨੰਦ ਜੀ ਨੇ ਇਕ ਸਾਲ ਬਾਅਦ ਉਨ੍ਹਾਂ ਦੀ ਰਿਆਸਤ ਵਿਚ ਜਾ ਕੇ ਦਰਸ਼ਨ ਦੇਣ ਦਾ ਵਾਇਦਾ ਵੀ ਕੀਤਾ। ਸਾਲ ਬਾਅਦ ਰਾਮਾਨੰਦ ਜੀ ਆਪਣੇ ਚੋਣਵੇਂ ਚਾਲ੍ਹੀ ਚੇਲਿਆਂ ਸਮੇਤ ਪੀਪਾ ਜੀ ਦੀ ਰਿਆਸਤ ਵਿਚ ਪਹੁੰਚੇ। ਰਾਮਾਨੰਦ ਜੀ ਦੇ ਨਾਲ ਗਏ ਚੇਲਿਆਂ ਵਿਚ ਭਗਤ ਰਵਿਦਾਸ ਜੀ ਅਤੇ ਭਗਤ ਕਬੀਰ ਜੀ ਵੀ ਸ਼ਾਮਲ ਸਨ। ਪੀਪਾ ਜੀ ਨੇ ਆਪਣੇ ਗੁਰੂ ਜੀ ਦਾ ਅਤੇ ਨਾਲ ਗਏ ਚੇਲਿਆਂ ਦਾ ਬਹੁਤ ਹੀ ਸਤਿਕਾਰ ਕੀਤਾ। ਉਨ੍ਹਾਂ ਦੇ ਪਹੁੰਚਣ ਦੀ ਖ਼ੁਸ਼ੀ ਵਿਚ ਗ਼ਰੀਬਾਂ ਨੂੰ ਰੱਜ ਕੇ ਦਾਨ ਦਿੱਤਾ। ਰਾਮਾਨੰਦ ਜੀ ਅਤੇ ਨਾਲ ਗਏ ਚੇਲਿਆਂ ਦੀ ਪੀਪਾ ਜੀ ਨੇ ਬਹੁਤ ਸੇਵਾ ਕੀਤੀ। ਫਿਰ ਇਕ ਦਿਨ ਰਾਮਾਨੰਦ ਜੀ ਨੇ ਦੁਆਰਕਾ ਜਾਣ ਦੀ ਇੱਛਾ ਪ੍ਰਗਟਾਈ ਤਾਂ ਪੀਪਾ ਜੀ ਵੀ ਉਨ੍ਹਾਂ ਦੇ ਨਾਲ ਜਾਣ ਲਈ ਤਿਆਰ ਹੋ ਗਏ। ਰਾਮਾਨੰਦ ਜੀ ਨੇ ਸ਼ਰਤ ਰੱਖ ਦਿੱਤੀ ਕਿ ਉਹ ਰਾਜੇ ਦੇ ਰੂਪ ਵਿਚ ਨਹੀਂ, ਫ਼ਕੀਰ ਦੇ ਰੂਪ ਵਿਚ ਹੀ ਨਾਲ ਜਾ ਸਕਦੇ ਹਨ। ਪੀਪਾ ਜੀ ਨੇ ਰਾਜ-ਭਾਗ ਤਿਆਗ ਕੇ ਫ਼ਕੀਰੀ ਰੂਪ ਧਾਰਨ ਕਰ ਲਿਆ। ਰਾਣੀਆਂ ਵਿੱਚੋਂ ਰਾਣੀ ਸੀਤਾ ਨੇ ਪੂਰਨ-ਸਮਰਪਣ ਦੀ ਭਾਵਨਾ ਦਿਖਾਈ ਅਤੇ ਉਹ ਵੀ ਫ਼ਕੀਰੀ ਰੂਪ ਧਾਰ ਕੇ ਨਾਲ ਚੱਲ ਪਈ। ਇਸ ਤਰ੍ਹਾਂ ਪੀਪਾ ਜੀ ਦਾ ਜੀਵਨ ਇਕ ਰਾਜੇ ਦੀ ਥਾਂ ਇਕ ਸੰਤ, ਇਕ ਫ਼ਕੀਰ ਜਾਂ ਇਕ ਭਗਤ ਦੇ ਰੂਪ ਵਿਚ ਤਬਦੀਲ ਹੋ ਗਿਆ।

ਭਾਈ ਦਰਬਾਰੀ ਦਾਸ ਜੀ ਪੀਪਾ ਜੀ ਦੀ ਮੁੱਢ ਤੋਂ ਹੀ ਅਧਿਆਤਮਕ ਬਿਰਤੀ ਬਾਰੇ ਦੱਸਦੇ ਹੋਏ 'ਪਰਚੀ ਪੀਪੇ ਭਗਤਿ ਕੀ' ਵਿਚ ਲਿਖਦੇ ਹਨ :

(1) ਪੀਪਾ ਭਗਤੁ ਜਾਤਿ ਰਾਜਪੂਤੁ॥ ਮਾਯਾ ਤਯਾਗੀ ਭਯਾ ਔਧੂਤੁ॥
ਦੱਖਣ ਦੇਸ ਗਗਨਪੁਰ ਗਾਊ॥ ਰਾਜ ਠੌਰ ਤਹ ਪੀਪਾ ਰਾਊ॥
ਧਰਮ ਰਾਜ ਸੁਖ ਦੇਸੁ ਵਸਾਵੈ॥ ਕਰਿ ਕੁਨਯਾਊ ਨ ਕਿਸੀ ਦੁਖਾਵੈ॥
ਪੀਪਾ ਪਿਛਲਾ ਭਗਤੁ ਭਲੇਰਾ॥ ਭੁਰਨਾ ਅੰਤ ਫੁਰਯਾ ਇਕਿ ਤੇਰਾ॥[20]

(2) ਰਾਮਾਨੰਦੁ ਕੀਆ ਗੁਰਦੇਉ॥ ਅਨਦਿਨ ਸਿਮਰੇ ਅਲਖ ਅਭੇਉ॥
ਪੀਪਾ ਭਗਤੁ ਜਗਤ ਪ੍ਰਸਿੱਧੁ॥ ਪਾਛੈ ਲਾਗ ਰਹੀ ਰਿਧ ਸਿੱਧ॥[21]

(3) ਐਸਾ ਪੀਪਾ ਭਗਤਿ ਤਿਆਗੀ॥ ਮਾਯਾ ਤਿਆਗ ਭਯਾ ਬੈਰਾਗੀ॥
ਪੀਪਾ ਨਾਮ ਜਾਤਿ ਰਜਪੂਤੁ॥ ਜਿਨ ਜਿਣਿ ਲੀਤੇ ਪੰਜ ਦੂਤ॥
ਪਾਰਬ੍ਰਹਮ ਕਾ ਦਰਸੀ ਭਯਾ॥ ਜੰਮਣੁ ਮਰਣ ਦੋਊ ਮਿਟਿ ਗਯਾ॥
ਨਾਨਕ ਪੰਥੀ ਜਨੁ ਦਰਬਾਰੀ॥ ਭਗਤਾ ਵਿਟਹੁ ਸਦ ਬਲਿਹਾਰੀ॥[22]

ਭਾਈ ਦਰਬਾਰੀ ਦਾਸ ਜੀ 'ਪਰਚੀ ਪੀਪੇ ਭਗਤਿ ਕੀ' ਵਿਚ ਇਹ ਵੀ ਲਿਖਦੇ ਹਨ ਕਿ ਸੈਣ ਜੀ ਦਰਬਾਰੀ ਨਾਈ ਵਜੋਂ ਰਾਜਾ ਪੀਪਾ ਜੀ ਦੀ ਸੇਵਾ ਕਰਿਆ ਕਰਦੇ

20. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਪੀਪੇ ਭਗਤਿ ਕੀ', ਪੰਨਾ 489.
21. *ਉਹੀ*, ਪੰਨਾ 491.
22. *ਉਹੀ*, ਪੰਨਾ 497.

ਸਨ। ਭਾਈ ਦਰਬਾਰੀ ਦਾਸ ਜੀ ਦੀ ਇਸ ਕਥਾ ਦਾ ਸਰੋਤ ਤਾਂ ਭਾਈ ਗੁਰਦਾਸ ਜੀ ਦੀ ਰਚਨਾ ਹੀ ਹੈ, ਪਰ ਇਸ ਵਿਦਵਾਨ ਕਵੀ ਨੇ ਇਥੇ ਰਾਜੇ ਵਜੋਂ ਪੀਪਾ ਜੀ ਦਾ ਨਾਂਅ ਜੋੜ ਦਿੱਤਾ ਹੈ। ਆਪ ਦੱਸਦੇ ਹਨ ਕਿ ਜਦੋਂ ਸੈਣ ਜੀ ਦੀ ਥਾਂ ਪਰਮਾਤਮਾ ਨੇ ਆਪ ਆ ਕੇ ਪੀਪਾ ਜੀ ਦੀ ਨਾਈ ਵਜੋਂ ਸੇਵਾ ਕੀਤੀ ਤਾਂ ਪੀਪਾ ਜੀ ਦੇ ਅੰਦਰ ਪ੍ਰੇਮਾ-ਭਗਤੀ ਦਾ ਜਜ਼ਬਾ ਜਾਗ ਪਿਆ।

ਭਾਈ ਦਰਬਾਰੀ ਦਾਸ ਜੀ ਇਸ ਕਥਾ ਦਾ ਬਿਆਨ ਕਰਦੇ ਹੋਏ ਦੱਸਦੇ ਹਨ ਕਿ ਮਾਲਸ਼ ਅਤੇ ਇਸ਼ਨਾਨ ਕਰਵਾਉਣ ਲਈ ਸੈਣ ਜੀ ਹਰ ਰੋਜ਼ ਪੀਪਾ ਜੀ ਦੀ ਸੇਵਾ ਵਿਚ ਹਾਜ਼ਰ ਹੁੰਦੇ ਸਨ। ਇਸ ਸੇਵਾ ਵਿਚ ਪਹੁੰਚਣ ਤੋਂ ਪਹਿਲਾਂ ਅੰਮ੍ਰਿਤ ਵੇਲੇ ਇਸ਼ਨਾਨ ਕਰ ਕੇ ਕੀਰਤਨ ਕਰਦੇ ਅਤੇ ਪ੍ਰਭੂ ਦੀ ਯਾਦ ਵਿਚ ਜੁੜਦੇ। ਸਾਧਾਂ-ਸੰਤਾਂ ਦੀ ਸੇਵਾ ਵਿਚ ਰੁੱਝੇ ਅਤੇ ਮਗਨ ਹੋਣ ਕਰਕੇ ਆਪ ਜੀ ਤਿੰਨ ਦਿਨ ਪੀਪਾ ਜੀ ਦੀ ਸੇਵਾ ਵਿਚ ਨਹੀਂ ਜਾ ਸਕੇ, ਪਰ ਸੈਣ ਜੀ ਦੀ ਪੈਜ ਰੱਖਣ ਲਈ ਪ੍ਰਭੂ ਜੀ ਆਪ ਤਿੰਨ ਦਿਨ ਪੀਪਾ ਜੀ ਦੀ ਸੇਵਾ ਵਿਚ ਪਹੁੰਚੇ। ਇਸ ਘਟਨਾ ਦਾ ਪੀਪਾ ਜੀ ਦੇ ਮਨ 'ਤੇ ਗਹਿਰਾ ਅਸਰ ਹੋਇਆ ਅਤੇ ਆਪ ਜੀ ਪੂਰਨ ਰੂਪ ਵਿਚ ਪਰਮਾਤਮਾ ਦੀ ਯਾਦ ਵਿਚ ਜੁੜ ਗਏ। ਵਾਰਤਾਲਾਪ ਦੇ ਰੂਪ ਵਿਚ ਭਾਈ ਦਰਬਾਰੀ ਦਾਸ ਜੀ ਨੇ ਇਹ ਕਥਾ ਲਿਖੀ ਹੈ। ਇਸ ਦੇ ਕੁਝ ਅੰਸ਼ ਪਾਠਕਾਂ ਦੀ ਜਾਣਕਾਰੀ ਹਿੱਤ ਇਥੇ ਦਰਜ ਕੀਤੇ ਜਾਣੇ ਬਹੁਤ ਹੀ ਮੁਨਾਸਬ ਜਾਪਦੇ ਹਨ :

(1) ਪਿਛਲੀ ਰਾਤਿ ਕਰੇ ਇਸਨਾਨੁ॥ ਗਾਵੈ ਕੀਰਤਨੁ ਧਰੇ ਧਯਾਨੁ॥
ਫਿਰ ਪੀਪੇ ਕੀ ਟਹਲ ਕਮਾਵੈ॥ ਮਰਦਨ ਕਰਿ ਇਸਨਾਨੁ ਕਰਾਵੈ॥
ਨਿਤਿ ਪ੍ਰਤਿ ਜਾਵੈ ਰਾਜ ਦੁਆਰ॥ ਏਹੁ ਕਮਾਵੈ ਸੈਨਾ ਕਾਰ॥
ਪੀਪਾ ਰਾਜਾ ਸੈਨੁ ਹਜਾਮ॥ ਨਿਤਪ੍ਰਤ ਏਹੁ ਕਮਾਵੈ ਕਾਮੁ॥[23]

(2) ਪੀਪਾ ਬੋਲੇ ਸੁਨ ਰੇ ਨਾਈ॥ ਤੈ ਤ੍ਰੈ ਦਿਨਿ ਅਤ ਟਹਲ ਕਮਾਈ॥
ਐਸੀ ਟਹਲ ਨ ਪਾਛੈ ਹੋਈ॥ ਸੈਨੁ ਕਹੇ ਕਰਿ ਗਯਾ ਕੋਈ॥
॥ਦੋਹਰਾ॥ ਸੈਨੁ ਕਹੇ ਵਹੁ ਆਪ ਥਾ ਕਰਨੇਹਾਰੁ ਅਪਾਰੁ॥
ਧੰਨੁ ਤੁਮਾਰੇ ਭਾਗ ਹੈਂ 'ਤੈਂ' ਪਾਯਾ ਦੀਦਾਰੁ॥[24]

(3) ਪੀਪੇ ਜਨਮ ਭੂਪਤਿ ਘਰਿ ਲਯਾ॥ ਮਤਿ ਸਮਾਲੀ ਭੂਪਤ ਭਯਾ॥
ਭੋਗਣਿ ਲਾਗਾ ਰਾਜ ਬਹੁ ਭੋਗ॥ ਮਨ ਮਹਿ ਨਾਹਨ ਸੰਸਾ ਸੋਗੁ॥
ਭਗਤਿ ਭਾਉ ਉਰ ਮਹਿ ਫੁਰਮਾਯਾ॥ ਜਿਸ ਦਿਨ ਤੇ ਠਾਕੁਰ ਨਵਲਾਯਾ॥
ਸੈਨ ਭਗਤਿ ਕਾ ਦਰਸਨੁ ਹੋਵੈ॥ ਸਨੈ ਸਨੈ ਮਲ ਦੁਰਮਤਿ ਧੋਵੈ॥[25]

(4) ॥ਚੌਪਈ॥ ਪੀਪੇ ਤਜਿਆ ਰਾਜੁ ਸਭੁ ਭਾਗੁ॥ ਮਾਯਾ ਤਿਆਗ ਲਯਾ ਬੈਰਾਗੁ॥
ਸੀਤਾ ਨਾਮ ਇਸਤ੍ਰੀ ਜੋਈ॥ ਸੋ ਭੀ ਸੰਗਿ ਬੈਰਾਗਨਿ ਹੋਈ॥[26]

23. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸੈਨ ਭਗਤਿ ਕੀ', ਪੰਨਾ 485.
24. *ਉਹੀ*, ਪੰਨਾ 487.
25. *ਉਹੀ*, 'ਪਰਚੀ ਪੀਪੇ ਭਗਤਿ ਕੀ', ਪੰਨੇ 489-90.
26. *ਉਹੀ*, ਪੰਨਾ 490.

ਭਾਈ ਦਰਬਾਰੀ ਦਾਸ ਜੀ ਨੇ ਭਾਈ ਗੁਰਦਾਸ ਜੀ ਦੀ 'ਦਸਵੀਂ ਵਾਰ ਦੀ ਸੋਲ੍ਹਵੀਂ ਪਉੜੀ' ਨੂੰ ਆਪਣੀ ਲਿਖਤ ਦਾ ਆਧਾਰ ਬਣਾਇਆ ਹੈ, ਪਰ ਭਾਈ ਗੁਰਦਾਸ ਜੀ ਜਦੋਂ ਭਗਤ ਸੈਣ ਜੀ ਦੀ ਥਾਂ ਪਰਮਾਤਮਾ ਵੱਲੋਂ ਖ਼ੁਦ ਰਾਜੇ ਦੀ ਸੇਵਾ ਵਿਚ ਪਹੁੰਚਣ ਵਾਲੀ ਕਥਾ ਬਿਆਨ ਕਰਦੇ ਹਨ ਤਾਂ ਉਥੇ ਰਾਜੇ ਦਾ ਨਾਂਅ ਨਹੀਂ ਲਿਖਦੇ। ਇਸ ਤੋਂ ਇਲਾਵਾ ਭਗਤ ਪੀਪਾ ਜੀ ਬਾਰੇ ਆਪ ਜੀ ਨੇ ਆਪਣੀਆਂ ਵਾਰਾਂ ਵਿਚ ਕੁਝ ਨਹੀਂ ਲਿਖਿਆ। ਜੇਕਰ ਇਸ ਕਥਾ ਦਾ ਸੰਬੰਧ ਭਗਤ ਸੈਣ ਜੀ ਅਤੇ ਭਗਤ ਪੀਪਾ ਜੀ ਦੋਹਾਂ ਭਗਤ ਸਾਹਿਬਾਨ ਨਾਲ ਹੁੰਦਾ ਤਾਂ ਭਾਈ ਗੁਰਦਾਸ ਜੀ ਹਰ ਹਾਲਤ ਵਿਚ ਇਸ ਗੱਲ ਦਾ ਜ਼ਿਕਰ ਕਰਦੇ, ਜਿਵੇਂ ਕਿ ਆਪ ਜੀ ਨੇ ਪੰਦਰ੍ਹਵੀਂ ਪਉੜੀ ਵਿਚ ਰਾਮਾਨੰਦ ਜੀ ਅਤੇ ਕਬੀਰ ਜੀ ਦੀ ਕਥਾ ਦਾ ਜ਼ਿਕਰ ਕੀਤਾ ਹੈ। ਮੈਕਾਲਿਫ਼ ਜੀ ਨੇ ਆਪਣੀ ਪੁਸਤਕ ਵਿਚ ਪੀਪਾ ਜੀ ਨਾਲ ਸੰਬੰਧਿਤ ਕਈ ਸਾਖੀਆਂ ਦਾ ਜ਼ਿਕਰ ਕੀਤਾ ਹੈ। ਜੇਕਰ ਇਹ ਸੈਣ ਜੀ ਵਾਲੀ ਕਥਾ ਪੀਪਾ ਜੀ ਨਾਲ ਸੰਬੰਧਿਤ ਹੁੰਦੀ ਤਾਂ ਮੈਕਾਲਿਫ਼ ਜੀ ਸੁਭਾਵਿਕ ਹੀ ਇਸ ਕਥਾ ਦਾ ਵੀ ਜ਼ਿਕਰ ਜ਼ਰੂਰ ਕਰਦੇ। ਸੈਣ ਜੀ ਦੇ ਜਨਮ-ਸਥਾਨ ਸੰਬੰਧੀ ਵਿਚਾਰ ਕਰਦਿਆਂ ਦਰਸਾਏ ਗਏ ਹਵਾਲਾ-ਸਰੋਤਾਂ ਵਿਚ ਕਿਤੇ ਵੀ ਗਗਰੌਨਗੜ੍ਹ (ਰਾਜਸਥਾਨ) ਦੇ ਰਾਜੇ ਪੀਪਾ ਜੀ ਪਾਸ ਸੈਣ ਜੀ ਦੇ ਨਾਈ ਵਜੋਂ ਨੌਕਰੀ ਕਰਨ ਦਾ ਜ਼ਿਕਰ ਨਹੀਂ ਆਉਂਦਾ। ਸਾਰੇ ਸਰੋਤ ਸੈਣ ਜੀ ਨੂੰ ਬਾਂਧਵਗੜ੍ਹ (ਰੀਵਾ), ਮੱਧ ਪ੍ਰਦੇਸ਼ ਦੇ ਰਾਜੇ ਰਾਜਾ ਰਾਮ ਦਾ ਸ਼ਾਹੀ ਨਾਈ ਮੰਨਦੇ ਹਨ। ਇਸ ਲਈ ਦਰਬਾਰੀ ਦਾਸ ਜੀ ਦੀ ਲਿਖੀ ਇਹ ਗੱਲ ਗ਼ਲਤ ਹੈ ਕਿ ਪੀਪਾ ਜੀ ਪਾਸ ਸੈਣ ਜੀ ਨਾਈ ਵਜੋਂ ਨੌਕਰੀ ਕਰਦੇ ਸਨ।

### *(7) ਭਗਤ ਪੀਪਾ ਜੀ ਦੀ ਸ਼ਖ਼ਸੀਅਤ ਬਾਰੇ*

ਭਗਤ ਪੀਪਾ ਜੀ ਦੇ ਜੀਵਨ ਬਾਰੇ ਹੁਣ ਤਕ ਕੀਤੀ ਗਈ ਵਿਚਾਰ ਤੋਂ ਹੀ ਇਹ ਪ੍ਰਗਟ ਹੋ ਜਾਂਦਾ ਹੈ ਕਿ ਆਪ ਜੀ ਇਕ ਰਿਆਸਤ ਦੇ ਰਾਜੇ ਹੋਣ ਦੇ ਬਾਵਜੂਦ ਬਹੁਤ ਵੱਡੇ ਫ਼ਕੀਰ ਸਨ। ਆਪ ਜੀ ਦੀ ਸ਼ਖ਼ਸੀਅਤ ਤੋਂ ਸ੍ਰੀ ਰਾਮ ਚੰਦਰ ਜੀ, ਮਹਾਤਮਾ ਬੁੱਧ ਜੀ, ਰਾਜਾ ਜਨਕ ਜੀ, ਰਾਜਾ ਭਰਥਰੀ ਹਰੀ ਜੀ ਅਤੇ ਰਾਜਾ ਹਰੀਸ਼ ਚੰਦਰ ਜੀ ਦੀ ਯਾਦ ਆਪ-ਮੁਹਾਰੇ ਆ ਜਾਂਦੀ ਹੈ। ਇਨ੍ਹਾਂ ਮਹਾਨ ਅਤੇ ਪਵਿੱਤਰ ਸ਼ਖ਼ਸੀਅਤਾਂ ਨੇ ਵੀ ਰਾਜ-ਭਾਗ ਨੂੰ ਅਤੇ ਰਾਜ-ਭਾਗ ਦੇ ਮੋਹ ਨੂੰ ਪੂਰੀ ਤਰ੍ਹਾਂ ਤਿਆਗ ਦਿੱਤਾ ਸੀ। ਇਹ ਮਹਾਂਪੁਰਸ਼ ਧਰਮ, ਸੱਚ, ਨਿਆਂ ਅਤੇ ਦਇਆ ਦੇ ਧਾਰਨੀ ਹੋਣ ਕਰਕੇ ਸਤਿਕਾਰੇ ਅਤੇ ਯਾਦ ਕੀਤੇ ਜਾਂਦੇ ਹਨ। ਸ਼ੇਖ਼ ਫ਼ਰੀਦ ਜੀ ਬਹੁਤ ਅਮੀਰ ਖ਼ਾਨਦਾਨ ਵਿੱਚੋਂ ਸਨ। ਤਿਆਗ ਅਤੇ ਵੈਰਾਗ ਸ਼ੇਖ਼ ਫ਼ਰੀਦ ਜੀ ਦੀ ਬਾਣੀ ਅਤੇ ਉਨ੍ਹਾਂ ਦੇ ਜੀਵਨ ਤੋਂ ਡੁੱਲ੍ਹ ਡੁੱਲ੍ਹ ਪੈਂਦਾ ਹੈ। ਭਗਤ ਪੀਪਾ ਜੀ ਦੀ ਸ਼ਖ਼ਸੀਅਤ ਦਾ ਪਹਿਲਾ ਅਤੇ ਸਭ ਤੋਂ ਵੱਡਾ ਗੁਣ ਇਹੀ ਹੈ ਕਿ ਉਹ ਰਾਜੇ ਹੁੰਦੇ ਹੋਏ ਵੀ ਸੰਤ-ਬਿਰਤੀ ਦੇ ਮਾਲਕ ਸਨ। ਆਪਣੇ ਗੁਰੂ ਰਾਮਾਨੰਦ ਜੀ ਦੇ ਕਹਿਣ 'ਤੇ ਆਪ ਜੀ ਨੇ ਇਕਦਮ ਰਾਜ-ਭਾਗ ਤਿਆਗ ਕੇ ਫ਼ਕੀਰਾਂ ਵਾਲਾ ਰੂਪ ਧਾਰਨ ਕਰ ਲਿਆ ਸੀ ਅਤੇ ਆਪਣੀ ਸਾਰੀ ਦੌਲਤ ਜਨਤਾ ਵਿਚ ਵੰਡ ਦਿੱਤੀ ਸੀ। ਆਪ ਜੀ ਮਹਾਂ-ਤਿਆਗੀ ਅਤੇ ਮਹਾਂ-ਵੈਰਾਗੀ

ਜੀਵਨ ਵਾਲੇ ਮਹਾਂਪੁਰਸ਼ ਸਨ, ਇਸੇ ਕਰਕੇ ਆਪ ਜੀ ਪ੍ਰਸਿੱਧ ਭਗਤ ਸਾਹਿਬਾਨ ਦੀ ਲੜੀ ਵਿਚ ਗਿਣੇ ਗਏ।

ਦੂਜਾ ਗੁਣ ਪੀਪਾ ਜੀ ਦੀ ਸ਼ਖ਼ਸੀਅਤ ਦਾ ਇਹ ਸੀ ਕਿ ਆਪ ਜੀ ਰਾਜੇ ਦੇ ਤੌਰ 'ਤੇ ਆਪਣਾ ਰਾਜ ਗ਼ਰੀਬਾਂ ਦੀ ਮਦਦ, ਸਾਧਾਂ-ਸੰਤਾਂ ਦੀ ਸੇਵਾ ਅਤੇ ਪੂਰੀ ਤਰ੍ਹਾਂ ਨਿਆਂ ਕਰਨ ਦੀ ਵਿਧੀ ਨਾਲ ਚਲਾਉਂਦੇ ਸਨ। ਇਕ ਨਿਆਂ-ਪੂਰਵਕ, ਸੱਚੇ-ਸੁੱਚੇ ਅਤੇ ਧਰਮੀ ਰਾਜੇ ਵਜੋਂ ਉਨ੍ਹਾਂ ਦੇ ਰਾਜ-ਪ੍ਰਬੰਧ ਨੂੰ ਨਮੂਨੇ ਦਾ ਆਦਰਸ਼ਕ ਰਾਜ-ਪ੍ਰਬੰਧ ਮੰਨਿਆ ਜਾ ਸਕਦਾ ਹੈ। ਸਾਧਾਂ-ਸੰਤਾਂ ਦੀ ਸੇਵਾ-ਭਾਵਨਾ ਆਪ ਜੀ ਵਿਚ ਏਨੀ ਪ੍ਰਬਲ ਸੀ ਕਿ ਰਾਜੇ ਹੋਣ ਦੇ ਬਾਵਜੂਦ ਆਪ ਆਏ ਹੋਏ ਮਹਾਂਪੁਰਸ਼ਾਂ ਦੀ ਮੁੱਠੀ-ਚਾਪੀ ਆਪ ਕਰਦੇ ਸਨ ਅਤੇ ਪੱਖਾ ਝੱਲਣ ਦੀ ਸੇਵਾ ਵੀ ਕਰਦੇ ਸਨ। ਭਾਈ ਦਰਬਾਰੀ ਦਾਸ ਜੀ ਆਪ ਜੀ ਦੇ ਇਸ ਗੁਣ ਨੂੰ ਇਉਂ ਪ੍ਰਗਟ ਕਰਦੇ ਹਨ:

ਜੋ ਕੋ ਆਵੈ ਸਦਨ ਮੈ ਤਿਸ ਕੋ ਦੇ ਅਸਰਾਮੁ॥
ਚਰਨ ਚਾਂਪ ਬੀਜਨੁ ਕਰੇ ਜਾਨੇ ਆਯਾ ਰਾਮ॥[27]

ਆਪ ਜੀ ਦੇ ਦਾਨੀ ਸੁਭਾਅ ਬਾਰੇ ਭਾਈ ਦਰਬਾਰੀ ਦਾਸ ਜੀ ਨੇ ਲਿਖਿਆ ਹੈ:

ਜੋ ਕੋ ਬਛੂ ਪੀਪੇ ਤੇ ਮੰਗੇ॥
ਦੇਵੈ ਪੀਪਾ ਮੂਲ ਨ ਸੰਗੇ॥[28]

ਪੀਪਾ ਜੀ ਦੀ ਸੇਵਾ-ਭਾਵਨਾ ਅਤੇ ਦਾਨੀ-ਸੁਭਾਅ ਦਾ ਵਰਣਨ ਕਰਦੇ ਹੋਏ ਮੈਕਾਲਿਫ਼ ਜੀ ਨੇ ਲਿਖਿਆ ਹੈ:

"Once on the occasion of a femine Pipa distributed such a quantity of eatables and drinkables that it appeared as if there had been no femine and everybody's suffereings were relieved."[29]

[ਅਰਥਾਤ ਇਕ ਵਾਰ ਇਲਾਕੇ ਵਿਚ ਕਾਲ ਪੈਣ 'ਤੇ ਪੀਪਾ ਜੀ ਨੇ ਏਨੀ ਮਾਤਰਾ ਵਿਚ ਖਾਣ-ਪੀਣ ਦਾ ਸਾਮਾਨ ਵੰਡਿਆ ਕਿ ਇੰਜ ਜਾਪਣ ਲੱਗਿਆ ਜਿਵੇਂ ਕਾਲ ਪਿਆ ਹੀ ਨਾ ਹੋਵੇ ਅਤੇ ਹਰ ਇਕ ਦੇ ਦੁੱਖ ਦੂਰ ਹੋ ਗਏ।]

ਆਪ ਜੀ ਦੇ ਦਾਨੀ ਸੁਭਾਅ ਤੋਂ ਤਾਂ ਰਾਜਾ ਹਰੀਸ਼ ਚੰਦਰ ਜੀ ਦੀ ਵੀ ਯਾਦ ਆ ਜਾਂਦੀ ਹੈ। ਸਾਧੂਆਂ-ਬੈਰਾਗੀਆਂ ਦੇ ਮੰਗਣ 'ਤੇ ਆਪ ਜੀ ਨੇ ਆਪਣੀ ਪਤਨੀ ਸੀਤਾ ਨੂੰ ਵੀ ਦਾਨ ਵਿਚ ਦੇਣਾ ਪ੍ਰਵਾਨ ਕਰ ਲਿਆ ਸੀ। ਭਾਵੇਂ ਪਰਮਾਤਮਾ ਨੇ ਆਪ ਸੀਤਾ ਦੇ ਅੰਗ-ਸੰਗ ਹੋ ਕੇ ਪਵਿੱਤਰਤਾ ਦੀ ਰੱਖਿਆ ਕੀਤੀ, ਪਰ ਭਾਈ ਦਰਬਾਰੀ ਦਾਸ ਜੀ ਨੇ ਜੋ ਇਸ ਬਾਬਤ ਕਥਾਵਾਂ ਲਿਖੀਆਂ ਹਨ, ਉਨ੍ਹਾਂ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਸਾਧੂਆਂ-ਬੈਰਾਗੀਆਂ ਦੇ ਰੂਪ ਵਿਚ ਕਾਮੀ-ਪੁਰਸ਼ ਵੀ ਉਸ ਸਮੇਂ ਬਹੁਤ ਸਨ। ਇਕ ਬੈਰਾਗੀ 'ਪਰਚੀ ਪੀਪੇ ਭਗਤਿ ਕੀ' ਵਿਚ ਪੀਪਾ ਜੀ ਨੂੰ

27. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਪੀਪੇ ਭਗਤਿ ਕੀ', ਪੰਨਾ 491.
28. *ਉਹੀ*, ਪੰਨਾ 491.
29. M.A. Macauliffe, *The Sikh Religion*, Vol. VI, p. 119.

ਕਹਿੰਦਾ ਹੈ ਕਿ ਉਹ ਉਸ ਦੀ ਕਾਮ-ਅਗਨੀ ਬੁਝਾਉਣ ਲਈ ਆਪਣੀ ਪਤਨੀ ਉਸ ਨੂੰ ਦੇਣ। ਬੈਰਾਗੀ ਦੇ ਭੇਖ ਵਿਚ ਉਸ ਕਾਮੀ ਪੁਰਸ਼ ਦੇ ਮੂੰਹੋਂ ਇਹ ਮੰਗ ਇਸ ਤਰ੍ਹਾਂ ਕਰਵਾਈ ਗਈ ਹੈ:

ਤੂ ਮੈ ਸੁਨਿਆ ਪਰਉਪਕਾਰੀ॥
ਤੌ ਮੈ ਮਾਂਗੀ ਤੁਮ ਤੇ ਨਾਰੀ॥[30]

ਬੈਰਾਗੀ ਦੇ ਕਹਿਣ ਮੁਤਾਬਕ ਭਗਤ ਪੀਪਾ ਜੀ ਦੀ ਪ੍ਰਸਿੱਧੀ ਦਾਨੀ ਅਤੇ ਪਰਉਪਕਾਰੀ ਸ਼ਖ਼ਸੀਅਤ ਵਜੋਂ ਚਾਰੇ ਪਾਸੇ ਪ੍ਰਸਿੱਧ ਹੋ ਚੁੱਕੀ ਸੀ, ਇਸੇ ਕਰਕੇ ਉਸ ਭੇਖੀ ਬੈਰਾਗੀ ਨੇ ਵੀ ਇਹ ਪ੍ਰਸਿੱਧੀ ਸੁਣ ਕੇ ਹੀ ਭਗਤ ਪੀਪਾ ਜੀ ਪਾਸ ਇਸਤਰੀ ਦੇਣ ਦੀ ਮੰਗ ਰੱਖੀ।

ਮੈਕਾਲਿਫ਼ ਜੀ ਨੇ ਦੋ ਕਥਾਵਾਂ ਦਾ ਜ਼ਿਕਰ ਕੀਤਾ ਹੈ, ਜਿਨ੍ਹਾਂ ਤੋਂ ਭਗਤ ਪੀਪਾ ਜੀ ਦੀ ਦਾਨੀ ਸ਼ਖ਼ਸੀਅਤ ਦਾ ਉੱਘੜਵਾਂ ਰੂਪ ਸਾਹਮਣੇ ਆਉਂਦਾ ਹੈ। ਪੀਪਾ ਜੀ ਨੇ ਸੰਤਾਂ ਦੀ ਸੇਵਾ ਕਰਨ ਲਈ ਇਕ ਮੱਝ ਖ਼ਰੀਦੀ। ਚੋਰਾਂ ਨੇ ਉਹ ਮੱਝ ਚੋਰੀ ਕਰ ਲਈ। ਪੀਪਾ ਜੀ ਮੱਝ ਦੀ ਕੱਟੀ ਨੂੰ ਨਾਲ ਲੈ ਕੇ ਚੋਰਾਂ ਦੇ ਘਰ ਜਾ ਪਹੁੰਚੇ। ਆਪ ਜੀ ਨੇ ਉਨ੍ਹਾਂ ਚੋਰਾਂ ਨੂੰ ਕਿਹਾ ਕਿ ਉਹ ਮੱਝ ਦੀ ਕੱਟੀ ਵੀ ਰੱਖ ਲੈਣ, ਕਿਉਂਕਿ ਮੱਝ ਕੱਟੀ ਦੇ ਕੋਲ ਹੋਣ 'ਤੇ ਹੀ ਉਨ੍ਹਾਂ ਨੂੰ ਦੁੱਧ ਦੇਵੇਗੀ। ਚੋਰਾਂ ਨੂੰ ਪੀਪਾ ਜੀ ਦੀ ਮਹਾਨ ਪਰਉਪਕਾਰੀ ਸ਼ਖ਼ਸੀਅਤ ਨੇ ਬੜਾ ਪ੍ਰਭਾਵਿਤ ਕੀਤਾ ਤੇ ਪਛਤਾਵਾ ਕਰਦੇ ਹੋਏ ਉਨ੍ਹਾਂ ਨੇ ਮੱਝ ਵਾਪਸ ਕਰ ਦਿੱਤੀ। ਇਸੇ ਤਰ੍ਹਾਂ ਭਗਤ ਪੀਪਾ ਜੀ ਇਕ ਕਣਕ ਦਾ ਲੱਦਿਆ ਹੋਇਆ ਗੱਡਾ ਘਰ ਲਿਆ ਰਹੇ ਸਨ। ਰਸਤੇ 'ਚ ਡਾਕੂਆਂ ਨੇ ਗੱਡੇ ਸਮੇਤ ਕਣਕ ਖੋਹ ਲਈ। ਪੀਪਾ ਜੀ ਨੇ ਡਾਕੂਆਂ ਨੂੰ ਆਪਣੇ ਕੋਲੋਂ ਆਪ ਹੀ ਪੈਸੇ ਦਿੰਦੇ ਹੋਏ ਕਿਹਾ ਕਿ ਉਹ ਇਹ ਪੈਸੇ ਵੀ ਰੱਖ ਲੈਣ, ਕਿਉਂਕਿ ਕਣਕ ਤੋਂ ਰੋਟੀ ਪਕਾਉਣ ਲਈ ਅਤੇ ਭਾਂਡੇ ਖ਼ਰੀਦਣ ਲਈ ਉਨ੍ਹਾਂ ਨੂੰ ਪੈਸਿਆਂ ਦੀ ਵੀ ਲੋੜ ਪਵੇਗੀ। ਡਾਕੂਆਂ ਨੂੰ ਬਹੁਤ ਹੀ ਪਛਤਾਵਾ ਲੱਗਿਆ ਅਤੇ ਉਨ੍ਹਾਂ ਨੇ ਗੱਡਾ ਸਮੇਤ ਕਣਕ ਪੀਪਾ ਜੀ ਨੂੰ ਵਾਪਸ ਕਰ ਦਿੱਤਾ। ਇਨ੍ਹਾਂ ਘਟਨਾਵਾਂ ਤੋਂ ਸਪੱਸ਼ਟ ਹੈ ਕਿ ਭਗਤ ਪੀਪਾ ਜੀ ਦਾਨ, ਦਇਆ ਅਤੇ ਦਰਿਆ-ਦਿਲੀ ਦੇ ਗੁਣਾਂ ਨਾਲ ਭਰਪੂਰ ਸਨ ਅਤੇ ਨਿਮਰਤਾ ਤੇ ਮਿਠਾਸ ਉਨ੍ਹਾਂ ਦੇ ਵਚਨਾਂ ਅਤੇ ਕਰਮਾਂ ਵਿਚ ਪੂਰੀ ਤਰ੍ਹਾਂ ਮੌਜੂਦ ਸੀ। ਚੋਰ, ਡਾਕੂ ਅਤੇ ਭੇਖੀ ਸਾਧੂ ਸਭ ਆਪ ਜੀ ਦੀ ਪਵਿੱਤਰ ਸ਼ਖ਼ਸੀਅਤ ਅੱਗੇ ਝੁਕ ਗਏ। ਇਉਂ ਪੀਪਾ ਜੀ ਦੀ ਸ਼ਖ਼ਸੀਅਤ ਦਾ ਤੀਜਾ ਵੱਡਾ ਗੁਣ ਉਨ੍ਹਾਂ ਦਾ ਦਾਨੀ ਅਤੇ ਪਰਉਪਕਾਰੀ ਸੁਭਾਅ ਹੋਣਾ ਕਿਹਾ ਜਾ ਸਕਦਾ ਹੈ ਅਤੇ ਇਹ ਗੁਣ ਉਨ੍ਹਾਂ ਦੀ ਕਥਨੀ ਅਤੇ ਕਰਨੀ ਇਕ ਹੋਣ ਦੀ ਵੀ ਹਾਮੀ ਭਰਦਾ ਹੈ।

ਭਗਤ ਪੀਪਾ ਜੀ ਦੀ ਸ਼ਖ਼ਸੀਅਤ ਦਾ ਚੌਥਾ ਗੁਣ ਖਿਮਾ ਹੈ। ਭਗਤ ਕਬੀਰ ਜੀ ਦਾ ਪਵਿੱਤਰ ਕਥਨ "ਜਹਾ ਖਿਮਾ ਤਹ ਆਪਿ" (ਗੁਰੂ ਗ੍ਰੰਥ ਸਾਹਿਬ, ਪੰਨਾ 1372) ਭਗਤ ਪੀਪਾ ਜੀ 'ਤੇ ਪੂਰੀ ਤਰ੍ਹਾਂ ਢੁੱਕਦਾ ਹੈ। ਈਸਾਈ ਧਰਮ ਦੇ ਪਵਿੱਤਰ

30. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਪੀਪੇ ਭਗਤਿ ਕੀ', ਪੰਨਾ 493.

ਗ੍ਰੰਥ ਬਾਈਬਲ ਵਿਚ ਖਿਮਾ (forgiveness) ਦੇ ਗੁਣ ਨੂੰ ਬੜੀ ਵਿਸ਼ੇਸ਼ਤਾ ਦਿੱਤੀ ਗਈ ਹੈ। ਪਵਿੱਤਰ ਬਾਈਬਲ ਵਿਚ ਇਹ ਕਥਨ ਦਰਜ ਹੈ:

> "If you forgive others the wrongs they have done to you, your Father in heaven will also forgive you. But if you do not forgive others, then your Father will not forgive the wrongs you have done."[31]
>
> [ਭਾਵ ਜੇਕਰ ਤੁਸੀਂ ਦੂਜਿਆਂ ਦੀਆਂ ਤੁਹਾਡੇ ਪ੍ਰਤੀ ਕੀਤੀਆਂ ਗਲਤੀਆਂ ਨੂੰ ਮੁਆਫ਼ ਕਰ ਦਿਉਗੇ ਤਾਂ ਪਰਮਾਤਮਾ ਤੁਹਾਨੂੰ ਵੀ ਮੁਆਫ਼ ਕਰ ਦੇਵੇਗਾ, ਪਰ ਜੇਕਰ ਤੁਸੀਂ ਦੂਜਿਆਂ ਨੂੰ ਮੁਆਫ਼ ਨਹੀਂ ਕਰਦੇ ਤਾਂ ਪਰਮਾਤਮਾ ਤੁਹਾਨੂੰ ਵੀ ਤੁਹਾਡੀਆਂ ਕੀਤੀਆਂ ਗਲਤੀਆਂ ਲਈ ਮੁਆਫ਼ ਨਹੀਂ ਕਰੇਗਾ।]

ਮੈਕਾਲਿਫ਼ ਜੀ ਨੇ ਭਗਤ ਪੀਪਾ ਜੀ ਦੇ ਸੁਭਾਅ ਵਿਚ ਖਿਮਾ ਵਾਲੇ ਗੁਣ ਨੂੰ ਪ੍ਰਗਟਾਉਣ ਲਈ ਇਕ ਘਟਨਾ ਬਿਆਨ ਕੀਤੀ ਹੋਈ ਹੈ। ਇਕ ਵਾਰ ਇਕ ਵਿਅਕਤੀ ਨੇ ਗਊ ਨੂੰ ਮਾਰ ਦਿੱਤਾ। ਉਸ ਦੀ ਬਿਰਾਦਰੀ ਨੇ ਇਸ ਬੱਜਰ ਗੁਨਾਹ ਬਦਲੇ ਉਸ ਨੂੰ ਬਰਾਦਰੀ ਵਿੱਚੋਂ ਛੇਕ ਦਿੱਤਾ। ਪੀਪਾ ਜੀ ਨੇ ਉਸ ਵਿਅਕਤੀ ਨੂੰ ਪ੍ਰਭੂ ਸਿਮਰਨ ਕਰਨ ਲਈ ਅਤੇ ਪਰਮਾਤਮਾ ਦੇ ਸਨਮਾਨ ਵਿਚ ਇਕ ਭੋਜ ਦੇਣ ਲਈ ਪ੍ਰੇਰਿਆ। ਭਗਤ ਪੀਪਾ ਜੀ ਦੇ ਖਿਮਾ ਵਾਲੇ ਸੁਭਾਅ ਦਾ ਉਸ ਵਿਅਕਤੀ 'ਤੇ ਗਹਿਰਾ ਪ੍ਰਭਾਵ ਪਿਆ ਅਤੇ ਉਹ ਪਾਪੀ ਤੋਂ ਸੰਤ ਬਣ ਗਿਆ। ਬਰਾਦਰੀ ਵਾਲੇ ਉਸ ਨੂੰ ਬਰਾਦਰੀ ਵਿਚ ਵਾਪਸ ਲੈਣ ਲਈ ਫਿਰ ਵੀ ਨਾ ਮੰਨੇ। ਭਗਤ ਪੀਪਾ ਜੀ ਨੇ ਵੇਦਾਂ-ਸ਼ਾਸਤਰਾਂ ਦੇ ਹਵਾਲੇ ਦੇ ਕੇ ਬਰਾਦਰੀ ਸਾਹਮਣੇ ਸਿੱਧ ਕੀਤਾ ਕਿ ਨਾਮ-ਸਿਮਰਨ ਨਾਲ ਅਣਗਿਣਤ ਜਨਮਾਂ ਦੇ ਪਾਪ ਕੱਟੇ ਜਾਂਦੇ ਹਨ। ਇਸ ਤਰ੍ਹਾਂ ਇਸ ਵਿਅਕਤੀ ਦਾ ਵੀ ਨਾਮ-ਸਿਮਰਨ ਅਤੇ ਸਾਧਾਂ-ਸੰਤਾਂ ਦੀ ਸੇਵਾ ਕਰਨ ਕਰਕੇ ਪਾਪ ਕੱਟਿਆ ਗਿਆ ਹੈ। ਪੀਪਾ ਜੀ ਦੀ ਗੱਲ ਮੰਨਦੇ ਹੋਏ ਬਰਾਦਰੀ ਨੇ ਉਸ ਵਿਅਕਤੀ ਨੂੰ ਸਨਮਾਨ-ਜਨਕ ਢੰਗ ਨਾਲ ਬਰਾਦਰੀ ਵਿਚ ਵਾਪਸ ਲੈ ਲਿਆ।[32] ਇਸ ਘਟਨਾ ਤੋਂ ਪਤਾ ਲੱਗਦਾ ਹੈ ਕਿ ਪੀਪਾ ਜੀ ਦੀ ਸ਼ਖ਼ਸੀਅਤ ਵਿਚ ਖਿਮਾ ਦਾ ਗੁਣ ਪੂਰੀ ਤਰ੍ਹਾਂ ਮੌਜੂਦ ਸੀ। ਆਪ ਜੀ ਨੇ ਪਤਨੀ ਸੀਤਾ ਨੂੰ ਦਾਨ ਵਿਚ ਮੰਗਣ ਵਾਲੇ ਭੇਖੀ ਬੈਰਾਗੀਆਂ ਨੂੰ ਗ਼ਲਤੀ ਮੰਨ ਲੈਣ 'ਤੇ ਤੁਰੰਤ ਮੁਆਫ਼ ਕਰ ਦਿੱਤਾ ਸੀ। ਖਿਮਾ ਦਾ ਗੁਣ ਆਪ ਜੀ ਦੇ ਸੁਭਾਅ ਦਾ ਇਕ ਅਟੁੱਟ ਹਿੱਸਾ ਬਣ ਚੁੱਕਿਆ ਸੀ, ਕਿਉਂਕਿ ਦਇਆ ਆਪ ਜੀ ਦੇ ਹਿਰਦੇ ਵਿਚ ਸਮਾਈ ਹੋਈ ਸੀ।

ਭਗਤ ਪੀਪਾ ਜੀ ਵਿਚ ਦਲੇਰੀ ਅਤੇ ਸੱਚ ਕਹਿਣ ਦਾ ਗੁਣ ਵੀ ਬਹੁਤ ਪ੍ਰਬਲ ਸੀ। ਇਸ ਗੁਣ ਬਾਰੇ ਵੀ ਮੈਕਾਲਿਫ਼ ਜੀ ਨੇ ਦੋ ਘਟਨਾਵਾਂ ਲਿਖੀਆਂ ਹਨ। ਜਦੋਂ ਟੋਡਾ ਦੇ ਰਾਜਾ ਸੂਰ ਸੇਨ ਨੇ ਆਪ ਜੀ ਨੂੰ ਗੁਰੂ ਮੰਨਣ ਤੋਂ ਇਨਕਾਰ ਕਰ ਦਿੱਤਾ ਤਾਂ ਆਪ ਜੀ ਨੇ ਫਿਰ ਵੀ ਉਸ 'ਤੇ ਉਪਕਾਰ ਹੀ ਕਰਨਾ ਚਾਹਿਆ। ਆਪ ਉਸ ਦੇ ਮਹਿਲ ਵਿਚ

---

31. *Holy Bible*, Matthew 6:14-15, p. 10.
32. M.A. Macauliffe, *The Sikh Religion*, Vol. VI, p. 118. ਮੈਕਾਲਿਫ਼ ਜੀ ਦੇ ਸੁੰਦਰ ਸ਼ਬਦਾਂ ਵਿਚ ਦਰਜ ਇਸ ਘਟਨਾ ਬਾਰੇ ਉਪਰੋਕਤ ਪੁਸਤਕ ਵਿੱਚੋਂ ਪੜ੍ਹਿਆ ਜਾ ਸਕਦਾ ਹੈ।

ਗਏ ਤਾਂ ਆਪ ਜੀ ਨੂੰ ਬਾਹਰ ਹੀ ਇਹ ਕਹਿ ਕੇ ਰੋਕ ਦਿੱਤਾ ਗਿਆ ਕਿ ਰਾਜਾ ਅਜੇ ਭਗਤੀ ਕਰ ਰਿਹਾ ਹੈ। ਪੀਪਾ ਜੀ ਨੇ ਸੁਨੇਹਾ ਦੇਣ ਵਾਲੇ ਨੂੰ ਦੱਸਿਆ ਕਿ ਰਾਜਾ ਸੁਰ ਸੇਨ ਦੀ ਭਗਤੀ ਇਕ ਵਿਖਾਵਾ ਹੈ, ਦਿਲ ਵਿਚ ਤਾਂ ਉਹ ਨਵੀਂ ਜੁੱਤੀ ਖ਼ਰੀਦਣ ਦੀ ਸੋਚ ਰਿਹਾ ਹੈ। ਰਾਜਾ ਸੁਰ ਸੇਨ ਨੇ ਇਹ ਗੱਲ ਸੁਣੀ ਤਾਂ ਉਹ ਆ ਕੇ ਪੀਪਾ ਜੀ ਦੇ ਚਰਨੀਂ ਢਹਿ ਪਿਆ। ਪੀਪਾ ਜੀ ਨੇ ਉਸ ਨੂੰ ਮੁਆਫ਼ ਕਰ ਦਿੱਤਾ ਅਤੇ ਅੱਗੇ ਲਈ ਸਿੱਧੇ ਰਸਤੇ 'ਤੇ ਚੱਲਣ ਲਈ ਉਪਦੇਸ਼ ਦਿੱਤਾ।[33] ਸ੍ਰੀ ਰੰਗ ਨਾਂਅ ਦੇ ਇਕ ਸੰਤ ਨੇ ਪੀਪਾ ਜੀ ਨੂੰ ਖ਼ਤ ਲਿਖ ਕੇ ਆਪਣੇ ਪਾਸ ਬੁਲਾਇਆ। ਜਦੋਂ ਆਪ ਜੀ ਉਥੇ ਪਹੁੰਚੇ ਤਾਂ ਸ੍ਰੀ ਰੰਗ ਜੀ ਬੁੱਤ-ਪੂਜਾ ਵਿਚ ਰੁੱਝੇ ਹੋਏ ਸਨ। ਪੀਪਾ ਜੀ ਬਾਹਰ ਬੈਠ ਗਏ। ਜਦੋਂ ਸ੍ਰੀ ਰੰਗ ਉਨ੍ਹਾਂ ਕੋਲ ਆਏ ਤਾਂ ਆਪ ਜੀ ਨੇ ਉਨ੍ਹਾਂ ਨੂੰ ਦੱਸਿਆ : "ਫੁੱਲਾਂ ਦੀ ਮਾਲਾ ਤਾਂ ਤੁਹਾਡੇ ਤੋਂ ਠੀਕ ਤਰ੍ਹਾਂ ਪੈ ਨਹੀਂ ਰਹੀ ਸੀ, ਕਿਉਂਕਿ ਤੁਹਾਡਾ ਧਿਆਨ ਇਕਾਗਰ ਨਹੀਂ ਸੀ।" ਸ੍ਰੀ ਰੰਗ ਇਹ ਸੁਣ ਕੇ ਬਹੁਤ ਪ੍ਰਭਾਵਿਤ ਹੋਏ ਕਿਉਂਕਿ ਮਾਲਾ ਪਾਉਂਦਿਆਂ ਮਾਲਾ ਬੁੱਤ ਦੇ ਮੁਕਟ ਵਿਚ ਫਸ ਗਈ ਸੀ।[34] ਇਉਂ ਦਲੇਰੀ ਨਾਲ ਮੂੰਹ 'ਤੇ ਸੱਚੀ ਗੱਲ ਕਹਿ ਦੇਣਾ ਪੀਪਾ ਜੀ ਦੀ ਸ਼ਖ਼ਸੀਅਤ ਦਾ ਇਕ ਅਹਿਮ ਗੁਣ ਬਣਦਾ ਹੈ। ਇਥੇ ਸਾਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਹ ਸਾਖੀ ਯਾਦ ਆਉਂਦੀ ਹੈ, ਜਿਸ ਵਿਚ ਉਨ੍ਹਾਂ ਨੇ ਨਵਾਬ ਅਤੇ ਕਾਜ਼ੀ ਨੂੰ ਦੱਸਿਆ ਸੀ ਕਿ ਨਮਾਜ਼ ਪੜ੍ਹਦੇ ਸਮੇਂ ਨਵਾਬ ਦਾ ਧਿਆਨ ਕਾਬਲ ਵਿਚ ਘੋੜੇ ਖ਼ਰੀਦਣ ਵੱਲ ਸੀ ਅਤੇ ਕਾਜ਼ੀ ਦਾ ਧਿਆਨ ਘਰ ਵਿਚ ਤਾਜ਼ੀ ਸੂਈ ਘੋੜੀ ਦੀ ਵਛੇਰੀ ਵੱਲ ਸੀ। ਭਗਤ ਪੀਪਾ ਜੀ ਅਤੇ ਗੁਰੂ ਨਾਨਕ ਦੇਵ ਜੀ ਨਾਲ ਸੰਬੰਧਿਤ ਇਨ੍ਹਾਂ ਸਾਖੀਆਂ ਤੋਂ ਸਾਨੂੰ ਇਹ ਉਪਦੇਸ਼ ਵੀ ਮਿਲਦਾ ਹੈ ਕਿ ਪਰਮਾਤਮਾ ਦੀ ਭਗਤੀ ਸਾਵਧਾਨ ਹੋ ਕੇ ਅਤੇ ਇਕਾਗਰ-ਚਿੱਤ ਹੋ ਕੇ ਕਰਨੀ ਚਾਹੀਦੀ ਹੈ। ਭਗਤੀ ਦੇ ਪੱਖ ਤੋਂ ਪੀਪਾ ਜੀ ਪਰਮਾਤਮਾ ਨਾਲ ਪੂਰਨ ਇਕਮਿਕਤਾ ਦੀ ਅਵਸਥਾ ਪ੍ਰਾਪਤ ਕਰ ਚੁੱਕੇ ਸਨ। ਭਾਈ ਦਰਬਾਰੀ ਦਾਸ ਜੀ ਨੇ ਠੀਕ ਹੀ ਕਿਹਾ ਹੈ ਕਿ ਰਿੱਧੀਆਂ-ਸਿੱਧੀਆਂ ਭਗਤ ਪੀਪਾ ਜੀ ਦੇ ਪਿੱਛੇ ਪਿੱਛੇ ਤੁਰੀਆਂ ਫਿਰਦੀਆਂ ਸਨ। ਆਪ ਜੀ ਲਿਖਦੇ ਹਨ :

ਪੀਪਾ ਭਗਤੁ ਜਗਤ ਪ੍ਰਸਿਧੁ॥
ਪਾਛੈ ਲਾਗ ਰਹੀ ਰਿਧ ਸਿਧ॥[35]

ਮੈਕਾਲਿਫ਼ ਜੀ ਨੇ ਪੀਪਾ ਜੀ ਦੀ ਸ਼ਖ਼ਸੀਅਤ ਬਾਰੇ ਲਿਖਿਆ ਹੈ : "He possessed every spiritual excellence and conferred happiness and saintship on the human race."[36] ਅੱਗੇ ਜਾ ਕੇ ਫਿਰ ਲਿਖਿਆ ਹੈ : "The Marathi chronicler sums up the character of Pipa by saying that he was brave liberal, learned, religious, self-restrained and

---

33. M.A. Macauliffe, *The Sikh Religion*, Vol. VI, pp. 116-17. ਦੇਖੋ ਮੈਕਾਲਿਫ਼ ਜੀ ਦੇ ਸ਼ਬਦਾਂ ਵਿਚ ਲਿਖੀ ਇਹ ਘਟਨਾ।
34. *Ibid.*, pp. 118-19. ਦੇਖੋ ਮੈਕਾਲਿਫ਼ ਜੀ ਦੇ ਸ਼ਬਦਾਂ ਵਿਚ ਲਿਖੀ ਇਹ ਘਟਨਾ।
35. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਪੀਪੇ ਭਗਤਿ ਕੀ', ਪੰਨਾ 491.
36. M.A. Macauliffe, *The Sikh Religion*, Vol. VI, p. 111.

watchful."[37] ਮੈਕਾਲਿਫ਼ ਜੀ ਨੇ ਪੀਪਾ ਜੀ ਦੀ ਅਧਿਆਤਮਕ ਉੱਚਤਾ, ਬਹਾਦਰੀ, ਨਰਮੀ, ਵਿਦਵਤਾ, ਧਾਰਮਿਕਤਾ, ਸਵੈ-ਕਾਬੂ ਅਤੇ ਸਾਵਧਾਨਤਾ ਦੇ ਗੁਣਾਂ ਨੂੰ ਆਪਣੇ ਤੌਰ 'ਤੇ ਅਤੇ ਮਰਾਠੀ ਇਤਿਹਾਸਿਕਾਰ ਦੇ ਹਵਾਲੇ ਸਹਿਤ ਬਿਆਨ ਕੀਤਾ ਹੈ। ਸੰਖੇਪ ਵਿਚ ਅਸੀਂ ਕਹਿ ਸਕਦੇ ਹਾਂ ਕਿ ਭਗਤ ਪੀਪਾ ਜੀ ਇਕ ਰਾਜ-ਯੋਗੀ ਸਨ, ਆਪਣੇ ਗੁਰੂ ਦੇ ਪ੍ਰਪੱਕ ਚੇਲੇ ਸਨ, ਖ਼ਲਕਤ ਅਤੇ ਖ਼ਾਸ ਕਰਕੇ ਸਾਧਾਂ-ਸੰਤਾਂ ਦੀ ਸੇਵਾ ਤਨ, ਮਨ, ਧਨ ਨਾਲ ਕਰਨ ਵਾਲੇ ਸਨ। ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਉਪਰ ਉੱਠ ਕੇ ਅਤਿਅੰਤ ਨਿਰਮਲ, ਪਵਿੱਤਰ ਅਤੇ ਸੱਚਾ-ਸੁੱਚਾ ਜੀਵਨ ਬਤੀਤ ਕਰਨ ਵਾਲੇ ਸਨ।

## (ਅ) ਭਗਤ ਪੀਪਾ ਜੀ ਦੀ ਬਾਣੀ ਬਾਰੇ

### *(1) ਭਗਤ ਪੀਪਾ ਜੀ ਦੀ ਬਾਣੀ ਦਾ ਵਿਸ਼ਾ-ਵਸਤੂ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਧਨਾਸਰੀ ਰਾਗ ਵਿਚ ਭਗਤ ਪੀਪਾ ਜੀ ਦਾ ਇੱਕੋ-ਇਕ ਸ਼ਬਦ ਪੰਨਾ 695 'ਤੇ ਅੰਕਿਤ ਹੈ ਅਤੇ ਇਹ ਸ਼ਬਦ 'ਆਰਤੀ' ਰੂਪ ਵਿਚ ਹੈ। ਆਪ ਜੀ ਫ਼ੁਰਮਾਉਂਦੇ ਹਨ :

> **ਕਾਯਉ ਦੇਵਾ ਕਾਇਅਉ ਦੇਵਲ ਕਾਇਅਉ ਜੰਗਮ ਜਾਤੀ ॥**
> **ਕਾਇਅਉ ਧੂਪ ਦੀਪ ਨਈਬੇਦਾ ਕਾਇਅਉ ਪੂਜਉ ਪਾਤੀ ॥੧॥**
> **ਕਾਇਆ ਬਹੁ ਖੰਡ ਖੋਜਤੇ ਨਵ ਨਿਧਿ ਪਾਈ ॥**
> **ਨਾ ਕਛੁ ਆਇਬੋ ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ਰਹਾਉ॥**
> **ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ ॥**
> **ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ ॥੨॥੩॥**

***ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*** ਵਿਚ ਦਿੱਤੇ ਗਏ ਔਖੇ ਸ਼ਬਦਾਂ ਦੇ ਅਰਥਾਂ ਦੇ ਆਧਾਰ 'ਤੇ ਇਸ ਸ਼ਬਦ ਦੇ ਅਰਥ ਇਸ ਤਰ੍ਹਾਂ ਬਣਦੇ ਹਨ : ਕਾਯਉ ਜਾਂ ਕਾਇਅਉ ਅਰਥਾਤ ਕਾਇਆ ਹੀ (ਸਰੀਰ ਹੀ) ਦੇਵਤਾ, ਹਰੀ ਦਾ ਰੂਪ ਹੈ। ਕਾਇਆ (ਸਰੀਰ) ਹੀ ਉਸ ਦਾ ਮੰਦਰ ਹੈ। ਸਰੀਰ ਹੀ ਜੰਗਮ ਭਾਗ ਸਾਧੂ ਅਤੇ ਤੀਰਥਾਂ ਦਾ ਯਾਤਰੂ ਹੈ। ਸਰੀਰ ਹੀ ਧੂਪ, ਦੀਵੇ ਅਤੇ ਪ੍ਰਸ਼ਾਦ ਹੈ। ਸਰੀਰ ਹੀ ਫੁੱਲਾਂ ਪੱਤਰਾਂ ਨਾਲ ਪੂਜਾ ਕਰਨਾ ਹੈ। ਸਭ ਦੇਸ਼ਾਂ ਨੂੰ ਢੂੰਡਦੇ ਹੋਏ ਸਰੀਰ ਵਿਚ ਹੀ ਨੌਂ ਖ਼ਜ਼ਾਨੇ ਪ੍ਰਾਪਤ ਹੁੰਦੇ ਹਨ। ਦੁਹਾਈ ਜੇ ਰਾਮ ਦੀ, ਨਾ ਕੋਈ ਆਉਂਦਾ ਹੈ, ਨਾ ਕੋਈ ਜਾਂਦਾ ਹੈ। ਭਾਵ ਸਰੀਰ ਵਿਚਲੀ ਆਤਮਾ ਦਾ ਨਾ ਜਨਮ ਹੁੰਦਾ ਹੈ ਅਤੇ ਨਾ ਹੀ ਉਸ ਦੀ ਮੌਤ ਹੁੰਦੀ ਹੈ। ਜੋ ਕੁਝ ਸ੍ਰਿਸ਼ਟੀ ਵਿਚ ਹੈ, ਉਹ ਸਭ ਕੁਝ ਸਰੀਰ ਵਿਚ ਹੈ। ਜੋ ਖੋਜਦਾ ਹੈ, ਉਹ ਪਾ ਲੈਂਦਾ ਹੈ। ਪੀਪਾ ਜੀ ਬੇਨਤੀ ਕਰਦੇ ਹਨ ਕਿ ਹਰੀ ਸਭ ਦਾ ਅਸਲ ਮੂਲ ਹੈ ਅਤੇ ਆਪ ਹੀ ਗੁਰੂ ਬਣ ਕੇ ਆਪਣਾ ਆਪ ਸਾਨੂੰ ਸੁਝਾਉਂਦਾ ਹੈ।

ਧੂਪ, ਦੀਵੇ, ਪ੍ਰਸ਼ਾਦ, ਫੁੱਲ, ਪੱਤਰ ਆਦਿ ਆਰਤੀ ਦੀ ਸਮੱਗਰੀ ਵਿਚ ਸ਼ਾਮਲ

37. M.A. Macauliffe, *The Sikh Religion*, Vol. VI, p. 119.

ਹੁੰਦੀਆਂ ਵਸਤਾਂ ਹਨ। ਭਗਤ ਰਵਿਦਾਸ ਜੀ ਆਪਣੇ ਧਨਾਸਰੀ ਰਾਗ ਵਿਚ ਦਰਜ ਆਰਤੀ ਵਾਲੇ ਸ਼ਬਦ ਵਿਚ ਇਨ੍ਹਾਂ ਵਸਤਾਂ ਦੀ ਥਾਂ ਨਾਮ ਨੂੰ ਹੀ ਸਾਰੀ ਸਮੱਗਰੀ ਮੰਨਦੇ ਹਨ।

ਗੁਰੂ ਨਾਨਕ ਦੇਵ ਜੀ ਧਨਾਸਰੀ ਰਾਗ ਵਿਚ ਦਰਜ ਆਪਣੇ ਆਰਤੀ ਵਾਲੇ ਸ਼ਬਦ ਵਿਚ ਸਾਰੇ ਬ੍ਰਹਿਮੰਡ ਨੂੰ ਪਰਮਾਤਮਾ ਦੀ ਆਰਤੀ ਕਰ ਰਿਹਾ ਦੱਸਦੇ ਹਨ। ਗੁਰੂ ਜੀ ਸਮਝਾਉਂਦੇ ਹਨ ਕਿ ਆਕਾਸ਼ ਰੂਪੀ ਥਾਲ ਵਿਚ ਸੂਰਜ ਅਤੇ ਚੰਦਰਮਾ ਦੀਵਿਆਂ ਦਾ ਕੰਮ ਕਰਦੇ ਹਨ। ਸਾਰੀ ਬਨਸਪਤੀ ਫੁੱਲਾਂ ਦਾ ਕੰਮ ਕਰਦੀ ਹੈ ਅਤੇ ਹਵਾ ਚਉਰ ਕਰ ਰਹੀ ਹੈ। ਠੀਕ ਇਸੇ ਤਰ੍ਹਾਂ ਨਾਮ ਅਤੇ ਬ੍ਰਹਿਮੰਡ ਵਾਂਗ ਸਰੀਰ ਨੂੰ ਹੀ ਭਗਤ ਪੀਪਾ ਜੀ ਨੇ ਆਰਤੀ ਦੀ ਸਾਰੀ ਸਮੱਗਰੀ ਦੱਸਿਆ ਹੈ। ਜਿਵੇਂ ਬ੍ਰਹਿਮੰਡ ਵਿਚ ਅਣਗਿਣਤ ਤਰ੍ਹਾਂ ਦੇ ਖ਼ਜ਼ਾਨੇ ਪਏ ਹਨ, ਉਵੇਂ ਹੀ ਸਾਡੇ ਸਰੀਰ ਵਿਚ ਵੀ ਨੌਂ ਨਿੱਧਾਂ ਪਈਆਂ ਹਨ। ਜਿਵੇਂ ਬ੍ਰਹਿਮੰਡ ਦੇ ਕਣ ਕਣ ਵਿਚ ਪਰਮਾਤਮਾ ਵਿਆਪਕ ਹੈ, ਉਵੇਂ ਹੀ ਪਰਮਾਤਮਾ ਇਸ ਕਾਇਆ ਵਿਚ ਵੀ ਵਿਆਪਕ ਹੈ। ਨਾਮ ਦਾ ਖ਼ਜ਼ਾਨਾ ਇਸ ਸਰੀਰ ਦੇ ਅੰਦਰ ਹੀ ਪਿਆ ਹੈ। ਇਸ ਸਰੀਰ ਦੇ ਅੰਦਰ ਹੀ ਜਨਮ-ਮਰਨ ਤੋਂ ਰਹਿਤ ਆਤਮਾ ਮੌਜੂਦ ਹੈ। ਇਹੀ ਆਤਮਾ ਪਰਮਾਤਮਾ ਦੀ ਅੰਸ਼ ਹੈ। ਇਸੇ ਨੂੰ ਮਨੁੱਖ ਨੇ ਆਪਣੇ ਅੰਦਰੋਂ ਖੋਜਣਾ ਹੈ।

ਭਗਤ ਪੀਪਾ ਜੀ "ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ" ਕਹਿ ਕੇ ਇਕ ਸਿਧਾਂਤ ਪੇਸ਼ ਕਰ ਰਹੇ ਹਨ ਕਿ ਜੋ ਕੁਝ ਬ੍ਰਹਿਮੰਡ ਵਿਚ ਹੈ, ਉਹੀ ਕੁਝ ਸਰੀਰ ਵਿਚ ਹੈ। ਜਿਹੜਾ ਮਨੁੱਖ ਸਰੀਰ ਦੀ ਖੋਜ ਕਰਦਾ ਹੈ, ਉਸ ਨੂੰ ਪ੍ਰਾਪਤੀ ਹੋ ਜਾਂਦੀ ਹੈ। ਭਗਤ ਕਬੀਰ ਜੀ ਇਸ ਕਾਇਆ ਨੂੰ ਮਾਨ ਸਰੋਵਰ ਦਾ ਦਰਜਾ ਦਿੰਦੇ ਹੋਏ ਅਤੇ ਬ੍ਰਹਿਮੰਡ ਅਤੇ ਸਰੀਰ ਨੂੰ ਇਕ-ਸਮਾਨ ਦੱਸਦੇ ਹੋਏ ਫ਼ੁਰਮਾਉਂਦੇ ਹਨ :

**ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥**
**ਮਾਨ ਸਰੋਵਰਿ ਕਰਿ ਇਸਨਾਨੁ ॥** *(ਭੈਰਉ ਕਬੀਰ ਜੀ, ਪੰਨਾ 1162)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਰੀਰ ਨੂੰ 'ਹਰਿਮੰਦਰ' ਵੀ ਆਖਿਆ ਗਿਆ ਹੈ। ਸ੍ਰੀ ਗੁਰੂ ਅਮਰਦਾਸ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ ॥**
**ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ ॥** *(ਮਾਰੂ ਮ: ੩, ਪੰਨਾ 1059)*

ਇਹੀ ਉਪਦੇਸ਼ ਸਾਨੂੰ ਭਗਤ ਪੀਪਾ ਜੀ ਨੇ ਕੀਤਾ ਹੈ ਕਿ ਸਾਨੂੰ ਆਪਣੇ ਇਸ ਸਰੀਰ ਦੇ ਅੰਦਰੋਂ ਹੀ ਪਰਮਾਤਮਾ ਦਾ ਅਨੁਭਵ ਕਰਨਾ ਚਾਹੀਦਾ ਹੈ। ਸਾਨੂੰ ਆਪਣਾ ਨਿੱਜ-ਸਰੂਪ ਖੋਜਣਾ ਅਤੇ ਸਮਝਣਾ ਚਾਹੀਦਾ ਹੈ। ਸਰੀਰ ਫੁੱਲਾਂ ਅਤੇ ਸ਼ੀਸ਼ੇ ਦੀ ਨਿਆਈਂ ਹੈ। ਆਤਮਾ ਸੁਗੰਧੀ ਅਤੇ ਅਕਸ ਦੀ ਨਿਆਈਂ ਹੈ। ਸਰੀਰ ਬ੍ਰਹਿਮੰਡ ਦੀ ਅੰਸ਼ ਹੈ ਅਤੇ ਆਤਮਾ ਪਰਮਾਤਮਾ ਦੀ ਅੰਸ਼ ਹੈ। ਬ੍ਰਹਿਮੰਡ ਪਰਮਾਤਮਾ ਦੀ ਹੀ ਰਚਨਾ ਹੈ ਅਤੇ ਉਹ ਆਪ ਹੀ ਇਸ ਵਿਚ ਵਿਆਪਕ ਹੈ।

ਜਿਥੇ ਸਰੀਰ ਆਤਮਾ ਦਾ ਨਿਵਾਸ-ਅਸਥਾਨ ਹੈ, ਉਥੇ ਆਤਮਾ ਪਰਮਾਤਮਾ

ਦੀ ਹੀ ਇਕ ਅੰਸ਼ ਹੈ। ਕਿਉਂਕਿ ਪਰਮਾਤਮਾ ਜਨਮ-ਮਰਨ ਤੋਂ ਰਹਿਤ ਹੈ, ਇਸ ਲਈ ਆਤਮਾ ਵੀ ਜਨਮ-ਮਰਨ ਤੋਂ ਰਹਿਤ ਹੈ। ਤਾਂ ਹੀ ਭਗਤ ਪੀਪਾ ਜੀ ਨੇ ਆਤਮਾ ਬਾਰੇ ਕਿਹਾ ਹੈ : "ਨਾ ਕਛੁ ਆਇਬੋ ਨ ਕਛੁ ਜਾਇਬੋ"। ਨਾ ਕੁਝ ਆਉਂਦਾ ਹੈ, ਭਾਵ ਨਾ ਆਤਮਾ ਜਨਮਦੀ ਹੈ ਅਤੇ ਨਾ ਕੁਝ ਜਾਂਦਾ ਹੈ, ਭਾਵ ਨਾ ਹੀ ਆਤਮਾ ਮਰਦੀ ਹੈ। ਸ਼੍ਰੀਮਦ ਭਗਵਤ ਗੀਤਾ ਵਿਚ ਵੀ ਭਗਵਾਨ ਕ੍ਰਿਸ਼ਨ ਜੀ ਅਰਜਨ ਨੂੰ ਉਪਦੇਸ਼ ਕਰਦੇ ਹੋਏ ਆਤਮਾ ਬਾਰੇ ਦੱਸਦੇ ਹਨ : "The soul is never born nor dies; nor does it exist on coming into being. For it is unborn, eternal, everlasting and primeval; even though the body is slain, the soul is not."[38]

ਭਗਤ ਕਬੀਰ ਜੀ ਦਾ ਕਥਨ ਹੈ :

ਨਾ ਇਹੁ ਜੀਵੈ ਨ ਮਰਤਾ ਦੇਖੁ॥ *(ਗੋਂਡ ਕਬੀਰ ਜੀ, ਪੰਨਾ 871)*

ਭਗਤ ਪੀਪਾ ਜੀ ਸਰੀਰ ਅਤੇ ਆਤਮਾ ਦੋਹਾਂ ਬਾਰੇ ਦੱਸਦੇ ਹੋਏ ਨਾਲ ਹੀ ਇਹ ਵੀ ਦੱਸਦੇ ਹਨ ਕਿ ਪਰਮ-ਤੱਤ ਭਾਵ ਪਰਮਾਤਮਾ ਦਾ ਅਨੁਭਵ ਸਤਿਗੁਰੂ ਰਾਹੀਂ ਹੀ ਕੀਤਾ ਜਾ ਸਕਦਾ ਹੈ। ਸਤਿਗੁਰੂ ਹੀ ਸਾਨੂੰ ਗਿਆਨ ਦੇ ਸਕਦਾ ਹੈ। ਸਤਿਗੁਰੂ ਹੀ ਇਹ ਅਨੁਭਵ ਕਰਵਾ ਸਕਦਾ ਹੈ ਕਿ ਸਾਡਾ ਅਸਲ ਸਰੂਪ ਕੀ ਹੈ ? ਪੀਪਾ ਜੀ ਨੇ ਜਦੋਂ ਰਾਮਾਨੰਦ ਜੀ ਨੂੰ ਗੁਰੂ ਧਾਰਿਆ ਤਾਂ ਉਦੋਂ ਹੀ ਆਪ ਜੀ ਨੂੰ ਪਰਮ-ਤੱਤ ਦੇ ਗਿਆਨ ਦੀ ਪ੍ਰਾਪਤੀ ਹੋਈ।

ਇਸ ਤਰ੍ਹਾਂ ਭਗਤ ਪੀਪਾ ਜੀ ਨੇ ਆਪਣੇ ਇਸ ਇੱਕੋ ਸ਼ਬਦ ਵਿਚ ਹੀ ਪਰਮਾਤਮਾ, ਆਤਮਾ, ਬ੍ਰਹਿਮੰਡ, ਸਰੀਰ, ਸਤਿਗੁਰ ਅਤੇ ਸੱਚੀ ਆਰਤੀ ਸੰਬੰਧੀ ਆਪਣੇ ਅਨਮੋਲ ਵਿਚਾਰ ਆਪਣੇ ਅਨੁਭਵ ਵਿੱਚੋਂ ਪ੍ਰਗਟ ਕੀਤੇ ਹਨ। ਗਾਗਰ ਵਿਚ ਸਾਗਰ ਭਰਨ ਦਾ ਇਹ ਉੱਤਮ ਉਪਰਾਲਾ ਭਗਤ ਪੀਪਾ ਜੀ ਨੇ ਸਾਡੇ ਕਲਿਆਣ ਲਈ ਕੀਤਾ ਹੈ। ਸ. ਚਮਕੌਰ ਸਿੰਘ ਜੀ ਆਪਣੇ ਇਕ ਲੇਖ ਵਿਚ ਬਹੁਤ ਹੀ ਸੁੰਦਰ ਸ਼ਬਦਾਂ ਵਿਚ ਲਿਖਦੇ ਹਨ : "ਜੋ ਬ੍ਰਹਮੰਡੇ ਸੋਈ ਪਿੰਡੇ" ਦਾ ਸਿਧਾਂਤ ਭਗਤ ਪੀਪਾ ਜੀ ਦੇ ਜੀਵਨ-ਦਰਸ਼ਨ ਦਾ ਨਿਚੋੜ ਅਤੇ ਉਨ੍ਹਾਂ ਦੀ ਅਧਿਆਤਮਕ ਵਿਚਾਰਧਾਰਾ ਦਾ ਸੂਤਰਬੱਧ ਪ੍ਰਗਟਾਵਾ ਹੈ। ਇਹੀ ਸਿਧਾਂਤ ਮਨੁੱਖ ਨੂੰ ਬਾਹਰਮੁਖੀ ਵਿਖਾਵੇ-ਮਾਤਰ ਕੀਤੀ ਜਾ ਰਹੀ ਪੂਜਾ ਤੋਂ ਹੋੜਦਾ ਹੈ ਅਤੇ ਆਪਣੇ ਅੰਦਰੋਂ ਹੀ ਸਰਵ-ਵਿਆਪਕ ਪ੍ਰਭੂ ਦੀ ਖੋਜ ਕਰਨ ਲਈ ਪ੍ਰੇਰਿਤ ਕਰਦਾ ਹੈ।[39] ਸੱਚਮੁੱਚ ਹੀ ਭਗਤ ਪੀਪਾ ਜੀ ਦਾ ਭਾਵੇਂ ਇਕ ਹੀ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਹੈ, ਪਰ ਇਸ ਸ਼ਬਦ ਵਿਚਲੀ ਅਧਿਆਤਮਕ ਵਿਚਾਰਧਾਰਾ ਏਨੀ ਉੱਚੀ ਅਤੇ ਗਹਿਰਾਈ ਭਰਪੂਰ ਹੈ ਕਿ ਆਪ ਜੀ ਦੇ ਸ਼ਬਦ ਦੀ ਇਹ ਪੰਕਤੀ "ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ"

---

38. *ਸ੍ਰੀਮਦ ਭਗਵਤ ਗੀਤਾ*, ਅਧਿਆਇ ਦੂਜਾ ਸਲੋਕ ਨੰ. 20, ਪੰਨਾ 61.
39. ਸ. ਚਮਕੌਰ ਸਿੰਘ, *ਜਿਨਿ ਨਾਮੁ ਲਿਖਾਇਆ ਸਚੁ* ਵਿਚ ਛਪਿਆ ਲੇਖ 'ਭਗਤ ਪੀਪਾ ਜੀ ਦੀ ਅਧਿਆਤਮਕ ਵਿਚਾਰਧਾਰਾ', ਪੰਨਾ 139.

ਇਕ ਪਰੀਭਾਸ਼ਾ, ਇਕ ਸਿਧਾਂਤ ਅਤੇ ਇਕ ਫ਼ਲਸਫ਼ੇ ਦੇ ਤੌਰ 'ਤੇ ਕਥਾਕਾਰਾਂ, ਪ੍ਰਚਾਰਕਾਂ ਅਤੇ ਵਿਦਵਾਨਾਂ ਵੱਲੋਂ ਆਮ ਵਰਤੀ ਜਾਂਦੀ ਹੈ। ਇਹ ਭਗਤ ਪੀਪਾ ਜੀ ਨੂੰ ਮਾਣ ਹਾਸਲ ਹੈ ਕਿ ਆਪ ਜੀ ਦੇ ਇੱਕੋ ਸ਼ਬਦ ਦੀ ਕੋਈ ਇਕ ਪੰਕਤੀ ਏਨੀ ਪ੍ਰਸਿੱਧ ਅਤੇ ਏਨੀ ਮਹੱਤਵਪੂਰਨ ਬਣ ਚੁੱਕੀ ਹੈ ਕਿ ਇਸ 'ਤੇ ਹੁਣ ਤਕ ਬਹੁਤ ਕੁਝ ਵਿਸਥਾਰ ਵਿਚ ਲਿਖਿਆ, ਬੋਲਿਆ ਅਤੇ ਪੜ੍ਹਿਆ ਗਿਆ ਹੈ। ਇਹ ਭਗਤ ਪੀਪਾ ਜੀ ਦੀ ਵਿਦਵਤਾ ਦੀ ਧਾਂਕ ਹੈ। ਇੱਕੋ ਸ਼ਬਦ ਹੀ ਉਨ੍ਹਾਂ ਦੀ ਵਿਦਵਤਾ ਭਰਪੂਰ ਸ਼ਖ਼ਸੀਅਤ ਦੇ ਸਾਖ਼ਸ਼ਾਤ ਦਰਸ਼ਨ ਕਰਵਾ ਦਿੰਦਾ ਹੈ।

### *(2) ਭਗਤ ਪੀਪਾ ਜੀ ਦੀ ਬਾਣੀ ਦੀ ਕਾਵਿ-ਸ਼ੈਲੀ*

ਭਗਤ ਪੀਪਾ ਜੀ ਦਾ ਇੱਕੋ-ਇਕ ਸ਼ਬਦ ਧਨਾਸਰੀ ਰਾਗ ਵਿਚ ਭਗਤ ਰਵਿਦਾਸ ਜੀ, ਭਗਤ ਸੈਣ ਜੀ ਅਤੇ ਭਗਤ ਧੰਨਾ ਜੀ ਦੇ ਉਚਾਰੇ 'ਆਰਤੀ' ਰੂਪ ਵਾਲੇ ਸ਼ਬਦਾਂ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੈ। ਇਹ ਸ਼ਬਦ 'ਆਰਤੀ' ਕਾਵਿ-ਰੂਪ ਵਿਚ ਉਚਾਰਨ ਕੀਤਾ ਗਿਆ ਹੈ। ਜਿਵੇਂ ਭਗਤ ਰਵਿਦਾਸ ਜੀ ਨੇ ਨਾਮ ਨੂੰ ਹੀ ਆਰਤੀ ਦੀ ਸਮੱਗਰੀ ਦੱਸਿਆ ਹੈ ਅਤੇ ਜਿਵੇਂ ਭਗਤ ਸੈਣ ਜੀ ਨੇ ਪਰਮਾਤਮਾ ਨੂੰ ਹੀ ਆਰਤੀ ਦੀ ਸਮੱਗਰੀ ਦੇ ਤੌਰ 'ਤੇ ਬਿਆਨਿਆ ਹੈ, ਉਵੇਂ ਹੀ ਭਗਤ ਪੀਪਾ ਜੀ ਨੇ ਵੀ ਕਾਇਆ (ਸਰੀਰ) ਦਾ ਰੂਪਕ ਵਰਤ ਕੇ ਆਰਤੀ ਦੀ ਸਮੱਗਰੀ ਦੀਆਂ ਵਸਤਾਂ ਇਸ ਸਰੀਰ ਨੂੰ ਦੱਸਿਆ ਹੈ। ਜਿਥੇ ਇਹ ਸ਼ਬਦ ਕਾਵਿ-ਰੂਪ 'ਆਰਤੀ' ਵਜੋਂ ਉਚਾਰਿਆ ਗਿਆ ਹੈ, ਉਥੇ ਕਾਇਆ (ਸਰੀਰ) ਦਾ ਰੂਪਕ ਵੀ ਬੜੀ ਖ਼ੂਬਸੂਰਤੀ ਨਾਲ ਵਰਤਿਆ ਗਿਆ ਹੈ। ਸ਼ਬਦ ਦੀ ਭਾਸ਼ਾ ਤੇ ਸੰਸਕ੍ਰਿਤ ਦਾ ਪ੍ਰਭਾਵ ਹੈ ਅਤੇ 'ਕਾਇਆ' ਸ਼ਬਦ ਨੂੰ ਹੀ 'ਕਾਇਆ', 'ਕਾਇਅਉ' ਅਤੇ 'ਕਾਯਉ' ਤਿੰਨ ਰੂਪਾਂ ਵਿਚ ਵਰਤਿਆ ਗਿਆ ਹੈ। 'ਆਇਬੋ' ਅਤੇ 'ਜਾਇਬੋ' ਸ਼ਬਦ ਆਪਣੀ ਹੀ ਕਿਸਮ ਦੇ ਵਿਲੱਖਣ ਸ਼ੈਲੀ ਵਾਲੇ ਸ਼ਬਦ ਹਨ ਅਤੇ ਪੜ੍ਹਨ-ਸੁਣਨ ਵਿਚ ਸੰਗੀਤਕ ਸੁਰ ਵਾਲੇ ਹਨ। ਸ਼ਬਦ ਦੀ ਸ਼ਬਦਾਵਲੀ ਬਹੁਤ ਸੁੰਦਰ, ਸੰਕੇਤਕ ਅਤੇ ਸੰਜਮੀ ਹੈ। ਸ਼ਬਦਾਵਲੀ ਹੀ ਦੱਸਦੀ ਹੈ ਕਿ ਭਗਤ ਪੀਪਾ ਜੀ ਨੇ ਭਗਤ ਨਾਮਦੇਵ ਜੀ ਅਤੇ ਭਗਤ ਕਬੀਰ ਜੀ ਦੀ ਬਾਣੀ ਦਾ ਪਾਠ ਅਤੇ ਅਧਿਐਨ ਬੜੀ ਡੂੰਘਾਈ ਨਾਲ ਕੀਤਾ ਹੋਇਆ ਸੀ। ਭਗਤ ਨਾਮਦੇਵ ਜੀ ਆਪਣੇ ਬਹੁਤ ਸਾਰੇ ਸ਼ਬਦਾਂ ਦੇ ਅਖ਼ੀਰ ਵਿਚ 'ਪ੍ਰਣਵੈ ਨਾਮਾ', 'ਪ੍ਰਣਵੈ ਨਾਮਦੇਉ' ਅਤੇ 'ਨਾਮਾ ਪ੍ਰਣਵੈ' ਸ਼ਬਦਾਂ ਦੀ ਵਰਤੋਂ ਕਰਦੇ ਹਨ। ਭਗਤ ਪੀਪਾ ਜੀ ਨੇ ਵੀ ਆਪਣੇ ਸ਼ਬਦ 'ਪੀਪਾ ਪ੍ਰਣਵੈ' ਸ਼ਬਦਾਂ ਦੀ ਵਰਤੋਂ ਕੀਤੀ ਹੈ। ਭਗਤ ਨਾਮਦੇਵ ਜੀ ਦੇ ਸ਼ਬਦਾਂ ਦੀ ਉਦਾਹਰਣ ਇਥੇ ਪੇਸ਼ ਕੀਤੀ ਜਾਂਦੀ ਹੈ ਤਾਂ ਕਿ ਇਸ ਗੱਲ ਨੂੰ ਸਮਝਿਆ ਜਾ ਸਕੇ ਕਿ ਭਗਤੀ-ਲਹਿਰ ਦੇ ਸਾਰੇ ਭਗਤ ਸਾਹਿਬਾਨ ਇਕ-ਦੂਜੇ ਦੀ ਬਾਣੀ ਤੋਂ ਪ੍ਰਭਾਵਿਤ ਸਨ। ਭਗਤ ਨਾਮਦੇਵ ਜੀ ਆਪਣੇ ਸ਼ਬਦਾਂ ਦੀਆਂ ਅੰਤਲੀਆਂ ਪੰਕਤੀਆਂ ਵਿਚ ਫ਼ੁਰਮਾਉਂਦੇ ਹਨ:

(1) **ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰ ਕੋ ਦਾਸਾ ਰੇ॥**

*(ਮਾਲੀ ਗਉੜਾ ਨਾਮਦੇਵ ਜੀ, ਪੰਨਾ 988)*

(2) **ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ॥**

*(ਰਾਮਕਲੀ ਨਾਮਦੇਉ ਜੀ, ਪੰਨਾ 973)*

ਹੁਣ ਹੋਰ ਦੇਖੋ, ਕਿੰਨਾ ਸੁੰਦਰ ਸੰਯੋਗ ਅਤੇ ਸੁੰਦਰ ਸੁਮੇਲ ਹੈ! ਭਗਤ ਪੀਪਾ ਜੀ ਦਾ ਫ਼ੁਰਮਾਨ ਹੈ : "ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਵੈ॥" ਭਗਤ ਨਾਮਦੇਵ ਜੀ ਦੇ ਫ਼ੁਰਮਾਨ ਵਿਚ "ਸਤਿਗੁਰ ਹੋਇ ਲਖਾਇਆ" ਹੈ ਅਤੇ ਪੀਪਾ ਜੀ "ਸਤਿਗੁਰ ਹੋਇ ਲਖਾਵੈ" ਕਹਿੰਦੇ ਹਨ। ਇਨ੍ਹਾਂ ਪੰਕਤੀਆਂ ਵਿਚ ਕੇਵਲ 'ਲਖਾਇਆ' ਅਤੇ 'ਲਖਾਵੈ' ਦਾ ਮਾਮੂਲੀ ਅੰਤਰ ਹੈ। ਉਂਜ ਦੋਵੇਂ ਪੰਕਤੀਆਂ ਇਕ-ਸਮਾਨ ਹਨ। ਇਸੇ ਤਰ੍ਹਾਂ ਭਗਤ ਕਬੀਰ ਜੀ ਦੇ ਕਥਨ "ਜੋ ਬ੍ਰਹਮੰਡਿ ਪਿੰਡਿ ਸੋ ਜਾਨ" ਤੇ ਭਗਤ ਪੀਪਾ ਜੀ ਦੇ ਕਥਨ "ਜੋ ਬ੍ਰਹਮੰਡੇ ਸੋਈ ਪਿੰਡੇ" ਵਿਚ ਕਿੰਨੀ ਸਮਾਨਤਾ ਹੈ! ਭਗਤ ਪੀਪਾ ਜੀ "ਰਾਮ ਕੀ ਦੁਹਾਈ" ਸ਼ਬਦ ਵਰਤਦੇ ਹਨ। 'ਰਾਮ ਦੁਹਾਈ' ਸ਼ਬਦਾਂ ਦੀ ਵਰਤੋਂ ਭਗਤ ਕਬੀਰ ਜੀ ਨੇ ਵੀ ਇਸ ਤਰ੍ਹਾਂ ਕੀਤੀ ਹੋਈ ਹੈ :

**ਗੰਗਾ ਕੈ ਸੰਗਿ ਸਲਿਤਾ ਬਿਗਰੀ॥ ਸੋ ਸਲਿਤਾ ਗੰਗਾ ਹੋਇ ਨਿਬਰੀ॥੧॥**
**ਬਿਗਰਿਓ ਕਬੀਰਾ ਰਾਮ ਦੁਹਾਈ॥ ਸਾਚੁ ਭਇਓ ਅਨ ਕਤਹਿ ਨ ਜਾਈ॥੧॥ਰਹਾਉ॥**

*(ਭੈਰਉ ਕਬੀਰ ਜੀ, ਪੰਨਾ 1158)*

ਇਉਂ ਅਸੀਂ ਕਹਿ ਸਕਦੇ ਹਾਂ ਕਿ ਕਾਵਿ-ਰੂਪ, ਸ਼ਬਦਾਵਲੀ ਅਤੇ ਕਾਵਿ-ਸ਼ੈਲੀ ਪੱਖੋਂ ਭਗਤ ਪੀਪਾ ਜੀ ਦੀ ਬਾਣੀ ਅਤੇ ਹੋਰ ਭਗਤ ਸਾਹਿਬਾਨ ਦੀ ਬਾਣੀ ਵਿਚ ਡੂੰਘੀ ਸਮਾਨਤਾ ਹੈ। ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਵਾਂਗ ਹੀ ਭਗਤ ਪੀਪਾ ਜੀ ਨੇ ਆਪਣੇ ਰਚੇ ਇਸ ਸ਼ਬਦ ਵਿਚ ਰਹਾਉ ਦੀਆਂ ਪੰਕਤੀਆਂ ਦਰਜ ਕੀਤੀਆਂ ਹਨ। ਇਹ ਮੰਨਿਆ ਜਾਂਦਾ ਹੈ ਕਿ ਸ਼ਬਦ ਦਾ ਕੇਂਦਰੀ-ਭਾਵ ਰਹਾਉ ਦੀਆਂ ਪੰਕਤੀਆਂ ਵਿਚ ਹੁੰਦਾ ਹੈ। ਇਥੇ ਹੀ ਭਗਤ ਪੀਪਾ ਜੀ ਨੇ ਰਹਾਉ ਦੀਆਂ ਪੰਕਤੀਆਂ ਵਿਚ ਦੱਸਿਆ ਹੈ ਕਿ ਸਰੀਰ ਵਿਚ ਨੌਂ ਨਿਧਾਂ ਪਈਆਂ ਹਨ। ਇਸ ਦੇ ਵਿਚ ਹੀ ਜਨਮ-ਮਰਨ ਤੋਂ ਰਹਿਤ ਆਤਮਾ ਦਾ ਨਿਵਾਸ ਹੈ। ਆਤਮਾ ਪਰਮਾਤਮਾ ਦੀ ਹੀ ਅੰਸ਼ ਹੈ, ਇਸ ਲਈ ਇਸ ਨੂੰ ਬਾਹਰੋਂ ਖੋਜਣ ਦੀ ਜ਼ਰੂਰਤ ਨਹੀਂ ਹੈ। ਪਰਮਾਤਮਾ ਦਾ ਅਨੁਭਵ ਮਨੁੱਖ ਨੇ ਆਪਣੇ ਅੰਦਰੋਂ ਹੀ ਕਰਨਾ ਹੈ। ਇਧਰ-ਉਧਰ ਭਟਕਣ ਦੀ ਲੋੜ ਨਹੀਂ ਹੈ ਅਤੇ ਨਾ ਹੀ ਸਾਨੂੰ ਆਪਣੇ ਸਰੀਰ ਪ੍ਰਤੀ ਅਵੇਸਲੇ ਹੋ ਕੇ ਪਰਮਾਤਮਾ ਦੀ ਪ੍ਰਾਪਤੀ ਹੋ ਸਕਦੀ ਹੈ। ਸਰੀਰ ਅਤੇ ਆਤਮਾ ਦੋਹਾਂ ਦੀ ਮਹੱਤਤਾ ਨੂੰ ਭਗਤ ਪੀਪਾ ਜੀ ਨੇ ਕੇਂਦਰੀ-ਭਾਵ ਵਜੋਂ ਪ੍ਰਗਟਾਇਆ ਹੈ। ਸੰਖੇਪ ਵਿਚ ਕਿਹਾ ਜਾ ਸਕਦਾ ਹੈ ਕਿ ਜਿਥੇ ਭਗਤ ਪੀਪਾ ਜੀ ਦਾ ਉਚਾਰਿਆ ਸ਼ਬਦ ਬਹੁਤ ਹੀ ਡੂੰਘੇ ਦਾਰਸ਼ਨਿਕ ਵਿਸ਼ਿਆਂ ਨਾਲ ਸੰਬੰਧਿਤ ਹੈ, ਉਥੇ ਇਸ ਸ਼ਬਦ ਦੀ ਸ਼ਬਦਾਵਲੀ ਅਤੇ ਇਸ ਦੀ ਕਾਵਿ-ਸ਼ੈਲੀ ਵੀ ਉਸੇ ਡੂੰਘਾਈ ਦੀ ਤਰਜਮਾਨੀ ਕਰਦੀ ਹੈ। ਆਓ ਆਪਾਂ ਸਾਰੇ ਭਗਤ ਪੀਪਾ ਜੀ ਦੇ ਡੂੰਘੇ ਅਨੁਭਵ ਵਿੱਚੋਂ ਉਚਾਰੇ ਗਏ ਇਸ ਸ਼ਬਦ ਦੇ ਭਾਵ ਨੂੰ ਆਪਣੇ ਜੀਵਨ ਵਿਚ ਢਾਲਣ ਦਾ ਯਤਨ ਕਰੀਏ।

# ਭਗਤ ਬੇਣੀ ਜੀ : ਜੀਵਨ ਅਤੇ ਬਾਣੀ

## (ੳ) ਭਗਤ ਬੇਣੀ ਜੀ ਦੇ ਜੀਵਨ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਬਾਰੇ

"ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ" ਦਾ ਪ੍ਰਸ਼ਨ ਉਠਾਉਣ ਵਾਲੇ ਅਤੇ ਜੀਵਨ-ਮੁਕਤੀ ਦਾ ਪਵਿੱਤਰ ਸਿਧਾਂਤ ਪ੍ਰਪੱਕ ਰੂਪ ਵਿਚ ਪੇਸ਼ ਕਰਨ ਵਾਲੇ ਭਗਤ ਬੇਣੀ ਜੀ ਮੱਧਕਾਲੀਨ ਭਗਤੀ ਲਹਿਰ ਦੀ ਮਾਲਾ ਦੇ ਸੱਚੇ-ਸੁੱਚੇ ਅਤੇ ਪ੍ਰਸਿੱਧ ਮੋਤੀ ਸਨ। ਇਹ ਬੜੀ ਹੈਰਾਨੀ ਵਾਲੀ ਗੱਲ ਹੈ ਕਿ ਏਨੇ ਵੱਡੇ ਮਹਾਂਪੁਰਸ਼ ਦੇ ਜੀਵਨ ਇਤਿਹਾਸ ਬਾਰੇ ਸਾਡੇ ਕੋਲ ਕੋਈ ਠੋਸ ਜਾਣਕਾਰੀ ਉਪਲਬਧ ਨਹੀਂ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਦਿਆਂ ਭਗਤ ਬੇਣੀ ਦੇ ਤਿੰਨ ਸ਼ਬਦ ਇਸ ਪਵਿੱਤਰ ਅਤੇ ਮਹਾਨ ਗ੍ਰੰਥ ਵਿਚ ਸੁਭਾਇਮਾਨ ਕੀਤੇ। ਸਿਰੀਰਾਗ, ਰਾਮਕਲੀ ਰਾਗ ਅਤੇ ਪ੍ਰਭਾਤੀ ਰਾਗ ਵਿਚ ਭਗਤ ਬੇਣੀ ਜੀ ਦਾ ਇਕ ਇਕ ਸ਼ਬਦ ਅੰਕਿਤ ਹੋਇਆ ਹੈ। ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਬੇਣੀ ਜੀ ਦੀ ਉੱਚ ਅਵਸਥਾ ਨੂੰ ਆਪਣੀ ਬਾਣੀ ਵਿਚ ਇਉਂ ਦਰਜ ਕੀਤਾ ਹੋਇਆ ਹੈ:

**ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥**
**ਰੇ ਮਨ ਤੂ ਭੀ ਹੋਹਿ ਦਾਸੁ ॥** *(ਬਸੰਤੁ ਮ: ੫, ਪੰਨਾ 1192)*

ਭਾਵ ਸੱਚੇ ਗੁਰੂ ਨੇ ਬੇਣੀ ਜੀ ਦੇ ਜੀਵਨ ਵਿਚ ਪ੍ਰਕਾਸ਼ ਕਰ ਦਿੱਤਾ। ਅਗਿਆਨਤਾ ਦਾ ਭਿਅੰਕਰ ਹਨੇਰਾ ਦੂਰ ਹੋ ਗਿਆ ਅਤੇ ਉਨ੍ਹਾਂ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋ ਗਈ। ਗੁਰੂ ਸਾਹਿਬ ਆਪਣੇ ਮਨ ਨੂੰ ਸੰਬੋਧਨ ਕਰਦੇ ਹੋਏ ਅਤੇ ਸਾਡੇ ਸਾਰਿਆਂ ਦੇ ਮਨਾਂ ਨੂੰ ਵੀ ਸੰਬੋਧਨ ਕਰਦੇ ਹੋਏ ਬੇਣੀ ਜੀ ਵਾਂਗ ਪਰਮਾਤਮਾ ਦੇ ਦਾਸ ਬਣ ਜਾਣ ਦੀ ਪ੍ਰੇਰਨਾ ਦਿੰਦੇ ਹਨ। ਭੱਟ ਕਲਸਹਾਰ ਜੀ ਵੀ ਭਗਤ ਬੇਣੀ ਜੀ ਦਾ ਜ਼ਿਕਰ ਰਵਿਦਾਸ ਜੀ, ਜੈਦੇਵ ਜੀ, ਤ੍ਰਿਲੋਚਨ ਜੀ, ਨਾਮਦੇਵ ਜੀ ਅਤੇ ਕਬੀਰ ਜੀ ਦੇ ਜ਼ਿਕਰ ਦੇ ਨਾਲ ਕਰਦੇ ਹੋਏ ਫ਼ੁਰਮਾਉਂਦੇ ਹਨ:

**ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥**
**ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ ॥**
**ਭਗਤੁ ਬੇਣਿ ਗੁਣ ਰਵੈ ਸਹਜਿ ਆਤਮ ਰੰਗੁ ਮਾਣੈ ॥**
**ਜੋਗ ਧਿਆਨਿ ਗੁਰ ਗਿਆਨਿ ਬਿਨਾ ਪ੍ਰਭ ਅਵਰੁ ਨ ਜਾਣੈ ॥**

*(ਸਵਈਏ ਮਹਲੇ ਪਹਿਲੇ ਕੇ, ਕਲਸਹਾਰ ਜੀ, ਪੰਨਾ 1390)*

ਇਥੋਂ ਇਕ ਗੱਲ ਤਾਂ ਇਹ ਪ੍ਰਗਟ ਹੁੰਦੀ ਹੈ ਕਿ ਭਗਤ ਬੇਣੀ ਜੀ ਭਗਤੀ ਲਹਿਰ ਦੇ ਪ੍ਰਸਿੱਧ ਭਗਤ ਸਾਹਿਬਾਨ ਦੀ ਲੜੀ ਵਿਚ ਹੀ ਭੱਟ ਕਲਸਹਾਰ ਜੀ ਨੇ ਮੰਨੇ ਹਨ। ਦੂਜੀ ਗੱਲ ਉਨ੍ਹਾਂ ਨੇ ਭਗਤ ਜੀ ਦੀ ਭਗਤੀ ਦੀ ਉੱਚੀ ਅਵਸਥਾ ਬਾਰੇ ਦੱਸੀ ਹੈ। ਭਗਤ ਬੇਣੀ ਜੀ ਗੁਣੀ-ਨਿਧਾਨ ਪਰਮਾਤਮਾ ਦੀ ਬੰਦਗੀ ਕਰਦੇ ਹੋਏ ਗੁਣਾਂ ਨਾਲ ਭਰਪੂਰ ਹੋ ਗਏ। ਸਹਿਜ ਅਤੇ ਆਤਮ-ਰੰਗ ਦੀ ਉੱਚੀ ਅਵਸਥਾ ਵਿਚ ਪਹੁੰਚ ਗਏ। ਗੁਰੂ ਪਾਸੋਂ ਗਿਆਨ ਪ੍ਰਾਪਤ ਕਰ ਕੇ ਉਨ੍ਹਾਂ ਦਾ ਧਿਆਨ ਟਿਕ ਗਿਆ ਅਤੇ ਪ੍ਰਭੂ ਤੋਂ ਬਿਨਾਂ ਉਨ੍ਹਾਂ ਨੂੰ ਕੋਈ ਦੂਜਾ ਨਜ਼ਰ ਨਹੀਂ ਆਉਂਦਾ ਸੀ। ਇਹੀ ਪਰਮਾਤਮਾ ਨਾਲ ਇਕਮਿਕਤਾ ਦੀ ਅਵਸਥਾ ਹੈ, ਜਿਸ ਵਿਚ ਪਹੁੰਚ ਕੇ ਮਨੁੱਖ ਨੂੰ ਬ੍ਰਹਿਮੰਡ ਦੇ ਕਣ ਕਣ ਵਿਚ ਪਰਮਾਤਮਾ ਹੀ ਨਜ਼ਰ ਆਉਂਦਾ ਹੈ। ਇਹੀ ਖ਼ਲਕਤ ਨਾਲ ਪ੍ਰੇਮ ਕਰਨ ਦੀ ਅਤੇ ਸਰਬੱਤ ਦੇ ਭਲੇ ਲਈ ਜੀਵਨ ਜੀਣ ਦੀ ਪਵਿੱਤਰ, ਨਿਰਮਲ ਅਤੇ ਉੱਚੀ ਅਵਸਥਾ ਹੈ।

ਭਾਈ ਗੁਰਦਾਸ ਜੀ ਆਪਣੀ ਦਸਵੀਂ ਵਾਰ ਦੀ ਚੌਧਵੀਂ ਪਉੜੀ ਵਿਚ ਭਗਤ ਬੇਣੀ ਜੀ ਦੇ ਜੀਵਨ ਢੰਗ ਬਾਰੇ ਕੁਝ ਇਤਿਹਾਸਿਕ ਮਹੱਤਵ ਵਾਲੇ ਤੱਥ ਪ੍ਰਗਟ ਕਰਦੇ ਹਨ। ਭਾਵੇਂ ਇਸ ਵਰਣਨ ਵਿਚ ਭਗਤ ਬੇਣੀ ਜੀ ਦੇ ਸਮੇਂ ਅਤੇ ਸਥਾਨ ਬਾਰੇ ਕੋਈ ਜ਼ਿਕਰ ਨਹੀਂ ਹੈ, ਫਿਰ ਵੀ ਕੁਝ ਗੱਲਾਂ ਇਤਿਹਾਸਿਕ ਮਹੱਤਵ ਵਾਲੀਆਂ ਇਸ ਪਉੜੀ ਵਿਚ ਮੌਜੂਦ ਹਨ। ਭਾਈ ਸਾਹਿਬ ਬੜੇ ਹੀ ਸੁੰਦਰ ਅਤੇ ਅਨੂਪਮ ਸ਼ਬਦਾਂ ਵਿਚ ਕਥਨ ਕਰਦੇ ਹਨ :

**ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤੁ ਬਹੈ ਲਿਵ ਲਾਵੈ।**
**ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ।**
**ਘਰ ਆਇਆ ਜਾ ਪੁਛੀਐ ਰਾਜੁ ਦੁਆਰਿ ਗਇਆ ਆਲਾਵੈ।**
**ਘਰਿ ਸਭ ਵਥੁ ਮੰਗੀਅਨਿ ਵਲੁ ਛਲੁ ਕਰਿ ਕੈ ਝਤੁ ਲੰਘਾਵੈ।**
**ਵਡਾ ਸਾਂਗੁ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ।**
**ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ।**
**ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁੰਚਾਵੈ।**
**ਓਥਹੁੰ ਆਇਆ ਭਗਤ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ।**
**ਭਗਤ ਜਨਾਂ ਜੈਕਾਰੁ ਕਰਾਵੈ ॥੧੪॥'**

ਭਾਈ ਗੁਰਦਾਸ ਜੀ ਦੀ ਇਸ ਪਉੜੀ ਤੋਂ ਹੇਠ ਲਿਖੀਆਂ ਪੰਜ ਗੱਲਾਂ ਭਗਤ ਬੇਣੀ ਜੀ ਦੇ ਜੀਵਨ ਬਾਰੇ ਸਾਨੂੰ ਪਤਾ ਲੱਗਦੀਆਂ ਹਨ :

(1) ਆਪ ਜੀ ਇਕਾਂਤ ਵਿਚ ਜਾ ਕੇ ਭਗਤੀ ਕਰਦੇ ਸਨ। ਅਧਿਆਤਮਵਾਦ ਵਿਚ ਆਪ ਜੀ ਦੀ ਪੂਰੀ ਰੁਚੀ ਸੀ ਅਤੇ ਪਰਮਾਤਮਾ ਤੋਂ ਬਿਨਾਂ ਉਨ੍ਹਾਂ ਦੇ ਧਿਆਨ ਵਿਚ ਹੋਰ ਕੋਈ ਗੱਲ ਆਉਂਦੀ ਹੀ ਨਹੀਂ ਸੀ।

(2) ਆਪ ਜੀ ਦੇ ਘਰ ਦੀ ਆਰਥਿਕ ਹਾਲਤ ਚੰਗੀ ਨਹੀਂ ਸੀ। ਬੱਸ ਔਖੇ-ਸੌਖੇ ਭਗਤ ਜੀ ਇਸ ਪੱਖੋਂ ਸਮਾਂ ਹੀ ਟਪਾ ਰਹੇ ਸਨ।

(3) ਨਗਰ ਦੇ ਰਾਜੇ ਨਾਲ ਆਪ ਜੀ ਦੇ ਨਿਕਟਵਰਤੀ ਸੰਬੰਧ ਸਨ ਤਾਂ ਹੀ

1. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ ਦਸਵੀਂ, ਪਉੜੀ ਚੌਧਵੀਂ।

ਲੋਕ ਅਤੇ ਘਰ ਦੇ ਜੀਅ ਆਪ ਜੀ ਦੀ ਗੱਲ 'ਤੇ ਵਿਸ਼ਵਾਸ ਕਰ ਲੈਂਦੇ ਸਨ, ਜਦੋਂ ਆਪ ਜੀ ਰਾਜ-ਦੁਆਰੇ ਜਾਣ ਦੀ ਗੱਲ ਕਹਿੰਦੇ ਸਨ।

(4) ਜਿਵੇਂ ਭਗਵਾਨ ਕ੍ਰਿਸ਼ਨ ਜੀ ਨੇ ਆਪਣੇ ਮਿੱਤਰ ਸੁਦਾਮਾ ਜੀ ਦੀ ਗ਼ਰੀਬੀ ਦੂਰ ਕਰ ਦਿੱਤੀ ਸੀ, ਠੀਕ ਉਵੇਂ ਹੀ ਇਥੇ ਵੀ ਪਰਮਾਤਮਾ ਨੇ ਖ਼ੁਦ ਰਾਜੇ ਦੇ ਰੂਪ ਵਿਚ ਭਗਤ ਬੇਣੀ ਜੀ ਦੀ ਭਾਰੀ ਆਰਥਿਕ ਮਦਦ ਕੀਤੀ ਅਤੇ ਉਨ੍ਹਾਂ ਦੇ ਘਰਦਿਆਂ ਨੂੰ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਲਈ ਮਾਇਆ ਦਿੱਤੀ।

(5) ਭਗਤ ਬੇਣੀ ਜੀ ਨੂੰ ਪਰਮਾਤਮਾ ਨੇ ਪ੍ਰਤੱਖ ਦਰਸ਼ਨ ਦਿੱਤੇ ਅਤੇ ਆਪ ਜੀ ਦੀ ਹੋਰ ਭਗਤ ਸਾਹਿਬਾਨ ਵਾਂਗ ਸਾਰੇ ਸੰਸਾਰ ਤੋਂ ਜੈ ਜੈਕਾਰ ਕਰਵਾਈ। ਆਪ ਜੀ ਦੇ ਜੀਵਨ ਦੀ ਉੱਚ ਅਵਸਥਾ ਦੀ ਖ਼ੁਸ਼ਬੋ ਚਾਰੇ ਦਿਸ਼ਾਵਾਂ ਵਿਚ ਫੈਲ ਗਈ। ਇਸ ਤਰ੍ਹਾਂ ਆਪ ਜੀ ਹੋਰ ਭਗਤ ਸਾਹਿਬਾਨ ਵਾਂਗ ਪ੍ਰਸਿੱਧ ਭਗਤ ਕਹਾਏ।

ਭਾਈ ਵੀਰ ਸਿੰਘ ਜੀ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ ਦੀ ਚੌਧਵੀਂ ਪਉੜੀ ਸੰਬੰਧੀ ਆਪਣੇ ਵੱਲੋਂ ਭਾਵ ਦਰਜ ਕਰਦੇ ਹੋਏ ਲਿਖਦੇ ਹਨ: "ਇਸ ਕਥਾ ਵਿਚ ਦੋ ਸਿੱਖਯਾ ਹਨ:

(1) ਪਰਮੇਸੁਰ ਦੀ ਆਰਾਧਨਾ ਇਕ ਮਨ ਹੋ ਕੇ ਸੱਚੇ ਜੀ ਨਾਲ ਕਰਨੀ ਚਾਹੀਦੀ ਹੈ।

(2) ਇਹ ਕਿ ਪਰਮੇਸੁਰ 'ਤੇ ਭਰੋਸਾ ਰੱਖਣਾ ਚਾਹੀਦਾ ਹੈ, ਉਹ ਆਪਣੇ ਪਯਾਰਿਆਂ ਦੇ ਸੰਕਟ ਦੂਰ ਕਰਨ ਦੇ ਸਭ ਸਾਮਾਨ ਬਣਾ ਦੇਂਦੇ ਹਨ।"[2]

ਭਾਈ ਗੁਰਦਾਸ ਨੇ ਉਪਰੋਕਤ ਦਰਸਾਈ ਗਈ ਪਉੜੀ ਤੋਂ ਇਲਾਵਾ ਹੋਰ ਵਾਰਾਂ ਵਿਚ ਵੀ ਭਗਤ ਸਾਹਿਬਾਨ ਦੀ ਗੱਲ ਸੰਕੇਤਕ ਰੂਪ ਵਿਚ ਕਰਦਿਆਂ ਭਗਤ ਬੇਣੀ ਜੀ ਦਾ ਵੀ ਜ਼ਿਕਰ ਕੀਤਾ ਹੋਇਆ ਹੈ। ਆਪ ਜੀ ਆਪਣੀਆਂ ਵਾਰਾਂ ਵਿਚ ਲਿਖਦੇ ਹਨ:

(1) **ਬੇਣਿ ਹੋਆ ਅਧਿਆਤਮੀ ਸੈਣੁ ਨੀਚੁ ਕੁਲ ਅੰਦਰਿ ਨਾਈ।**[3]

(2) **ਬੇਣੁ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।**[4]

ਭਾਈ ਦਰਬਾਰੀ ਦਾਸ ਜੀ *ਪਰਚੀਆਂ ਭਗਤਾਂ ਕੀਆਂ* ਵਿਚ 'ਪਰਚੀ ਗੁਸਾਂਈ ਬੇਣੀ ਜੀ ਕੀ' ਵਿਚ ਲਿਖਦੇ ਹਨ ਕਿ ਪਰਮਾਤਮਾ ਨੇ ਦਇਆ ਕਰ ਕੇ ਅਚਿੰਤ ਨਾਥ ਜੀ ਦੇ ਰੂਪ ਵਿਚ ਆਪ ਜੀ ਦਾ ਮੇਲ ਗੁਰੂ ਵਜੋਂ ਕਰਵਾਇਆ। ਅਚਿੰਤ ਨਾਥ ਜੀ ਨੇ ਆਪਣੀ ਖੜਾਂਵ ਬੇਣੀ ਜੀ ਦੇ ਸਾਹਮਣੇ ਪਾਣੀ ਵਿਚ ਵਹਾਈ ਅਤੇ ਉਹ ਪਾਣੀ

---

2. ਭਾਈ ਵੀਰ ਸਿੰਘ, *ਵਾਰਾਂ ਭਾਈ ਗੁਰਦਾਸ ਸਟੀਕ* (ਟੀਕਾਕਾਰ ਗਿਆਨੀ ਹਜ਼ਾਰਾ ਸਿੰਘ ਜੀ ਪੰਡਿਤ), ਪੰਨਾ 166 ('ਭਾਵ' ਦਾ ਪ੍ਰਕਾਸ਼ਨ ਭਾਈ ਵੀਰ ਸਿੰਘ ਜੀ ਵੱਲੋਂ)।
3. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ ਬਾਰ੍ਹਵੀਂ, ਪਉੜੀ ਪੰਦਰ੍ਹਵੀਂ।
4. *ਉਹੀ*, ਵਾਰ ਤੇਈਵੀਂ, ਪਉੜੀ ਪੰਦਰ੍ਹਵੀਂ।

ਵਿਚ ਤਰਨ ਲੱਗੀ। ਹੁਣ ਗੁਰੂ ਅਚਿੰਤ ਨਾਥ ਜੀ ਨੇ ਬੇਣੀ ਜੀ ਨੂੰ ਸਾਲਗ੍ਰਾਮ ਪਾਣੀ ਵਿਚ ਵਹਾਉਣ ਲਈ ਕਿਹਾ। ਸਾਲਗ੍ਰਾਮ ਪਾਣੀ ਵਿਚ ਡੁੱਬ ਗਿਆ। ਗੁਰੂ ਅਚਿੰਤ ਨਾਥ ਜੀ ਨੇ ਪ੍ਰਭੂ ਦੇ ਨਾਮ ਦੀ ਮਹਿਮਾ ਦੱਸਣ ਲਈ ਇਹ ਘਟਨਾ ਵਰਤਾਈ। ਗੁਰੂ ਨੇ ਇਹ ਘਟਨਾ ਵਰਤਾਉਣ ਤੋਂ ਪਹਿਲਾਂ ਬੇਣੀ ਜੀ ਨੂੰ ਦੱਸਿਆ ਕਿ ਆਪ ਡੁੱਬ ਜਾਣ ਵਾਲਾ ਦੂਜੇ ਨੂੰ ਡੁੱਬਣ ਤੋਂ ਨਹੀਂ ਬਚਾ ਸਕਦਾ।

ਆਪਿ ਤਰੈ ਤੌ ਤੁਝ ਕੌ ਤਾਰੈ॥
ਆਪਿ ਡੁਬੇ ਤੁਝ ਕਿਉ ਨਿਸਤਾਰੈ॥[5]

ਫਿਰ ਗੁਰੂ ਜੀ ਨੇ ਬੇਣੀ ਜੀ ਨੂੰ ਵਾਹਿਗੁਰੂ ਦਾ ਨਾਂਅ ਲੈ ਕੇ ਪਾਣੀ ਵਿਚ ਜਾ ਕੇ ਖੜਾਂਵ ਲਿਆਉਣ ਲਈ ਕਿਹਾ। ਭਾਈ ਦਰਬਾਰੀ ਦਾਸ ਜੀ ਲਿਖਦੇ ਹਨ ਕਿ ਤਿੰਨ ਵਾਰ ਅਚਿੰਤ ਨਾਥ ਜੀ ਨੇ ਪਰਮਾਤਮਾ ਦਾ ਨਾਮ ਬੇਣੀ ਜੀ ਦੇ ਮੂੰਹੋਂ ਜਪਵਾ ਕੇ ਉਨ੍ਹਾਂ ਨੂੰ ਪਾਣੀ ਰੂਪੀ ਭਵ-ਸਾਗਰ ਵਿਚ ਤੈਰਨਾ ਸਿਖਾ ਦਿੱਤਾ। ਇਸ ਬਾਰੇ ਭਾਈ ਦਰਬਾਰੀ ਦਾਸ ਜੀ ਦੇ ਸ਼ਬਦ ਹਨ :

ਚੌਪਈ॥ ਵਾਹਗੁਰੂ ਤਿਸੁ ਮੁਖਹੁ ਕਹਾਯਾ॥ ਰਾਮ ਨਾਮੁ ਜਪੁ ਜਾਪ ਜਪਾਯਾ॥
ਤੀਨ ਬੇਰ ਗੁਰ ਗੁਰੂ ਕਹਾਯਾ॥ ਏਕ ਬਾਰ ਮੁਖ ਰਾਮੁ ਜਪਾਯਾ॥
ਕਹੈ ਖੜਾਊ ਲਿਆਵਹੁ ਜਾਇ॥ ਪਾਣੀ ਊਪਰਿ ਊਪਰਿ ਜਾਇ॥
ਨਮਸਕਾਰੁ ਕਰਿ ਨਦ ਮਹਿ ਪਰਯਾ॥ ਪਾਉ ਨ ਖੁਬੈ ਜਾਵੈ ਤਰਯਾ॥
ਦੋਹਰਾ॥ ਪਾਨੀ ਊਪਰਿ ਊਪਰੇ ਖੜਾਵ ਲਯਾਯਾ ਜਾਇ॥
ਮਨ ਮਹਿ ਸਰਸਾ ਹੋਇ ਕੈ ਚਰਨੀ ਲਾਗਾ ਆਇ॥
ਸੋਰਠਾ॥ ਗਏ ਸੁ ਖੁਲ ਕਪਾਟ ਜਬ ਕ੍ਰਿਪਾ ਗੁਰ ਕੀ ਭਈ॥
ਅਟਕ ਛੂਟੀ ਘਟ ਘਾਟਿ, ਬੇਣੀ ਭਗਤਿ ਪ੍ਰਗਟ ਭਯਾ॥[6]

ਭਾਈ ਦਰਬਾਰੀ ਦਾਸ ਜੀ ਅਚਿੰਤ ਨਾਥ ਜੀ ਵੱਲੋਂ ਬੇਣੀ ਜੀ ਨੂੰ ਦਿੱਤੇ ਗਏ ਉਪਦੇਸ਼ ਵਿਚ ਨਿਮਰਤਾ ਅਤੇ ਮਨੁੱਖੀ ਸਮਾਨਤਾ ਦੀ ਸਿੱਖਿਆ ਨੂੰ ਇਸ ਤਰ੍ਹਾਂ ਬਿਆਨ ਕਰਦੇ ਹਨ :

ਸੁਣ ਬੇਣੀ ਤੂੰ ਸਾਚੀ ਸਾਖ॥ ਤੁਝ ਕੌ ਮੈਂਹ ਸੁਣਾਵੌ ਆਖ॥
ਆਪਸ ਕੌ ਦੀਰਘ ਕਰਿ ਮਾਨਹਿ॥ ਔਰਾ ਕੋ ਲਘ ਮਾਤ ਪਛਾਨਹਿ॥
ਦੋਹਰਾ॥ ਆਪਸ ਕੋ ਉਤਮ ਮਨਹਿ ਔਰ ਲੋਗ ਸਭ ਨੀਚ॥
ਏਹੀ ਬਸਤੁ ਲਿਜਾਵਤੀ ਨਰਕਿ ਘੋਰ ਕੈ ਬੀਚਿ॥[7]

ਕੁਝ ਇਹੋ ਜਿਹੇ ਵਿਚਾਰ ਇਹੋ ਜਿਹੀ ਸ਼ਬਦਾਵਲੀ ਵਿਚ ਹੀ ਭਗਤ ਕਬੀਰ ਜੀ ਨੇ ਆਪਣੀ ਬਾਣੀ ਵਿਚ ਪ੍ਰਗਟ ਕੀਤੇ ਹੋਏ ਹਨ। ਪਵਿੱਤਰ ਫ਼ੁਰਮਾਨ ਹੈ :

---

5. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਗੁਸਾਈਂ ਬੇਣੀ ਕੀ', ਪੰਨਾ 466.
6. *ਉਹੀ*, ਪੰਨੇ 468 ਤੋਂ 469.
7. *ਉਹੀ*, ਪੰਨੇ 469 ਤੋਂ 470. ਅਚਿੰਤ ਨਾਥ ਜੀ ਵੱਲੋਂ ਭਗਤ ਬੇਣੀ ਜੀ ਨੂੰ ਦਿੱਤਾ ਗਿਆ ਉਪਦੇਸ਼ ਦਰਜ ਹੈ।

**ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ ॥**
**ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ ॥**

*(ਮਾਰੂ ਕਬੀਰ ਜੀ, ਪੰਨਾ 1105)*

ਭਾਈ ਦਰਬਾਰੀ ਦਾਸ ਜੀ ਦੱਸਦੇ ਹਨ ਕਿ ਬੇਣੀ ਜੀ ਕਾਫ਼ੀ ਸਮਾਂ ਆਪਣੇ ਗੁਰੂ ਅਚਿੰਤ ਨਾਥ ਜੀ ਦੇ ਨਾਲ ਰਹੇ। ਜਦੋਂ ਘਰ ਵਾਪਸ ਆਏ ਤਾਂ ਮਾਇਆ ਦਾ ਸਾਰਾ ਜੰਜਾਲ ਛੱਡ ਦਿੱਤਾ। ਆਪਣੇ ਮਾਤਾ ਜੀ ਨੂੰ ਵੀ ਬੇਣੀ ਜੀ ਨੇ ਸਮਝਾਇਆ ਕਿ ਅਸਲੀ ਮਾਰਗ ਤਾਂ ਪਰਮਾਤਮਾ ਦੀ ਭਗਤੀ ਹੀ ਹੈ। ਦੂਰ ਦੂਰ ਤੋਂ ਲੋਕ ਬੇਣੀ ਜੀ ਦੀ ਸ਼ੋਭਾ ਅਤੇ ਮਹਿਮਾ ਸੁਣ ਕੇ ਦਰਸ਼ਨਾਂ ਲਈ ਆਉਣ ਲੱਗੇ। ਇਕ ਵਾਰ ਕੁਝ ਬ੍ਰਾਹਮਣ ਆਏ ਤਾਂ ਉਨ੍ਹਾਂ ਦੇਖਿਆ ਕਿ ਬੇਣੀ ਜੀ ਚਮੜੇ ਦੇ ਬੁਣੇ ਮੰਜੇ 'ਤੇ ਬੈਠੇ ਰੋਟੀ ਖਾ ਰਹੇ ਸਨ। ਬ੍ਰਾਹਮਣ ਨਾਰਾਜ਼ ਅਤੇ ਨਿਰਾਸ਼ ਹੋ ਕੇ ਵਾਪਸ ਮੁੜ ਗਏ। ਬੇਣੀ ਜੀ ਨੇ ਉਨ੍ਹਾਂ ਦੇ ਪਿੱਛੇ ਆਪਣੇ ਸੇਵਕ ਉਨ੍ਹਾਂ ਨੂੰ ਵਾਪਸ ਲਿਆਉਣ ਲਈ ਭੇਜੇ। ਜਦੋਂ ਉਹ ਬ੍ਰਾਹਮਣ ਦੁਬਾਰਾ ਆਏ ਤਾਂ ਕੀ ਦੇਖਦੇ ਹਨ ਕਿ ਬੇਣੀ ਜੀ ਤਾਂ ਪੂਰੀ ਸੁੱਚੀ ਰਹਿਤ ਨਾਲ ਚੌਕੇ ਵਿਚ ਬੈਠੇ ਪ੍ਰਸ਼ਾਦਾ ਛਕ ਰਹੇ ਹਨ। ਇਹ ਕੌਤਕ ਦੇਖ ਕੇ ਬ੍ਰਾਹਮਣ ਹੈਰਾਨ ਹੋ ਗਏ ਕਿ ਹੁਣੇ ਹੀ ਤਾਂ ਉਹ ਬੇਣੀ ਜੀ ਨੂੰ ਚਮੜੇ ਦੇ ਮੰਜੇ 'ਤੇ ਬੈਠ ਕੇ ਰੋਟੀ ਖਾਂਦਿਆਂ ਨੂੰ ਦੇਖ ਕੇ ਗਏ ਸਨ ਅਤੇ ਹੁਣੇ ਹੀ ਪੂਰੇ ਵੈਸ਼ਨਵ ਰੂਪ ਵਿਚ ਬੈਠੇ ਰੋਟੀ ਖਾ ਰਹੇ ਹਨ। ਬ੍ਰਾਹਮਣ ਉਨ੍ਹਾਂ ਦੇ ਇਸ ਕੌਤਕ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਦੇ ਸੇਵਕ ਬਣ ਗਏ।[8]

ਭਾਈ ਦਰਬਾਰੀ ਦਾਸ ਜੀ ਦੀ ਲਿਖੀ ਪਰਚੀ ਤੋਂ ਇਹ ਮੁੱਖ ਗੱਲਾਂ ਪਤਾ ਲੱਗਦੀਆਂ ਹਨ :

(1) ਭਗਤ ਬੇਣੀ ਜੀ ਜਾਤੀ ਵਜੋਂ ਬ੍ਰਾਹਮਣ ਪਰਿਵਾਰ ਨਾਲ ਸੰਬੰਧ ਰੱਖਦੇ ਸਨ।

(2) ਆਪ ਜੀ ਵੇਦਾਂ-ਸ਼ਾਸਤਰਾਂ ਦੇ ਹਰ ਪੱਖੋਂ ਪੂਰੇ ਗਿਆਤਾ ਸਨ।

(3) ਆਪ ਜੀ ਦੇ ਗੁਰੂ ਦਾ ਨਾਂਅ ਅਚਿੰਤ ਨਾਥ ਜੀ ਸੀ। ਗੁਰੂ ਧਾਰ ਕੇ ਆਪ ਜੀ ਸਰਗੁਣ ਭਗਤੀ ਦੇ ਰਸਤੇ ਤੋਂ ਪਰਿਵਰਤਿਤ ਹੋ ਕੇ ਨਿਰਗੁਣ ਭਗਤੀ ਵੱਲ ਲੱਗੇ।

(4) ਆਪ ਜੀ ਜਾਤ-ਪਾਤ ਜਾਂ ਉਚ-ਨੀਚ ਦੇ ਬਿਲਕੁਲ ਵਿਰੁੱਧ ਸਨ।

(5) ਆਪ ਜੀ ਨੇ ਆਪਣੇ ਮਾਤਾ ਜੀ ਨੂੰ ਵੀ ਉਪਦੇਸ਼ ਦੇ ਕੇ ਉਨ੍ਹਾਂ ਦੇ ਸ਼ੰਕੇ ਨਵਿਰਤ ਕੀਤੇ।

ਭਗਤ ਬੇਣੀ ਜੀ ਦੀ ਜਾਤ ਬ੍ਰਾਹਮਣ ਹੋਣ ਬਾਰੇ ਬਹੁਤ ਸਾਰੇ ਇਤਿਹਾਸਿਕ ਸਰੋਤਾਂ ਤੋਂ ਕਿਤੇ ਵੀ ਪੁਸ਼ਟੀ ਨਹੀਂ ਹੁੰਦੀ। ਸ਼ਾਇਦ ਵੇਦਾਂ-ਸ਼ਾਸਤਰਾਂ ਦੇ ਗਿਆਤਾ ਹੋਣ ਕਰਕੇ ਆਪ ਜੀ ਨੂੰ ਬ੍ਰਾਹਮਣ-ਜਾਤੀ ਨਾਲ ਸੰਬੰਧਿਤ ਕਰਕੇ ਦੇਖਿਆ ਗਿਆ

---

8. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਗੁਸਾਈ ਬੇਣੀ ਕੀ', ਪੰਨੇ 473 ਤੋਂ 474. ਭਗਤ ਬੇਣੀ ਜੀ ਦੇ ਜੀਵਨ ਨਾਲ ਸੰਬੰਧਿਤ ਇਸ ਕਥਾ ਦਾ ਵਰਣਨ ਕੀਤਾ ਹੋਇਆ ਹੈ।

ਹੈ। ਇਸੇ ਤਰ੍ਹਾਂ ਆਪ ਜੀ ਦੇ ਗੁਰੂ ਦਾ ਨਾਂਅ ਅਚਿੰਤ ਨਾਥ ਜੀ ਹੋਣ ਬਾਰੇ ਵੀ ਹੋਰ ਕਿਤੋਂ ਕੋਈ ਪੁਸ਼ਟੀ ਨਹੀਂ ਹੁੰਦੀ, ਕੇਵਲ ਭਾਈ ਦਰਬਾਰੀ ਦਾਸ ਜੀ ਨੇ ਹੀ ਇਹ ਨਾਂਅ ਲਿਖਿਆ ਹੈ। ਇਹ ਗੱਲ ਤਾਂ ਪੱਕੀ ਹੈ ਕਿ ਆਪ ਜੀ ਨੇ ਗੁਰੂ ਜ਼ਰੂਰ ਹੀ ਧਾਰਨ ਕੀਤਾ ਹੋਵੇਗਾ, ਕਿਉਂਕਿ ਆਪ ਖ਼ੁਦ ਆਪਣੀ ਬਾਣੀ ਵਿਚ ਦੱਸਦੇ ਹਨ ਕਿ ਗੁਰੂ ਬਿਨਾਂ ਮਨੁੱਖ ਨੂੰ ਸਹੀ ਰਸਤਾ ਮਿਲ ਹੀ ਨਹੀਂ ਸਕਦਾ। ਆਪ ਜੀ ਦੇ ਅਨੁਸਾਰ ਗੁਰੂ ਬਿਨਾਂ ਗਤੀ ਨਹੀਂ ਹੋ ਸਕਦੀ :

**ਕਹੁ ਬੇਣੀ ਗੁਰਮੁਖਿ ਧਿਆਵੈ ॥**
**ਬਿਨੁ ਸਤਿਗੁਰ ਬਾਟ ਨ ਪਾਵੈ ॥** *(ਪ੍ਰਭਾਤੀ ਬੇਣੀ ਜੀ, ਪੰਨਾ 1351)*

ਭਗਤ ਬੇਣੀ ਜੀ ਦਾ ਜਨਮ ਕਦੋਂ ਹੋਇਆ ਅਤੇ ਕਿਥੇ ਹੋਇਆ, ਇਸ ਬਾਰੇ ਕੁਝ ਸਰੋਤਾਂ ਵਿਚ ਕੁਝ ਵੀ ਪਤਾ ਨਾ ਹੋਣ ਬਾਰੇ ਲਿਖਿਆ ਗਿਆ ਹੈ ਅਤੇ ਕੁਝ ਸਰੋਤਾਂ ਵਿਚ ਜਨਮ ਦੇ ਸਮੇਂ ਅਤੇ ਸਥਾਨ ਬਾਰੇ ਮਤਭੇਦ ਹਨ। ਭਾਈ ਕਾਨ੍ਹ ਸਿੰਘ ਨਾਭਾ *ਮਹਾਨ ਕੋਸ਼* ਵਿਚ ਏਨਾ ਹੀ ਲਿਖਦੇ ਹਨ : "ਇਕ ਭਗਤ, ਜਿਸ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦੇਖੀ ਜਾਂਦੀ ਹੈ। ਇਸ ਦੇ ਜੀਵਨ ਦਾ ਹਾਲ ਕੁਝ ਮਾਲੂਮ ਨਹੀਂ।"[9] *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਜੀ ਤਿਆਰ ਕਰਨ ਵਾਲੇ ਵਿਦਵਾਨਾਂ ਨੇ ਇਹ ਲਿਖ ਕੇ ਹੀ ਗੱਲ ਮੁਕਾ ਦਿੱਤੀ ਹੈ, "ਦੇਖੋ ਭਗਤੁ ਬੇਣੀ ਬਾਬਤ ਭਾਈ ਗੁਰਦਾਸ ਜੀ ਦੀ ਦਸਵੀਂ ਵਾਰ।"[10] ਅਤੇ "ਇਕ ਭਗਤ ਹੋਇਆ ਹੈ। ਦੇਖੋ ਭਾਈ ਗੁਰਦਾਸ ਜੀ ਦੀ ਵਾਰ 10, ਪਉੜੀ 14."[11] ਮੈਕਾਲਿਫ਼ ਜੀ ਨੇ ਵੀ ਅੰਦਾਜ਼ਾ ਲਾਇਆ ਹੈ ਕਿ ਕਿਉਂਕਿ ਭਗਤ ਬੇਣੀ ਜੀ ਦੀ ਬਾਣੀ ਔਖੀ ਅਤੇ ਸਮਝਣ ਵਿਚ ਮੁਸ਼ਕਲ ਹੈ, ਇਸ ਲਈ ਉਨ੍ਹਾਂ ਦਾ ਸਮਾਂ ਬਹੁਤ ਹੀ ਪੁਰਾਣਾ ਰਿਹਾ ਹੋਵੇਗਾ। ਆਪ ਲਿਖਦੇ ਹਨ : "Beni briefly traces the progress of man's spiritual degeneration from the time of birth. Owing to the great difficulty of his writings it is believed that he is comparatively ancient date. Unfortunately no account of him is accessible."[12]

ਭਾਈ ਜੋਧ ਸਿੰਘ ਜੀ ਨੇ ਵੀ ਆਪਣੀ ਪੁਸਤਕ ਵਿਚ *ਮਹਾਨ ਕੋਸ਼* ਅਤੇ ਮੈਕਾਲਿਫ਼ ਜੀ ਦੀ ਪੁਸਤਕ ਦੇ ਆਧਾਰ 'ਤੇ ਦੋ ਫ਼ਿਕਰੇ ਲਿਖੇ ਹੋਏ ਹਨ : "ਭਗਤ ਬੇਣੀ ਜੀ ਦੀ ਜੀਵਨੀ ਬਾਬਤ ਬਹੁਤੀ ਜਾਣਕਾਰੀ ਪ੍ਰਾਪਤ ਨਹੀਂ। ਮੈਕਾਲਿਫ਼ ਲਿਖਦਾ ਹੈ ਕਿ ਸ਼ਬਦਾਵਲੀ ਜੋ ਭਗਤ ਜੀ ਨੇ ਵਰਤੀ ਹੈ, ਉਹ ਜ਼ਰਾ ਔਖੀ ਹੋਣ ਕਰਕੇ ਮੰਨਿਆ ਜਾਂਦਾ ਹੈ ਕਿ ਉਹ ਨਿਸਬਤਨ ਪੁਰਾਣੇ ਸਮੇਂ ਵਿਚ ਹੋਇਆ ਹੈ।"[13] ਡਾ. ਤ੍ਰਿਪਤ ਕੌਰ ਜੀ ਪੁਸਤਕ *ਭਗਤ ਬਾਣੀ* ਭਾਗ ਪਹਿਲਾ ਵਿਚ ਲਿਖਦੇ ਹਨ : "ਭਗਤ ਬੇਣੀ ਜੀ

9. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 886. ਭਗਤ ਬੇਣੀ ਜੀ ਬਾਬਤ ਅੰਦਰਾਜ।
10. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਅਰਥਾਂ ਵਾਲਾ ਪੰਨਾ 93, ਦੇਖੋ ਫ਼ੁੱਟ ਨੋਟ।
11. *ਉਹੀ*, ਪੰਨਾ 1351. ਨੋਟ ਨੰਬਰ 22.
12. M.A. Macauliffe, *The Sikh Religion*, Vol. VI, 'Chapter Beni', p. 88.
13. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, ਪੰਨਾ 83.

ਦੇ ਸਮੇਂ, ਸਥਾਨ ਅਤੇ ਪਿਛੋਕੜ ਬਾਰੇ ਕੁਝ ਵੀ ਨਿਸ਼ਚਿਤ ਨਹੀਂ ਹੈ। ਕੁਝ ਵਿਦਵਾਨ ਭਗਤ ਜੀ ਨੂੰ ਚੌਧਵੀਂ ਸਦੀ ਦਾ ਸੰਤ ਮੰਨਦੇ ਹਨ ਅਤੇ ਕੁਝ ਵਿਦਵਾਨ ਪੰਦਰ੍ਹਵੀਂ ਸਦੀ ਦਾ। ਕੁਝ ਵਿਦਵਾਨਾਂ ਦਾ ਮਤ ਹੈ ਕਿ ਉਹ ਉੱਤਰ ਪ੍ਰਦੇਸ਼ ਦੇ ਰਹਿਣ ਵਾਲੇ ਸਨ, ਜਦੋਂ ਕਿ ਦੂਜੇ ਵਿਸਤ੍ਰਿਤ ਰੂਪ ਵਿਚ ਕਿਸੇ ਪੱਛਮੀ ਪ੍ਰਾਂਤ ਦਾ ਵਾਸੀ ਹੀ ਮੰਨਦੇ ਹਨ।"[14] ਡਾ. ਸਰੂਪ ਸਿੰਘ ਅਲੱਗ ਜੀ ਨੇ ਭਗਤ ਬੇਣੀ ਜੀ ਦਾ ਸਮਾਂ ਉਨ੍ਹਾਂ ਦੇ ਜੀਵਨ-ਬਿਓਰੇ ਵਿਚ "15ਵੀਂ ਸਦੀ ਦੇ ਦੂਜੇ ਅੱਧ ਤੋਂ 16ਵੀਂ ਸਦੀ ਦੇ ਪਹਿਲੇ ਅੱਧ ਤਕ"[15] ਲਿਖਿਆ ਹੈ। ਇਸ ਜੀਵਨ-ਕਾਲ ਮੁਤਾਬਕ ਆਪ ਜੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਸਿੱਧ ਹੁੰਦੇ ਹਨ। ਪ੍ਰੋ. ਸਾਹਿਬ ਸਿੰਘ ਜੀ *ਭਗਤ ਬਾਣੀ ਸਟੀਕ* ਵਿਚ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ ਭਗਤ ਬੇਣੀ ਜੀ ਦੀ ਬਾਣੀ ਦੀ ਆਪਸੀ ਸਾਂਝ ਬਾਰੇ ਦੱਸਦੇ ਹੋਏ ਨੋਟ ਵਿਚ ਲਿਖਦੇ ਹਨ: "ਪਹਿਲੀ ਉਦਾਸੀ ਵਿਚ ਗੁਰੂ ਸਾਹਿਬ ਨੇ ਬੇਣੀ ਜੀ ਦੇ ਸ਼ਬਦ ਲਿਆਂਦੇ ਸਨ ਅਤੇ ਆਪਣੀ ਬਾਣੀ ਨਾਲ ਸਾਂਭ ਕੇ ਰੱਖੇ ਸਨ।"[16] ਗੁਰੂ ਸਾਹਿਬ ਜੀ ਨੇ ਪਹਿਲੀ ਉਦਾਸੀ ਆਪਣੀ ਅਠਾਈ ਸਾਲਾਂ ਦੀ ਉਮਰ ਵਿਚ 1497 ਈਸਵੀ ਵਿਚ ਸ਼ੁਰੂ ਕੀਤੀ ਸੀ। ਇਹ ਉਦਾਸੀ ਜ਼ਿਆਦਾਤਰ ਉੱਤਰੀ ਭਾਰਤ ਦੇ ਤੀਰਥ-ਸਥਾਨਾਂ ਨਾਲ ਸੰਬੰਧਿਤ ਹੈ। ਇਸ ਉਦਾਸੀ ਦੌਰਾਨ ਗੁਰੂ ਜੀ ਆਸਾਮ ਅਤੇ ਢਾਕਾ ਤਕ ਵੀ ਗਏ ਸਨ। ਗਿਆਨੀ ਪ੍ਰਤਾਪ ਸਿੰਘ ਭਾਈ ਗੁਰਦਾਸ ਜੀ ਦੀ ਵਾਰ ਨੂੰ ਮੁੱਖ ਰੱਖਦੇ ਹੋਏ ਅਨੁਮਾਨ ਲਾਉਂਦੇ ਹਨ ਕਿ ਬੇਣੀ ਜੀ ਰਾਮਾਨੰਦ ਜੀ ਦੇ ਸਮੇਂ ਦੇ ਭਗਤ ਹੋਏ ਹਨ। ਆਪ ਲਿਖਦੇ ਹਨ: "ਭਗਤ ਬੇਣੀ ਜੀ ਸੰਬੰਧੀ ਕੋਈ ਵਿਸ਼ੇਸ਼ ਹਾਲਾਤ ਨਹੀਂ ਮਿਲਦੇ। ਭਾਈ ਗੁਰਦਾਸ ਜੀ ਨੇ ਜਿਸ ਕ੍ਰਮ ਅਨੁਸਾਰ ਭਗਤ ਰਤਨਾਵਲੀ ਲਿਖੀ ਹੈ, ਉਸ ਤੋਂ ਅਨੁਮਾਨ ਹੈ ਕਿ ਆਪ ਰਾਮਾਨੰਦ ਕਾਲ ਦੇ ਭਗਤ ਸਨ।"[17] ਰਾਮਾਨੰਦ ਜੀ ਦਾ ਜੀਵਨ-ਕਾਲ ਸੰਨ 1366 ਈਸਵੀ ਤੋਂ ਸ਼ੁਰੂ ਹੋ ਕੇ 1467 ਈਸਵੀ ਤਕ ਦਾ ਹੈ। ਭਗਤ ਰਾਮਾਨੰਦ ਜੀ ਦਾ ਇਹ ਜੀਵਨ-ਕਾਲ ਇਕ ਸੌ ਇਕ ਸਾਲਾਂ ਦਾ ਬਣਦਾ ਹੈ। ਗਿਆਨੀ ਪ੍ਰਤਾਪ ਜੀ ਦੇ ਅਨੁਮਾਨ ਦੇ ਹਿਸਾਬ ਨਾਲ ਬੇਣੀ ਜੀ ਦਾ ਜਨਮ 1450 ਈਸਵੀ ਤੋਂ ਕੁਝ ਸਾਲ ਪਹਿਲਾਂ ਹੋਇਆ ਹੋਣਾ ਚਾਹੀਦਾ ਹੈ।

ਮੈਕਾਲਿਫ਼ ਜੀ ਵੱਲੋਂ ਬੇਣੀ ਜੀ ਦੀ ਬਾਣੀ ਦੀ ਸ਼ਬਦਾਵਲੀ ਔਖੀ ਹੋਣ ਕਰਕੇ ਉਨ੍ਹਾਂ ਨੂੰ ਬਹੁਤ ਪੁਰਾਣੇ ਸਮੇਂ ਵਿਚ ਹੋਏ ਮੰਨਣ ਦੀ ਗੱਲ ਤਰਕ-ਸੰਗਤ ਨਹੀਂ ਕਹੀ ਜਾ ਸਕਦੀ। ਇਸ ਤਰ੍ਹਾਂ ਦੀ ਔਖੀ ਸ਼ਬਦਾਵਲੀ ਸਾਨੂੰ ਭਗਤ ਕਬੀਰ ਜੀ ਦੀ ਬਾਣੀ ਵਿਚ ਵੀ ਮਿਲਦੀ ਹੈ ਅਤੇ ਇਥੋਂ ਤਕ ਕਿ ਗੁਰੂ ਸਾਹਿਬਾਨ ਦੀ ਬਾਣੀ ਅਤੇ ਭੱਟ ਸਾਹਿਬਾਨ ਦੀ ਬਾਣੀ ਵਿਚ ਵੀ ਔਖੀ ਸ਼ਬਦਾਵਲੀ ਦੀ ਵਰਤੋਂ ਹੋਈ ਹੈ। ਸਹਸਕ੍ਰਿਤੀ ਸਲੋਕ, ਸਿਧ ਗੋਸਟਿ ਅਤੇ ਜਪੁ ਬਾਣੀ ਵਿਚ ਵਰਤੀ ਗਈ ਸ਼ਬਦਾਵਲੀ ਸਮਝਣ ਵਿਚ ਆਸਾਨ ਨਹੀਂ ਹੈ। 'ਜਪੁ' ਬਾਣੀ ਵਿਚ ਡੂੰਘੇ ਦਾਰਸ਼ਨਿਕ ਵਿਸ਼ਿਆਂ ਕਰਕੇ

---

14. ਡਾ. ਤ੍ਰਿਪਤ ਕੌਰ, *ਭਗਤ ਬਾਣੀ*, ਭਾਗ ਪਹਿਲਾ, 'ਭੂਮਿਕਾ'।
15. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 130.
16. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ*, ਭਾਗ ਪਹਿਲਾ, ਪੰਨਾ 83.
17. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਭਗਤ ਬੇਣੀ ਜੀ ਵਾਲਾ ਚੈਪਟਰ, ਪੰਨਾ 150.

ਦਾਰਸ਼ਨਿਕ ਸ਼ਬਦਾਵਲੀ ਦੀ ਵਰਤੋਂ ਹੋਈ ਹੈ। 'ਸਿਧ ਗੋਸਟਿ' ਬਾਣੀ ਵਿਚ ਯੋਗ-ਮਤ ਬਾਰੇ ਸੰਵਾਦ ਹੈ, ਇਸ ਲਈ ਉਥੇ ਸ਼ਬਦਾਵਲੀ ਵੀ ਯੋਗ ਮਤ ਵਾਲੀ ਆਈ ਹੈ, ਕਿਉਂਕਿ ਭਗਤ ਬੇਣੀ ਜੀ ਯੋਗ ਮਤ ਅਤੇ ਹਿੰਦੂ ਮਤ ਬਾਰੇ ਆਪਣੀ ਬਾਣੀ ਵਿਚ ਵਰਣਨ ਕਰ ਰਹੇ ਹਨ, ਇਸ ਲਈ ਸੁਭਾਵਿਕ ਹੀ ਹੈ ਕਿ ਇਨ੍ਹਾਂ ਮਤਾਂ ਨਾਲ ਸੰਬੰਧਿਤ ਸ਼ਬਦਾਵਲੀ ਦੀ ਵਰਤੋਂ ਕੀਤੀ ਗਈ ਹੈ।

ਭਾਈ ਗੁਰਦਾਸ ਜੀ ਦੀ *ਭਗਤ ਰਤਨਾਵਲੀ* ਦੇ ਕ੍ਰਮ ਦੇ ਆਧਾਰ 'ਤੇ ਗਿਆਨੀ ਪ੍ਰਤਾਪ ਸਿੰਘ ਜੀ ਨੇ ਬੇਣੀ ਜੀ ਨੂੰ ਰਾਮਾਨੰਦ ਕਾਲ ਦੇ ਭਗਤ ਦੱਸਿਆ ਹੈ। ਜਦੋਂ ਅਸੀਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਭਗਤ ਸਾਹਿਬਾਨ ਦੇ ਜ਼ਿਕਰ ਨੂੰ ਧਿਆਨ ਨਾਲ ਵਾਚਦੇ ਹਾਂ ਤਾਂ ਸਾਨੂੰ ਪਹਿਲੀ ਨਜ਼ਰੇ ਹੀ ਪਤਾ ਲੱਗ ਜਾਂਦਾ ਹੈ ਕਿ ਭਾਈ ਸਾਹਿਬ ਜੀ ਨੇ ਇਹ ਜ਼ਿਕਰ ਕਰਦਿਆਂ ਭਗਤ ਸਾਹਿਬਾਨ ਦੇ ਜੀਵਨ-ਕਾਲ ਦੇ ਕ੍ਰਮ ਦਾ ਕੋਈ ਧਿਆਨ ਨਹੀਂ ਰੱਖਿਆ। ਭਾਈ ਸਾਹਿਬ ਜੀ ਨੇ ਆਪਣੀ ਦਸਵੀਂ ਵਾਰ ਵਿਚ ਭਗਤ ਧੰਨਾ ਜੀ ਬਾਰੇ ਤੇਰ੍ਹਵੀਂ ਪਉੜੀ ਵਿਚ ਲਿਖਿਆ ਹੈ, ਜਦੋਂ ਕਿ ਕਬੀਰ ਜੀ ਬਾਰੇ ਪੰਦਰ੍ਹਵੀਂ ਅਤੇ ਰਵਿਦਾਸ ਜੀ ਬਾਰੇ ਸਤਾਰ੍ਹਵੀਂ ਪਉੜੀ ਵਿਚ ਲਿਖਿਆ ਹੈ। ਭਗਤ ਧੰਨਾ ਜੀ ਦਾ ਜਨਮ ਇਨ੍ਹਾਂ ਦੋਹਾਂ ਭਗਤ ਸਾਹਿਬਾਨ ਦੇ ਬਾਅਦ ਵਿਚ ਹੋਇਆ। ਇਸੇ ਤਰ੍ਹਾਂ ਰਵਿਦਾਸ ਜੀ ਤੋਂ ਪਹਿਲਾਂ ਸੋਲ੍ਹਵੀਂ ਪਉੜੀ ਸੈਣ ਜੀ ਬਾਰੇ ਲਿਖੀ ਹੈ। ਦਸਵੀਂ ਵਾਰ ਵਿਚ ਬੇਣੀ ਜੀ ਬਾਰੇ ਪਉੜੀ ਚੌਧਵੀਂ ਪਉੜੀ ਹੈ, ਜੋ ਕਿ ਕਬੀਰ ਜੀ, ਸੈਣ ਜੀ ਅਤੇ ਰਵਿਦਾਸ ਜੀ ਨਾਲ ਸੰਬੰਧਿਤ ਪਉੜੀਆਂ ਤੋਂ ਪਹਿਲਾਂ ਦਰਜ ਹੈ। ਭਾਈ ਗੁਰਦਾਸ ਜੀ ਨੇ ਦਸਵੀਂ ਵਾਰ ਤੋਂ ਇਲਾਵਾ ਬਾਰ੍ਹਵੀਂ ਵਾਰ ਤੇ ਤੇਈਵੀਂ ਵਾਰ ਵਿਚ ਵੀ ਭਗਤ ਸਾਹਿਬਾਨ ਦੇ ਨਾਂਅ ਦੇ ਕੇ ਉਨ੍ਹਾਂ ਬਾਰੇ ਜ਼ਿਕਰ ਕੀਤਾ ਹੈ। ਭਾਈ ਸਾਹਿਬ ਜੀ ਨੇ ਬਾਰ੍ਹਵੀਂ ਵਾਰ ਦੀ ਪੰਦਰ੍ਹਵੀਂ ਪਉੜੀ ਵਿਚ ਬੇਣੀ ਜੀ ਦਾ ਜ਼ਿਕਰ ਨਾਮਦੇਵ ਜੀ, ਕਬੀਰ ਜੀ, ਧੰਨਾ ਜੀ, ਸਧਨਾ ਜੀ ਅਤੇ ਰਵਿਦਾਸ ਜੀ ਦੇ ਜ਼ਿਕਰ ਤੋਂ ਬਾਅਦ ਅਤੇ ਸੈਣ ਜੀ ਤੋਂ ਪਹਿਲਾਂ ਕੀਤਾ ਹੋਇਆ ਹੈ। ਭਗਤ ਸਾਹਿਬਾਨ ਦੇ ਜੀਵਨ ਬਾਰੇ ਸੰਕੇਤਕ ਵਰਣਨ ਕਰਦੇ ਹੋਏ ਭਾਈ ਸਾਹਿਬ ਆਪਣੀ ਲਿਖੀ ਇਸ ਪਉੜੀ ਵਿਚ ਇਸ ਤਰ੍ਹਾਂ ਬਿਆਨ ਕਰਦੇ ਹਨ:

> **ਕਲਜੁਗਿ ਨਾਮਾ ਭਗਤੁ ਹੋਇ ਫੇਰਿ ਦੇਹੁਰਾ ਗਾਇ ਜਿਵਾਈ।**
> **ਭਗਤੁ ਕਬੀਰੁ ਵਖਾਣੀਐ ਬੰਦੀਖਾਨੇ ਤੇ ਉਠਿ ਜਾਈ।**
> **ਧੰਨਾ ਜਟੁ ਉਧਾਰਿਆ ਸਧਨਾ ਜਾਤਿ ਅਜਾਤਿ ਕਸਾਈ।**
> **ਜਨੁ ਰਵਿਦਾਸ ਚਮਾਰੁ ਹੋਇ ਚਹੁ ਵਰਨਾ ਵਿਚਿ ਕਰਿ ਵਡਿਆਈ।**
> **ਬੇਣਿ ਹੋਇਆ ਅਧਿਆਤਮੀ ਸੈਣੁ ਨੀਚੁ ਕੁਲੁ ਅੰਦਰਿ ਨਾਈ।।**[18]

ਪਰ ਤੇਈਵੀਂ ਵਾਰ ਦੀ ਪੰਦਰ੍ਹਵੀਂ ਪਉੜੀ ਵਿਚ ਭਾਈ ਗੁਰਦਾਸ ਜੀ ਨੇ ਭਗਤ ਸਾਹਿਬਾਨ ਦੀ ਤਰਤੀਬ ਵਿਚ ਬੇਣੀ ਜੀ ਦਾ ਨਾਂਅ ਤ੍ਰਿਲੋਚਨ ਜੀ, ਨਾਮਦੇਵ ਜੀ, ਧੰਨਾ ਜੀ, ਸਧਨਾ ਜੀ, ਕਬੀਰ ਜੀ ਅਤੇ ਰਵਿਦਾਸ ਜੀ ਤੋਂ ਭਾਵ ਇਨ੍ਹਾਂ ਸਾਰਿਆਂ ਤੋਂ ਪਹਿਲਾਂ ਲਿਖਿਆ ਹੋਇਆ ਹੈ। ਆਪ ਜੀ ਕਥਨ ਕਰਦੇ ਹਨ:

---

18. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ ਬਾਰ੍ਹਵੀਂ, ਪਉੜੀ ਪੰਦਰ੍ਹਵੀਂ।

**ਸਨਕਾਦਿਕ ਜੈਦੇਉ ਜਗਿ ਬਾਲਮੀਕੁ ਸਤਿਸੰਗਿ ਤਰਾਏ।**
**ਬੇਣਿ ਤਿਲੋਚਨੁ ਨਾਮਦੇਉ ਧੰਨਾ ਸਧਨਾ ਭਗਤ ਸਦਾਏ।**
**ਭਗਤੁ ਕਬੀਰੁ ਵਖਾਣੀਐ ਜਨੁ ਰਵਿਦਾਸ ਬਿਦਰ ਗੁਰੁ ਭਾਏ।**[19]

ਸੁਤੇ-ਸਿੱਧ ਹੀ ਸਪੱਸ਼ਟ ਹੈ ਕਿ ਭਾਈ ਗੁਰਦਾਸ ਜੀ ਨੇ ਭਗਤ ਸਾਹਿਬਾਨ ਬਾਰੇ ਪਉੜੀਆਂ ਦਰਜ ਕਰਨ ਵੇਲੇ ਅਤੇ ਉਨ੍ਹਾਂ ਦੇ ਨਾਵਾਂ ਨੂੰ ਤਰਤੀਬ ਦੇਣ ਵੇਲੇ ਉਨ੍ਹਾਂ ਦੇ ਜੀਵਨ-ਕਾਲ ਦੇ ਕ੍ਰਮ ਦਾ ਕੋਈ ਖ਼ਿਆਲ ਨਹੀਂ ਕੀਤਾ। ਭਾਈ ਸਾਹਿਬ ਭਗਤ ਸਾਹਿਬਾਨ ਦਾ ਇਤਿਹਾਸ ਨਹੀਂ ਲਿਖ ਰਹੇ ਸਨ, ਆਪ ਜੀ ਤਾਂ ਇਨ੍ਹਾਂ ਭਗਤ ਸਾਹਿਬਾਨ ਦੀ ਭਗਤੀ ਦੀ ਉੱਚੀ ਅਵਸਥਾ ਅਤੇ ਅਧਿਆਤਮਕ ਪ੍ਰਾਪਤੀ ਦੀ ਮਹਿਮਾ ਦਾ ਹੀ ਗਾਇਨ ਕਰ ਰਹੇ ਸਨ। ਕਾਵਿ-ਰਚਨਾ ਵਿਚ ਨਾਵਾਂ ਦੇ ਸੰਕੇਤਕ ਜ਼ਿਕਰ ਵੇਲੇ ਕਿਸੇ ਕਿਸਮ ਦੇ ਕ੍ਰਮ ਦਾ ਬੰਧਨ ਨਹੀਂ ਹੁੰਦਾ। ਹੁਣ ਦੇਖੋ ਉਪਰਲੇ ਕਥਨ ਵਿਚ ਜੈਦੇਵ ਜੀ ਤੋਂ ਬਾਅਦ ਬਾਲਮੀਕ ਜੀ ਦਾ ਨਾਂਅ ਦਰਜ ਹੈ ਅਤੇ ਰਵਿਦਾਸ ਜੀ ਦੇ ਨਾਂਅ ਤੋਂ ਬਾਅਦ ਬਿਦਰ ਜੀ ਦਾ ਨਾਂਅ ਦਰਜ ਕੀਤਾ ਹੋਇਆ ਹੈ। ਇਥੇ ਕਾਲ-ਕ੍ਰਮ ਦਾ ਕੋਈ ਖ਼ਿਆਲ ਨਹੀਂ ਹੈ ਅਤੇ ਨਾ ਹੀ ਕਾਲ-ਕ੍ਰਮ ਦਾ ਕੋਈ ਬੰਧਨ ਹੈ। ਇਸ ਕਰਕੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਭਗਤ ਸਾਹਿਬਾਨ ਸੰਬੰਧੀ ਕ੍ਰਮ ਦੇ ਆਧਾਰ 'ਤੇ ਉਨ੍ਹਾਂ ਦੇ ਜੀਵਨ-ਕਾਲ ਬਾਰੇ ਕੋਈ ਸਿੱਟਾ ਕੱਢਣਾ ਕੋਈ ਸਾਰਥਿਕ ਜਾਂ ਠੀਕ ਗੱਲ ਨਹੀਂ ਹੈ। ਭਾਈ ਸਾਹਿਬ ਦੀਆਂ ਵਾਰਾਂ ਦੇ ਕ੍ਰਮ ਦੇ ਆਧਾਰ 'ਤੇ ਬੇਣੀ ਜੀ ਨੂੰ ਨਿਸ਼ਚਿਤ ਤੌਰ 'ਤੇ 'ਰਾਮਾਨੰਦ ਕਾਲ ਦੇ ਭਗਤ' ਨਹੀਂ ਕਿਹਾ ਜਾ ਸਕਦਾ। ਅਜਿਹਾ ਅਨੁਮਾਨ ਲਾਉਣਾ ਕੇਵਲ ਇਕ ਅੰਦਾਜ਼ਾ ਹੀ ਕਿਹਾ ਜਾ ਸਕਦਾ ਹੈ। ਬੇਣੀ ਜੀ ਦਾ ਨਾਂਅ ਰਾਮਾਨੰਦ ਜੀ ਦੇ ਪ੍ਰਮੁੱਖ ਚੇਲਿਆਂ ਵਿਚ ਵੀ ਕਿਤੇ ਨਹੀਂ ਆਉਂਦਾ ਅਤੇ ਨਾ ਹੀ ਉਨ੍ਹਾਂ ਤੋਂ ਗੁਰ-ਦੀਖਿਆ ਲੈਣ ਬਾਰੇ ਕਿਤੇ ਕੋਈ ਜਾਣਕਾਰੀ ਮਿਲਦੀ ਹੈ।

ਹੁਣ ਤਕ ਕੀਤੀ ਗਈ ਸਾਰੀ ਵਿਚਾਰ ਤੋਂ ਇਹ ਪਤਾ ਲੱਗਦਾ ਹੈ ਕਿ ਭਗਤ ਬੇਣੀ ਜੀ ਬਹੁਤੇ ਪੁਰਾਣੇ ਸਮੇਂ ਨਾਲ ਸੰਬੰਧਿਤ ਨਹੀਂ ਹਨ ਅਤੇ ਨਾ ਹੀ ਆਪ ਜੀ ਨੂੰ ਨਾਮਦੇਵ ਜੀ ਦੇ ਸਮਕਾਲੀ ਕਿਹਾ ਜਾ ਸਕਦਾ ਹੈ। ਆਪ ਜੀ ਭਗਤ ਰਵਿਦਾਸ ਜੀ, ਭਗਤ ਕਬੀਰ ਜੀ ਅਤੇ ਭਗਤ ਸੈਣ ਜੀ ਦੇ ਜਨਮ ਤੋਂ ਕਈ ਸਾਲ ਬਾਅਦ ਵਿਚ ਜਨਮੇ ਅਤੇ ਇਨ੍ਹਾਂ ਤੋਂ ਕਾਫ਼ੀ ਸਾਲਾਂ ਦੇ ਵਕਫ਼ੇ ਬਾਅਦ ਭਗਤ ਵਜੋਂ ਪ੍ਰਸਿੱਧ ਹੋਏ। ਆਪ ਜੀ ਦਾ ਜਨਮ ਸੰਨ 1451 ਈਸਵੀ ਤੋਂ 1460 ਈਸਵੀ ਦੇ ਦਰਮਿਆਨ ਕਿਸੇ ਸਾਲ ਵਿਚ ਹੋਇਆ ਲੱਗਦਾ ਹੈ ਅਤੇ ਆਪ ਜੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਹਿਲੀ ਉਦਾਸੀ ਦੇ ਆਰੰਭ ਹੋਣ ਦੇ ਸਮੇਂ ਤਕ ਪਰਮਾਤਮਾ ਦੇ ਪਹੁੰਚੇ ਹੋਏ ਭਗਤ ਵਜੋਂ ਪ੍ਰਸਿੱਧ ਹੋ ਚੁੱਕੇ ਸਨ। ਇਸੇ ਕਰਕੇ ਹੀ ਗੁਰੂ ਸਾਹਿਬ ਜੀ ਨੇ ਇਸ ਪਹਿਲੀ ਉਦਾਸੀ ਦੌਰਾਨ ਆਪ ਜੀ ਦੀ ਬਾਣੀ ਪ੍ਰਾਪਤ ਕਰ ਕੇ ਉਸ ਨੂੰ ਸੰਭਾਲਿਆ। ਆਪ ਜੀ ਦੀ ਬਾਣੀ ਵਿਚ ਯੋਗ ਮਤ, ਵੈਸ਼ਨਵ ਮਤ ਅਤੇ ਬ੍ਰਾਹਮਣਾਂ ਵਲੋਂ ਕੀਤੇ ਜਾ ਰਹੇ ਕਰਮ-ਕਾਂਡ ਦਾ ਵਧੇਰੇ ਵਰਣਨ ਹੈ। ਪ੍ਰਯਾਗ ਦੇ ਤੀਰਥ ਬੇਣੀ ਸੰਗਮ ਦਾ ਹਵਾਲਾ ਵੀ ਆਪ ਜੀ ਦੀ ਬਾਣੀ ਵਿਚ ਮਿਲਦਾ ਹੈ। ਇਸ ਲਈ ਆਪ ਜੀ ਦੀ ਬਾਣੀ ਦੇ ਅਧਿਐਨ

19. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ ਤੇਈਵੀਂ, ਪਉੜੀ ਪੰਦਰ੍ਹਵੀਂ।

ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਆਪ ਜੀ ਉੱਤਰੀ ਭਾਰਤ ਨਾਲ ਸੰਬੰਧਿਤ ਸਨ। ਆਪ ਜੀ ਦੇ ਗੁਰੂ ਮਾਤਾ-ਪਿਤਾ, ਵਿਆਹ, ਸੰਤਾਨ, ਜਾਤ ਅਤੇ ਕਿੱਤੇ ਬਾਰੇ ਨਿਸਚਿਤ ਰੂਪ ਵਿਚ ਕੁਝ ਨਹੀਂ ਕਿਹਾ ਜਾ ਸਕਦਾ। ਡਾ. ਸਰੂਪ ਸਿੰਘ ਅਲੱਗ ਜੀ ਨੇ ਆਪ ਜੀ ਦੇ ਜੀਵਨ-ਕਾਲ ਦਾ ਸਮਾਂ 15ਵੀਂ ਸਦੀ ਦੇ ਦੂਜੇ ਅੱਧ ਤੋਂ 16ਵੀਂ ਸਦੀ ਦੇ ਪਹਿਲੇ ਅੱਧ ਤਕ[20] ਲਿਖਿਆ ਹੈ। ਆਪ ਜੀ ਦਾ ਜਨਮ-ਸਾਲ ਪੰਦਰ੍ਹਵੀਂ ਸਦੀ ਦੇ ਦੂਜੇ ਅੱਧ ਤੋਂ ਬਾਅਦ ਭਾਵ ਸੰਨ 1451 ਤੋਂ ਸੰਨ 1460 ਈਸਵੀ ਦੇ ਦਰਮਿਆਨ ਕਿਸੇ ਸਾਲ ਨੂੰ ਮੰਨਿਆ ਜਾਣਾ ਠੀਕ ਹੈ, ਪਰ ਆਪ ਜੀ ਦੇ ਅਕਾਲ ਚਲਾਣੇ ਦੇ ਸਾਲ ਬਾਰੇ ਪੱਕੇ ਤੌਰ 'ਤੇ ਕੁਝ ਕਹਿਣਾ ਮੁਸ਼ਕਲ ਹੈ।

## (ਅ) ਭਗਤ ਬੇਣੀ ਜੀ ਦੀ ਬਾਣੀ ਬਾਰੇ

### *(1) ਭਗਤ ਬੇਣੀ ਜੀ ਦੀ ਬਾਣੀ ਦੇ ਵਿਸ਼ਾ-ਵਸਤੂ ਬਾਰੇ*

ਭਗਤ ਬੇਣੀ ਜੀ ਦੇ ਤਿੰਨ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਹੋਏ ਹਨ। ਸਿਰੀਰਾਗ, ਰਾਮਕਲੀ ਰਾਗ ਅਤੇ ਪ੍ਰਭਾਤੀ ਰਾਗ ਵਿਚ ਆਪ ਜੀ ਦਾ ਇਕ ਇਕ ਸ਼ਬਦ ਅੰਕਿਤ ਕੀਤਾ ਗਿਆ ਹੈ। ਇਨ੍ਹਾਂ ਸ਼ਬਦਾਂ ਵਿਚ ਭਗਤ ਬੇਣੀ ਜੀ ਨੇ ਪਰਮਾਤਮਾ, ਆਤਮਾ, ਮਨ, ਤਨ, ਸਤਿਗੁਰੂ, ਪਰਮਾਤਮਾ ਦੀ ਭਗਤੀ, ਨੈਤਿਕਤਾ ਅਤੇ ਜੀਵਨ-ਮੁਕਤੀ ਦੇ ਸਿਧਾਂਤ ਬਾਰੇ ਆਪਣੇ ਡੂੰਘੇ ਦਾਰਸ਼ਨਿਕ ਵਿਚਾਰ ਪੇਸ਼ ਕੀਤੇ ਹਨ। ਯੋਗ ਮਤ ਦੀ ਸਾਧਨਾ ਅਤੇ ਬ੍ਰਾਹਮਣ ਮਤ ਦੇ ਕਰਮ-ਕਾਂਡ ਬਾਰੇ ਵੀ ਵੇਰਵੇ ਸਹਿਤ ਵਰਣਨ ਆਪ ਜੀ ਦੀ ਬਾਣੀ ਵਿਚ ਕੀਤਾ ਗਿਆ ਹੈ।

(1) ਪਰਮਾਤਮਾ ਬਾਰੇ ਵਰਣਨ ਕਰਦਿਆਂ ਆਪ ਜੀ ਨੇ ਪਰਮਾਤਮਾ ਲਈ ਨਰਹਰਿ, ਰਾਮ, ਰਮਈਆ, ਨਿਰੰਜਨ, ਪਰਮ ਗੁਰਦੇਉ, ਪਰਮ ਪੁਰਖ, ਕ੍ਰਿਸਨ, ਜਗਨਨਾਥ ਅਤੇ ਤ੍ਰਿਭਵਣ ਧਣੀ ਨਾਮ ਵਰਤੇ ਹਨ। ਇਹ ਨਾਮ ਪਰਮਾਤਮਾ ਨੂੰ ਜੀਵਾਂ ਦੇ ਮਾਲਕ ਵਜੋਂ ਬ੍ਰਹਿਮੰਡ ਦੇ ਕਣ ਕਣ ਵਿਚ ਰਮੀ ਹੋਈ ਹਸਤੀ ਵਜੋਂ, ਬ੍ਰਹਿਮੰਡ ਵਿਚ ਰਮੇ ਹੋਣ ਦੇ ਨਾਲ ਨਾਲ ਇਸ ਤੋਂ ਪਰੇ ਦੀ ਹਸਤੀ ਵਜੋਂ, ਪੂਰੇ ਸਤਿਗੁਰੂ ਵਜੋਂ, ਪੂਰੇ ਕਰਤਾ-ਧਰਤਾ ਵਜੋਂ, ਪਾਰਬ੍ਰਹਮ ਅਤੇ ਕਰਤਾਰ ਵਜੋਂ, ਇਸ ਸੰਸਾਰ ਦੇ ਮਾਲਕ ਵਜੋਂ ਅਤੇ ਤਿੰਨਾਂ ਲੋਕਾਂ ਦੇ ਮਾਲਕ ਅਤੇ ਸਹਾਰੇ ਵਜੋਂ ਬਿਆਨ ਕਰਦੇ ਹਨ। ਭਗਤ ਬੇਣੀ ਜੀ ਦੱਸਦੇ ਹਨ ਕਿ ਪਰਮਾਤਮਾ ਸਾਡੇ ਤੋਂ ਕਿਤੇ ਦੂਰ ਨਹੀਂ ਰਹਿੰਦਾ। ਯੋਗ ਮਤ ਅਤੇ ਹਿੰਦੂ ਮਤ ਦੋਹਾਂ ਦੀ ਸ਼ਬਦਾਵਲੀ ਨੂੰ ਵਰਤਦੇ ਹੋਏ ਆਪ ਜੀ ਸਾਨੂੰ ਸਮਝਾਉਂਦੇ ਹਨ ਕਿ ਜਿਥੇ ਇੜਾ, ਪਿੰਗਲਾ ਅਤੇ ਸੁਖਮਨਾ ਦਾ ਮੇਲ ਹੁੰਦਾ ਹੈ ਅਤੇ ਜਿਥੇ ਗੰਗਾ, ਜਮਨਾ ਅਤੇ ਸਰਸਵਤੀ ਤਿੰਨੇ ਨਦੀਆਂ ਮਿਲਦੀਆਂ ਹਨ, ਉਸ ਸੰਗਮ ਵਾਲੀ ਅਵਸਥਾ ਵਿਚ ਜੇ ਮਨ ਟਿਕ ਜਾਵੇ ਅਤੇ ਉਥੇ ਮਨ ਇਸ਼ਨਾਨ ਕਰੇ ਭਾਵ ਨਿਰਮਲ ਹੋ ਜਾਵੇ ਤਾਂ ਉਹ ਅਵਸਥਾ ਵਾਲੀ ਥਾਂ ਹੀ ਪਰਮਾਤਮਾ ਦੇ ਰਹਿਣ ਵਾਲੀ ਥਾਂ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ :

---

20. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 130. ਜੀਵਨ ਬਿਓਰਾ ਭਗਤ ਬੇਣੀ ਜੀ।

**ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥**
**ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥੧॥**
**ਸੰਤਹੁ ਤਹਾ ਨਿਰੰਜਨ ਰਾਮੁ ਹੈ॥**
**ਗੁਰ ਗਮਿ ਚੀਨੈ ਬਿਰਲਾ ਕੋਇ॥**
**ਤਹਾਂ ਨਿਰੰਜਨੁ ਰਮਈਆ ਹੋਇ॥...**
**ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥**
**ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥...**
**ਮਸਤਕਿ ਪਦਮੁ ਦੁਆਲੈ ਮਣੀ॥**
**ਮਾਹਿ ਨਿਰੰਜਨੁ ਤ੍ਰਿਭਵਣ ਧਣੀ॥** *(ਰਾਮਕਲੀ ਬੇਣੀ ਜੀ, ਪੰਨਾ 974)*

ਮਨ ਨੂੰ ਸੰਸਾਰ ਦੇ ਵਿਕਾਰਾਂ ਤੋਂ ਹਟਾ ਕੇ ਅਤੇ ਹਰੀ ਸਿਮਰਨ ਰਾਹੀਂ ਦਸਮ-ਦੁਆਰ ਖੁੱਲ੍ਹਣ ਦੀ ਅਵਸਥਾ ਵਿਚ ਲਿਜਾ ਕੇ ਪਰਮਾਤਮਾ ਦੇ ਵਾਸ ਵਾਲੀ ਥਾਂ ਨੂੰ ਲੱਭ ਕੇ ਪਰਮਾਤਮਾ ਨਾਲ ਇਕਮਿਕ ਹੋਇਆ ਜਾ ਸਕਦਾ ਹੈ। ਮਨੁੱਖ ਦੇ ਸਰੀਰ ਦੇ ਨੌਂ ਦਰਵਾਜ਼ੇ (ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੁਖ, ਗੁਦਾ, ਲਿੰਗ ਅਥਵਾ ਭਗ) ਸੰਸਾਰ ਦੇ ਪਦਾਰਥਾਂ ਨਾਲ ਉਸ ਦਾ ਸੰਬੰਧ ਬਣਾਉਂਦੇ ਹਨ। ਇਨ੍ਹਾਂ ਨਾਲ ਸੰਬੰਧਿਤ ਇਛਾਵਾਂ 'ਤੇ ਕਾਬੂ ਪਾ ਕੇ ਅਤੇ ਪੂਰੀ ਤਰ੍ਹਾਂ ਸੰਜਮੀ ਜੀਵਨ ਜੀਅ ਕੇ ਪਰਮਾਤਮਾ ਨਾਲ ਸੰਬੰਧ ਬਣਾਉਣ ਵਾਲੇ ਦਸਮ ਦੁਆਰ ਨੂੰ ਖੋਲ੍ਹਣਾ ਹੀ ਮਨੁੱਖਾ-ਜੀਵਨ ਦੀ ਅਸਲੀ ਪ੍ਰਾਪਤੀ ਹੈ। ਬੇਣੀ ਜੀ ਦੀ ਬਾਣੀ ਵਿਚ ਦੱਸੀ ਗਈ ਪਰਮਾਤਮਾ ਦੇ ਵਾਸ ਵਾਲੀ ਥਾਂ ਭਗਤ ਰਵਿਦਾਸ ਜੀ ਵੱਲੋਂ ਦਰਸਾਈ ਗਈ 'ਬੇਗਮਪੁਰਾ' ਵਾਲੀ ਥਾਂ ਦੇ ਸਮਾਨ ਹੀ ਹੈ। ਬੇਗਮਪੁਰਾ ਦੀ ਅਵਸਥਾ ਵਿਚ ਦੁੱਖ ਦਾ ਨਾਮੋ-ਨਿਸ਼ਾਨ ਨਹੀਂ ਹੈ। ਉਥੇ ਅਨੰਦ ਹੀ ਅਨੰਦ ਹੈ। ਭਗਤ ਬੇਣੀ ਜੀ 'ਦੇਵ ਸਥਾਨੈ' ਨਾਂਅ ਨਾਲ ਇਸ ਅਵਸਥਾ ਨੂੰ ਇਉਂ ਪ੍ਰਗਟ ਕਰਦੇ ਹੋਏ ਫ਼ੁਰਮਾਉਂਦੇ ਹਨ:

**ਦੇਵ ਸਥਾਨੈ ਕਿਆ ਨੀਸਾਣੀ॥ ਤਹ ਬਾਜੇ ਸਬਦ ਅਨਾਹਦ ਬਾਣੀ॥**
**ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥ ਸਾਖੀ ਜਾਗੀ ਗੁਰਮੁਖਿ ਜਾਣੀ॥**
*(ਰਾਮਕਲੀ ਬੇਣੀ ਜੀ, ਪੰਨਾ 974)*

ਉਸ ਉੱਚੀ ਅਵਸਥਾ ਵਿਚ ਪ੍ਰਭੂ ਦੇ ਮਿਲਾਪ ਦਾ ਅਨੰਦ ਹੁੰਦਾ ਹੈ। ਉਥੇ ਪ੍ਰਭੂ ਦੀ ਸਿਫ਼ਤਿ-ਸਾਲਾਹ ਦੇ ਹੀ ਸ਼ਬਦ ਗਾਏ ਜਾ ਰਹੇ ਹੁੰਦੇ ਹਨ। ਉਥੇ ਆਤਮ-ਮੰਡਲ ਦਾ ਸੰਗੀਤ ਵੱਜ ਰਿਹਾ ਹੁੰਦਾ ਹੈ। ਇਸ ਅਵਸਥਾ ਦਾ ਅਨੰਦ ਜਾਂ ਨਾਦ (ਸੰਗੀਤ) ਸਰੀਰਕ ਇੰਦਰੀਆਂ ਦਾ ਵਿਸ਼ਾ ਨਹੀਂ ਹੈ। ਇਸੇ ਕਰਕੇ ਉਸ ਉੱਚ ਆਤਮਿਕ ਅਵਸਥਾ ਵਿਚ ਚੰਦ ਜਾਂ ਸੂਰਜ ਦੇ ਪ੍ਰਕਾਸ਼ ਦੀ ਲੋੜ ਨਹੀਂ ਰਹਿੰਦੀ। ਉਥੇ ਜੀਣ ਲਈ ਪਉਣ-ਪਾਣੀ ਦਾ ਆਸਰਾ ਵੀ ਨਹੀਂ ਚਾਹੀਦਾ। ਇਹ ਸਰੀਰ ਦੀਆਂ ਲੋੜਾਂ ਹਨ, ਆਤਮਾ ਦੀਆਂ ਇਹ ਲੋੜਾਂ ਨਹੀਂ ਹਨ। ਆਤਮਾ ਇਨ੍ਹਾਂ ਲੋੜਾਂ ਤੋਂ ਉਪਰ ਹੈ, ਕਿਉਂਕਿ ਆਤਮਾ-ਪਰਮਾਤਮਾ ਦੀ ਹੀ ਅੰਸ਼ ਹੈ। ਇਸ ਤਰ੍ਹਾਂ ਭਗਤ ਬੇਣੀ ਜੀ ਆਪਣੀ ਬਾਣੀ ਵਿਚ ਪਰਮਾਤਮਾ ਦੇ ਗੁਣਾਂ ਬਾਰੇ, ਪਰਮਾਤਮਾ ਦੀ ਪ੍ਰਾਪਤੀ ਦੇ ਸਾਧਨ ਬਾਰੇ ਅਤੇ ਪਰਮਾਤਮਾ ਦੇ ਵਾਸ ਵਾਲੀ ਥਾਂ ਬਾਰੇ ਸਾਨੂੰ ਡੂੰਘੀਆਂ ਗੱਲਾਂ ਸਮਝਾਉਂਦੇ ਹਨ।

(2) ਆਤਮਾ ਬਾਰੇ ਭਗਤ ਬੇਣੀ ਜੀ ਆਪਣੀ ਬਾਣੀ ਵਿਚ ਲਿਖਦੇ ਹੋਏ ਇਸ ਨੂੰ 'ਮਨ' ਦਾ ਨਾਂਅ ਹੀ ਦਿੰਦੇ ਹਨ। ਗੁਰਮਤਿ ਅਨੁਸਾਰ ਮਨ ਹੀ ਜੋਤਿ ਸਰੂਪ ਆਤਮਾ ਹੈ। ਮਨ ਦੀ ਉੱਚੀ ਅਵਸਥਾ ਦਾ ਨਾਂਅ ਹੀ ਆਤਮਾ ਹੈ। ਇਸ ਅਵਸਥਾ ਨੂੰ ਹੀ 'ਮਤਿ ਉਚੀ' ਆਖ ਕੇ ਅਰਦਾਸ ਵਿਚ ਇਸ ਦੀ ਮੰਗ ਕੀਤੀ ਜਾਂਦੀ ਹੈ। 'ਮਨ ਨੀਵਾਂ' ਦਾ ਭਾਵ ਹੈ ਮਨ ਨੂੰ ਨਿਮਰ ਬਣਾ ਲੈਣਾ। ਜਿੰਨਾ ਮਨ ਨੀਵਾਂ ਅਤੇ ਨਿਮਰ ਹੋਵੇਗਾ, ਓਨਾ ਹੀ ਉਹ ਅਵਸਥਾ ਪੱਖੋਂ ਉੱਚਾ ਹੋਵੇਗਾ। ਓਨੀ ਹੀ ਉਸ ਦੀ ਮਤਿ ਉੱਚੀ ਹੋਵੇਗੀ। ਮਨ ਨੂੰ ਆਤਮਾ ਵਜੋਂ ਬਿਆਨ ਕਰਦੇ ਹੋਏ ਭਗਤ ਬੇਣੀ ਜੀ ਫ਼ੁਰਮਾਉਂਦੇ ਹਨ :

**ਬਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਜਦੋਂ ਸਰੀਰ ਦੀ ਜ਼ਿੰਦਗੀ ਖ਼ਤਮ ਹੋਣ ਲੱਗਦੀ ਹੈ ਤਾਂ ਮਨ-ਪੰਛੀ ਹੀ ਇਸ ਵਿੱਚੋਂ ਉਡਦਾ ਹੈ। ਇਹ ਮਨ-ਪੰਛੀ ਹੀ ਇਥੇ 'ਆਤਮਾ' ਲਈ ਅਰਥ ਰੱਖਦਾ ਹੈ। ਇਕ ਥਾਂ ਹੋਰ ਬੇਣੀ ਜੀ ਨੇ ਮਨ ਨੂੰ 'ਮਨ ਮਾਣਕ' ਆਖਿਆ ਹੈ। ਮਾਣਕ ਇਕ ਅਨਮੋਲ ਰਤਨ ਹੁੰਦਾ ਹੈ। ਗੁਰਬਾਣੀ ਵਿਚ ਮਾਣਕ ਸ਼ਬਦ ਦੀ ਵਰਤੋਂ ਪ੍ਰਭੂ ਦੇ ਨਾਮ ਲਈ ਵੀ ਹੋਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥**

*(ਬਾਰਹਮਾਹਾ ਮਾਝ ਮ: ੫, ਪੰਨਾ 134)*

ਇਉਂ ਭਗਤ ਬੇਣੀ ਜੀ ਮਨ ਨੂੰ ਉੱਚਾ ਦਰਜਾ ਦੇ ਕੇ ਆਤਮਾ ਦੇ ਸਮਾਨ ਮੰਨਦੇ ਹੋਏ ਇਸ ਨੂੰ ਪਰਮਾਤਮਾ ਦੇ ਗੁਣਾਂ ਵਿਚ ਪ੍ਰੋ ਲੈਣ ਦਾ ਉਪਦੇਸ਼ ਕਰਦੇ ਹਨ।

(3) ਮਨ ਬਾਰੇ ਜਦੋਂ ਭਗਤ ਬੇਣੀ ਜੀ ਇਸ ਦੇ ਮਨ ਰੂਪ ਦੀ ਹੀ ਗੱਲ ਕਰਦੇ ਹਨ ਤਾਂ ਇਸ ਦੀ ਗਿਰਾਵਟ ਬਾਰੇ ਸਾਨੂੰ ਦੱਸਦੇ ਹਨ। ਗਿਰਾਵਟ ਦਾ ਕਾਰਨ ਹੈ ਪਰਮਾਤਮਾ ਦੀ ਯਾਦ ਨੂੰ ਵਿਸਾਰਨਾ। ਯਾਦ ਕਿਉਂ ਵਿਸਰੀ ? ਇਸ ਦਾ ਉੱਤਰ ਭਗਤ ਜੀ ਸਾਨੂੰ ਆਪਣੀ ਬਾਣੀ ਵਿਚ ਇਉਂ ਦਿੰਦੇ ਹਨ :

**ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ॥**
**ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਪੁੱਤਰ-ਧੀਆਂ ਅਤੇ ਜਾਇਦਾਦ ਦੇਖ ਦੇਖ ਕੇ ਮਨ ਹੰਕਾਰ ਗਿਆ ਅਤੇ ਪਰਮਾਤਮਾ ਨੂੰ ਭੁੱਲ ਗਿਆ। ਇਥੇ ਹੀ ਬੱਸ ਨਹੀਂ, ਜਦੋਂ ਕੋਈ ਸੰਬੰਧੀ ਮਰਿਆ ਤਾਂ ਉਸ ਦੀ ਜਾਇਦਾਦ ਪ੍ਰਾਪਤ ਕਰਨ ਲਈ ਵੀ ਮਨ ਗਿਣਤੀਆਂ-ਮਿਣਤੀਆਂ ਵਿਚ ਪੈ ਗਿਆ। ਖਾਣ-ਪੀਣ ਅਤੇ ਕਾਮਾਦਿਕ ਦੇ ਸੁਆਦਾਂ ਵਿਚ ਮਨ ਨੇ ਮਨੁੱਖੀ ਜੀਵਨ ਨੂੰ ਅਜਾਈਂ ਹੀ ਗੁਆ ਦਿੱਤਾ। ਮਨ ਦੀ ਇਸ ਦਸ਼ਾ ਬਾਰੇ ਭਗਤ ਬੇਣੀ ਜੀ ਫ਼ੁਰਮਾਉਂਦੇ ਹਨ :

**ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ॥**
**ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ॥**

**ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥**
**ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥੨॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਬਚਪਨ ਵਿਚ ਤਾਂ ਮਨੁੱਖ ਦਾ ਮਨ ਖੇਡਾਂ ਦੇ ਸੁਆਦ ਵਿਚ ਲੱਗਾ ਰਹਿੰਦਾ ਹੈ। ਵੱਡਾ ਹੋ ਕੇ ਉਸ ਨੂੰ ਪਦਾਰਥਾਂ ਦਾ ਅਤੇ ਕਾਮ ਦਾ ਮੋਹ ਵਿਆਪਦਾ ਹੈ। ਪੰਜ ਵਿਕਾਰ ਉਸ 'ਤੇ ਹਾਵੀ ਹੋ ਜਾਂਦੇ ਹਨ। ਜ਼ਿੰਦਗੀ ਵਿਚ ਸੰਜਮ ਅਤੇ ਸੁਕ੍ਰਿਤ ਦੋਵੇਂ ਹੀ ਨਹੀਂ ਰਹਿੰਦੇ। ਧਾਰਮਿਕ ਭਾਵਨਾ ਵਾਲੇ ਕੰਮਾਂ ਜਪ ਅਤੇ ਤਪ ਵੱਲ ਵੀ ਉਸ ਦਾ ਕੋਈ ਧਿਆਨ ਨਹੀਂ ਹੁੰਦਾ। ਪ੍ਰਭੂ ਦਾ ਨਾਮ ਯਾਦ ਕਰਨ ਦਾ ਉਸ ਨੂੰ ਚੇਤਾ ਨਹੀਂ ਆਉਂਦਾ। ਗ੍ਰਹਿਸਤੀ ਭਾਵ ਕਬੀਲਦਾਰੀ ਵਿਚ ਸੰਜਮ ਤਿਆਗ ਕੇ ਉਹ ਪੂਰੀ ਤਰ੍ਹਾਂ ਖਚਿਤ ਹੋ ਜਾਂਦਾ ਹੈ। ਇਹ ਸਾਰਾ ਕੁਝ ਬਿਆਨ ਕਰਨ ਦਾ ਅੰਤਰੀਵੀ ਭਾਵ ਇਹ ਹੈ ਕਿ ਅਸੀਂ ਇਸ ਦਸ਼ਾ ਬਾਰੇ ਸੋਚ ਕੇ ਆਪਣੇ ਜੀਵਨ ਵਿਚ ਸੁਧਾਰ ਲਿਆਈਏ। ਭਗਤ ਬੇਣੀ ਜੀ ਸਾਡੇ ਮਨ ਦੀ ਇਸ ਦਸ਼ਾ ਨੂੰ ਬਿਆਨ ਕਰ ਕੇ ਸਾਨੂੰ ਠੀਕ ਰਾਹ 'ਤੇ ਚੱਲਣ ਲਈ ਸੁਚੇਤ ਕਰ ਰਹੇ ਹਨ। ਸਾਡੇ ਮਨ ਨੂੰ ਆਪ ਜੀ ਸਖ਼ਤ ਸ਼ਬਦਾਂ ਵਿਚ ਸਾਵਧਾਨ ਕਰਦੇ ਹਨ:

**ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥**
**ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥੧॥ ਰਹਾਉ ॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਵਿਗੜੇ ਮਨ ਨੂੰ ਮੂੜ ਭਾਵ ਮੂਰਖ ਕਹਿ ਕੇ ਆਪ ਜੀ ਸੰਬੋਧਨ ਕਰਦੇ ਹਨ ਅਤੇ ਮਨ ਨੂੰ ਜਮਪੁਰ ਜਾਣ ਦਾ ਵੀ ਖ਼ਤਰਾ ਦੱਸਦੇ ਹਨ। ਮੌਤ ਦਾ, ਜਮਾਂ ਦਾ ਅਤੇ ਲੇਖਾ ਦੇਣ ਬਾਰੇ ਜ਼ਿਕਰ ਕਰਨ ਦਾ ਅਸਲ ਵਿਚ ਅੰਤਰੀਵੀ ਭਾਵ ਮਨੁੱਖੀ ਮਨ ਨੂੰ ਸੁਚੇਤ ਕਰ ਕੇ ਸਮਝਾਉਣ ਤੋਂ ਹੈ ਤਾਂ ਕਿ ਇਹ ਸਿੱਧੇ ਰਸਤੇ ਆ ਜਾਵੇ। ਪਰਮਾਤਮਾ ਦਾ ਭਉ ਹੋਣਾ ਅਤਿਅੰਤ ਜ਼ਰੂਰੀ ਹੈ ਤਾਂ ਹੀ ਇਸ ਭਉ (ਡਰ) ਕਰਕੇ ਮਨੁੱਖ ਉਸ ਨਾਲ ਭਾਉ (ਪ੍ਰੇਮ) ਕਰ ਸਕਦਾ ਹੈ।

(4) ਤਨ ਬਾਰੇ ਸਿਰੀਰਾਗ ਦੇ ਸ਼ਬਦ ਵਿਚ ਭਗਤ ਬੇਣੀ ਜੀ ਨੇ ਬੜੇ ਵਿਸਥਾਰ ਨਾਲ ਸਾਨੂੰ ਸਮਝਾਇਆ ਹੈ। ਜੀਵਨ ਦੇ ਪਹਿਲੇ ਪਹਿਰ ਵਿਚ ਇਹ ਤਨ ਮਾਤਾ ਦੇ ਗਰਭ ਵਿਚ ਹੁੰਦਾ ਹੈ। ਉਥੇ ਗਰਭ ਦੇ ਮਹਾਂ-ਦੁੱਖ ਵਿਚ ਜੀਵ ਆਪਣਾ ਸਮਾਂ ਕੇਵਲ ਅਤੇ ਕੇਵਲ ਪਰਮਾਤਮਾ ਦੇ ਧਿਆਨ ਵਿਚ ਹੀ ਲੰਘਾਉਂਦਾ ਹੈ:

**ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥**
**ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ ॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਇਨ੍ਹਾਂ ਤੁਕਾਂ ਦੇ ਅਰਥ ਇਉਂ ਦੱਸੇ ਗਏ ਹਨ: "ਪੇਟ ਦੇ ਕੁੰਡਲ (ਘੇਰੇ) ਵਿਚ ਜਦ ਹੁੰਦਾ ਸੈਂ। ਉਲਟਾ ਟੰਗਿਆ ਹੋਇਆ। ਰੱਬ ਦੇ ਧਿਆਨ ਵਿਚ ਲੱਗਾ ਸੈਂ। ਮਿੱਟੀ ਦੇ ਪਿੰਨੇ (ਸਰੀਰ) ਵਿਚ ਤੈਨੂੰ ਮਨੁੱਖ ਪਦਵੀ ਦਾ ਮਦ (ਮਾਣ) ਨਹੀਂ ਸੀ। ਦਿਨੇ-ਰਾਤੀਂ ਇਕ ਹਰੀ ਦਾ ਧਿਆਨ ਸੀ ਤੇ ਅਗਿਆਨ

ਦਾ ਅਭਾਵ ਸੀ।"[21] ਅਰਥਾਤ ਉਸ ਸਮੇਂ ਇਸ ਤਨ ਦੀ ਰੱਖਿਆ ਵਾਸਤੇ ਮਨੁੱਖ ਪਰਮਾਤਮਾ ਦੀ ਆਰਾਧਨਾ ਵਿਚ ਹੀ ਗਰਭ-ਕਾਲ ਬਤੀਤ ਕਰ ਰਿਹਾ ਸੀ।

ਇਸ ਤਨ ਦਾ ਅਗਲਾ ਪਹਿਰ ਗਰਭ ਤੋਂ ਬਾਹਰ ਇਸ ਸੰਸਾਰ ਵਿਚ ਆਉਣ 'ਤੇ ਸ਼ੁਰੂ ਹੁੰਦਾ ਹੈ। ਇਸ ਵਿਚ ਜਿਹੜੀ ਵੱਡੀ ਤਬਦੀਲੀ ਆਉਂਦੀ ਹੈ, ਉਹ ਇਹ ਹੈ ਕਿ ਮਨੁੱਖ ਦਾ ਧਿਆਨ ਪਰਮਾਤਮਾ ਤੋਂ ਹਟ ਕੇ ਸੰਸਾਰ ਵੱਲ ਲੱਗ ਜਾਂਦਾ ਹੈ। ਭਗਤ ਬੇਣੀ ਜੀ ਇਸ ਤਬਦੀਲੀ ਨੂੰ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ :

**ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ ॥**
**ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ ॥੧॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਬਾਲਪਨ ਦੇ ਇਸ ਪਹਿਰ ਵਿਚ ਮਨੁੱਖ ਦਾ ਤਨ ਬਾਲਪਣ ਦੀਆਂ ਖੇਡਾਂ ਵਿਚ ਮਸਤ ਹੋ ਜਾਂਦਾ ਹੈ। ਜਵਾਨੀ ਦੇ ਪਹਿਰ ਵਿਚ ਇਹ ਤਨ ਸੰਸਾਰ ਦੇ ਰਸਾਂ-ਕਸਾਂ ਅਤੇ ਪਦਾਰਥਾਂ ਵਿਚ ਉਲਝ ਜਾਂਦਾ ਹੈ। ਗ੍ਰਹਿਸਤੀ ਜੀਵਨ ਦੇ ਰਸ ਵਿਚ ਖਚਿਤ ਹੋ ਕੇ ਉਸ ਨੂੰ ਪਰਮਾਤਮਾ ਭੁੱਲਿਆ ਰਹਿੰਦਾ ਹੈ। ਉਸ ਦੇ ਜੀਵਨ ਵਿਚ ਹਰੀ-ਸਿਮਰਨ ਭਾਵ ਜਪ, ਤਪ ਲਈ ਕੋਈ ਸਮਾਂ ਨਹੀਂ ਬਚਦਾ। ਸਾਰਾ ਸਮਾਂ ਉਹ ਸੰਸਾਰੀ ਰਸਾਂ ਵਿਚ ਗੁਜ਼ਾਰਦਾ ਹੈ। ਇਹ ਤਨ ਕਾਮ-ਵੱਸ ਹੋ ਕੇ ਜੀਵਨ-ਸਾਥੀ ਤਕ ਹੀ ਸੀਮਿਤ ਨਹੀਂ ਰਹਿੰਦਾ। ਵਾਸਨਾ ਤਹਿਤ ਪਰਾਈ-ਝਾਕ ਉਸ ਦੇ ਜੀਵਨ ਦਾ ਹਿੱਸਾ ਬਣਦੀ ਹੈ ਅਤੇ ਉਸ ਨੂੰ ਆਪਣੀ ਵਾਸ਼ਨਾ-ਪੂਰਤੀ ਕਰਨ ਸਮੇਂ ਵੇਲੇ-ਕੁਵੇਲੇ ਜਾਂ ਪਾਪ-ਪੁੰਨ ਦਾ ਵੀ ਕੋਈ ਖ਼ਿਆਲ ਨਹੀਂ ਰਹਿੰਦਾ। ਇਸ ਦਸ਼ਾ ਨੂੰ ਬਿਆਨ ਕਰਦੇ ਹੋਏ ਬੇਣੀ ਜੀ ਫ਼ੁਰਮਾਉਂਦੇ ਹਨ :

**ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥**
**ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਜਵਾਨੀ ਦੇ ਪਹਿਰ ਤੋਂ ਬਾਅਦ ਮਨੁੱਖ ਦੇ ਤਨ 'ਤੇ ਬੁਢਾਪੇ ਦਾ ਪਹਿਰ ਆਉਂਦਾ ਹੈ। ਇਸ ਪਹਿਰ ਦੀ ਅਵਸਥਾ ਬੇਣੀ ਜੀ ਨੇ ਇਉਂ ਬਿਆਨ ਕੀਤੀ ਹੋਈ ਹੈ :

**ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥**
**ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥**
**ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ ॥**
**ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ ॥੪॥**
**ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥**
**ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਬੁਢਾਪੇ ਵਿਚ ਕੇਸ ਚਿੱਟੇ ਫੁੱਲਾਂ ਤੋਂ ਵੀ ਸਫ਼ੇਦ ਹੋ ਜਾਂਦੇ ਹਨ ਅਤੇ ਮੂੰਹੋਂ ਨਿਕਲਦੀ ਆਵਾਜ਼ ਏਨੀ ਧੀਮੀ ਅਤੇ ਮੱਧਮ ਹੋ ਜਾਂਦੀ ਹੈ ਕਿ ਇਉਂ ਲੱਗਦਾ ਹੈ ਜਿਵੇਂ

21. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,* ਅਰਥਾਂ ਵਾਲਾ ਪੰਨਾ 93.

ਆਵਾਜ਼ ਸੱਤਵੇਂ ਪਾਤਾਲ ਵਿੱਚੋਂ ਆ ਰਹੀ ਹੋਵੇ। ਅੱਖਾਂ ਵਿੱਚੋਂ ਪਾਣੀ ਵਗਣ ਲੱਗਦਾ ਹੈ, ਪਰ ਵਾਸ਼ਨਾ ਰੂਪੀ ਮਧਾਣੀ ਫਿਰ ਵੀ ਅੰਦਰ ਪੈਂਦੀ ਰਹਿੰਦੀ ਹੈ। ਬੁਢਾਪੇ ਨਾਲ ਸਿਆਣਪ ਵਧਣੀ ਚਾਹੀਦੀ ਸੀ, ਭਗਤੀ-ਭਾਵਨਾ ਆਉਣੀ ਚਾਹੀਦੀ ਸੀ ਅਤੇ ਸੰਸਾਰ ਦੀ ਪਕੜ ਘਟਣੀ ਚਾਹੀਦੀ ਸੀ। ਪਰ ਹੋ ਇਸ ਦੇ ਉਲਟ ਰਿਹਾ ਹੈ। ਅੱਖਾਂ ਕੰਮ ਹੀ ਨਹੀਂ ਕਰਦੀਆਂ, ਕੰਨ ਸੁਣਦੇ ਨਹੀਂ ਹਨ, ਆਵਾਜ਼ ਨਿਕਲਦੀ ਨਹੀਂ ਹੈ, ਸਰੀਰ ਦਾ ਬਲ ਖ਼ਤਮ ਹੋ ਗਿਆ ਹੈ ਅਤੇ ਦਿਮਾਗ਼ ਵੀ ਕੰਮ ਨਹੀਂ ਕਰਦਾ, ਪਰ ਮਨੁੱਖ ਦੀਆਂ ਬੁਢਾਪੇ ਵਿਚ ਵੀ ਖ਼ਾਹਿਸ਼ਾਂ ਅਤੇ ਵਾਸ਼ਨਾਵਾਂ ਕਾਇਮ ਰਹਿੰਦੀਆਂ ਹਨ। ਪੋਤੇ-ਪੋਤੀਆਂ ਅਤੇ ਦੋਹਤੇ-ਦੋਹਤੀਆਂ ਵੱਲ ਦੇਖ ਕੇ ਮਨ ਵਿਚ ਮੋਹ ਅਤੇ ਹੰਕਾਰ ਦੋਵੇਂ ਵਿਗਸਦੇ ਹਨ। ਮਨੁੱਖ ਹੋਰ ਜੀਣ ਹੋਰ ਜੀਣ ਦਾ ਲਾਲਚ ਕਰੀ ਜਾਂਦਾ ਹੈ। ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਦੀ ਗੱਲ ਉਸ ਨੂੰ ਸੁੱਝਦੀ ਨਹੀਂ ਅਤੇ ਆਪਣਾ ਜੀਵਨ ਇਨ੍ਹਾਂ ਇਛਾਵਾਂ ਅਤੇ ਵਾਸ਼ਨਾਵਾਂ ਦੇ ਜਾਲ ਵਿਚ ਫਸ ਕੇ ਗੁਆ ਦਿੰਦਾ ਹੈ। ਸੰਸਾਰ ਦੀ ਪਕੜ ਘਟਣ ਦੀ ਥਾਂ ਵਧਦੀ ਜਾਂਦੀ ਹੈ। ਫਿਰ ਇਸ ਤਨ 'ਤੇ ਮੌਤ ਦਾ ਸਮਾਂ ਆਉਂਦਾ ਹੈ। ਮਨ-ਪੰਛੀ ਰੂਪੀ ਹੰਸ ਇਸ ਵਿੱਚੋਂ ਉਡਾਰੀ ਮਾਰ ਜਾਂਦਾ ਹੈ। ਆਤਮਾ ਤੋਂ ਬਗ਼ੈਰ ਇਹ ਤਨ ਮਿੱਟੀ ਬਣ ਜਾਂਦਾ ਹੈ। ਮੁਰਦਾ ਤਨ ਵਿਹੜੇ ਵਿਚ ਪਿਆ ਕਿਸੇ ਨੂੰ ਵੀ ਚੰਗਾ ਨਹੀਂ ਲੱਗਦਾ। ਭਗਤ ਬੇਣੀ ਜੀ ਸਾਨੂੰ ਸਮਝਾਉਂਦੇ ਹਨ ਕਿ ਐਵੇਂ ਸੰਸਾਰ ਆਪਣਾ ਸਮਝੀ ਜਾਣ ਦਾ ਭਰਮ ਪਾਲ ਕੇ ਅਸੀਂ ਆਪਣਾ ਜੀਵਨ ਵਿਅਰਥ ਗੁਆ ਲੈਂਦੇ ਹਾਂ ਅਤੇ ਫਿਰ ਸਾਨੂੰ ਪਛਤਾਉਣਾ ਪੈਂਦਾ ਹੈ। ਇਸ ਮਨੁੱਖਾ ਜਨਮ ਵਿਚ ਇਸ ਮਨੁੱਖਾ ਦੇਹੀ ਸਦਕਾ ਪਰਮਾਤਮਾ ਦੀ ਯਾਦ ਵਿਚ ਜੁੜ ਕੇ ਅਸੀਂ ਮੁਕਤ ਹੋਣਾ ਸੀ, ਪਰ ਅਸੀਂ ਇਹ ਜ਼ਿੰਦਗੀ ਐਵੇਂ ਹੀ ਗੁਜ਼ਾਰ ਦਿੱਤੀ ਹੈ। ਬੇਣੀ ਜੀ ਸਾਨੂੰ ਸਾਵਧਾਨ ਕਰਦੇ ਹਨ ਕਿ ਮਰਨ ਤੋਂ ਪਿੱਛੋਂ ਕਿਸੇ ਨੂੰ ਵੀ ਮੁਕਤੀ ਨਹੀਂ ਮਿਲਦੀ, ਮੁਕਤੀ ਤਾਂ ਇਸ ਜੀਵਨ ਵਿਚ ਹੀ ਭਗਤੀ-ਮਾਰਗ 'ਤੇ ਚੱਲ ਕੇ ਪ੍ਰਾਪਤ ਹੋ ਸਕਦੀ ਹੈ। ਸੰਸਾਰ ਦੀਆਂ ਵਾਸ਼ਨਾਵਾਂ ਤੋਂ ਉਪਰ ਉੱਠ ਕੇ ਪਰਮਾਤਮਾ ਦੀ ਭਗਤੀ ਵਿਚ ਜੁੜਨਾ ਹੀ ਜੀਵਨ ਮੁਕਤੀ ਦਾ ਰਾਹ ਹੈ। ਭਗਤ ਬੇਣੀ ਜੀ ਸਪੱਸ਼ਟ ਰੂਪ ਵਿਚ ਫ਼ੁਰਮਾਉਂਦੇ ਹਨ :

**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥**

*(ਸਿਰੀਰਾਗੁ ਬੇਣੀ ਜੀ, ਪੰਨਾ 93)*

ਮਰ ਕੇ ਕਿਸ ਨੇ ਮੁਕਤੀ ਪਾਈ ਹੈ ? ਇਸ ਪ੍ਰਸ਼ਨ ਦਾ ਸਿੱਧਾ ਭਾਵ ਹੈ ਕਿ ਮਰ ਕੇ ਕਿਸੇ ਨੇ ਮੁਕਤੀ ਨਹੀਂ ਪਾਈ। ਇਸ ਭਾਵ ਦਾ ਅੰਤਰੀਵੀ ਭਾਵ ਇਹ ਵੀ ਹੈ ਕਿ ਮੁਕਤੀ ਤਾਂ ਜੀਂਦਿਆਂ ਹੀ ਪ੍ਰਾਪਤ ਹੋ ਸਕਦੀ ਹੈ, ਮਰ ਕੇ ਨਹੀਂ। ਜੀਂਦਿਆਂ ਹੀ ਮਨੁੱਖ ਨੇ ਵਾਸ਼ਨਾਵਾਂ ਨੂੰ ਏਨਾ ਕਾਬੂ ਕਰਨਾ ਹੈ ਕਿ ਉਹ ਉਸ 'ਤੇ ਕੋਈ ਮਾੜਾ ਪ੍ਰਭਾਵ ਨਾ ਪਾ ਸਕਣ।

(5) ਸਤਿਗੁਰੂ ਦੀ ਲੋੜ ਬਾਰੇ ਭਗਤ ਬੇਣੀ ਜੀ ਏਨੇ ਸਪੱਸ਼ਟ ਹਨ ਕਿ ਆਪ ਜੀ ਡੰਕੇ ਦੀ ਚੋਟ ਨਾਲ ਕਹਿੰਦੇ ਹਨ ਕਿ ਬਿਨਾਂ ਸਤਿਗੁਰੂ ਤੋਂ ਮਨੁੱਖ ਨੂੰ ਭਗਤੀ ਦਾ, ਪਰਮ-ਆਨੰਦ ਦਾ, ਦਸਮ ਦੁਆਰ ਖੁੱਲ੍ਹਣ ਦਾ ਅਤੇ ਜੀਵਨ-ਮੁਕਤੀ ਦਾ ਰਸਤਾ ਲੱਭ ਹੀ ਨਹੀਂ ਸਕਦਾ। ਆਪ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਕਹੁ ਬੇਣੀ ਗੁਰਮੁਖਿ ਧਿਆਵੈ ॥**
**ਬਿਨੁ ਸਤਿਗੁਰ ਬਾਟ ਨ ਪਾਵੈ ॥** *(ਪ੍ਰਭਾਤੀ ਬੇਣੀ ਜੀ, ਪੰਨਾ 1351)*

ਗੁਰੂ ਦੇ ਮੁੱਖ ਰਾਹੀਂ ਮਿਲੇ ਉਪਦੇਸ਼ ਨੂੰ ਜੀਵਨ ਵਿਚ ਅਪਨਾ ਕੇ ਹੀ ਸਾਡੇ ਜੀਵਨ ਦਾ ਕਲਿਆਣ ਹੋ ਸਕਦਾ ਹੈ। ਗੁਰੂ ਦੇ ਮੁੱਖ ਰਾਹੀਂ ਪ੍ਰਾਪਤ ਹੋਏ ਨਾਮ ਨੂੰ ਧਿਆ ਕੇ ਹੀ ਪਰਮਾਤਮਾ ਨਾਲ ਇਕਮਿਕਤਾ ਪ੍ਰਾਪਤ ਹੋ ਸਕਦੀ ਹੈ। ਗੁਰੂ ਦਾ ਉਪਦੇਸ਼ ਹੀ ਸਾਨੂੰ ਪਰਮਾਤਮਾ ਪ੍ਰਤੀ ਸੰਪੂਰਨ ਸਮਰਪਣ ਕਰਨ ਦੀ ਜੁਗਤੀ ਦੱਸ ਸਕਦਾ ਹੈ। ਭਗਤ ਬੇਣੀ ਜੀ ਆਪਣੀ ਬਾਣੀ ਵਿਚ ਫ਼ੁਰਮਾਉਂਦੇ ਹਨ :

**ਗੁਰ ਕੀ ਸਾਖੀ ਰਾਖੈ ਚੀਤਿ ॥**
**ਮਨੁ ਤਨੁ ਅਰਪੈ ਕ੍ਰਿਸਨ ਪਰੀਤਿ ॥** *(ਰਾਮਕਲੀ ਬੇਣੀ ਜੀ, ਪੰਨਾ 974)*

ਮਨ ਅਤੇ ਤਨ ਦੋਹਾਂ ਦਾ ਪੂਰਨ ਰੂਪ ਵਿਚ ਪਰਮਾਤਮਾ ਪ੍ਰਤੀ ਸਮਰਪਣ ਹੀ ਸੰਪੂਰਨ ਸਮਰਪਣ ਹੈ। ਇਸ ਸਮਰਪਣ ਸਦਕਾ ਮਨੁੱਖ ਵਿੱਚੋਂ ਹਉਮੈ ਖ਼ਤਮ ਹੋ ਜਾਂਦੀ ਹੈ। ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਉਸ ਨੂੰ ਫਿਰ ਨਹੀਂ ਸਤਾਉਂਦੇ, ਕਿਉਂਕਿ ਉਹ ਮਨੁੱਖ ਗੁਰੂ ਦੇ ਭਾਣੇ ਵਿਚ ਰਹਿੰਦਾ ਹੈ। ਗੁਰੂ ਦੇ ਉਪਦੇਸ਼ ਸਦਕਾ ਮਨੁੱਖ ਇਨ੍ਹਾਂ ਪੰਜਾਂ ਦੂਤਾਂ 'ਤੇ ਆਸਾਨੀ ਨਾਲ ਕਾਬੂ ਪਾ ਲੈਂਦਾ ਹੈ। ਇਹ ਸਾਰੇ ਵਿਕਾਰਾਂ ਦੇ ਦੈਂਤ ਗੁਰੂ ਦੇ ਗਿਆਨ ਰਾਹੀਂ ਨੱਸ ਜਾਂਦੇ ਹਨ। ਭਗਤ ਬੇਣੀ ਜੀ ਇਸੇ ਕਰਕੇ ਗੁਰੂ ਦੇ ਗਿਆਨ ਅਤੇ ਪਰਮਾਤਮਾ ਦੇ ਨਾਮ ਦੀ ਮੰਗ ਕਰਦੇ ਹੋਏ ਆਪਣੀ ਬਾਣੀ ਵਿਚ ਸਾਨੂੰ ਵੀ ਇਸ ਪਾਸੇ ਚੱਲਣ ਦੀ ਪ੍ਰੇਰਨਾ ਦਿੰਦੇ ਹਨ :

(1) **ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ ॥**
**ਬੇਣੀ ਜਾਚੈ ਤੇਰਾ ਨਾਮੁ ॥** *(ਰਾਮਕਲੀ ਬੇਣੀ ਜੀ, ਪੰਨਾ 974)*

(2) **ਗੁਰ ਗਮਿ ਚੀਨੈ ਬਿਰਲਾ ਕੋਇ ॥**
**ਤਹਾਂ ਨਿਰੰਜਨੁ ਰਮਈਆ ਹੋਇ ॥** *(ਰਾਮਕਲੀ ਬੇਣੀ ਜੀ, ਪੰਨਾ 974)*

(6) ਭਗਤੀ ਕਰਨ ਦੇ ਸਹੀ ਢੰਗ ਬਾਰੇ ਭਗਤ ਬੇਣੀ ਜੀ ਸਾਨੂੰ ਸਮਝਾਉਂਦੇ ਹਨ ਕਿ ਉਹ ਅਵਸਥਾ, ਜਿਸ ਵਿਚ ਮਨੁੱਖ ਦੀ ਆਤਮਾ, ਪਰਮਾਤਮਾ ਨਾਲ ਇਕਮਿਕ ਹੋਈ ਹੁੰਦੀ ਹੈ, ਉਸ ਅਵਸਥਾ ਵਿਚ ਇੜਾ, ਪਿੰਗਲਾ ਅਤੇ ਸੁਖਮਨਾ ਤਿੰਨੇ ਹੀ ਇਕੱਠੀਆਂ ਹੋ ਜਾਂਦੀਆਂ ਹਨ। ਉਸ ਅਵਸਥਾ ਵਿਚ ਤਿੰਨੇ ਤੀਰਥਾਂ ਗੰਗਾ, ਜਮਨਾ ਅਤੇ ਸਰਸਵਤੀ ਦਾ ਸੰਗਮ ਹੋ ਜਾਂਦਾ ਹੈ ਅਤੇ ਇਸ ਪ੍ਰਭੂ-ਮਿਲਾਪ ਦੇ ਸੰਗਮ ਵਿਚ ਮਨ ਇਸ਼ਨਾਨ ਕਰ ਕੇ ਪਵਿੱਤਰ ਅਤੇ ਨਿਰਮਲ ਹੋ ਜਾਂਦਾ ਹੈ। ਇਹ ਅਵਸਥਾ ਗੁਰੂ ਦੀ ਕਿਰਪਾ ਰਾਹੀਂ ਪ੍ਰਾਪਤ ਹੁੰਦੀ ਹੈ ਅਤੇ ਪਰਮਾਤਮਾ ਦੇ ਨਾਮ-ਸਿਮਰਨ ਵਿਚ ਹੀ ਪ੍ਰਾਣਾਯਾਮ ਤੇ ਤੀਰਥ-ਇਸ਼ਨਾਨ ਤੋਂ ਮਿਲਣ ਵਾਲੇ ਸਾਰੇ ਫਲ ਪ੍ਰਾਪਤ ਹੋ ਜਾਂਦੇ ਹਨ। ਇਸ ਲਈ ਭਗਤ ਬੇਣੀ ਜੀ ਸਾਨੂੰ ਸਮਝਾਉਂਦੇ ਹਨ ਕਿ ਸਤਿਗੁਰੂ ਦਾ ਲੜ ਫੜ ਕੇ ਹੀ ਪਰਮਾਤਮਾ ਦੀ ਭਗਤੀ ਕਰਨ ਦੀ ਜਾਚ ਆਉਂਦੀ ਹੈ। ਸੰਸਾਰ ਵਿਚ ਬਹੁਤ ਲੋਕ ਸਮਾਧੀਆਂ ਲਾਉਂਦੇ ਹਨ, ਪੂਜਾ-ਪਾਠ ਕਰਦੇ ਹਨ ਅਤੇ ਕਈ ਤਰ੍ਹਾਂ ਦੇ ਕਰਮ-ਕਾਂਡ ਕਰਦੇ ਹਨ, ਪਰ ਉਹ ਇਹ ਸਾਰਾ ਕੁਝ ਵਿਖਾਵੇ ਵਜੋਂ ਜਾਂ ਲੋਭ ਦੇ ਵੱਸ ਹੋ

ਕੇ ਕਰਦੇ ਹਨ। ਭਗਤ ਬੇਣੀ ਜੀ ਪ੍ਰਭਾਤੀ ਰਾਗ ਦੇ ਆਪਣੇ ਸ਼ਬਦ ਵਿਚ ਅਜਿਹੇ ਭੇਖੀ ਮਨੁੱਖਾਂ ਦੇ ਕਰਮ-ਕਾਂਡ ਦਾ ਵੇਰਵਾ ਦਿੰਦੇ ਹੋਏ ਸਮਝਾਉਂਦੇ ਹਨ ਕਿ ਅਜਿਹੇ ਫੋਕਟ ਧਰਮ ਦਾ ਮਨੁੱਖ ਨੂੰ ਕੋਈ ਲਾਭ ਨਹੀਂ ਹੈ। ਇਸ ਸ਼ਬਦ ਵਿਚ ਵਿਖਾਵੇ ਦੀ ਭਗਤੀ ਦਾ ਚਿਤਰਣ ਕਰ ਕੇ ਸਾਨੂੰ ਇਸ ਤਰ੍ਹਾਂ ਦੀ ਵਿਖਾਵੇ ਦੀ ਭਗਤੀ ਤੋਂ ਵਰਜ ਕੇ ਸੱਚੀ-ਸੁੱਚੀ ਭਗਤੀ ਕਰਨ ਦੀ ਪ੍ਰੇਰਨਾ ਕੀਤੀ ਗਈ ਹੈ। ਮਨੁੱਖ ਵੱਲੋਂ ਬਾਹਰੀ ਤੌਰ 'ਤੇ ਭਗਤੀ ਕੀਤੀ ਜਾ ਰਹੀ ਹੈ, ਪਰ ਅੰਤਰੀਵੀ ਤੌਰ 'ਤੇ ਉਸ ਦੇ ਹਿਰਦੇ ਜਾਂ ਮਨ ਦੀ ਦਸ਼ਾ ਸਾਫ਼ ਨਹੀਂ ਹੈ ਅਤੇ ਉਸ ਦੇ ਅਮਲ ਵਿਕਾਰਾਂ ਦੇ ਪ੍ਰਭਾਵ ਹੇਠ ਹਨ। ਮਨ, ਬਚਨ ਅਤੇ ਕਰਮ ਵਿਚਾਲੇ ਅੰਤਰ ਨੂੰ ਇਸ ਸ਼ਬਦ ਵਿਚ ਬੜੇ ਸਪੱਸ਼ਟ ਰੂਪ ਵਿਚ ਪ੍ਰਗਟਾਇਆ ਗਿਆ ਹੈ। ਬੇਣੀ ਜੀ ਦੱਸਦੇ ਹਨ ਕਿ ਚੰਦਨ, ਤੁਲਸੀ, ਰੁਦ੍ਰਾਖ, ਮ੍ਰਿਗ ਆਸਣ ਅਤੇ ਦੋ ਦੋ ਧੋਤੀਆਂ ਧਾਰਮਿਕ ਤੌਰ 'ਤੇ ਸ਼ੁੱਧ ਅਤੇ ਪਵਿੱਤਰ ਵਸਤਾਂ ਹਨ, ਪਰ ਇਨ੍ਹਾਂ ਦੀ ਵਰਤੋਂ ਕਰਦਾ ਹੋਇਆ ਮਨੁੱਖ ਮਨ ਵਿਚ ਦੂਜਿਆਂ ਲਈ ਛੁਰੀ ਭਾਵ ਮੰਦ-ਭਾਵਨਾ ਰੱਖਦਾ ਹੈ ਅਤੇ ਪਰਾਏ ਧਨ 'ਤੇ ਜੱਫਾ ਮਾਰਨਾ ਚਾਹੁੰਦਾ ਹੈ। ਮਨੁੱਖ ਦੇ ਵਿਹਾਰ ਦੀ ਇਸ ਸਵੈ-ਵਿਰੋਧਤਾ ਨੂੰ ਬੇਣੀ ਜੀ ਇਉਂ ਬਿਆਨ ਕਰਦੇ ਹਨ :

**ਤਨਿ ਚੰਦਨੁ ਮਸਤਕਿ ਪਾਤੀ॥ ਰਿਦ ਅੰਤਰਿ ਕਰ ਤਲ ਕਾਤੀ॥...**
**ਮ੍ਰਿਗ ਆਸਣੁ ਤੁਲਸੀ ਮਾਲਾ॥ ਕਰ ਊਜਲ ਤਿਲਕੁ ਕਪਾਲਾ॥**
**ਰਿਦੈ ਕੂੜੁ ਕੰਠਿ ਰੁਦ੍ਰਾਖੰ॥ ਰੇ ਲੰਪਟ ਕ੍ਰਿਸਨੁ ਅਭਾਖੰ॥...**

*(ਪ੍ਰਭਾਤੀ ਬੇਣੀ ਜੀ, ਪੰਨਾ 1351)*

"ਰਿਦੈ ਕੂੜ ਕੰਠਿ ਰੁਦ੍ਰਾਖੰ" ਦੀ ਅਵਸਥਾ ਇਹ ਹੈ ਕਿ ਦਿਲ ਵਿਚ ਤਾਂ ਝੂਠ ਹੈ, ਪਰ ਗਲ ਵਿਚ ਰੁਦ੍ਰਾਖ ਦੀ ਮਾਲਾ ਹੈ। ਇਸੇ ਤਰ੍ਹਾਂ ਦਿਲ ਵਿਚ ਤਾਂ ਨਫ਼ਰਤ ਦੀ ਕੈਂਚੀ ਫੜੀ ਹੋਈ ਹੈ, ਪਰ ਤਨ 'ਤੇ ਚੰਦਨ ਦਾ ਠੰਢਾ ਲੇਪ ਕੀਤਾ ਹੋਇਆ ਹੈ ਅਤੇ ਮੱਥੇ ਨੂੰ ਸ਼ਾਂਤੀ ਦੇਣ ਲਈ ਤੁਲਸੀ ਦੇ ਪੱਤੇ ਲਾਏ ਹੋਏ ਹਨ। ਇਸ ਭੇਖੀ ਅਵਸਥਾ ਵਿਚ ਮਨੁੱਖ ਤਨ ਨੂੰ ਪਵਿੱਤਰ ਕਰਨ ਲਈ ਰੋਜ਼ ਇਸ਼ਨਾਨ ਕਰਦਾ ਹੈ, ਦੋ ਦੋ ਧੋਤੀਆਂ ਰੱਖਦਾ ਹੈ ਅਤੇ ਦੁੱਧ ਦਾ ਸੇਵਨ ਕਰਦਾ ਹੈ। ਇਹ ਬਾਹਰੀ ਸ਼ੁੱਧਤਾ ਰੱਖਦਾ ਹੋਇਆ ਮਨੁੱਖ ਅੰਤਰੀਵੀ ਤੌਰ 'ਤੇ ਦੂਜਿਆ ਦੀ ਮਾਇਆ ਠੱਗਣ ਲਈ ਹਿਰਦੇ ਵਿਚ ਛੁਰੀ ਪਕੜੀ ਬੈਠਾ ਹੈ ਅਤੇ ਮਾੜੇ ਕੰਮਾਂ ਲਈ ਬਿਰਤੀ ਰੱਖਦਾ ਹੈ :

**ਨਿਤਪ੍ਰਤਿ ਇਸਨਾਨੁ ਸਰੀਰੰ॥ ਦੁਇ ਧੋਤੀ ਕਰਮ ਮੁਖਿ ਖੀਰੰ॥**
**ਰਿਦੈ ਛੁਰੀ ਸੰਧਿਆਨੀ॥ ਪਰ ਦਰਬੁ ਹਿਰਨ ਕੀ ਬਾਨੀ॥**

*(ਪ੍ਰਭਾਤੀ ਬੇਣੀ ਜੀ, ਪੰਨਾ 1351)*

ਇਸ ਅਵਸਥਾ ਦੇ ਚਿਤਰਣ ਲਈ ਭਗਤ ਬੇਣੀ ਜੀ ਨੇ ਬਗਲੇ ਦਾ ਪ੍ਰਤੀਕ ਵਰਤਿਆ ਹੈ। ਬਗਲਾ ਨਦੀ ਕੰਢੇ ਸਮਾਧੀ ਲਾਉਂਦਾ ਹੈ, ਪਰ ਉਸ ਦਾ ਮੰਤਵ ਡੱਡੀਆਂ-ਮੱਛੀਆਂ ਪਕੜਨਾ ਹੁੰਦਾ ਹੈ। ਇਹੀ ਹਾਲ ਭੇਖੀ ਮਨੁੱਖ ਦੀ ਸਮਾਧੀ ਦਾ ਹੈ, ਉਸ ਦੀ ਦ੍ਰਿਸ਼ਟੀ ਵੀ ਠੱਗਾਂ ਵਾਲੀ ਹੈ ਅਤੇ ਕਰੂਰਤਾ ਨਾਲ ਭਰੀ ਹੋਈ ਹੈ। ਦਇਆ, ਖਿਮਾ, ਮਿਠਾਸ ਦੇ ਗੁਣ ਉਸ ਦੀ ਦ੍ਰਿਸ਼ਟੀ ਜਾਂ ਉਸ ਦੀ ਸੋਚ ਵਿਚ ਨਹੀਂ ਹਨ। ਪਵਿੱਤਰ ਫ਼ੁਰਮਾਨ ਹੈ :

**ਠਗ ਦਿਸਟਿ ਬਗਾ ਲਿਵ ਲਾਗਾ ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ ॥**
**ਕਲਿ ਭਗਵਤ ਬੰਦ ਚਿਰਾਮੰ ॥ ਕ੍ਰੂਰ ਦਿਸਟਿ ਰਤਾ ਨਿਸਿ ਬਾਦੰ ॥**

*(ਪ੍ਰਭਾਤੀ ਬੇਣੀ ਜੀ, ਪੰਨਾ 1351)*

ਮਨੁੱਖ ਭਗਵਾਨ ਦੀ ਮੂਰਤੀ ਦੀ ਪੂਜਾ ਕਰਦਾ ਹੋਇਆ ਰਾਤ ਨੂੰ ਜਾਗਦਾ ਵੀ ਹੈ, ਨੱਚਦਾ ਅਤੇ ਗਾਉਂਦਾ ਵੀ ਹੈ। ਆਪਣੇ ਤਨ 'ਤੇ ਗਣੇਸ਼ ਜੀ ਦੇ ਚੱਕਰ ਵੀ ਬਣਾਉਂਦਾ ਹੈ। ਪਰ ਮਨ ਵਿਚ ਬੁਰੇ ਕਰਮਾਂ ਦੀ ਇੱਛਾ ਰਹਿੰਦੀ ਹੈ। ਅਧਰਮ ਵੱਲ ਧਿਆਨ ਰਹਿੰਦਾ ਹੈ। ਸ਼ੁਭ ਗੁਣਾਂ ਤੋਂ ਦੂਰ ਭੱਜਦਾ ਹੈ। ਭਗਤ ਬੇਣੀ ਜੀ ਦਾ ਫ਼ੁਰਮਾਨ ਹੈ :

**ਸਿਲ ਪੁਜਸਿ ਚਕ੍ਰ ਗਣੇਸੰ ॥ ਨਿਸਿ ਜਾਗਸਿ ਭਗਤਿ ਪ੍ਰਵੇਸੰ ॥**
**ਪਗ ਨਾਚਸਿ ਚਿਤੁ ਅਕਰਮੰ ॥ ਏ ਲੰਪਟ ਨਾਚ ਅਧਰਮੰ ॥**

*(ਪ੍ਰਭਾਤੀ ਬੇਣੀ ਜੀ, ਪੰਨਾ 1351)*

ਭਗਤ ਜੀ ਸਾਨੂੰ ਦੱਸਦੇ ਹਨ ਕਿ ਆਤਮ-ਤੱਤ ਦੀ ਪਛਾਣ ਕੀਤੇ ਬਿਨਾਂ ਸਾਰੀ ਧਾਰਮਿਕ ਕਿਰਿਆ ਫੋਕਟ ਜਾਂ ਫ਼ਜ਼ੂਲ ਹੈ। ਇਥੇ ਭਗਤ ਬੇਣੀ ਜੀ ਪੂਜਾ-ਪਾਠ ਜਾਂ ਹੋਰ ਧਾਰਮਿਕ ਕਿਰਿਆਵਾਂ ਕਰਨ ਦਾ ਖੰਡਨ ਨਹੀਂ ਕਰ ਰਹੇ। ਨਾ ਹੀ ਆਪ ਜੀ ਕਿਸੇ ਧਾਰਮਿਕ ਕਰਮ ਜਾਂ ਧਾਰਮਿਕ ਚਿੰਨ੍ਹ ਦਾ ਖੰਡਨ ਕਰ ਰਹੇ ਹਨ। ਆਪ ਜੀ ਤਾਂ ਮਨੁੱਖ ਨੂੰ ਇਹ ਸਮਝਾ ਰਹੇ ਹਨ ਕਿ ਇਨ੍ਹਾਂ ਧਾਰਮਿਕ ਕਰਮਾਂ ਜਾਂ ਚਿੰਨ੍ਹਾਂ ਦਾ ਤਾਂ ਹੀ ਲਾਭ ਹੈ, ਜੇ ਮਨੁੱਖ ਆਪਣੇ ਮਨ ਨੂੰ ਸਾਫ਼ ਕਰੇ, ਆਪਣੇ ਹਿਰਦੇ ਵਿਚ ਫੜੀਆਂ ਵਿਕਾਰਾਂ ਦੀਆਂ ਛੁਰੀਆਂ ਨੂੰ ਪਰੇ ਸੁੱਟੇ ਅਤੇ ਪਰਾਏ ਧਨ ਦੀ ਲਾਲਸਾ ਨੂੰ ਤਿਆਗੇ। ਆਪ ਜੀ ਇਹ ਵੀ ਸਮਝਾਉਂਦੇ ਹਨ ਕਿ ਮਨੁੱਖ ਆਪਣੀ ਦ੍ਰਿਸ਼ਟੀ ਨੂੰ, ਆਪਣੀ ਸੋਚ ਨੂੰ ਅਤੇ ਆਪਣੀ ਜ਼ਿੰਦਗੀ ਨੂੰ ਦਇਆ, ਖਿਮਾ, ਮਿਠਾਸ ਅਤੇ ਪ੍ਰੇਮ-ਪਿਆਰ ਵਰਗੇ ਉੱਤਮ ਗੁਣਾਂ ਨਾਲ ਭਰਪੂਰ ਕਰੇ। ਆਪ ਜੀ ਇਹ ਵੀ ਦੱਸਦੇ ਹਨ ਕਿ ਸਹੀ ਤਰ੍ਹਾਂ ਦੀ ਭਗਤੀ ਕਰਨ ਦੀ ਸੋਝੀ ਕੇਵਲ ਅਤੇ ਕੇਵਲ ਸੱਚੇ ਗੁਰੂ ਦੀ ਕਿਰਪਾ ਨਾਲ ਹੀ ਪ੍ਰਾਪਤ ਹੋ ਸਕਦੀ ਹੈ। ਇਸੇ ਲਈ ਭਗਤ ਬੇਣੀ ਜੀ ਨੇ ਆਪਣੇ ਪ੍ਰਭਾਤੀ ਰਾਗ ਦੇ ਸ਼ਬਦ ਦੀਆਂ ਅੰਤਲੀਆਂ ਪੰਕਤੀਆਂ ਵਿਚ ਫ਼ੁਰਮਾਇਆ ਹੈ :

**ਜਿਨਿ ਆਤਮ ਤਤੁ ਨ ਚੀਨ੍ਹਿਆ ॥ ਸਭ ਫੋਕਟ ਧਰਮ ਅਬੀਨਿਆ ॥**
**ਕਹੁ ਬੇਣੀ ਗੁਰਮੁਖਿ ਧਿਆਵੈ ॥ ਬਿਨੁ ਸਤਿਗੁਰ ਬਾਟ ਨ ਪਾਵੈ ॥**

*(ਪ੍ਰਭਾਤੀ ਬੇਣੀ ਜੀ, ਪੰਨਾ 1351)*

(7) ਨੈਤਿਕ ਗੁਣਾਂ ਦਾ ਉਪਦੇਸ਼ ਭਗਤ ਬੇਣੀ ਜੀ ਦੀ ਬਾਣੀ ਵਿਚ ਬੜੇ ਜ਼ੋਰਦਾਰ ਸ਼ਬਦਾਂ ਰਾਹੀਂ ਦਿੱਤਾ ਗਿਆ ਹੈ। ਪ੍ਰਭਾਤੀ ਰਾਗ ਦੇ ਉਪਰੋਕਤ ਸ਼ਬਦ ਵਿਚ ਸਾਨੂੰ ਨੈਤਿਕਤਾ ਦਾ ਸੰਦੇਸ਼ ਸਿੱਧੇ ਰੂਪ ਵਿਚ ਦਿੱਤਾ ਗਿਆ ਹੈ। ਬਗਲੇ ਦੀ ਸਮਾਧੀ ਵਰਗਾ ਵਿਖਾਵੇ ਦਾ ਧਰਮ ਨੈਤਿਕਤਾ ਤੋਂ ਖ਼ਾਲੀ ਹੁੰਦਾ ਹੈ। ਛੁਰੀ ਜ਼ੁਲਮ ਦੀ, ਹਿੰਸਾ ਦੀ, ਨਫ਼ਰਤ ਦੀ ਅਤੇ ਨੁਕਸਾਨ ਪਹੁੰਚਾਣ ਦੀ ਪ੍ਰਤੀਕ ਹੈ। ਇਸੇ ਤਰ੍ਹਾਂ ਕੈਂਚੀ ਮਾਨਵਤਾ ਨੂੰ ਆਪਸ ਵਿਚ ਤੋੜਨ ਦੀ ਪ੍ਰਤੀਕ ਹੈ। ਇਨ੍ਹਾਂ ਦੋਹਾਂ ਮਾੜੀਆਂ ਚੀਜ਼ਾਂ ਨੂੰ ਹਿਰਦੇ ਵਿੱਚੋਂ ਕੱਢ ਦੇਣ ਦੀ ਤਾਕੀਦ ਭਗਤ ਬੇਣੀ ਜੀ ਨੇ ਕੀਤੀ ਹੈ। ਸ੍ਰੀਰਾਗ ਵਾਲੇ ਸ਼ਬਦ ਵਿਚ ਭਗਤ ਬੇਣੀ ਜੀ ਨੇ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਬਚਣ ਦੀ ਸਿੱਖਿਆ ਸਾਨੂੰ ਦਿੱਤੀ

ਹੈ। ਪਰਾਏ ਰੂਪ ਅਤੇ ਪਰਾਏ ਧਨ ਦੀ ਲਾਲਸਾ ਮਨੁੱਖ ਨੂੰ ਕਾਮੀ ਅਤੇ ਲੋਭੀ ਬਣਾਉਂਦੀ ਹੈ। ਜਾਇਦਾਦ ਦਾ, ਔਲਾਦ ਦਾ ਅਤੇ ਦੌਲਤ ਦਾ ਅੰਨ੍ਹਾ ਮੋਹ ਉਸ ਨੂੰ ਹੰਕਾਰੀ ਵੀ ਬਣਾਉਂਦਾ ਹੈ। ਭਗਤ ਬੇਣੀ ਜੀ ਦਾ ਆਪਣਾ ਜੀਵਨ ਨਿਮਰਤਾ, ਤਿਆਗ ਅਤੇ ਵੈਰਾਗ ਵਾਲਾ ਜੀਵਨ ਸੀ। ਇਸ ਕਿਸਮ ਦੇ ਪਵਿੱਤਰ ਜੀਵਨ ਸਦਕਾ ਹੀ ਉਹ ਭਗਤੀ ਦੀ ਉੱਚ-ਅਵਸਥਾ 'ਤੇ ਪਹੁੰਚੇ। ਸਾਨੂੰ ਵੀ ਆਪ ਜੀ ਅਜਿਹਾ ਹੀ ਨੈਤਿਕਤਾ ਵਾਲਾ ਨਿਰਮਲ ਅਤੇ ਪਵਿੱਤਰ ਜੀਵਨ ਜੀਣ ਲਈ ਅਤੇ ਨਾਲ ਹੀ ਪਰਮਾਤਮਾ ਦੀ ਸੱਚੇ ਦਿਲੋਂ ਭਗਤੀ ਕਰਨ ਦੀ ਸਿੱਖਿਆ ਦਿੰਦੇ ਹਨ।

(8) ਜੀਵਨ ਮੁਕਤੀ ਦਾ ਸਿਧਾਂਤ ਪੇਸ਼ ਕਰਦੇ ਹੋਏ ਭਗਤ ਬੇਣੀ ਜੀ ਬੜੇ ਸਿੱਧੇ ਸ਼ਬਦਾਂ ਵਿਚ ਸਾਨੂੰ ਸਮਝਾਉਂਦੇ ਹਨ ਕਿ ਬਚਪਨ ਖੇਡਣ ਵਿਚ, ਜਵਾਨੀ ਵਾਸ਼ਨਾਵਾਂ ਵਿਚ ਅਤੇ ਬੁਢਾਪਾ ਵਿਅਰਥ ਦੇ ਮੋਹ ਵਿਚ ਲੰਘ ਜਾਂਦਾ ਹੈ ਅਤੇ ਮਨੁੱਖ ਹਰੀ ਦੇ ਸਿਮਰਨ ਲਈ ਕੋਈ ਵਕਤ ਹੀ ਨਹੀਂ ਕੱਢਦਾ। ਫਿਰ ਬੰਦੇ ਨੂੰ ਮੌਤ ਆ ਘੇਰਦੀ ਹੈ ਅਤੇ ਆਤਮਾ ਰੂਪੀ ਮਨ-ਪੰਖੀ ਇਸ ਦੇਹੀ ਵਿੱਚੋਂ ਉਡਾਰੀ ਮਾਰ ਜਾਂਦਾ ਹੈ। ਅਜਿਹੀ ਜ਼ਿੰਦਗੀ ਸਦਕਾ ਬੰਦੇ ਨੂੰ ਮੁਕਤੀ ਕਿਵੇਂ ਮਿਲੇ ? ਜੀਂਦੇ-ਜੀਅ ਤਾਂ ਬੰਦਾ ਵਿਕਾਰਾਂ ਤੋਂ ਮੁਕਤ ਹੋਇਆ ਨਹੀਂ ਤਾਂ ਫਿਰ ਮੌਤ ਪਿੱਛੋਂ ਮੁਕਤੀ ਕਿਵੇਂ ਸੰਭਵ ਹੈ ? ਭਗਤ ਬੇਣੀ ਜੀ ਬਹੁਤ ਹੀ ਸਪੱਸ਼ਟ ਸ਼ਬਦਾਂ ਵਿਚ ਜੀਵਨ-ਮੁਕਤੀ ਦਾ ਸਿਧਾਂਤ ਪੇਸ਼ ਕਰਦੇ ਹਨ :

**ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥**
**ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਸਪੱਸ਼ਟ ਹੀ ਹੈ ਕਿ ਮਨੁੱਖ ਨੇ ਇਸੇ ਜੀਵਨ ਵਿਚ ਜੀਂਦੇ-ਜੀਅ ਪਰਮਾਤਮਾ ਦੀ ਭਗਤੀ ਕਰ ਕੇ ਮੁਕਤੀ ਪ੍ਰਾਪਤ ਕਰਨੀ ਹੈ। ਇਸ ਜੀਵਨ ਦੇ ਖ਼ਤਮ ਹੋ ਜਾਣ ਤੋਂ ਬਾਅਦ ਮੁਕਤੀ ਦੀ ਝਾਕ ਰੱਖਣੀ ਵਿਅਰਥ ਹੈ। ਇਹ ਮਾਨਸ ਜਨਮ ਮੁਕਤ ਹੋਣ ਲਈ ਹੀ ਮਿਲਿਆ ਹੈ। ਜੇ ਮਨੁੱਖ ਨੇ ਇਹ ਸੁਨਹਿਰੀ ਮੌਕਾ ਗੁਆ ਦਿੱਤਾ ਤਾਂ ਫਿਰ ਉਸ ਨੇ ਚੁਰਾਸੀ ਲੱਖ ਜੂਨਾਂ ਦੇ ਆਵਾਗਉਣ ਵਿਚ ਭਟਕਦੇ ਰਹਿਣਾ ਹੈ। ਇਸ ਲਈ ਮਨੁੱਖ ਨੂੰ ਚਾਹੀਦਾ ਹੈ ਕਿ ਇਸ ਜਨਮ ਨੂੰ ਸੰਭਾਲੇ ਅਤੇ ਹਰੀ ਸਿਮਰਨ ਕਰਦਾ ਹੋਇਆ ਇਸ ਜੀਵਨ ਨੂੰ ਨੇਕ ਕੰਮਾਂ ਵਿਚ ਲਾ ਕੇ ਬਤੀਤ ਕਰੇ ਤਾਂ ਕਿ ਉਸ ਦਾ ਇਹ ਲੋਕ ਉਸ ਦੀ ਜੀਵਨ-ਮੁਕਤੀ ਦਾ ਸਾਧਨ ਬਣੇ ਅਤੇ ਉਸ ਦਾ ਪਰਲੋਕ ਵੀ ਸੁਹੇਲਾ ਹੋ ਸਕੇ, ਭਾਵ ਉਸ ਨੂੰ ਪ੍ਰਭੂ ਚਰਨਾਂ ਦਾ ਨਿਵਾਸ ਮਿਲੇ।

ਜਦੋਂ ਬੇਣੀ ਜੀ ਫੋਕਟ ਧਰਮ ਭਾਵ ਭੇਖੀ ਧਰਮ ਦੀ ਗੱਲ ਦੱਸਦੇ ਹਨ ਤਾਂ ਇਹ ਵੀ ਦੱਸਦੇ ਹਨ ਕਿ ਅਜਿਹੇ ਭੇਖੀ ਧਾਰਮਿਕ ਮਨੁੱਖ ਧਾਰਮਿਕ ਕਰਮ-ਕਾਂਡ ਕਰਦੇ ਹੋਏ ਆਤਮ-ਤੱਤ ਨੂੰ ਨਹੀਂ ਖੋਜਦੇ। ਇਸ ਉਪਦੇਸ਼ ਦਾ ਅੰਤਰੀਵੀ ਭਾਵ ਇਹ ਹੈ ਕਿ ਧਾਰਮਿਕ ਹੋਣ ਤੋਂ ਭਾਵ ਆਤਮ-ਤੱਤ ਚੀਨਣ ਤੋਂ ਹੈ। ਜਦੋਂ ਮਨੁੱਖ ਆਤਮ-ਤੱਤ ਨੂੰ ਜਾਣ ਲੈਂਦਾ ਹੈ ਤਾਂ ਉਸ ਨੂੰ ਆਪਣੇ ਆਪੇ ਦੀ ਪਛਾਣ ਹੋ ਜਾਂਦੀ ਹੈ ਅਤੇ ਉਹ ਆਪਣੇ ਨਿੱਜ-ਸਰੂਪ ਆਤਮਾ ਨੂੰ ਜਾਣ ਕੇ ਆਪਣੇ ਸੋਮੇ ਪਰਮਾਤਮਾ ਨਾਲ ਇਕਮਿਕ ਹੋ ਜਾਂਦਾ ਹੈ ਅਤੇ ਜੀਂਦੇ-ਜੀਅ ਹੀ ਉਸ ਨੂੰ ਮੁਕਤੀ ਹਾਸਲ ਹੋ ਜਾਂਦੀ

ਹੈ। ਆਤਮਾ-ਪਰਮਾਤਮਾ ਦੀ ਇਕਮਿਕਤਾ ਦਾ ਸਿਧਾਂਤ ਹੀ ਜੀਵਨ-ਮੁਕਤੀ ਦਾ ਸਿਧਾਂਤ ਹੈ। ਭਗਤ ਬੇਣੀ ਜੀ ਆਪਣੀ ਬਾਣੀ ਵਿਚ ਸਾਨੂੰ ਇਸੇ ਜਨਮ ਵਿਚ ਪਰਮਾਤਮਾ ਨਾਲ ਇਕਮਿਕ ਹੋ ਕੇ ਅਤੇ ਜੀਵਨ ਵਿਚ ਨਿਰਮਲ ਗੁਣਾਂ ਨੂੰ ਧਾਰਨ ਕਰ ਕੇ ਜੀਵਨ-ਮੁਕਤੀ ਦੇ ਆਦਰਸ਼ ਦੀ ਪ੍ਰਾਪਤੀ ਲਈ ਪ੍ਰੇਰਨਾ ਦਿੰਦੇ ਹਨ।

## (ੲ) ਭਗਤ ਬੇਣੀ ਜੀ ਦੀ ਬਾਣੀ ਦੀ ਕਾਵਿ-ਸ਼ੈਲੀ

ਭਗਤ ਬੇਣੀ ਜੀ ਦੇ ਸ੍ਰੀਰਾਗ ਵਿਚ ਦਰਜ ਸ਼ਬਦ ਦੇ ਸ਼ੁਰੂ ਵਿਚ ਸੰਕੇਤ ਦਰਜ ਹੈ: "ਪਹਰਿਆ ਕੈ ਘਰਿ ਗਾਵਣਾ"। 'ਪਹਰੇ' ਸਿਰਲੇਖ ਵਾਲੀ ਬਾਣੀ ਵਿਚ, ਜੋ ਕਿ ਸਿਰੀਰਾਗੁ ਵਿਚ ਦਰਜ ਹੈ, ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਉਚਾਰੇ ਹੋਏ ਪਹਰਿਆਂ ਦੇ ਰੂਪ ਵਿਚ ਸ਼ਬਦ ਦਰਜ ਹਨ। ਇਸ ਬਾਣੀ ਦੇ ਆਰੰਭ ਵਿਚ ਸੰਕੇਤ ਦਿੱਤਾ ਹੋਇਆ ਹੈ: "ਸਿਰੀਰਾਗੁ ਮਹਲਾ ੧ ਪਹਰੇ ਘਰੁ ੧" ਭਗਤ ਬੇਣੀ ਜੀ ਦੇ ਸ਼ਬਦ ਤੋਂ ਪਹਿਲਾਂ ਦਿੱਤੇ ਸਿਰਲੇਖ ਤੋਂ ਇਹ ਭਾਵ ਹੈ ਕਿ ਇਸ ਸ਼ਬਦ ਨੂੰ ਵੀ ਉਸ ਘਰ ਵਿਚ ਭਾਵ 'ਘਰੁ ੧' ਵਿਚ ਹੀ ਗਾਉਣਾ ਹੈ, ਜਿਸ ਘਰ ਵਿਚ 'ਪਹਰੇ' ਬਾਣੀ ਗਾਈ ਜਾਣੀ ਹੈ। ਆਪ ਜੀ ਦਾ ਦੂਜਾ ਸ਼ਬਦ 'ਰਾਮਕਲੀ ਰਾਗ' ਵਿਚ ਹੈ। ਰਾਮਕਲੀ ਰਾਗ ਨੂੰ ਯੋਗੀਆਂ ਦਾ ਰਾਗ ਮੰਨਿਆ ਜਾਂਦਾ ਹੈ। ਇਸ ਰਾਗ ਵਿਚ ਹੀ ਗੁਰੂ ਨਾਨਕ ਦੇਵ ਜੀ ਦੀ ਬਾਣੀ 'ਸਿਧ ਗੋਸਟਿ' ਅੰਕਿਤ ਹੈ। ਬੇਣੀ ਜੀ ਦੇ ਰਾਮਕਲੀ ਰਾਗ ਦੇ ਸ਼ਬਦ ਵਿਚ ਯੋਗ ਮਤ ਨਾਲ ਸੰਬੰਧਿਤ ਸ਼ਬਦਾਵਲੀ ਹੀ ਵਰਤੀ ਹੋਈ ਹੈ। ਆਪ ਜੀ ਦਾ ਤੀਜਾ ਸ਼ਬਦ 'ਪ੍ਰਭਾਤੀ ਰਾਗ' ਵਿਚ ਦਰਜ ਹੈ ਅਤੇ ਇਹ ਪੰਚਪਦੇ ਦੇ ਰੂਪ ਵਿਚ ਹੈ। ਸਿਰੀਰਾਗ ਵਾਲਾ ਸ਼ਬਦ ਵੀ ਪੰਚਪਦਾ ਹੀ ਹੈ, ਜਦੋਂ ਕਿ ਰਾਮਕਲੀ ਰਾਗ ਵਾਲੇ ਸ਼ਬਦ ਦੇ ਨੌਂ ਪਦੇ ਹਨ। 'ਰਹਾਉ' ਦੀਆਂ ਤੁਕਾਂ ਤਿੰਨਾਂ ਸ਼ਬਦਾਂ ਵਿਚ ਹੀ ਮੌਜੂਦ ਹਨ। ਇਸ ਤਰ੍ਹਾਂ ਬੇਣੀ ਜੀ ਦੇ ਤਿੰਨੇ ਸ਼ਬਦ ਰਾਗ-ਬੱਧ ਹਨ।

ਭਗਤ ਬੇਣੀ ਜੀ ਦੇ ਸ੍ਰੀਰਾਗ ਵਾਲੇ ਸ਼ਬਦ ਦੀ ਸਾਂਝ ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਪਹਰੇ' ਸਿਰਲੇਖ ਵਾਲੀ ਬਾਣੀ ਦੇ ਸ਼ਬਦ ਨਾਲ ਬਹੁਤ ਗੂੜ੍ਹੀ ਹੈ। ਭਗਤ ਬੇਣੀ ਜੀ ਦਾ ਫ਼ੁਰਮਾਨ ਹੈ:

**ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ॥**

*(ਸ੍ਰੀਰਾਗ ਬੇਣੀ ਜੀ, ਪੰਨਾ 93)*

ਸ੍ਰੀ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ॥**

*(ਸਿਰੀਰਾਗੁ ਮ: ੧, ਪੰਨਾ 74)*

ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਉਚਾਰੀ ਗਈ ਬਾਣੀ 'ਆਸਾ ਦੀ ਵਾਰ' ਵਿਚ ਪਉੜੀ ਚੌਧਵੀਂ ਦੇ ਨਾਲ ਗੁਰੂ ਜੀ ਦਾ ਸਲੋਕ ਦਰਜ ਹੈ, ਜਿਸ ਦੀਆਂ ਅੰਤਲੀਆਂ ਪੰਕਤੀਆਂ ਵਿਚ ਗੁਰੂ ਨਾਨਕ ਦੇਵ ਜੀ ਫ਼ੁਰਮਾਉਂਦੇ ਹਨ:

**ਕਹੁ ਨਾਨਕ ਨਿਹਚਉ ਧਿਆਵੈ ॥**
**ਬਿਨੁ ਸਤਿਗੁਰ ਵਾਟ ਨ ਪਾਵੈ ॥** *(ਵਾਰ ਆਸਾ ਮ: ੧, ਪੰਨਾ 470)*

ਭਗਤ ਬੇਣੀ ਜੀ ਦੇ ਪ੍ਰਭਾਤੀ ਰਾਗ ਵਾਲੇ ਸ਼ਬਦ ਦੀਆਂ ਅੰਤਲੀਆਂ ਪੰਕਤੀਆਂ ਹਨ :

**ਕਹੁ ਬੇਣੀ ਗੁਰਮੁਖਿ ਧਿਆਵੈ ॥**
**ਬਿਨੁ ਸਤਿਗੁਰ ਬਾਟ ਨ ਪਾਵੈ ॥** *(ਪ੍ਰਭਾਤੀ ਬੇਣੀ ਜੀ, ਪੰਨਾ 1351)*

ਜਿਵੇਂ ਬੇਣੀ ਜੀ ਦੀ ਉਚਾਰੀ ਤੁਕ "ਬਿਨੁ ਸਤਿਗੁਰ ਬਾਟਿ ਨ ਪਾਵੈ" ਗੁਰੂ ਨਾਨਕ ਦੇਵ ਜੀ ਦੀ ਉਚਾਰੀ ਤੁਕ ਨਾਲ ਬਹੁਤ ਮੇਲ ਖਾਂਦੀ ਹੈ, ਉਵੇਂ ਹੀ ਕੇਵਲ ਇਕ ਸ਼ਬਦ ਦੇ ਅੰਤਰ ਨਾਲ ਰਾਗ ਬਸੰਤ ਵਿਚ ਭਗਤ ਕਬੀਰ ਜੀ ਦੀ ਉਚਾਰੀ ਇਹ ਤੁਕ ਬੇਣੀ ਜੀ ਦੀ ਤੁਕ ਨਾਲ ਮੇਲ ਖਾਂਦੀ ਹੈ :

**ਬਿਨੁ ਸਤਿਗੁਰ ਬਾਟ ਨ ਪਾਈ ॥**
**ਕਹੁ ਕਬੀਰ ਸਮਝਾਈ ॥** *(ਬਸੰਤੁ ਕਬੀਰ ਜੀ, ਪੰਨਾ 1194)*

ਭਗਤ ਬੇਣੀ ਜੀ ਦੇ ਪ੍ਰਭਾਤੀ ਰਾਗ ਵਾਲੇ ਸ਼ਬਦ ਅਤੇ ਗੁਰੂ ਸਾਹਿਬ ਜੀ ਦੇ ਸਲੋਕ ਵਿਚ ਹੋਰ ਸ਼ਬਦਾਂ ਦੀ ਸਾਂਝ ਵੀ ਦੇਖਣ ਯੋਗ ਹੈ :

(1) **ਸਿਲ ਪੂਜਸਿ ਬਗੁਲ ਸਮਾਧੰ ॥** (ਗੁਰੂ ਨਾਨਕ ਦੇਵ ਜੀ) *(ਪੰਨਾ 470)*
**ਸਿਲ ਪੂਜਸਿ ਚਕ੍ਰ ਗਣੇਸੰ ॥** (ਬੇਣੀ ਜੀ) *(ਪੰਨਾ 1351)*

(2) **ਦੁਇ ਧੋਤੀ ਬਸਤ੍ਰ ਕਪਾਟੰ ॥** (ਗੁਰੂ ਨਾਨਕ ਦੇਵ ਜੀ) *(ਪੰਨਾ 470)*
**ਦੁਇ ਧੋਤੀ ਕਰਮ ਮੁਖਿ ਖੀਰੰ ॥** (ਬੇਣੀ ਜੀ) *(ਪੰਨਾ 1351)*

(3) **ਸਭਿ ਫੋਕਟ ਨਿਸਚਉ ਕਰਮੰ ॥** (ਗੁਰੂ ਨਾਨਕ ਦੇਵ ਜੀ) *(ਪੰਨਾ 470)*
**ਸਭ ਫੋਕਟ ਧਰਮ ਅਬੀਨਿਆ ॥** (ਬੇਣੀ ਜੀ) *(ਪੰਨਾ 1351)*

ਵਿਸ਼ੇ ਪੱਖੋਂ ਵੀ ਗੁਰੂ ਜੀ ਦੇ ਪਹਰਿਆਂ ਵਾਲੇ ਸਿਰੀਰਾਗ ਦੇ ਸ਼ਬਦ ਅਤੇ ਬੇਣੀ ਜੀ ਦੇ ਸ੍ਰੀਰਾਗ ਦੇ ਸ਼ਬਦ ਵਿਚ ਬਹੁਤ ਸਮਾਨਤਾ ਹੈ, ਜੀਵਨ ਦੇ ਚਾਰ ਪੜਾਅ ਜਾਂ ਪਹਰੇ ਦੋਹਾਂ ਸ਼ਬਦਾਂ ਵਿਚ ਮੁੱਖ ਵਿਸ਼ਾ ਹਨ। ਇਸੇ ਤਰ੍ਹਾਂ ਭੇਖ ਅਤੇ ਪਾਖੰਡ ਦਾ ਚਿਤਰਣ ਗੁਰੂ ਸਾਹਿਬ ਜੀ ਦੇ ਆਸਾ ਰਾਗ ਦੇ ਸਲੋਕ ਅਤੇ ਬੇਣੀ ਜੀ ਦੇ ਪ੍ਰਭਾਤੀ ਰਾਗ ਦੇ ਸ਼ਬਦ ਵਿਚ ਮੌਜੂਦ ਹੈ। ਭਗਤ ਬੇਣੀ ਜੀ ਦੀ ਬਾਣੀ ਦੀ ਸ਼ੈਲੀ ਅਤੇ ਸ਼ਬਦਾਵਲੀ ਭਗਤ ਕਬੀਰ ਜੀ ਦੀ ਬਾਣੀ ਨਾਲ ਵੀ ਗੂੜ੍ਹੀ ਸਾਂਝ ਰੱਖਦੀ ਹੈ। ਭਗਤ ਬੇਣੀ ਜੀ ਆਪਣੀ ਬਾਣੀ ਵਿਚ ਸੰਬੋਧਨ "ਬੇਣੀ ਕਹੈ ਸੁਨਹੁ ਰੇ ਭਗਤਹੁ" ਅਤੇ 'ਸੰਤਹੁ ਤਹਾ ਨਿਰੰਜਨ ਰਾਮੁ ਹੈ" ਕਰਕੇ ਕਰਦੇ ਹਨ। ਇਸੇ ਤਰ੍ਹਾਂ ਦੇ ਸੰਬੋਧਨ ਭਗਤ ਕਬੀਰ ਜੀ ਦੀ ਬਾਣੀ ਵਿਚ ਆਮ ਹਨ :

(1) **ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ॥**
*(ਆਸਾ ਕਬੀਰ ਜੀ, ਪੰਨਾ 478)*

(2) **ਕਹੈ ਕਬੀਰੁ ਸੁਨਹੁ ਰੇ ਸੰਤਹੁ ਇਹੁ ਮਨੁ ਉਡਨ ਪੰਖੇਰੂ ਬਨ ਕਾ ॥**
*(ਸਾਰੰਗ ਕਬੀਰ ਜੀ, ਪੰਨਾ 1253)*

ਜਿਵੇਂ ਬੇਣੀ ਜੀ ਦੀ ਤੁਕ ਹੈ "ਇੜਾ ਪਿੰਗਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ" ਉਵੇਂ ਹੀ ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ:

**ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੀ ॥**

*(ਰਾਮਕਲੀ ਨਾਮਦੇਵ ਜੀ, ਪੰਨਾ 973)*

ਜਿਵੇਂ ਬੇਣੀ ਜੀ ਪਰਮਾਤਮਾ ਨਾਲ ਮੇਲ ਵਾਲੀ ਅਵਸਥਾ ਵਿਚ "ਤਹ ਬਾਜੇ ਸਬਦ ਅਨਾਹਦ ਬਾਣੀ" ਆਖ ਕੇ ਇਸ ਅਨੰਦ-ਭਰਪੂਰ ਅਵਸਥਾ ਦਾ ਜ਼ਿਕਰ ਕਰਦੇ ਹਨ, ਉਵੇਂ ਹੀ ਭਗਤ ਨਾਮਦੇਵ ਜੀ ਨੇ ਇਸ ਅਵਸਥਾ ਦਾ ਜ਼ਿਕਰ ਕਰਦਿਆਂ ਫ਼ੁਰਮਾਇਆ ਹੈ:

**ਜਹ ਝਿਲਿ ਮਿਲਿ ਕਾਰੁ ਦਿਸੰਤਾ ॥**
**ਤਹ ਅਨਹਦ ਸਬਦ ਬਜੰਤਾ ॥** *(ਸੋਰਠਿ ਨਾਮਦੇਵ ਜੀ, ਪੰਨਾ 657)*

ਭਗਤ ਕਬੀਰ ਜੀ, ਭਗਤ ਨਾਮਦੇਵ ਜੀ ਅਤੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਭਗਤ ਬੇਣੀ ਜੀ ਦੀ ਬਾਣੀ ਨਾਲ ਸ਼ੈਲੀ ਅਤੇ ਸ਼ਬਦਾਵਲੀ ਦੀਆਂ ਸਾਂਝਾਂ ਅਤੇ ਸਮਾਨਤਾਵਾਂ ਦੀਆਂ ਉਦਾਹਰਣਾਂ ਤੋਂ ਸਾਨੂੰ ਇਹ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਇਕ ਹੀ ਅਧਿਆਤਮਕ ਧਾਰਾ ਚੱਲ ਰਹੀ ਹੈ। ਸ਼ੈਲੀ ਅਤੇ ਸ਼ਬਦਾਵਲੀ ਦੀ ਇਸ ਸਾਂਝ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਕ ਸ਼ਾਨਦਾਰ ਅਤੇ ਸੁੰਦਰ ਸੰਗਮ ਵਾਲੀ ਬਾਣੀ ਦਾ ਪ੍ਰਵਾਹ ਚਲਾਇਆ ਹੋਇਆ ਹੈ, ਜਿਹੜਾ ਸਰਬੱਤ ਮਾਨਵਤਾ ਨੂੰ ਸ਼ਾਂਤੀ ਬਖ਼ਸ਼ਦਾ ਹੈ।

ਭਗਤ ਬੇਣੀ ਜੀ ਨੇ ਆਪਣੀ ਬਾਣੀ ਵਿਚ ਸੋਹਣੇ ਪ੍ਰਤੀਕ ਅਤੇ ਦ੍ਰਿਸ਼ਟਾਂਤ ਵਰਤੇ ਹਨ, ਜਿਨ੍ਹਾਂ ਤੋਂ ਆਪ ਜੀ ਦੀ ਬਾਣੀ ਦੀ ਸਾਹਿਤਕ ਅਮੀਰੀ ਵੀ ਸਾਡੇ ਸਾਹਮਣੇ ਉਜਾਗਰ ਹੁੰਦੀ ਹੈ। ਸੰਸਾਰ ਦੀ ਪਰਿਭਾਸ਼ਾ 'ਮ੍ਰਿਤ ਮੰਡਲ' ਕਰ ਕੇ ਕੀਤੀ ਗਈ ਹੈ, ਕਿਉਂਕਿ ਸੰਸਾਰ ਦੇ ਪ੍ਰਸੰਗ ਵਿਚ ਜੀਣਾ ਝੂਠ ਹੈ ਅਤੇ ਮਰਨਾ ਸੱਚ। ਸੰਸਾਰ ਦੀ ਹਰ ਵਸਤੂ ਦੇ ਜੀਵਨ ਦੀ ਕੋਈ ਮਿਆਦ ਹੈ। ਇਸੇ ਤਰ੍ਹਾਂ ਸੰਸਾਰ ਵੀ ਸਦੀਵੀ ਸੱਚ ਨਹੀਂ ਹੈ। ਸੰਸਾਰ ਦੀ ਮਾਇਆ ਅਤੇ ਇਸ ਦੇ ਰਸ-ਕਸ ਨੂੰ 'ਬਿਖੁ' ਭਾਵ ਜ਼ਹਿਰ ਦੇ ਸਮਾਨ ਬੇਣੀ ਜੀ ਨੇ ਦੱਸਿਆ ਹੈ। ਬੁਢਾਪੇ ਦੇ ਚਿੱਟੇ ਕੇਸਾਂ ਨੂੰ ਕੁਸਮ ਭਾਵ ਚਿੱਟੇ ਫੁੱਲਾਂ ਦੇ ਸਮਾਨ ਦੱਸਿਆ ਹੈ। ਆਤਮਾ ਦੀ ਤਸ਼ਬੀਹ ਪੰਖੀ ਨਾਲ ਕੀਤੀ ਗਈ ਹੈ। ਕਾਇਆ ਦੀ ਕਮਲ ਨਾਲ ਤਸ਼ਬੀਹ ਦੇ ਕੇ ਦੱਸਿਆ ਗਿਆ ਹੈ ਕਿ ਵਿਕਾਰਾਂ ਰੂਪੀ ਵਰਖਾ ਦੀ ਝੜੀ ਕਰਕੇ ਇਹ ਕਮਲ ਭਾਵ ਸਰੀਰ ਕੁਮਲਾ ਜਾਂਦਾ ਹੈ। "ਕਾਇਆ ਕਮਲ ਕੁਮਲਾਣਾ" ਦੇ ਕਥਨ ਵਿਚ ਸ਼ਬਦ ਅਲੰਕਾਰ ਦੀ ਸੁੰਦਰਤਾ ਵੀ ਨਜ਼ਰ ਆਉਂਦੀ ਹੈ। ਤਿੰਨੇ ਸ਼ਬਦ 'ਕੱਕਾ' ਅੱਖਰ ਨਾਲ ਸ਼ੁਰੂ ਹੁੰਦੇ ਹਨ। ਜਿਥੇ ਸੰਸਾਰ ਨੂੰ 'ਮ੍ਰਿਤ ਮੰਡਲ' ਆਖਿਆ ਹੈ, ਉਥੇ ਪਰਮਾਤਮਾ ਦੇ ਵਾਸ ਦੀ ਥਾਂ ਨੂੰ 'ਦੇਵ ਸਥਾਨੈ' ਦਾ ਨਾਂਅ ਦਿੱਤਾ ਹੈ। ਮਨੁੱਖ ਦੇ ਸਰੀਰ ਅਤੇ ਆਤਮਾ ਦੀ ਗੱਲ ਕਰਦਿਆਂ ਹੱਟ ਅਤੇ ਆਲੇ ਦੇ ਪ੍ਰਤੀਕ ਵਰਤੇ ਗਏ ਹਨ:

**ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥**

*(ਰਾਮਕਲੀ ਬੇਣੀ ਜੀ, ਪੰਨਾ 974)*

ਸਾਰੇ ਜੀਵਾਂ ਤੋਂ ਸਰਬੋਤਮ ਜੀਵ ਮਨੁੱਖ ਹੈ। ਇਸ ਕਰਕੇ ਸਭ ਤੋਂ ਉਪਰ ਮਨੁੱਖ ਦਾ ਸਰੀਰ 'ਹੱਟ' ਦੇ ਰੂਪ ਵਿਚ ਹੈ। ਇਸ ਸਰੀਰ ਵਿਚ ਸਭ ਤੋਂ ਉਪਰ ਸਿਰ ਭਾਵ ਦਿਮਾਗ਼, ਮਨ ਅਤੇ ਆਤਮਾ ਹੈ। ਇਹੀ ਆਲਾ ਹੈ ਅਤੇ ਇਸ ਆਲੇ ਵਿਚ ਗਿਆਨ ਰੂਪੀ ਖਿੜਕੀ ਜਾਂ ਤਾਕੀ ਹੈ। ਇਹੀ ਖਿੜਕੀ ਖੁੱਲ੍ਹ ਜਾਣ 'ਤੇ ਮਨੁੱਖ ਦਸਮ-ਦੁਆਰ ਵਿਚ ਦਾਖ਼ਲ ਹੁੰਦਾ ਹੈ, ਭਾਵ ਪਰਮਾਤਮਾ ਨਾਲ ਉਸ ਦਾ ਮਿਲਾਪ ਹੁੰਦਾ ਹੈ। ਇਸੇ ਤਰ੍ਹਾਂ ਸਰੀਰ ਦੇ ਹੱਥਾਂ ਨੂੰ ਪੱਤੇ ਅਤੇ ਬਾਕੀ ਅੰਗਾਂ ਨੂੰ ਸਰੀਰ ਰੂਪੀ ਰੁੱਖ ਦੀਆਂ ਟਹਿਣੀਆਂ ਕਿਹਾ ਗਿਆ ਹੈ। ਹੱਥ ਭਾਵ ਪੱਤੇ ਜਦੋਂ ਸ਼ੁਭ ਕੰਮ ਕਰਦੇ ਹਨ, ਖ਼ਲਕਤ ਦੀ ਸੇਵਾ ਕਰਦੇ ਹਨ ਅਤੇ ਦਾਨ-ਪੁੰਨ ਕਰਦੇ ਹਨ ਤਾਂ ਇਸ ਕਿਰਿਆ ਸਦਕਾ ਸਰੀਰ ਰੂਪੀ ਰੁੱਖ ਦੀਆਂ ਟਹਿਣੀਆਂ ਨੂੰ ਸੁੱਖ ਮਿਲਦਾ ਹੈ, ਭਾਵ ਸਰੀਰ ਦੇ ਸਾਰੇ ਅੰਗ ਪ੍ਰਸੰਨ ਹੁੰਦੇ ਹਨ। ਬੇਣੀ ਜੀ ਸਾਨੂੰ ਰੁੱਖ ਦੀ ਤਸ਼ਬੀਹ ਦੇ ਕੇ ਬੜੀ ਡੂੰਘੀ ਦਾਰਸ਼ਨਿਕ ਗੱਲ ਸਮਝਾਉਂਦੇ ਹਨ :

**ਕਰ ਪਲਵ ਸਾਖਾ ਬੀਚਾਰੇ ॥**
**ਅਪਨਾ ਜਨਮੁ ਨ ਜੂਐ ਹਾਰੇ ॥** *(ਰਾਮਕਲੀ ਬੇਣੀ ਜੀ, ਪੰਨਾ 974)*

ਬੇਣੀ ਜੀ ਨੇ ਭੈੜੇ ਵਿਚਾਰਾਂ ਦੀ ਤਸ਼ਬੀਹ ਨਦੀ ਨਾਲ ਵੀ ਕੀਤੀ ਹੈ। ਇਸ ਭੈੜੇ ਵਿਚਾਰਾਂ ਵਾਲੀ ਨਦੀ ਨੂੰ ਮਨੁੱਖ ਨੇ ਬੰਨ੍ਹ ਮਾਰਨਾ ਹੈ, ਭਾਵ ਰੋਕਣਾ ਹੈ। ਇਸ ਕਿਰਿਆ ਰਾਹੀਂ ਜੀਵਨ ਵਿੱਚੋਂ ਅਗਿਆਨਤਾ ਦਾ ਹਨੇਰਾ ਦੂਰ ਹੁੰਦਾ ਹੈ। ਸੂਰਜ ਗਿਆਨ ਦਾ ਅਤੇ ਪ੍ਰਕਾਸ਼ ਦਾ ਪ੍ਰਤੀਕ ਹੈ। ਸੂਰਜ ਦੇ ਚੜ੍ਹਨ ਨਾਲ ਹਨੇਰਾ ਦੂਰ ਹੁੰਦਾ ਹੈ, ਭਾਵ ਗਿਆਨ ਦੇ ਚੜ੍ਹਨ ਨਾਲ ਅਗਿਆਨਤਾ ਰੂਪੀ ਹਨੇਰਾ ਨੱਸ ਜਾਂਦਾ ਹੈ। ਸੂਰਜ ਪੂਰਬ ਵਿੱਚੋਂ ਨਿਕਲਦਾ ਹੈ, ਪਰ ਇਥੇ ਬੇਣੀ ਜੀ ਅਨੋਖੀ ਕਿਰਿਆ ਦਾ ਚਿਤਰਣ ਕਰਦੇ ਹੋਏ ਸਾਨੂੰ ਸਮਝਾਉਂਦੇ ਹਨ ਕਿ ਸੂਰਜ ਨੂੰ ਪੱਛਮ ਵੱਲੋਂ ਫੇਰ ਕੇ ਚੜ੍ਹਾਉਣਾ ਹੈ, ਭਾਵ ਸੂਰਜ ਨੂੰ ਪੱਛਮ ਵਿਚ ਵੀ ਡੁੱਬਣ ਨਹੀਂ ਦੇਣਾ। ਇਸ ਦਾ ਅਰਥ ਇਹ ਹੈ ਕਿ ਸਦੀਵੀ ਪ੍ਰਕਾਸ਼ ਭਾਵ ਗਿਆਨ ਦਾ ਚਾਨਣ ਜਿਹੜਾ ਕਦੇ ਪੱਛਮ ਵਿਚ ਵੀ ਨਾ ਡੁੱਬੇ, ਮਨੁੱਖ ਨੇ ਹਾਸਲ ਕਰਨਾ ਹੈ। ਬੇਣੀ ਜੀ ਦਾ ਪਵਿੱਤਰ ਫ਼ੁਰਮਾਨ ਹੈ :

**ਅਸੁਰ ਨਦੀ ਕਾ ਬੰਧੈ ਮੂਲੁ ॥**
**ਪਛਿਮ ਫੇਰਿ ਚੜਾਵੈ ਸੂਰੁ ॥** *(ਰਾਮਕਲੀ ਬੇਣੀ ਜੀ, ਪੰਨਾ 974)*

ਪੰਜ ਵਿਕਾਰਾਂ ਕਾਮ, ਕਰੋਧ, ਲੋਭ, ਮੋਹ ਅਤੇ ਹੰਕਾਰ ਦੀ ਤਸ਼ਬੀਹ ਦੈਂਤਾਂ ਨਾਲ ਕੀਤੀ ਗਈ ਹੈ। ਇਨ੍ਹਾਂ 'ਤੇ ਕਾਬੂ ਪਾਉਣ ਲਈ ਗੁਰੂ ਵੱਲੋਂ ਮਿਲਿਆ ਗਿਆਨ ਮਨੁੱਖ ਲਈ ਸਹਾਈ ਹੁੰਦਾ ਹੈ। ਗਿਆਨ ਰੂਪੀ ਦੀਵੇ ਨੂੰ ਬੇਣੀ ਜੀ ਨੇ ਕੇਵਲ ਦੀਵਾ ਹੀ ਨਹੀਂ ਆਖਿਆ, ਸਗੋਂ ਉਸ ਦੀ ਤਸ਼ਬੀਹ 'ਚਉਮੁਖ ਦੀਵਾ' ਨਾਲ ਕੀਤੀ ਗਈ ਹੈ। ਸਾਧਾਰਨ ਦੀਵਾ ਚਾਰੇ ਪਾਸੇ ਦਾ ਹਨੇਰਾ ਦੂਰ ਨਹੀਂ ਕਰ ਸਕਦਾ। ਕਈ ਵਾਰ ਤਾਂ 'ਦੀਵੇ ਥੱਲੇ ਹਨੇਰਾ' ਵਾਲੀ ਅਖਾਉਤ ਵੀ ਦੀਵੇ 'ਤੇ ਲਾਗੂ ਕੀਤੀ ਜਾਂਦੀ ਹੈ, ਪਰ ਚਾਰ ਮੁੱਖਾਂ ਵਾਲਾ ਦੀਵਾ ਚਾਰੇ ਦਿਸ਼ਾਵਾਂ ਭਾਵ ਸੱਜੇ-ਖੱਬੇ, ਉਪਰ-ਹੇਠਾਂ, ਚਾਰੇ ਪਾਸੇ ਚਾਨਣ ਕਰੇਗਾ। ਕੋਈ ਵੀ ਕੋਨਾ ਚਾਨਣ ਭਾਵ ਗਿਆਨ ਤੋਂ ਖ਼ਾਲੀ ਨਹੀਂ

ਰਹੇਗਾ। ਪਰਮਾਤਮਾ ਚਉਮੁਖੇ ਦੀਵੇ ਵਾਲੀ ਥਾਂ ਦਾ ਮੂਲ ਹੈ ਅਤੇ ਸ੍ਰਿਸ਼ਟੀ ਉਸ ਦਾ ਇਕ ਫੈਲਾਅ ਹੈ। ਇਸ ਚਾਨਣ ਦੀ ਅਵਸਥਾ ਦਾ ਬਿਆਨ ਇਉਂ ਹੈ:

**ਚਉਮੁਖ ਦੀਵਾ ਜੋਤਿ ਦੁਆਰ॥**
**ਪਲੂ ਅਨਤ ਮੂਲੁ ਬਿਚਕਾਰਿ॥** *(ਰਾਮਕਲੀ ਬੇਣੀ ਜੀ, ਪੰਨਾ 974)*

ਵਿਸ਼ਾ-ਵਸਤੂ ਬਾਰੇ ਗੱਲ ਕਰਦਿਆਂ ਅਸੀ ਦੇਖ ਹੀ ਆਏ ਹਾਂ ਕਿ ਬੇਣੀ ਜੀ ਨੇ ਛੁਰੀ ਅਤੇ ਕੈਂਚੀ ਦੇ ਪ੍ਰਤੀਕ ਮਨੁੱਖ ਦੇ ਮਨ ਦੀ ਵਿਕਾਰੀ ਅਵਸਥਾ ਨੂੰ ਪ੍ਰਗਟ ਕਰਨ ਲਈ ਬੜੀ ਖ਼ੂਬਸੂਰਤੀ ਨਾਲ ਵਰਤੇ ਹਨ। 'ਬਗਲੇ' ਦਾ ਪ੍ਰਤੀਕ ਭੇਖੀ ਤੌਰ 'ਤੇ ਬਣੇ ਧਾਰਮਿਕ ਵਿਅਕਤੀਆਂ ਦਾ ਪ੍ਰਗਟਾਵਾ ਕਰਦਾ ਹੈ। ਪ੍ਰਭਾਤੀ ਰਾਗ ਵਿਚ ਦਰਜ ਬੇਣੀ ਜੀ ਦਾ ਸ਼ਬਦ ਜ਼ਾਹਰਾ ਤੌਰ 'ਤੇ ਇਕ ਭੇਖੀ ਮਨੁੱਖ ਦੇ ਜੀਵਨ ਦਾ ਵਿਸਥਾਰ ਵਿਚ ਚਿਤਰਣ ਕਰਦਾ ਹੈ ਅਤੇ ਸਾਡੇ ਸਾਹਮਣੇ ਸਾਖਸ਼ਾਤ ਰੂਪ ਵਿਚ ਭੇਖੀ ਜੀਵਨ ਦਾ ਨਕਸ਼ਾ ਸਾਕਾਰ ਹੋ ਜਾਂਦਾ ਹੈ। ਇਸੇ ਤਰ੍ਹਾਂ ਸੀਰਾਗ ਵਾਲੇ ਸ਼ਬਦ ਵਿਚ ਚਾਰ ਪਹਰਿਆਂ ਭਾਵ ਚਾਰ ਪੜਾਵਾਂ ਦੇ ਰੂਪ ਵਿਚ ਸਾਡੇ ਮਨੁੱਖਾ-ਜੀਵਨ ਨੂੰ ਵੰਡ ਕੇ ਭਗਤ ਬੇਣੀ ਜੀ ਨੇ ਗਰਭ ਅਵਸਥਾ, ਬਚਪਨ, ਜਵਾਨੀ ਅਤੇ ਬੁਢਾਪੇ ਦਾ ਚਿਤਰਣ ਕੀਤਾ ਹੈ। ਮੌਤ ਦਾ ਨਕਸ਼ਾ ਵੀ ਸੰਕੇਤਕ ਰੂਪ ਵਿਚ ਖਿੱਚਿਆ ਹੈ।

ਰਾਮਕਲੀ ਰਾਗ ਵਾਲੇ ਸ਼ਬਦ ਵਿਚ ਯੋਗੀਆਂ ਵਾਲੀ ਸ਼ਬਦਾਵਲੀ ਵਰਤ ਕੇ ਭਗਤ ਬੇਣੀ ਜੀ ਨੇ ਉੱਚ-ਅਧਿਆਤਮਕ ਅਵਸਥਾ ਦੀ ਪ੍ਰਾਪਤੀ ਕਰਨ ਦੇ ਢੰਗ ਅਤੇ ਅਵਸਥਾ ਪ੍ਰਾਪਤ ਹੋਣ 'ਤੇ ਮਿਲੇ ਆਤਮਿਕ ਅਨੰਦ ਦਾ ਬਿਆਨ ਕੀਤਾ ਹੋਇਆ ਹੈ। *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ* ਵਿਚ ਇੜਾ, ਪਿੰਗਲਾ ਅਤੇ ਸੁਖਮਨਾ ਬਾਰੇ ਲਿਖਿਆ ਹੋਇਆ ਹੈ, "ਸੁਖਮਨਾ ਜੋਗੀਆਂ ਦੀ ਮੰਨੀ ਹੋਈ ਇਕ ਸੂਖਮ ਨਾੜੀ ਜੋ ਨੱਕ ਦੇ ਮੁੱਢ ਤੋਂ ਲੈ ਕੇ ਕੰਗਰੋੜ ਦੇ ਨਾਲ ਹੁੰਦੀ ਹੋਈ ਦਿਮਾਗ਼ ਤਕ ਜਾਂਦੀ ਹੈ। ਇਸ ਦੇ ਖੱਬੇ ਪਾਸੇ 'ਇੜਾ' ਮੰਨੀ ਹੈ (ਜੋ ਖੱਬੀ ਨਾਸ ਤੋਂ ਲੈ ਕੇ ਪਿੱਛੋਂ ਦੀ ਹੁੰਦੀ ਹੋਈ ਦਿਮਾਗ਼ ਤਕ ਜਾਂਦੀ ਹੈ) ਅਤੇ ਸੱਜੇ ਪਾਸੇ 'ਪਿੰਗਲਾ' ਮੰਨੀ ਹੈ। ਜੋਗੀ ਲੋਕ ਅਭਿਆਸ ਕਰ ਕੇ ਜਦ ਪ੍ਰਾਣ 'ਸੁਖਮਨਾ' ਵਿਚ ਚਲਾਂਦੇ ਹਨ ਤਾਂ ਅਨਹਦ ਸ਼ਬਦ ਸੁਣੀਦਾ ਦੱਸਦੇ ਹਨ।"[22] ਪ੍ਰਾਣਾਯਾਮ ਵਿਚ ਯੋਗੀ ਲੋਕ ਖੱਬੀ ਨਾਸ ਦੀ ਨਾੜੀ (ਇੜਾ) ਰਾਹੀਂ ਪ੍ਰਾਣ ਉਪਰ ਨੂੰ ਖਿੱਚਦੇ ਹਨ ਅਤੇ ਸੱਜੀ ਨਾਸ ਦੀ ਨਾੜੀ (ਪਿੰਗਲਾ) ਰਾਹੀਂ ਪ੍ਰਾਣਾਂ ਨੂੰ ਹੇਠਾਂ ਉਤਾਰਦੇ ਹਨ। ਸੁਖਮਨਾ ਨੱਕ ਦੇ ਉਪਰਲੇ ਹਿੱਸੇ ਦੀ ਨਾੜੀ ਹੈ, ਜਿਥੇ ਪ੍ਰਾਣ ਟਿਕਾਏ ਜਾਂਦੇ ਹਨ। ਭਗਤ ਬੇਣੀ ਜੀ ਦੱਸਦੇ ਹਨ ਕਿ ਜਦੋਂ ਸਤਿਗੁਰੂ ਦੀ ਸਿੱਖਿਆ ਨੂੰ ਅਪਨਾ ਕੇ ਮਨੁੱਖ ਦਾ ਮਨ ਹਰੀ ਨਾਮ ਰੂਪੀ ਗੁਣਾਂ ਦੇ ਸਾਗਰ ਵਿਚ ਇਸ਼ਨਾਨ ਕਰ ਲਵੇ ਤਾਂ ਇਹ ਸ਼ੁੱਧ ਹੋ ਕੇ ਨਿੱਜ-ਸਰੂਪ ਆਤਮਾ ਹੋ ਜਾਂਦਾ ਹੈ। ਆਤਮਾ ਸਰੂਪ ਹੋ ਕੇ ਮਨ ਪਰਮਾਤਮਾ ਨਾਲ ਇਕਮਿਕ ਹੋ ਜਾਂਦਾ ਹੈ। ਇਸ ਇਕਮਿਕਤਾ ਵਿਚ ਇੜਾ, ਪਿੰਗਲਾ ਅਤੇ ਸੁਖਮਨਾ ਆਪ-ਮੁਹਾਰੇ ਹੀ ਆ ਇਕੱਠੀਆਂ ਹੁੰਦੀਆਂ

---

22. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ*, ਅਰਥਾਂ ਵਾਲਾ ਪੰਨਾ 973. ਭਗਤ ਨਾਮਦੇਵ ਜੀ ਦੇ ਪਵਿੱਤਰ ਕਥਨ "ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ" ਦੇ ਸੰਬੰਧ ਵਿਚ ਇਹ ਸ਼ਬਦ ਲਿਖੇ ਹੋਏ ਹਨ।

ਹਨ। ਇਸ ਇਕਮਿਕਤਾ ਵਿਚ ਬੇਣੀ ਸੰਗਮ ਪ੍ਰਯਾਗ ਦਾ ਤੀਰਥ ਵੀ ਆ ਸ਼ਾਮਲ ਹੁੰਦਾ ਹੈ। ਗੰਗਾ, ਜਮਨਾ ਅਤੇ ਸਰਸਵਤੀ ਇਸ ਇਕਮਿਕਤਾ ਵਿਚ ਆਪੇ ਹੀ ਆ ਸਮਾਉਂਦੀਆਂ ਹਨ। ਇਸ ਦਾ ਭਾਵ ਇਹ ਹੈ ਕਿ ਗੁਰੂ ਦੇ ਉਪਦੇਸ਼ ਨੂੰ ਮਨ ਵਿਚ ਵਸਾ ਕੇ ਅਤੇ ਮਨ ਨੂੰ ਹਰੀ-ਸਿਮਰਨ ਵਿਚ ਪੂਰੀ ਤਰ੍ਹਾਂ ਇਕਾਗਰ ਕਰਕੇ ਉੱਚ-ਆਤਮਿਕ ਮੰਡਲ ਵਿਚ ਪਹੁੰਚਣ ਨਾਲ ਯੋਗ ਅਭਿਆਸ ਅਤੇ ਤੀਰਥ ਇਸ਼ਨਾਨ ਤੋਂ ਮਿਲਣ ਵਾਲੇ ਸਾਰੇ ਲਾਭ ਅਤੇ ਫਲ ਆਪ-ਮੁਹਾਰੇ ਹੀ ਝੋਲੀ ਵਿਚ ਆ ਪੈਂਦੇ ਹਨ। ਭਗਤ ਬੇਣੀ ਜੀ ਇਸ ਅਵਸਥਾ ਬਾਰੇ ਫ਼ੁਰਮਾਉਂਦੇ ਹਨ :

**ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥**
**ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥**

*(ਰਾਮਕਲੀ ਬੇਣੀ ਜੀ, ਪੰਨਾ 974)*

ਇਸ ਅਵਸਥਾ ਵਿਚ "ਤਹ ਬਾਜੇ ਸਬਦ ਅਨਾਹਦ ਬਾਣੀ" ਅਤੇ "ਪੰਚ ਸਬਦ ਨਿਰਮਾਇਲ ਬਾਜੈ॥ ਢੁਲਕੇ ਚਵਰ ਸੰਖ ਘਨ ਗਾਜੈ॥" ਵਾਲੀ ਆਨੰਦਮਈ, ਸੁਖਦਾਇਕ ਅਤੇ ਖ਼ੁਸ਼ੀਆਂ-ਭਰਪੂਰ ਅਵਸਥਾ ਦੀ ਪ੍ਰਾਪਤੀ ਹੋ ਜਾਂਦੀ ਹੈ। ਬਾਜੇ, ਚਵਰ ਅਤੇ ਸੰਖ ਖ਼ੁਸ਼ੀਆਂ ਦੀ ਪ੍ਰਾਪਤੀ ਦੇ ਪ੍ਰਤੀਕ ਹਨ। ਆਤਮਿਕ-ਮੰਡਲ ਦਾ ਆਨੰਦ ਸਰੀਰਕ ਕੰਨਾਂ ਦਾ ਵਿਸ਼ਾ ਨਹੀਂ ਹੈ ਅਤੇ ਇਹ ਦੁਨਿਆਵੀ ਵਾਜੇ ਵੱਜਣ ਤੋਂ ਬਿਨਾਂ ਹੀ ਪ੍ਰਾਪਤ ਹੁੰਦਾ ਹੈ। ਆਨੰਦ ਅਤੇ ਖ਼ੁਸ਼ੀਆਂ ਦੀ ਇਸ ਅਵਸਥਾ ਵਿਚ ਮਨ ਸੰਸਾਰ ਦੀਆਂ ਵਾਸ਼ਨਾਵਾਂ ਤੋਂ ਉਲਟ ਕੇ ਸੁੰਨ ਭਾਵ ਅਫੁਰ ਪਰਮਾਤਮਾ ਵਿਚ ਇਕਮਿਕ ਹੋ ਜਾਂਦਾ ਹੈ। "ਮਨੂਆ ਉਲਟਿ ਸੁੰਨ ਮਹਿ ਗਹੈ" ਵਾਲੀ ਅਵਸਥਾ ਮਨ ਦੀ ਹੋ ਜਾਂਦੀ ਹੈ। ਸੰਸਾਰ ਦੇ ਵਿਕਾਰਾਂ ਦਾ ਅਤੇ ਮਾਇਆ ਦੇ ਤਿੰਨਾਂ ਗੁਣਾਂ (ਰਜੋ, ਤਮੋ ਅਤੇ ਸਤੋ) ਦਾ ਮਨ 'ਤੇ ਕੋਈ ਪ੍ਰਭਾਵ ਨਹੀਂ ਰਹਿੰਦਾ। ਇਉਂ ਭਗਤ ਬੇਣੀ ਜੀ ਯੋਗ ਮਤ ਨਾਲ ਸੰਬੰਧਿਤ ਸ਼ਬਦਾਵਲੀ ਨੂੰ ਵਰਤਦੇ ਹੋਏ ਆਤਮਾ ਅਤੇ ਪਰਮਾਤਮਾ ਦੀ ਇਕਮਿਕਤਾ ਦੀ ਆਨੰਦਮਈ ਅਵਸਥਾ ਦਾ ਬੜੇ ਹੀ ਉੱਤਮ ਅਤੇ ਸੁੰਦਰ ਢੰਗ ਨਾਲ ਚਿਤਰਣ ਕਰਦੇ ਹਨ :

**ਜਾਗਤ ਰਹੈ ਸੁ ਕਬਹੁ ਨ ਸੋਵੈ॥ ਤੀਨਿ ਤਿਲੋਕ ਸਮਾਧਿ ਪਲੋਵੈ॥**
**ਬੀਜ ਮੰਤ੍ਰੁ ਲੈ ਹਿਰਦੈ ਰਹੈ॥ ਮਨੂਆ ਉਲਟਿ ਸੁੰਨ ਮਹਿ ਗਹੈ॥**

*(ਰਾਮਕਲੀ ਬੇਣੀ ਜੀ, ਪੰਨਾ 974)*

ਭਗਤ ਬੇਣੀ ਜੀ ਨੇ ਡੂੰਘੇ ਅਧਿਆਤਮਕ ਅਤੇ ਦਾਰਸ਼ਨਿਕ ਵਿਸ਼ਾ-ਵਸਤੂ ਨੂੰ ਬਿਆਨ ਕਰਨ ਲਈ ਸ਼ੈਲੀ ਅਤੇ ਸ਼ਬਦਾਵਲੀ ਵੀ ਡੂੰਘੀ ਅਧਿਆਤਮਕਤਾ ਵਾਲੀ ਅਤੇ ਦਾਰਸ਼ਨਿਕ ਪੱਧਰ ਦੀ ਵਰਤੀ ਹੈ। ਕਾਮਨਾ ਰੂਪੀ ਮਧਾਣੀ, ਵਿਕਾਰਾਂ ਰੂਪੀ ਵਰਖਾ ਦੀ ਝੜੀ, ਕਾਇਆ ਰੂਪੀ ਕਮਲ ਅਤੇ ਬਿਖ ਰੂਪੀ ਮਾਇਆ ਦੇ ਪ੍ਰਤੀਕ ਕੁਝ ਅਜਿਹੀਆਂ ਮਿਸਾਲਾਂ ਹਨ, ਜਿਨ੍ਹਾਂ ਤੋਂ ਭਗਤ ਬੇਣੀ ਜੀ ਦੀ ਬਾਣੀ ਦੀ ਗਹਿਰਾਈ ਅਤੇ ਸਾਹਿਤਕ ਅਮੀਰੀ ਦੇ ਰਸ ਨੂੰ ਮਾਣਿਆ ਜਾ ਸਕਦਾ ਹੈ। ਕਾਵਿ-ਚਿਤਰਣ ਅਤੇ ਦ੍ਰਿਸ਼ਟਾਂਤ ਆਪ ਜੀ ਦੀ ਬਾਣੀ ਦੇ ਮਨਮੋਹਕ ਗਹਿਣੇ ਹਨ। ਸੱਚਮੁੱਚ ਹੀ ਜਿੰਨੀ ਡੂੰਘਾਈ ਵਿਚ ਆਪ ਜੀ ਨੇ ਅਧਿਆਤਮਕ ਵਿਸ਼ਿਆਂ ਨੂੰ ਪੇਸ਼ ਕੀਤਾ ਹੈ, ਓਨੀ ਹੀ ਡੂੰਘਾਈ ਆਪ ਜੀ ਦੀ ਬਾਣੀ ਦੀ ਸ਼ੈਲੀ ਅਤੇ ਸ਼ਬਦਾਵਲੀ ਵਿਚ ਮੌਜੂਦ ਹੈ।

# ਭਗਤ ਭੀਖਨ ਜੀ : ਜੀਵਨ ਅਤੇ ਬਾਣੀ

"ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾ ਤਹ ਸੋਈ" ਦਾ ਉਪਦੇਸ਼ ਕਰਨ ਵਾਲੇ ਭਗਤ ਭੀਖਨ ਜੀ ਬ੍ਰਹਿਮੰਡ ਦੇ ਕਣ ਕਣ ਵਿਚ ਇੱਕੋ ਪਰਮਾਤਮਾ ਦੀ ਜੋਤਿ ਵਿਆਪਕ ਹੋਈ ਦੇਖਦੇ ਹਨ। ਇਸ ਦ੍ਰਿਸ਼ਟੀ ਨਾਲ ਸਾਰਾ ਸੰਸਾਰ ਹੀ ਉਸ ਪ੍ਰਭੂ ਦਾ ਰੂਪ ਜਾਪਦਾ ਹੈ ਅਤੇ ਹਰ ਤਰ੍ਹਾਂ ਦੇ ਦੁਨਿਆਵੀ ਭਿੰਨ-ਭੇਦ ਬੇਅਰਥ ਹੋ ਕੇ ਰਹਿ ਜਾਂਦੇ ਹਨ। ਭਗਤ ਭੀਖਨ ਜੀ ਦੇ ਜੀਵਨ ਬਾਰੇ ਗੁਰੂ ਸਾਹਿਬਾਨ ਦੀ ਬਾਣੀ, ਭੱਟ ਸਾਹਿਬਾਨ ਦੀ ਬਾਣੀ, ਭਾਈ ਗੁਰਦਾਸ ਜੀ ਦੀਆਂ 'ਵਾਰਾਂ' ਅਤੇ ਭਾਈ ਦਰਬਾਰੀ ਦਾਸ ਜੀ ਦੀਆਂ 'ਪਰਚੀਆਂ' ਵਿੱਚੋਂ ਕੋਈ ਜ਼ਿਕਰ ਜਾਂ ਸੰਕੇਤ ਪ੍ਰਾਪਤ ਨਹੀਂ ਹੁੰਦਾ। ਜਿੰਨੀ ਕੁ ਸੂਚਨਾ ਕੁਝ ਹਵਾਲਾ ਸਰੋਤਾਂ ਵਿਚ ਉਪਲਬਧ ਹੈ, ਉਸ ਦੇ ਆਧਾਰ 'ਤੇ ਹੀ ਅਸੀਂ ਆਪ ਜੀ ਦੇ ਜੀਵਨ ਅਤੇ ਆਪ ਜੀ ਦੀ ਸ਼ਖ਼ਸੀਅਤ ਬਾਰੇ ਸੰਖੇਪ ਰੂਪ ਵਿਚ ਜਾਣ ਸਕਦੇ ਹਾਂ।

## (ੳ) ਭਗਤ ਭੀਖਨ ਜੀ ਦੇ ਜੀਵਨ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਬਾਰੇ

ਭਗਤ ਭੀਖਨ ਜੀ ਦੇ ਜਨਮ-ਸਾਲ ਬਾਰੇ ਡਾ. ਸਰੂਪ ਸਿੰਘ ਅਲੱਗ ਜੀ ਨੇ ਲਿਖਿਆ ਹੈ : "ਭਗਤ ਜੀ ਉੱਤਰ ਪ੍ਰਦੇਸ਼ ਦੀ ਮੌਜੂਦਾ ਰਾਜਧਾਨੀ ਲਖਨਊ ਦੇ ਇਲਾਕੇ ਦੇ ਰਹਿਣ ਵਾਲੇ ਸਨ। ਇਨ੍ਹਾਂ ਦਾ ਜਨਮ ਕਸਬਾ ਕਾਕੋਰੀ ਵਿਚ 1480 ਈ. ਨੂੰ ਹੋਇਆ।"[1] ਡਾ. ਜੀ.ਐੱਸ. ਚੌਹਾਨ ਜੀ ਨੇ ਪੰਡਿਤ ਨਰੈਣ ਸਿੰਘ ਜੀ ਦੇ ਹਵਾਲੇ ਨਾਲ ਆਪ ਜੀ ਦਾ ਜਨਮ 1473 ਈਸਵੀ ਵਿਚ ਹੋਇਆ ਦੱਸਿਆ ਹੈ। ਆਪ ਲਿਖਦੇ ਹਨ : "According to Pundit Narain Singh, he was born in a Hindu family at village Pakai in Lucknow district in 1473 A.D."[2] *ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਭੀਖਨ ਜੀ ਦਾ ਜਨਮ-ਸਾਲ ਨਹੀਂ ਲਿਖਿਆ, ਪਰ ਆਪ ਜੀ ਦਾ ਦੇਹਾਂਤ ਸੰਮਤ 1631 ਵਿਚ ਹੋਇਆ ਲਿਖਿਆ ਹੈ।[3] ਡਾ. ਭਗਤ ਸਿੰਘ ਵੇਦੀ ਜੀ ਨੇ ਵੀ ਆਪ ਜੀ ਦੀ 'ਮਿਰਤੂ' ਸੰਮਤ 1631 ਬਿਕ੍ਰਮੀ ਨੂੰ ਹੋਈ ਦੱਸੀ ਹੈ।[4] *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਆਪ ਜੀ ਦਾ 'ਦੇਹਾਂਤ ਸੰਨ 1574 ਵਿਚ ਹੋਇਆ'[5] ਲਿਖਿਆ ਗਿਆ ਹੈ। *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ

---

1. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਲੇਖ 'ਭਗਤ ਭੀਖਨ ਜੀ', ਪੰਨਾ 119.
2. Dr. G.S. Chauhan, *Bani of Bhagats*, Chapter 'Saint Bhikhan Ji', p. 154.
3. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, 'ਭੀਖਣ ਜੀ ਬਾਰੇ ਅੰਦਰਾਜ', ਪੰਨਾ 918.
4. ਡਾ. ਭਗਤ ਸਿੰਘ ਵੇਦੀ, *ਭਗਤ ਬਾਣੀ*, ਭਾਗ ਦੂਜਾ, 'ਭੂਮਿਕਾ', ਪੰਨਾ 33.
5. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਅਰਥਾਂ ਵਾਲੇ ਪੰਨਾ 659 'ਤੇ ਫ਼ੁੱਟਨੋਟ।

ਆਪ ਜੀ ਦੇ ਦੇਹਾਂਤ ਬਾਰੇ ਲਿਖਿਆ ਹੈ: "ਬਦਾਯੂਨੀ ਨੇ ਇਸ ਦਾ ਦੇਹਾਂਤ 1573 ਈ. ਲਿਖਿਆ ਹੈ।"[6] ਭਾਈ ਜੋਧ ਸਿੰਘ ਜੀ ਨੇ ਆਪ ਜੀ ਨੂੰ '1573-74 ਸੰਨ ਈਸਵੀ ਵਿਚ ਕਾਲਵਸ ਹੋਇਆ'[7] ਦੱਸਿਆ ਹੈ। ਬਿਕ੍ਰਮੀ ਸੰਮਤ ਦੇ ਸੰਨ 1631 ਵਿੱਚੋਂ ਸਤਵੰਜਾ ਸਾਲਾਂ ਦਾ ਅੰਤਰ ਘਟਾ ਕੇ ਈਸਵੀ ਸੰਮਤ ਦਾ ਸੰਨ 1574 ਬਣਦਾ ਹੈ। ਇਸ ਲਈ ਅਸੀਂ ਕਹਿ ਸਕਦੇ ਹਾਂ ਕਿ ਭਗਤ ਭੀਖਨ ਜੀ ਦਾ ਦੇਹਾਂਤ 1574 ਈ. ਸੰਨ ਵਿਚ ਹੋਇਆ।

ਮੈਕਾਲਿਫ਼ ਜੀ ਨੇ ਭੀਖਨ ਜੀ ਦੇ ਦੇਹਾਂਤ ਦਾ ਸਾਲ ਤਾਂ ਨਹੀਂ ਲਿਖਿਆ, ਪਰ ਇਹ ਲਿਖਿਆ ਹੈ ਕਿ ਭੀਖਨ ਜੀ ਦਾ ਦੇਹਾਂਤ ਅਕਬਰ ਬਾਦਸ਼ਾਹ ਦੇ ਰਾਜ-ਕਾਲ ਦੇ ਮੁੱਢਲੇ ਦੌਰ ਵਿਚ ਹੋਇਆ। ਆਪ ਲਿਖਦੇ ਹਨ: "Bhikan was most probably Shaikh Bhikan of Kakori who died in the early part of the Emperor Akbar's reign."[8] ਬਾਦਸ਼ਾਹ ਅਕਬਰ ਦਾ ਰਾਜ-ਕਾਲ ਈਸਵੀ ਸੰਨ 1555 ਤੋਂ ਲੈ ਕੇ ਸੰਨ 1605 ਈਸਵੀ ਤਕ ਪੰਜਾਹ ਸਾਲਾਂ ਲਈ ਰਿਹਾ। ਇਸ ਤਰ੍ਹਾਂ ਭੀਖਨ ਜੀ ਦੇ ਦੇਹਾਂਤ ਦਾ ਸਾਲ ਅਕਬਰ ਦੀ ਹਕੂਮਤ ਦੇ ਪਹਿਲੇ ਵੀਹ ਸਾਲਾਂ ਦੇ ਅੰਦਰ ਅੰਦਰ ਬਣਦਾ ਹੈ। ਮੈਕਾਲਿਫ਼ ਜੀ ਨੇ ਭੀਖਨ ਜੀ ਬਾਰੇ ਇਹ ਵਿਚਾਰ ਵੀ ਪ੍ਰਗਟ ਕੀਤਾ ਹੋਇਆ ਹੈ ਕਿ ਆਪ ਜੀ ਨੂੰ ਭਗਤ ਕਬੀਰ ਜੀ ਦੇ ਚੇਲੇ ਵੀ ਮੰਨਿਆ ਜਾ ਸਕਦਾ ਹੈ। ਆਪ ਲਿਖਦੇ ਹਨ: "It has been conjectured with some show of probability, that Bhikan was follower of Kabir."[9] ਕਬੀਰ ਜੀ ਦਾ ਜੀਵਨ-ਕਾਲ 1398 ਈਸਵੀ ਤੋਂ ਲੈ ਕੇ 1495 ਈਸਵੀ ਤਕ ਦਾ ਹੈ। ਕਬੀਰ ਜੀ ਦੇ ਦੇਹਾਂਤ ਦੇ ਸਾਲ 1495 ਈਸਵੀ ਅਤੇ ਭੀਖਨ ਜੀ ਦੇ ਦੇਹਾਂਤ ਦਾ ਸਾਲ 1574 ਈਸਵੀ ਵਿਚ ਫ਼ਰਕ ਦਾ ਸਮਾਂ 79 ਸਾਲ ਬਣਦਾ ਹੈ। ਜੇਕਰ ਭਗਤ ਭੀਖਨ ਜੀ ਦੀ ਕੁਲ ਉਮਰ ਅੰਦਾਜ਼ਨ ਸੌ ਸਾਲਾਂ ਦੀ ਮੰਨ ਕੇ ਚੱਲੀਏ ਤਾਂ ਆਪ ਜੀ ਦਾ ਜਨਮ ਦਾ ਸਾਲ 1474 ਈਸਵੀ ਬਣਦਾ ਹੈ ਅਤੇ ਕਬੀਰ ਜੀ ਦੇ ਦੇਹਾਂਤ ਸਮੇਂ ਆਪ ਜੀ ਦੀ ਉਮਰ ਇੱਕੀ ਸਾਲਾਂ ਦੀ ਬਣਦੀ ਹੈ। ਜੇਕਰ ਪੰਡਿਤ ਨਰੈਣ ਸਿੰਘ ਜੀ ਵਾਲਾ ਜਨਮ-ਸਾਲ 1473 ਈਸਵੀ ਮੰਨੀਏ ਤਾਂ ਆਪ ਜੀ ਦੀ ਉਮਰ ਕਬੀਰ ਜੀ ਦੇ ਦੇਹਾਂਤ ਸਮੇਂ ਬਾਈ ਸਾਲਾਂ ਦੀ ਬਣ ਜਾਂਦੀ ਹੈ। ਬਚਪਨ ਤੋਂ ਹੀ ਭਗਤੀ-ਭਾਵ ਵਾਲੀ ਸ਼ਖ਼ਸੀਅਤ ਹੋਣ ਕਰਕੇ ਭਗਤ ਭੀਖਨ ਜੀ ਬਾਰੇ ਇਹ ਮੰਨਿਆ ਜਾ ਸਕਦਾ ਹੈ ਕਿ ਆਪ ਜੀ ਵੀਹ ਸਾਲਾਂ ਦੀ ਉਮਰ ਤਕ ਭਗਤ ਕਬੀਰ ਜੀ ਦੀ ਸੰਗਤ ਵਿਚ ਆ ਕੇ ਉਨ੍ਹਾਂ ਦੇ ਚੇਲੇ ਬਣ ਗਏ ਹੋਣਗੇ। ਇਸ ਪੱਖੋਂ ਡਾ. ਸਰੂਪ ਸਿੰਘ ਅਲੱਗ ਜੀ ਦਾ ਦਰਸਾਇਆ ਜਨਮ ਸਾਲ 1480 ਈਸਵੀ ਠੀਕ ਨਹੀਂ ਕਿਹਾ ਜਾ ਸਕਦਾ,

---

6. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਅੰਦਰਾਜ 'ਭੀਖਨ', ਪੰਨਾ 223.
7. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, 'ਭਗਤ ਭੀਖਨ ਜੀ' ਵਾਲਾ ਲੇਖ, ਪੰਨਾ 97.
8. M.A. Macauliffe, *The Sikh Religion*, Vol. VI, Chapter 'Saint Bhikhan Ji', p. 414.
9. *Ibid.*, p. 416.

ਕਿਉਂਕਿ ਇਹ ਸੰਨ ਮੰਨਣ ਨਾਲ ਭੀਖਨ ਜੀ ਦੀ ਉਮਰ ਕਬੀਰ ਜੀ ਦੇ ਦੇਹਾਂਤ ਸਮੇਂ ਕੇਵਲ ਪੰਦਰਾਂ ਸਾਲਾਂ ਦੀ ਬਣਦੀ ਹੈ। ਉਂਜ ਵੀ ਡਾ. ਅਲੱਗ ਜੀ ਨੇ ਭੀਖਨ ਜੀ ਦੇ ਮੁਰਸ਼ਦ ਦਾ ਨਾਂਅ ਉਨ੍ਹਾਂ ਦੇ ਜੀਵਨ-ਬਿਓਰੇ ਵਿਚ 'ਸੱਯਦ ਮੀਰ ਇਬਰਾਹੀਮ ਜੀ'[10] ਲਿਖਿਆ ਹੋਇਆ ਹੈ। ਇਸ ਤਰ੍ਹਾਂ ਇਹ ਮੰਨਣਾ ਹੀ ਠੀਕ ਹੈ ਕਿ ਭਗਤ ਭੀਖਨ ਜੀ 1473 ਈਸਵੀ ਵਿਚ ਜਨਮੇ ਅਤੇ 1574 ਈਸਵੀ ਤਕ ਜੀਂਦੇ ਰਹੇ।

ਭਾਈ ਕਾਨ੍ਹ ਸਿੰਘ ਨਾਭਾ ਨੇ *ਮਹਾਨ ਕੋਸ਼* ਵਿਚ ਭੀਖਨ ਜੀ ਨੂੰ 'ਲਖਨਊ ਦੇ ਇਲਾਕੇ ਕਾਕੋਰੀ ਦਾ ਵਸਨੀਕ ਸਾਧੂ'[11] ਲਿਖਿਆ ਹੈ। *ਗੁਰੂ ਗ੍ਰੰਥ ਸੰਕੇਤ ਕੋਸ਼* ਅਨੁਸਾਰ ਵੀ ਆਪ 'ਕਾਕੋਰੀ ਦੇ ਵਸਨੀਕ'[12] ਸਨ। ਮੈਕਾਲਿਫ਼ ਜੀ ਨੇ ਕਾਕੋਰੀ ਬਾਬਤ ਲਿਖਿਆ ਹੈ ਕਿ ਕਾਕੋਰੀ ਲਖਨਊ ਦੀ ਸਰਕਾਰ ਵਿਚ ਪੈਂਦਾ ਇਕ ਪਰਗਣਾ ਨਗਰ ਹੈ। ਆਪ ਲਿਖਦੇ ਹਨ : "Kakori is a pargana town in the Sarkar of Lucknau."[13] ਗਿਆਨੀ ਪ੍ਰਤਾਪ ਸਿੰਘ ਜੀ ਅਤੇ ਭਾਈ ਜੋਧ ਸਿੰਘ ਜੀ ਨੇ ਵੀ ਆਪਣੀਆਂ ਪੁਸਤਕਾਂ ਵਿਚ ਭੀਖਨ ਜੀ ਨੂੰ ਇਸੇ ਕਾਕੋਰੀ ਨਗਰ ਦੇ ਹੀ ਵਸਨੀਕ ਲਿਖਿਆ ਹੈ।[14] ਕੇਵਲ ਡਾ. ਜੀ.ਐੱਸ. ਚੌਹਾਨ ਜੀ ਦੀ ਪੁਸਤਕ ਵਿਚ ਪੰਡਿਤ ਨਰੈਣ ਸਿੰਘ ਜੀ ਦੇ ਹਵਾਲੇ ਨਾਲ ਭੀਖਨ ਜੀ ਦਾ ਜਨਮ ਸਥਾਨ 'Village Pakai in Lucknow District'[15] ਲਿਖਿਆ ਹੋਇਆ ਹੈ। ਇਹ ਪਕਈ (Pakai) ਨਾਂਅ ਕਾਕੋਰੀ ਤੋਂ ਭਿੰਨ ਹੈ। ਭੀਖਨ ਜੀ ਬਨਾਰਸ ਜਾਂ ਮਗਹਰ ਜਾ ਕੇ ਕਬੀਰ ਜੀ ਦੇ ਅੰਤਲੇ ਸਾਲਾਂ ਦੌਰਾਨ ਉਨ੍ਹਾਂ ਨੂੰ ਜ਼ਰੂਰ ਮਿਲੇ ਹੋਣਗੇ। ਕਬੀਰ ਜੀ ਦੇ ਵਿਚਾਰਾਂ ਦੀ ਛਾਪ ਇਸੇ ਕਰਕੇ ਹੀ ਭੀਖਨ ਜੀ ਦੀ ਬਾਣੀ ਵਿਚ ਪ੍ਰਤੱਖ ਨਜ਼ਰ ਆਉਂਦੀ ਹੈ। ਡਾ. ਸਰੂਪ ਸਿੰਘ ਅਲੱਗ ਜੀ ਨੇ ਆਪ ਜੀ ਦੇ ਮੁਰਸ਼ਦ ਦਾ ਨਾਂਅ ਸੱਯਦ ਮੀਰ ਇਬਰਾਹੀਮ ਜੀ ਲਿਖਿਆ ਹੈ। ਮੈਕਾਲਿਫ਼ ਜੀ ਨੇ ਵੀ ਲਿਖਿਆ ਹੈ ਕਿ ਮੀਰ ਇਬਰਾਹੀਮ ਤੋਂ ਭੀਖਨ ਜੀ ਨੇ ਅਧਿਆਤਮਕ ਵਿਰਾਸਤ ਹਾਸਲ ਕੀਤੀ ਸੀ। ਭੀਖਨ ਜੀ ਦੀ ਬਾਣੀ ਦੇ ਆਧਾਰ 'ਤੇ ਇਹ ਗੱਲ ਵਧੇਰੇ ਠੀਕ ਸਿੱਧ ਹੁੰਦੀ ਹੈ ਕਿ ਆਪ ਜੀ ਭਗਤ ਕਬੀਰ ਜੀ ਦੇ ਚੇਲੇ ਸਨ ਅਤੇ ਆਪ ਜੀ ਦੇ ਮੁਰਸ਼ਦ ਸੱਯਦ ਮੀਰ ਇਬਰਾਹੀਮ ਜੀ ਨਹੀਂ ਸਨ।

ਮੈਕਾਲਿਫ਼ ਜੀ ਨੇ ਆਪ ਜੀ ਨੂੰ 'Shaikh Bhikan of Kakori'[16] ਲਿਖਿਆ ਹੈ। ਭਾਈ ਜੋਧ ਸਿੰਘ ਜੀ ਲਿਖਦੇ ਹਨ, "ਖ਼ਿਆਲ ਕੀਤਾ ਜਾਂਦਾ ਹੈ ਕਿ ਭਗਤ ਸ਼ੇਖ਼ ਭੀਖਨ ਸੂਫ਼ੀ ਫ਼ਕੀਰ ਸੀ, ਜੋ ਲਖਨਊ ਦੀ ਸਰਕਾਰ ਦੇ ਪਰਗਨੇ ਕਾਕੋਰੀ ਦਾ

---

10. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਲੇਖ 'ਭਗਤ ਭੀਖਨ ਜੀ', ਪੰਨਾ 122.
11. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, 'ਭੀਖਨ ਜੀ ਬਾਰੇ ਅੰਦਰਾਜ', ਪੰਨਾ 918.
12. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਅੰਦਰਾਜ 'ਭੀਖਨ', ਪੰਨਾ 223.
13. M.A. Macauliffe, *The Sikh Religion*, Vol. VI, Chapter 'Saint Bhikan Ji', p. 414.
14. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 157; ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, ਪੰਨਾ 97.
15. Dr. G.S. Chauhan, *Bani of Bhagats*, Chapter 'Saint Bhikhan Ji', p. 154.
16. M.A. Macauliffe, *The Sikh Religion*, Vol. VI, Chapter 'Saint Bhikan Ji', p. 414.

ਵਸਨੀਕ ਸੀ।"[17] ਡਾ. ਭਗਤ ਸਿੰਘ ਵੇਦੀ ਜੀ ਭੀਖਨ ਜੀ ਬਾਰੇ ਲਿਖਦੇ ਹਨ: "ਪ੍ਰਸਿੱਧ ਸੂਫ਼ੀ ਫ਼ਕੀਰ ਭੀਖਨ ਸ਼ਾਹ ਲਖਨਊ ਦਾ ਰਹਿਣ ਵਾਲਾ ਸੀ।"[18]

ਭਗਤ ਭੀਖਨ ਜੀ ਨੂੰ *ਮਹਾਨ ਕੋਸ਼* ਵਿਚ 'ਸੂਫ਼ੀ ਫ਼ਕੀਰ'[19] ਅਤੇ *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ 'ਸੂਫ਼ੀ ਮੁਸਲਮਾਨ'[20] ਲਿਖਿਆ ਹੋਇਆ ਹੈ। ਗਿਆਨੀ ਪ੍ਰਤਾਪ ਸਿੰਘ ਜੀ ਨੇ ਆਪ ਜੀ ਨੂੰ 'ਮੁਸਲਮਾਨ ਸੂਫ਼ੀ ਭਗਤ'[21] ਦੱਸਿਆ ਹੈ ਅਤੇ *ਸ਼ਬਦਾਰਥ* ਵਿਚ ਆਪ ਜੀ ਨੂੰ 'ਵਿਦਵਾਨ ਸੂਫ਼ੀ ਫ਼ਕੀਰ'[22] ਕਿਹਾ ਗਿਆ ਹੈ। ਮੈਕਾਲਿਫ਼ ਜੀ ਨੇ ਆਪ ਜੀ ਨੂੰ 'Shaikh Bhikan' ਅਤੇ ਡਾ. ਭਗਤ ਸਿੰਘ ਵੇਦੀ ਜੀ ਨੇ ਆਪ ਜੀ ਨੂੰ 'ਪ੍ਰਸਿੱਧ ਸੂਫ਼ੀ ਫ਼ਕੀਰ ਭੀਖਨ ਸ਼ਾਹ'[23] ਲਿਖਿਆ ਹੈ। ਇਨ੍ਹਾਂ ਸਾਰੇ ਹਵਾਲਿਆਂ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਭਗਤ ਭੀਖਨ ਜੀ ਦਾ ਸੰਬੰਧ ਇਸਲਾਮ ਧਰਮ ਨਾਲ ਸੰਬੰਧਿਤ ਧਾਰਾ ਸੂਫ਼ੀ ਮਤ ਨਾਲ ਸੀ, ਪਰ ਪ੍ਰੋ. ਸਾਹਿਬ ਸਿੰਘ ਜੀ ਆਪ ਜੀ ਦੀ ਬਾਣੀ ਦੇ ਅਰਥ ਕਰਦਿਆਂ *ਭਗਤ ਬਾਣੀ ਸਟੀਕ* ਵਿਚ ਲਿਖਦੇ ਹਨ: "ਸਾਰੇ ਹੀ ਸ਼ਬਦ ਵਿਚ ਕਿਤੇ ਇਕ ਭੀ ਐਸਾ ਲਫ਼ਜ਼ ਨਹੀਂ, ਜਿਥੋਂ ਇਹ ਕਿਹਾ ਜਾ ਸਕੇ ਕਿ ਭੀਖਨ ਜੀ ਕਿਸੇ ਮੁਸਲਮਾਨੀ ਘਰ ਵਿਚ ਜੰਮੇ-ਪਲੇ ਸਨ।"[24] ਇਸ ਦੇ ਨਾਲ ਹੀ ਆਪ ਜੀ ਇਹ ਵੀ ਲਿਖਦੇ ਹਨ: "ਕੋਈ ਲਫ਼ਜ਼ ਐਸੇ ਨਹੀਂ ਹਨ, ਜਿਥੋਂ ਇਹ ਸਾਬਤ ਹੋ ਸਕੇ ਕਿ ਭੀਖਨ ਜੀ ਦੀ ਰਚਨਾ ਹਿੰਦੂ ਬੈਰਾਗੀ ਸਾਧੂਆਂ ਨਾਲ ਮਿਲਦੀ ਹੈ।"[25] ਇਹ ਇਕ ਇਤਿਹਾਸਿਕ ਸੱਚਾਈ ਹੈ ਕਿ 'ਸਾਧ ਭਾਖਾ' ਇਕ ਅਜਿਹੀ ਭਾਸ਼ਾ ਸੀ, ਜਿਸ ਨੂੰ ਸਾਰੇ ਹੀ ਸੰਤਾਂ, ਭਗਤਾਂ ਅਤੇ ਫ਼ਕੀਰਾਂ ਨੇ ਅਪਨਾਇਆ, ਭਾਵੇਂ ਉਹ ਪਿਛੋਕੜ ਪੱਖੋਂ ਹਿੰਦੂ ਸਨ ਤੇ ਭਾਵੇਂ ਮੁਸਲਮਾਨ। ਇਲਾਕਾਈ ਸ਼ਬਦ ਵੀ ਬਾਣੀ ਉਚਾਰਦੇ ਸਮੇਂ ਉਨ੍ਹਾਂ ਦੀ ਬਾਣੀ ਵਿਚ ਸੁਭਾਵਿਕ ਤੌਰ 'ਤੇ ਹੀ ਆ ਗਏ। ਅਸਲ ਵਿਚ ਉਹ ਸਾਰੇ ਸਿੱਧੇ ਤੌਰ 'ਤੇ ਲੋਕਾਂ ਨੂੰ ਸੰਬੋਧਿਤ ਹੋ ਕੇ ਉਨ੍ਹਾਂ ਦੀ ਭਾਸ਼ਾ ਵਿਚ ਆਪਣੀ ਗੱਲ ਕਹਿ ਰਹੇ ਸਨ ਤਾਂ ਕਿ ਲੋਕਾਂ ਨੂੰ ਆਸਾਨੀ ਨਾਲ ਸਮਝ ਆ ਸਕੇ। ਮੈਕਾਲਿਫ਼ ਜੀ ਦੱਸਦੇ ਹਨ ਕਿ ਸੂਫ਼ੀ ਫ਼ਕੀਰਾਂ ਨੇ ਭਾਰਤੀ ਹਿੰਦੂ ਸੰਸਕ੍ਰਿਤੀ ਦਾ ਪ੍ਰਭਾਵ ਕਬੂਲਿਆ, ਪਰ ਨਾਲ ਹੀ ਆਪਣੇ ਇਕ ਖ਼ੁਦਾ ਵਿਚ ਯਕੀਨ ਨੂੰ ਬਰਕਰਾਰ ਰੱਖਿਆ। ਆਪ ਲਿਖਦੇ ਹਨ: "The Muhammadan Bhagats lived in Hindu Centres, and became largely imbued with

---

17. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, 'ਭਗਤ ਭੀਖਨ ਜੀ' ਵਾਲਾ ਲੇਖ, ਪੰਨਾ 97.
18. ਡਾ. ਭਗਤ ਸਿੰਘ ਵੇਦੀ, *ਭਗਤ ਬਾਣੀ*, ਭਾਗ ਦੂਜਾ, 'ਭੂਮਿਕਾ', ਪੰਨਾ 33.
19. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, 'ਭੀਖਨ ਜੀ ਬਾਰੇ ਅੰਦਰਾਜ', ਪੰਨਾ 918.
20. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਅੰਦਰਾਜ 'ਭੀਖਨ', ਪੰਨਾ 223.
21. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 157; ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, ਪੰਨਾ 97.
22. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਅਰਥਾਂ ਵਾਲਾ, ਪੰਨਾ 659 'ਤੇ ਫ਼ੁੱਟਨੋਟ।
23. ਡਾ. ਭਗਤ ਸਿੰਘ ਵੇਦੀ, *ਭਗਤ ਬਾਣੀ*, ਭਾਗ ਦੂਜਾ, 'ਭੂਮਿਕਾ', ਪੰਨਾ 33.
24. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ*, ਹਿੱਸਾ ਪਹਿਲਾ, ਪੰਨਾ 105. 'ਬਾਣੀ ਭਗਤ ਭੀਖਨ ਕੀ' ਲੇਖ ਵਿਚ ਇਹ ਸ਼ਬਦ ਦਰਜ ਕੀਤੇ ਹੋਏ ਹਨ।
25. *ਉਹੀ*, ਪੰਨਾ 106. 'ਬਾਣੀ ਭੀਖਨ ਜੀ ਕੀ' ਲੇਖ ਵਿਚ ਇਹ ਸ਼ਬਦ ਦਰਜ ਕੀਤੇ ਹੋਏ ਹਨ।

Hindu modes of thought while they at the same time retained their traditional belief in the Divine Unity."[26] ਇਹ ਪ੍ਰਭਾਵ ਇਕ-ਪਾਸੜ ਨਹੀਂ ਸੀ। ਸੂਫ਼ੀ ਫ਼ਕੀਰਾਂ ਦਾ ਪ੍ਰਭਾਵ ਹਿੰਦੂ ਮਤ ਨਾਲ ਸੰਬੰਧਿਤ ਸੰਤਾਂ-ਮਹਾਂਪੁਰਸ਼ਾਂ ਨੇ ਵੀ ਕਬੂਲਿਆ ਅਤੇ ਉਨ੍ਹਾਂ ਦੀਆਂ ਰਚਨਾਵਾਂ ਵਿਚ ਇਸਲਾਮ ਨਾਲ ਸੰਬੰਧਿਤ ਸ਼ਬਦਾਵਲੀ ਆਪ-ਮੁਹਾਰੇ ਹੀ ਆ ਸ਼ਾਮਲ ਹੋਈ। ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਹਿੰਦੂ ਸੰਸਕ੍ਰਿਤੀ, ਇਸਲਾਮੀ ਸਭਿਅਤਾ ਅਤੇ ਯੋਗ ਮਤ ਨਾਲ ਸੰਬੰਧਿਤ ਸ਼ਬਦਾਵਲੀ ਦੀ ਖੁੱਲ੍ਹ ਕੇ ਵਰਤੋਂ ਹੋਈ ਹੈ। ਪਰਮਾਤਮਾ ਨੂੰ ਹਿੰਦੂ ਮਤ ਅਤੇ ਇਸਲਾਮ ਵਿਚ ਪ੍ਰਚੱਲਤ ਸਾਰੇ ਨਾਵਾਂ ਨਾਲ ਯਾਦ ਕੀਤਾ ਗਿਆ ਹੈ। ਇਸ ਲਈ ਕੇਵਲ ਸ਼ਬਦਾਵਲੀ ਦੇ ਆਧਾਰ 'ਤੇ ਕਿਸੇ ਮਹਾਂਪੁਰਸ਼ ਦਾ ਪਿਛੋਕੜ ਕਿਸੇ ਵਿਸ਼ੇਸ਼ ਮਜ਼ਹਬ ਜਾਂ ਮਤ ਨਾਲ ਪੱਕੇ ਤੌਰ 'ਤੇ ਅਤੇ ਨਿਸਚਿਤ ਤੌਰ 'ਤੇ ਜੋੜਨਾ ਮੁਨਾਸਿਬ ਨਹੀਂ ਹੈ। ਇਸ ਲਈ ਭਗਤ ਭੀਖਨ ਜੀ ਵੱਲੋਂ ਵਰਤੀ ਗਈ ਸ਼ਬਦਾਵਲੀ ਦੇ ਆਧਾਰ 'ਤੇ ਹੀ ਉਨ੍ਹਾਂ ਦੇ ਜਨਮ ਜਾਂ ਪਿਛੋਕੜ ਨਾਲ ਸੰਬੰਧਿਤ ਧਰਮ ਬਾਰੇ ਕੋਈ ਨਿਸਚਿਤ ਤੌਰ 'ਤੇ ਸਿੱਟਾ ਕੱਢਣਾ ਕਿਸੇ ਤਰ੍ਹਾਂ ਵੀ ਉਚਿਤ ਨਹੀਂ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤ ਸਾਹਿਬਾਨ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਕਰਨ ਸਮੇਂ ਬਾਣੀ ਦੇ ਸਿਧਾਂਤਕ ਪੱਖ ਨੂੰ ਧਿਆਨ ਵਿਚ ਰੱਖਿਆ ਸੀ। ਆਪ ਜੀ ਨੇ ਇਸ ਗੱਲ ਵੱਲ ਕੋਈ ਧਿਆਨ ਨਹੀਂ ਦਿੱਤਾ ਕਿ ਬਾਣੀ ਉਚਾਰਣ ਵਾਲੇ ਮਹਾਂਪੁਰਸ਼ ਦਾ ਸੰਬੰਧ ਕਿਸ ਧਰਮ ਜਾਂ ਮਤ ਨਾਲ ਹੈ। ਇਥੇ ਡਾ. ਵਜ਼ੀਰ ਸਿੰਘ ਜੀ ਦੇ ਲਿਖੇ ਸ਼ਬਦ ਦਰਜ ਕਰਨੇ ਬਿਲਕੁਲ ਢੁਕਵੇਂ ਹਨ। ਆਪ ਜੀ ਲਿਖਦੇ ਹਨ : "ਪਾਵਨ ਬੀੜ ਦੀ ਸੰਪਾਦਨਾ ਸਮੇਂ ਭੀਖਨ ਜੀ ਦੀ ਜੋ ਰਚਨਾ ਸ੍ਰੀ ਗੁਰੂ ਅਰਜਨ ਦੇਵ ਜੀ ਪਾਸ ਪੁੱਜੀ ਅਤੇ ਸੋਰਠਿ ਰਾਗ ਵਿਚ ਦਰਜ ਹੋਈ, ਉਹ ਗੁਰਮਤਿ ਦੀ ਕਸਵੱਟੀ ਉੱਤੇ ਪੂਰੀ ਉਤਰਦੀ ਹੈ। ਗੁਰੂ ਸਾਹਿਬ ਲਈ ਇਹ ਗੱਲ ਕੋਈ ਮਹੱਤਤਾ ਨਹੀਂ ਸੀ ਰੱਖਦੀ ਕਿ ਬਾਣੀਕਾਰ ਕਿਸ ਧਰਮ ਦਾ ਹੈ, ਮੁਸਲਮਾਨ ਜਾਂ ਹਿੰਦੂ। ਉਨ੍ਹਾਂ ਨੇ ਭਗਤ ਭੀਖਨ ਜੀ ਦੀ ਭਗਤੀ-ਭਾਵਨਾ ਨੂੰ ਪਹਿਲ ਦਿੱਤੀ। ਭਗਤ ਦੇ ਰੂਪ ਵਿਚ ਭੀਖਨ ਜੀ ਦੀ ਗੁਰੂ ਸਾਹਿਬਾਨ ਅਤੇ ਹੋਰਨਾਂ ਸੰਤਾਂ-ਭਗਤਾਂ ਨਾਲ ਅਧਿਆਤਮਕ ਸਾਂਝ ਹੈ। ਇਥੋਂ ਤਕ ਕਿ ਭੀਖਨ ਜੀ ਦੀ ਸ਼ਬਦਾਵਲੀ ਤੋਂ ਕਈ ਵਾਕੰਸ਼ ਗੁਰਬਾਣੀ ਤੇ ਭਗਤ ਬਾਣੀ ਨਾਲ ਮੇਲ ਖਾਂਦੇ ਹਨ।"[27]

ਭੀਖਨ ਜੀ ਗ੍ਰਿਹਸਤ ਮਾਰਗ ਦੇ ਧਾਰਨੀ ਸਨ ਅਤੇ ਮੈਕਾਲਿਫ਼ ਜੀ ਅਨੁਸਾਰ ਆਪ ਜੀ ਦੇ ਕਈ ਬੱਚੇ ਸਨ। ਆਪ ਲਿਖਦੇ ਹਨ : "He left numerous children who attained perfection, all of whom were adorned with the embellishments of rectitude, piety, wisdom, knowledge and

---

26. M.A. Macauliffe, *The Sikh Religion*, Vol. VI, pp. 1-2. From the chapter 'Bhagats of the Granth Sahib'.
27. ਡਾ. ਵਜ਼ੀਰ ਸਿੰਘ, *ਸੇ ਭਗਤ ਸਤਿਗੁਰ ਮਨਿ ਭਾਏ*, 'ਭਗਤ ਭੀਖਨ ਜੀ : ਬਾਣੀ ਸੰਸਾਰ', ਪੰਨਾ 123.

*virtue.*"[28] ਮੈਕਾਲਿਫ਼ ਜੀ ਨੇ ਇਹ ਵੀ ਦੱਸਿਆ ਹੈ ਕਿ ਭਗਤ ਭੀਖਨ ਜੀ ਕਈ ਸਾਲ ਲੋਕਾਂ ਨੂੰ ਪੜ੍ਹਾਉਣ ਅਤੇ ਧਾਰਮਿਕ ਸਿੱਖਿਆ ਦੇਣ ਦਾ ਕੰਮ ਵੀ ਕਰਦੇ ਰਹੇ। ਇਕ ਵਾਰ ਆਪ ਜੀ ਦੇ ਪਾਸ ਇਕ ਵਿਅਕਤੀ ਰਮਜ਼ਾਨ ਦੇ ਮਹੀਨੇ ਵਿਚ ਤਰਕ-ਸ਼ਾਸਤਰ ਦੀ ਇਕ ਕਿਤਾਬ ਲੈ ਕੇ ਆਇਆ ਅਤੇ ਉਸ ਵਿੱਚੋਂ ਉਪਦੇਸ਼ ਦੀ ਆਪ ਜੀ ਪਾਸੋਂ ਮੰਗ ਕੀਤੀ। ਆਪ ਜੀ ਨੇ ਉਸ ਵਿਅਕਤੀ ਨੂੰ ਸਮਝਾਇਆ ਕਿ ਉਹ ਇਸ ਤੋਂ ਪਹਿਲਾਂ ਕੁਝ ਕਿਤਾਬਾਂ ਅਧਿਆਤਮਕ ਵਿਸ਼ਿਆਂ ਵਾਲੀਆਂ ਪੜ੍ਹੇ। ਇਥੋਂ ਇਹ ਪਤਾ ਲੱਗਦਾ ਹੈ ਕਿ ਭੀਖਨ ਜੀ ਤਰਕ-ਸ਼ਾਸਤਰ ਦੀਆਂ ਕਿਤਾਬਾਂ ਨਾਲੋਂ ਵਧੇਰੇ ਅਹਿਮੀਅਤ ਅਧਿਆਤਮਕ ਕਿਤਾਬਾਂ ਨੂੰ ਦਿੰਦੇ ਸਨ। ਭਗਤ ਭੀਖਨ ਜੀ ਬਾਰੇ ਮੈਕਾਲਿਫ਼ ਜੀ ਨੇ ਇਹ ਵੀ ਦੱਸਿਆ ਕਿ ਆਪ ਜੀ ਆਪਣੇ-ਆਪ ਨੂੰ ਇਰੀਜ ਦੇ ਮੀਰ ਸੱਯਦ ਇਬਰਾਹਿਮ ਦੇ ਵਾਰਸ ਸਮਝਦੇ ਸਨ ਅਤੇ ਉਨ੍ਹਾਂ ਤੋਂ ਧਾਰਮਿਕ ਸਿੱਖਿਆ ਵੀ ਆਪ ਜੀ ਨੇ ਲਈ ਸੀ। ਮੈਕਾਲਿਫ਼ ਜੀ ਦੇ ਸ਼ਬਦ ਹਨ : "He reckoned his spiritual succession from Mir Saiyid Ibrahim of Irij, who was himself the most learned of the learned men of his time."[29] ਇਕ ਗੱਲ ਮੈਕਾਲਿਫ਼ ਜੀ ਹੋਰ ਵੀ ਦੱਸਦੇ ਹਨ ਕਿ ਭੀਖਨ ਜੀ ਆਪਣੇ ਸੂਫ਼ੀ ਰਹੱਸ ਨੂੰ ਖੁੱਲ੍ਹੇਆਮ ਲੋਕਾਂ ਸਾਹਮਣੇ ਪ੍ਰਗਟ ਨਹੀਂ ਕਰਦੇ ਸਨ। ਮੈਕਾਲਿਫ਼ ਜੀ ਦੇ ਲਿਖਣ ਅਨੁਸਾਰ ਆਪ ਜੀ ਨੂੰ ਕੁਰਾਨ-ਸ਼ਰੀਫ਼ ਗ੍ਰੰਥ ਜ਼ਬਾਨੀ ਯਾਦ ਸੀ, ਉਹ ਸ਼ਰੀਅਤ ਦੇ ਮਾਹਿਰ ਸਨ ਅਤੇ ਇਥੋਂ ਤਕ ਕਿ ਇਮਾਮਾਂ ਵਿੱਚੋਂ ਸਭ ਤੋਂ ਵੱਡੇ ਇਮਾਮ ਅਬੂ ਹਨੀਫ਼ਾ ਤੋਂ ਵੀ ਇਸ ਵਿਦਵਤਾ ਵਿਚ ਉਹ ਅੱਗੇ ਸਨ। ਉਹ ਸੱਤ ਤਰੀਕਿਆਂ ਨਾਲ ਪਵਿੱਤਰ ਗ੍ਰੰਥ ਕੁਰਾਨ ਸ਼ਰੀਫ਼ ਦਾ ਪਾਠ ਕਰ ਸਕਦੇ ਸਨ। ਇਹ ਗੱਲਾਂ ਲਿਖਦਿਆਂ ਮੈਕਾਲਿਫ਼ ਜੀ ਨੇ ਫ਼ਾਰਸੀ ਦੇ ਪ੍ਰਸਿੱਧ ਇਤਿਹਾਸਕਾਰ ਬਦੌਨੀ (Badauni) ਦਾ ਹਵਾਲਾ ਦਿੱਤਾ ਹੈ।

ਭਗਤ ਭੀਖਨ ਜੀ ਦੇ ਮਾਤਾ-ਪਿਤਾ ਦੇ ਨਾਵਾਂ ਬਾਰੇ ਕਿਤੋਂ ਕੋਈ ਸੂਚਨਾ ਪ੍ਰਾਪਤ ਨਹੀਂ ਹੈ। ਆਪ ਜੀ ਦੀ ਪਤਨੀ ਬਾਰੇ ਵੀ ਕੋਈ ਜਾਣਕਾਰੀ ਉਪਲਬਧ ਨਹੀਂ ਹੈ ਅਤੇ ਨਾ ਹੀ ਬੱਚਿਆਂ ਦੇ ਨਾਵਾਂ ਬਾਰੇ ਕਿਤੋਂ ਕੁਝ ਪਤਾ ਲੱਗਦਾ ਹੈ। ਏਨਾ ਜ਼ਰੂਰ ਪਤਾ ਲੱਗਦਾ ਹੈ ਕਿ ਆਪ ਜੀ ਗ੍ਰਹਿਸਤੀ ਸਨ ਅਤੇ ਆਪ ਜੀ ਦੇ ਕਈ ਬੱਚੇ ਸਨ। ਆਪ ਜੀ ਦੇ ਜੀਵਨ-ਨਿਰਬਾਹ ਦਾ ਕਿੱਤਾ ਪੜ੍ਹਾਉਣ ਅਤੇ ਧਾਰਮਿਕ ਸਿੱਖਿਆ ਦੇਣ ਦਾ ਸੀ। ਇਉਂ ਲੱਗਦਾ ਹੈ ਕਿ ਆਪ ਜੀ ਆਪਣੇ ਸਮੇਂ ਦੇ ਉੱਚ-ਕੋਟੀ ਦੇ ਕਾਜ਼ੀ ਅਤੇ ਵਿਦਵਾਨ ਅਧਿਆਪਕ ਸਨ। ਲੋਕ ਆਪ ਜੀ ਪਾਸੋਂ ਧਾਰਮਿਕ ਗਿਆਨ ਪ੍ਰਾਪਤ ਕਰਨ ਲਈ ਆਉਂਦੇ ਸਨ। ਸੰਖੇਪ ਵਿਚ ਕਹਿਣਾ ਹੋਵੇ ਤਾਂ ਭੀਖਨ ਜੀ ਦਾ ਜੀਵਨ ਬਹੁਤ ਹੀ ਉੱਚੇ ਦਰਜੇ ਦਾ ਧਾਰਮਿਕ ਜੀਵਨ ਸੀ। ਆਪ ਜੀ ਸ਼ੇਖ਼ ਫ਼ਰੀਦ ਜੀ ਵਾਂਗ ਸ਼ਰ੍ਹਾ ਦੇ ਪੱਕੇ ਸਨ ਅਤੇ ਅੱਲ੍ਹਾ ਦੀ ਬੰਦਗੀ ਦੇ ਰੰਗ ਵਿਚ ਰੰਗੇ ਹੋਏ ਸਨ। ਆਪ ਉੱਚ-ਦਰਜੇ ਦੇ ਵਿਦਵਾਨ ਵੀ ਸਨ ਅਤੇ ਲੋਕਾਂ ਦੇ ਧਾਰਮਿਕ ਆਗੂ ਵੀ ਸਨ। ਇਮਾਮ

28. M.A. Macauliffe, *The Sikh Religion*, Vol. VI, Chapter 'Saint Bhikhan Ji', p. 415.
29. *Ibid.*

ਨਾਲੋਂ ਵੀ ਵੱਧ ਆਪ ਜੀ ਦੀ ਮਾਨਤਾ ਸੀ। ਆਪ ਜੀ ਦਾ ਜੀਵਨ ਪਾਕ-ਪਵਿੱਤਰ ਸੀ ਅਤੇ ਉਸੇ ਦਾ ਅਸਰ ਸੀ ਕਿ ਆਪ ਜੀ ਦੇ ਬੱਚੇ ਵੀ ਵਿਦਵਤਾ ਨਾਲ ਭਰਪੂਰ ਸਨ ਅਤੇ ਧਾਰਮਿਕ ਗੁਣਾਂ ਵਾਲੇ ਸਨ। ਆਪ ਜੀ ਦੀ ਬਾਣੀ ਦੇ ਦੋ ਸ਼ਬਦ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ, ਪਰਮਾਤਮਾ ਦੇ ਨਾਮ ਦੀ ਮਹਿਮਾ ਗਾਉਂਦੇ ਹਨ, ਗੁਰੂ ਦੀ ਕਿਰਪਾ ਦੀ ਅਹਿਮੀਅਤ ਦੱਸਦੇ ਹਨ ਅਤੇ ਮੁਕਤੀ ਦਾ ਸਾਧਨ ਵੀ ਬਿਆਨ ਕਰਦੇ ਹਨ। ਬੁਢਾਪੇ ਦਾ ਚਿਤਰਣ ਆਪ ਜੀ ਦੀ ਬਾਣੀ ਵਿਚ ਬੜੀ ਸ਼ਿੱਦਤ ਨਾਲ ਕੀਤਾ ਗਿਆ ਹੈ। ਇਸ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਆਪ ਜੀ ਦੀ ਉਮਰ ਠੀਕ ਹੀ ਸੌ ਸਾਲ ਜਾਂ ਇਸ ਤੋਂ ਵੱਧ ਰਹੀ ਹੋਵੇਗੀ। ਆਪ ਜੀ ਦੀ ਬਾਣੀ ਤੋਂ ਇਹ ਵੀ ਪਤਾ ਲੱਗਦਾ ਹੈ ਕਿ ਆਪ ਜੀ ਨੇ ਆਪਣੇ ਤੋਂ ਪਹਿਲਾਂ ਹੋ ਚੁੱਕੇ ਜਾਂ ਸਮਕਾਲੀ ਭਗਤ ਸਾਹਿਬਾਨ ਦੀ ਬਾਣੀ ਦਾ ਵੀ ਜ਼ਰੂਰ ਹੀ ਅਧਿਐਨ ਕੀਤਾ ਹੋਇਆ ਸੀ। ਇਸ ਤਰ੍ਹਾਂ ਆਪ ਜੀ ਮਧਕਾਲੀਨ ਭਗਤੀ ਲਹਿਰ ਨਾਲ ਪੂਰੀ ਤਰ੍ਹਾਂ ਜੁੜੇ ਹੋਏ ਸਨ ਅਤੇ ਇਸ ਕਰਕੇ ਹੀ ਆਪ ਜੀ ਦੀ ਬਾਣੀ ਦੇ ਦੋ ਸ਼ਬਦਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਕਰਨ ਦਾ ਸਨਮਾਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਿੱਤਾ ਅਤੇ ਭਗਤ ਵਜੋਂ ਆਪ ਜੀ ਨੂੰ ਸਤਿਕਾਰ ਦਿੱਤਾ।

## (ਅ) ਭਗਤ ਭੀਖਨ ਜੀ ਦੀ ਬਾਣੀ ਦਾ ਵਿਸ਼ਾ-ਵਸਤੂ

ਭਗਤ ਭੀਖਨ ਜੀ ਦੇ ਦੋ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਸੋਰਠਿ ਵਿਚ ਅੰਕਿਤ ਹੋਏ ਹਨ ਅਤੇ ਇਹ ਸ਼ਬਦ ਪੰਨਾ 659 'ਤੇ ਸੁਭਾਇਮਾਨ ਹਨ। ਪਹਿਲੇ ਸ਼ਬਦ ਵਿਚ ਆਪ ਜੀ ਨੇ ਬੁਢਾਪੇ ਦਾ ਵਰਣਨ ਕਰਦੇ ਹੋਏ ਮਨੁੱਖ ਨੂੰ ਸਮਝਾਇਆ ਹੈ ਕਿ ਉਸ ਨੂੰ ਇਸ ਅਵਸਥਾ ਤੋਂ ਪਹਿਲਾਂ ਹੀ ਪਰਮਾਤਮਾ ਦਾ ਨਾਮ ਜਪਣਾ ਚਾਹੀਦਾ ਹੈ। ਬੁਢਾਪੇ ਵਿਚ ਮਨੁੱਖ ਦਾ ਸਰੀਰ ਕਮਜ਼ੋਰ ਹੋ ਜਾਂਦਾ ਹੈ, ਅੱਖਾਂ ਵਿੱਚੋਂ ਪਾਣੀ ਵਹਿਣ ਲੱਗਦਾ ਹੈ, ਕੇਸ ਦੁੱਧ ਵਰਗੇ ਸਫ਼ੇਦ ਹੋ ਜਾਂਦੇ ਹਨ, ਗਲਾ ਵੀ ਕੰਮ ਕਰਨੋਂ ਹਟ ਜਾਂਦਾ ਹੈ ਅਤੇ ਆਵਾਜ਼ ਨਹੀਂ ਨਿਕਲਦੀ। ਅਜਿਹੀ ਅਵਸਥਾ ਵਿਚ ਮਨੁੱਖ ਦੇ ਮੂੰਹੋਂ ਸ਼ਬਦ ਦਾ ਉਚਾਰਣ ਭਾਵ ਹਰੀ ਦਾ ਸਿਮਰਨ ਨਹੀਂ ਹੋ ਸਕਦਾ। ਆਪ ਜੀ ਇਸ ਅਵਸਥਾ ਬਾਰੇ ਫ਼ੁਰਮਾਉਂਦੇ ਹਨ :

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥**

*(ਸੋਰਠਿ ਭੀਖਨ ਜੀ, ਪੰਨਾ 659)*

ਬੁਢਾਪਾ ਆਪਣੇ-ਆਪ ਵਿਚ ਇਕ ਰੋਗ ਹੈ ਜਾਂ ਇਉਂ ਕਹੀਏ ਕਿ ਬੁਢਾਪੇ ਵਿਚ ਸਰੀਰ ਕਮਜ਼ੋਰ ਹੋ ਜਾਣ ਕਰਕੇ ਕਈ ਰੋਗ ਆ ਚੰਬੜਦੇ ਹਨ। ਇਸ ਅਵਸਥਾ ਦਾ ਦੁੱਖ ਦੂਰ ਕਰਨ ਲਈ ਭਗਤ ਭੀਖਨ ਜੀ ਵੈਦ ਦੀ ਦੱਸ ਪਾਉਂਦੇ ਹਨ। ਸੰਸਾਰ ਦੇ ਵੈਦ ਬੁਢਾਪੇ ਨੂੰ ਦੂਰ ਨਹੀਂ ਕਰ ਸਕਦੇ ਜਾਂ ਇਉਂ ਕਹਿ ਲਈਏ ਕਿ ਪਰਮਾਤਮਾ ਦਾ ਨਾਮ ਨਾ ਸਿਮਰਨ ਕਰਕੇ ਜੋ ਦੁੱਖ ਪ੍ਰਾਪਤ ਹੁੰਦਾ ਹੈ, ਉਸ ਦਾ ਇਲਾਜ ਕਿਸੇ ਸੰਸਾਰੀ ਵੈਦ ਜਾਂ ਡਾਕਟਰ ਕੋਲ ਨਹੀਂ ਹੈ। ਰਹਾਉ ਦੀ ਤੁਕ ਵਿਚ ਭਗਤ ਭੀਖਨ

ਜੀ ਦੱਸਦੇ ਹਨ ਕਿ ਪਰਮਾਤਮਾ ਹੀ ਅਜਿਹਾ ਵੈਦ ਹੈ, ਜੋ ਇਸ ਦੁਖੀ ਅਵਸਥਾ ਤੋਂ ਮਨੁੱਖ ਦਾ ਛੁਟਕਾਰਾ ਕਰਵਾ ਸਕਦਾ ਹੈ। ਪਰਮਾਤਮਾ ਆਪਣੇ ਭਗਤਾਂ ਦੇ ਸਾਰੇ ਦੁੱਖ ਦੂਰ ਕਰਦਾ ਹੈ। ਪਰਮਾਤਮਾ ਅਜਿਹਾ ਵੈਦ ਹੈ, ਜਿਹੜਾ ਦੁੱਖਾਂ ਤੋਂ ਮੁਕਤੀ ਬਖ਼ਸ਼ਦਾ ਹੈ। ਭਗਤ ਭੀਖਨ ਜੀ ਫ਼ੁਰਮਾਉਂਦੇ ਹਨ:

**ਰਾਮ ਰਾਇ ਹੋਹਿ ਬੈਦ ਬਨਵਾਰੀ ॥**
**ਅਪਨੇ ਸੰਤਹ ਲੇਹੁ ਉਬਾਰੀ ॥੧॥ਰਹਾਉ॥** *(ਸੋਰਠਿ ਭੀਖਨ ਜੀ, ਪੰਨਾ 659)*

ਇਥੇ ਪਰਮਾਤਮਾ ਨੂੰ ਰਾਮ ਰਾਇ ਅਤੇ ਬਨਵਾਰੀ ਦੇ ਨਾਵਾਂ ਨਾਲ ਯਾਦ ਕਰਦੇ ਹੋਏ ਉਸ ਨੂੰ ਵੈਦ ਦੱਸਿਆ ਗਿਆ ਹੈ। ਇਹ ਵੀ ਦੱਸਿਆ ਗਿਆ ਹੈ ਕਿ ਉਹ ਸੰਤਾਂ-ਭਗਤਾਂ ਭਾਵ ਉਸ ਦੀ ਬੰਦਗੀ ਕਰਨ ਵਾਲਿਆਂ ਨੂੰ ਦੁੱਖਾਂ ਦੇ ਭਵ-ਸਾਗਰ ਤੋਂ ਤਾਰ ਦਿੰਦਾ ਹੈ।

ਪਹਿਲਾਂ ਭਗਤ ਜੀ ਨੇ ਸਰੀਰ ਦੇ ਦੁੱਖਾਂ ਦਾ ਅਤੇ ਸਰੀਰ ਦੀ ਕਮਜ਼ੋਰੀ ਦਾ ਚਿਤਰਣ ਕੀਤਾ ਸੀ, ਹੁਣ ਅਗਲੀਆਂ ਪੰਕਤੀਆਂ ਵਿਚ ਆਪ ਜੀ ਮਨ ਦੇ ਦੁੱਖਾਂ ਅਤੇ ਮਨ ਦੇ ਰੋਗਾਂ ਦਾ ਵਰਣਨ ਕਰਦੇ ਹੋਏ ਫ਼ੁਰਮਾਉਂਦੇ ਹਨ:

**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥**
**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥**
*(ਸੋਰਠਿ ਭੀਖਨ ਜੀ, ਪੰਨਾ 659)*

ਮੱਥੇ ਵਿਚ ਪੀੜ ਹੁੰਦੀ ਹੈ, ਸਰੀਰ ਵਿਚ ਜਲਣ ਹੁੰਦੀ ਹੈ ਅਤੇ ਕਲੇਜੇ ਵਿਚ ਭਾਵ ਦਿਲ ਵਿਚ ਦਰਦ ਉੱਠਦਾ ਹੈ। ਇਸ ਤਰ੍ਹਾਂ ਇਹ ਐਸਾ ਰੋਗ ਪੈਦਾ ਹੋ ਜਾਂਦਾ ਹੈ, ਜਿਸ ਦਾ ਕੋਈ ਇਲਾਜ ਹੀ ਨਹੀਂ, ਜਿਸ ਦੀ ਕੋਈ ਦਵਾਈ ਕਿਸੇ ਵੈਦ ਜਾਂ ਡਾਕਟਰ ਕੋਲ ਹੈ ਹੀ ਨਹੀਂ ਅਤੇ ਜਿਹੜਾ ਲਾ-ਇਲਾਜ ਹੈ। ਸ਼ਬਦਾਂ ਦੇ ਸਿੱਧੇ ਅਰਥ ਕਰਨ ਨਾਲ ਤਾਂ ਉਪਰੋਂ ਉਪਰੋਂ ਇਹ ਜਾਪਦਾ ਹੈ ਕਿ ਭਗਤ ਭੀਖਨ ਜੀ ਸਰੀਰ ਦੇ ਰੋਗ ਦੀ ਹੀ ਗੱਲ ਕਰ ਰਹੇ ਹਨ, ਪਰ ਅੰਤਰੀਵੀ ਭਾਵ ਦੇਖੀਏ ਤਾਂ ਮੱਥੇ ਦੀ ਪੀੜ ਜਾਂ ਸਿਰ ਦੀ ਪੀੜ ਅਕਸਰ ਦਿਮਾਗ਼ੀ ਪਰੇਸ਼ਾਨੀ ਅਤੇ ਮਾਨਸਿਕ ਬੇਚੈਨੀ ਨਾਲ ਸੰਬੰਧਿਤ ਹੁੰਦੀ ਹੈ। ਕਲੇਜੇ ਵਿਚ ਪੀੜ ਜਾਂ ਦਿਲ ਵਿਚ ਦਰਦ ਦਾ ਭਾਵ ਵੀ ਅੰਤਰੀਵੀ ਮਾਨਸਿਕ ਰੋਗ ਵੱਲ ਹੀ ਸੰਕੇਤ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਹੇਠ ਲਿਖਿਆ ਪਵਿੱਤਰ ਸਲੋਕ ਇਸ ਗੱਲ ਨੂੰ ਹੋਰ ਵੀ ਸਪੱਸ਼ਟ ਕਰਦਾ ਹੈ ਕਿ ਬਾਂਹ ਦੀ ਨਬਜ਼ ਤੋਂ ਇਸ ਰੋਗ ਦਾ ਪਤਾ ਨਹੀਂ ਲੱਗਦਾ, ਕਿਉਂਕਿ ਭੋਲਾ ਵੈਦ ਜਾਣਦਾ ਹੀ ਨਹੀਂ ਕਿ ਦਰਦ ਤਾਂ ਦਿਲ ਵਿਚ ਹੈ:

**ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ ॥**
**ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥**
*(ਮਲਾਰ ਕੀ ਵਾਰ ਮਹਲਾ ੧, ਪੰਨਾ 1279)*

ਰੋਗ ਕੀ ਹੈ? ਰੋਗ ਤਾਂ ਪਰਮਾਤਮਾ ਨਾਲੋਂ ਟੁੱਟੇ ਹੋਣ ਦਾ ਹੈ। ਸੰਸਾਰ ਵਿਚ ਖਚਿਤ ਹੋਇਆ ਮਨੁੱਖ ਆਪਣੇ ਅਸਲੀ ਸੋਮੇ ਪਰਮਾਤਮਾ ਨੂੰ ਭੁੱਲ ਜਾਂਦਾ ਹੈ।

ਪਰਮਾਤਮਾ ਨੂੰ ਭੁੱਲ ਜਾਣ 'ਤੇ ਫਿਰ ਸਾਰੇ ਰੋਗ ਆ ਚੰਬੜਦੇ ਹਨ। ਗੁਰੂ ਨਾਨਕ ਦੇਵ ਜੀ ਰੋਗਾਂ ਦਾ ਕਾਰਨ ਦੱਸਦੇ ਹੋਏ ਫ਼ੁਰਮਾਉਂਦੇ ਹਨ :

**ਖਸਮੁ ਵਿਸਾਰਿ ਕੀਏ ਰਸ ਭੋਗ॥**
**ਤਾਂ ਤਨਿ ਉਠਿ ਖਲੋਏ ਰੋਗ॥** *(ਮਲਾਰ ਮ: ੧, ਪੰਨਾ 1256)*

ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਮਨੁੱਖ ਦੇ ਤਨ ਅਤੇ ਮਨ ਦੋਹਾਂ ਨੂੰ ਬਿਪਤਾ ਵਿਚ ਪਾਉਂਦੇ ਹਨ। ਇਨ੍ਹਾਂ ਪੰਜ ਵਿਕਾਰਾਂ 'ਤੇ ਕਾਬੂ ਪਾਉਣ ਲਈ ਪਰਮਾਤਮਾ ਦੀ ਯਾਦ ਜ਼ਰੂਰੀ ਹੈ। ਪਰਮਾਤਮਾ ਦੀ ਯਾਦ ਵਿਚ ਜੀਂਦਿਆਂ ਮਨੁੱਖ ਇਨ੍ਹਾਂ ਵਿਕਾਰਾਂ ਨੂੰ ਆਪਣੇ ਆਪ 'ਤੇ ਹਾਵੀ ਨਹੀਂ ਹੋਣ ਦਿੰਦਾ। ਉਸ ਦਾ ਜੀਵਨ ਸੱਚਾਈ, ਸੰਜਮ, ਸਦਾਚਾਰ, ਸੰਤੋਖ, ਸਹਿਜ, ਸਾਦਗੀ ਅਤੇ ਸਦਾਕਤ ਜਿਹੇ ਮਹਾਨ ਅਤੇ ਪਵਿੱਤਰ ਗੁਣਾਂ ਨਾਲ ਭਰ ਜਾਂਦਾ ਹੈ। ਇਹੀ ਮਨ ਅਤੇ ਤਨ ਦੀ ਅਰੋਗਤਾ ਹੈ।

ਭਗਤ ਭੀਖਨ ਜੀ ਜਿਸ ਲਾ-ਇਲਾਜ ਅਤੇ ਅਸਾਧ ਰੋਗ ਦੀ ਗੱਲ ਕਰ ਰਹੇ ਹਨ, ਉਹ ਪਰਮਾਤਮਾ ਦੇ ਨਾਮ ਤੋਂ ਟੁੱਟਣ ਨਾਲ ਪੈਦਾ ਹੁੰਦਾ ਹੈ। ਜਿਵੇਂ ਟਹਿਣੀ ਆਪਣੇ ਮੂਲ ਰੁੱਖ ਨਾਲੋਂ ਟੁੱਟ ਕੇ ਸੁੱਕ ਜਾਂਦੀ ਹੈ, ਉਵੇਂ ਹੀ ਮਨੁੱਖ ਦਾ ਤਨ-ਮਨ ਨਾਮ ਨਾਲੋਂ ਟੁੱਟ ਕੇ ਸੁੱਕ ਜਾਂਦਾ ਹੈ। ਜਦੋਂ ਭੀਖਨ ਜੀ ਇਹ ਕਹਿੰਦੇ ਹਨ ਕਿ ਇਸ ਪੀੜਾ ਦੀ ਜਾਂ ਇਸ ਰੋਗ ਦੀ ਕੋਈ ਦਵਾਈ ਨਹੀਂ ਹੈ ਤਾਂ ਉਨ੍ਹਾਂ ਦਾ ਭਾਵ ਇਹ ਹੈ ਕਿ ਇਸ ਸੰਸਾਰ ਦੇ ਡਾਕਟਰਾਂ ਜਾਂ ਵੈਦਾਂ ਕੋਲ ਇਸ ਰੋਗ ਦੀ ਦਵਾਈ ਨਹੀਂ ਹੈ। "ਵਾਕਾ ਅਉਖਧੁ ਨਾਹੀ" ਦਾ ਅਰਥ ਇਹ ਹੈ ਕਿ ਸੰਸਾਰੀ ਡਾਕਟਰਾਂ ਕੋਲ ਇਸ ਰੋਗ ਦਾ ਇਲਾਜ ਨਹੀਂ ਹੈ। ਅਗਲੀਆਂ ਪੰਕਤੀਆਂ ਵਿਚ ਭਗਤ ਭੀਖਨ ਜੀ ਸਪੱਸ਼ਟ ਕਰਦੇ ਹਨ ਕਿ ਸੰਸਾਰ ਦੇ ਪੱਧਰ 'ਤੇ ਇਹ ਰੋਗ ਲਾ-ਇਲਾਜ ਹੈ, ਪਰ ਪਰਮਾਤਮਾ ਦੇ ਪੱਧਰ 'ਤੇ ਇਹ ਰੋਗ ਲਾ-ਇਲਾਜ ਨਹੀਂ ਹੈ। ਇਨ੍ਹਾਂ ਪੰਕਤੀਆਂ ਵਿਚ ਆਪ ਜੀ 'ਅਉਖਧੁ' ਭਾਵ ਦਵਾਈ ਦੀ ਦੱਸ ਪਾਉਂਦੇ ਹੋਏ ਫ਼ੁਰਮਾਉਂਦੇ ਹਨ :

**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ॥**
**ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ॥**
*(ਸੋਰਠਿ ਭੀਖਨ ਜੀ, ਪੰਨਾ 659)*

ਔਸ਼ਧੀ ਜਾਂ ਅਉਖਧ ਹੈ—ਹਰੀ ਦਾ ਨਾਮ। ਇਹ ਨਾਮ ਅੰਮ੍ਰਿਤ ਹੈ। ਅੰਮ੍ਰਿਤ ਵਿਚ ਅਮਰ ਕਰਨ ਦੀ ਸ਼ਕਤੀ ਹੈ। ਅਮਰ ਮਨੁੱਖ ਉਦੋਂ ਹੀ ਹੁੰਦਾ ਹੈ, ਜਦੋਂ ਉਹ ਜਨਮ-ਮਰਨ ਦੇ ਚੱਕਰ ਤੋਂ ਛੁਟਕਾਰਾ ਪਾ ਲਵੇ, ਕਿਉਂਕਿ ਜਿੰਨਾ ਚਿਰ ਜਨਮ ਹੈ, ਓਨਾ ਚਿਰ ਮਰਨ ਵੀ ਨਾਲ ਹੀ ਹੈ। ਆਵਾਗਵਨ ਦਾ ਦੁੱਖ ਬੜਾ ਭਾਰੀ ਦੁੱਖ ਹੈ। ਇਸ ਦੁੱਖ ਤੋਂ ਛੁਟਕਾਰਾ ਭਾਵ ਮੁਕਤੀ ਦਾ ਰਾਹ ਪ੍ਰਾਪਤ ਕਰਨਾ ਮਨੁੱਖ ਦੀ ਅਸਲੀ ਮੰਜ਼ਲ ਹੈ। ਹਰੀ ਦਾ ਨਾਮ ਨਿਰਮਲ ਜਲ ਦੇ ਸਮਾਨ ਹੈ। ਜਲ ਜੀਵਨ ਦਾ ਆਧਾਰ ਹੈ। ਜਲ ਜੀਵਨ ਨੂੰ ਹਰਾ-ਭਰਾ ਰੱਖਦਾ ਹੈ। ਜਲ ਸਫ਼ਾਈ ਅਤੇ ਪਵਿੱਤਰਤਾ ਦੇਣ ਵਾਲਾ ਹੈ। ਜਲ ਮੈਲ ਨੂੰ ਧੋਂਦਾ ਹੈ। ਇਸੇ ਕਰਕੇ ਭੀਖਨ ਜੀ ਨੇ ਹਰੀ ਦੇ ਨਾਮ ਨੂੰ ਜਿਥੇ ਅੰਮ੍ਰਿਤ ਦੱਸਿਆ ਹੈ, ਉਥੇ ਨਿਰਮਲ ਜਲ ਵੀ ਆਖਿਆ ਹੈ। ਸਾਰੇ ਸੰਸਾਰ ਵਿਚ ਅਤੇ ਸਾਰੇ ਸੰਸਾਰ ਲਈ ਇਹੋ ਇੱਕੋ-ਇਕ ਰਾਮ-ਬਾਣ ਔਸ਼ਧੀ ਹੈ। ਇਹ ਸਾਰੇ

ਸੰਸਾਰ ਦੇ ਸਾਰੇ ਰੋਗਾਂ ਨੂੰ ਕੱਟ ਦੇਣ ਦੇ ਸਮਰੱਥ ਹੈ। ਮੋਖ ਦੁਆਰੇ ਤਕ ਭਾਵ ਮੁਕਤੀ ਦੇ ਦਰਵਾਜ਼ੇ ਤਕ ਪਹੁੰਚਾਉਣ ਵਾਲੀ ਇਹ ਨਾਮ ਰੂਪੀ ਦਵਾਈ ਮਿਲਦੀ ਕਿਵੇਂ ਹੈ? ਇਸ ਪ੍ਰਸ਼ਨ ਦਾ ਉੱਤਰ ਭਗਤ ਭੀਖਨ ਜੀ ਨੇ 'ਗੁਰਪ੍ਰਸਾਦਿ' ਕਹਿ ਕੇ ਦਿੱਤਾ ਹੈ। ਗੁਰੂ ਦੀ ਕਿਰਪਾ ਰਾਹੀਂ ਇਸ ਨਾਮ ਰੂਪੀ ਅਉਖਧ ਦੀ ਪ੍ਰਾਪਤੀ ਹੁੰਦੀ ਹੈ ਅਤੇ ਮਨੁੱਖ ਨੂੰ 'ਮੋਖ ਦੁਆਰਾ' ਵੀ ਪ੍ਰਾਪਤ ਹੋ ਜਾਂਦਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਇਸ ਨਾਮ ਰੂਪੀ ਅਉਖਧ ਬਾਰੇ ਪਵਿੱਤਰ ਫ਼ੁਰਮਾਨ ਹੈ ਕਿ ਇਹ ਸਰਬ ਰੋਗਾਂ ਦੀ ਦਵਾਈ ਹੈ ਅਤੇ ਕਲਿਆਣਕਾਰੀ ਹੈ:

**ਸਰਬ ਰੋਗ ਕਾ ਅਉਖਦੁ ਨਾਮੁ॥**
**ਕਲਿਆਣ ਰੂਪ ਮੰਗਲ ਗੁਣ ਗਾਮ॥** *(ਗਉੜੀ ਸੁਖਮਨੀ ਮ: ੫, ਪੰਨਾ 274)*

ਪਰਮਾਤਮਾ ਗੁਣੀ-ਨਿਧਾਨ ਭਾਵ ਗੁਣਾਂ ਦਾ ਖ਼ਜ਼ਾਨਾ ਹੈ। ਜਦੋਂ ਕੋਈ ਮਨੁੱਖ ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰਦਾ ਹੈ ਤਾਂ ਆਪ-ਮੁਹਾਰੇ ਹੀ ਉਸ ਮਨੁੱਖ ਵਿਚ ਉਨ੍ਹਾਂ ਗੁਣਾਂ ਦਾ ਪ੍ਰਵੇਸ਼ ਹੋਣ ਲੱਗਦਾ ਹੈ। ਗੁਣਾਂ ਦਾ ਪ੍ਰਵੇਸ਼ ਔਗੁਣਾਂ ਨੂੰ ਨਸਾ ਦਿੰਦਾ ਹੈ। ਜਿਵੇਂ ਪ੍ਰਕਾਸ਼ ਦੀ ਇਕ ਕਿਰਨ ਘੋਰ ਹਨੇਰੇ ਨੂੰ ਦੂਰ ਕਰ ਦਿੰਦੀ ਹੈ, ਉਵੇਂ ਹੀ ਗੁਣਾਂ ਦਾ ਪ੍ਰਕਾਸ਼ ਭਾਵ ਗਿਆਨ ਦਾ ਪ੍ਰਕਾਸ਼ ਔਗੁਣਾਂ ਦੇ ਹਨੇਰੇ ਭਾਵ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰ ਦਿੰਦਾ ਹੈ। ਇਸ ਤਰ੍ਹਾਂ ਮਨੁੱਖ ਦੇ ਜੀਵਨ ਦਾ ਕਲਿਆਣ ਹੋ ਜਾਂਦਾ ਹੈ, ਭਾਵ ਉਸ ਨੂੰ ਜੀਵਨ-ਮੁਕਤੀ ਮਿਲ ਜਾਂਦੀ ਹੈ ਅਤੇ ਉਸ ਦੇ ਵਿਕਾਰਾਂ ਰੂਪੀ ਸਾਰੇ ਰੋਗ ਕੱਟੇ ਜਾਂਦੇ ਹਨ। ਭੀਖਨ ਜੀ ਦੱਸਦੇ ਹਨ ਕਿ ਗੁਰੂ ਦੀ ਕਿਰਪਾ ਰਾਹੀਂ ਪਰਮਾਤਮਾ ਦੇ ਨਾਮ ਦੀ ਯਾਦ ਮਨੁੱਖ ਨੂੰ ਪ੍ਰਾਪਤ ਹੋ ਜਾਂਦੀ ਹੈ ਅਤੇ ਇਸ ਦਵਾਈ ਰਾਹੀਂ ਉਸ ਦੇ ਰੋਗ ਕੱਟੇ ਜਾਂਦੇ ਹਨ ਅਤੇ ਉਸ ਨੂੰ ਮੁਕਤੀ ਦਾ ਦੁਆਰਾ ਮਿਲ ਜਾਂਦਾ ਹੈ। ਦੀਰਘ ਤੋਂ ਦੀਰਘ ਭਾਵ ਹਉਮੈ ਵਰਗੇ ਦੀਰਘ ਰੋਗ ਖ਼ਤਮ ਹੋ ਜਾਂਦੇ ਹਨ। ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਫਿਰ ਮਨੁੱਖ ਨੂੰ ਨਹੀਂ ਸਤਾਉਂਦੇ ਅਤੇ ਨਾ ਹੀ ਮਨੁੱਖ ਇਨ੍ਹਾਂ ਦਾ ਪ੍ਰਭਾਵ ਕਬੂਲ ਕੇ ਆਪਣੇ ਜੀਵਨ ਵਿਚ ਕੋਈ ਗ਼ਲਤ ਕੰਮ ਕਰਦਾ ਹੈ। ਇਹ ਪੰਚ ਦੂਤ ਮਨੁੱਖ ਗੁਰੂ ਦੀ ਕਿਰਪਾ ਰਾਹੀਂ ਆਪਣੇ ਵੱਸ ਵਿਚ ਕਰ ਲੈਂਦਾ ਹੈ ਅਤੇ ਉਸ ਦਾ ਜੀਵਨ ਸੰਜਮ ਨਾਲ ਭਰ ਜਾਂਦਾ ਹੈ।

ਭਗਤ ਭੀਖਨ ਜੀ ਸੋਰਠਿ ਰਾਗ ਦੇ ਆਪਣੇ ਦੂਜੇ ਸ਼ਬਦ ਵਿਚ ਨਾਮ ਰੂਪੀ ਅਉਖਧ ਦੀ ਮਹਿਮਾ ਇਸ ਨੂੰ ਨਿਰਮੋਲਕ ਰਤਨ ਦੱਸ ਕੇ ਕਰਦੇ ਹਨ। ਨਾਮ ਰੂਪੀ ਰਤਨ ਏਨਾ ਮੁੱਲਵਾਨ ਹੈ, ਇਸ ਦੀ ਕੀਮਤ ਏਨੀ ਵੱਡੀ ਹੈ ਕਿ ਮਨੁੱਖ ਦੀ ਸੋਚ ਉਥੇ ਤਕ ਪਹੁੰਚ ਹੀ ਨਹੀਂ ਸਕਦੀ। ਅਮੁੱਲ ਜਾਂ ਨਿਰਮੋਲਕ ਵਸਤੂ ਉਹ ਹੁੰਦੀ ਹੈ, ਜਿਸ ਦੀ ਕੀਮਤ ਅਥਾਹ ਹੋਵੇ ਅਤੇ ਕੀਮਤ ਸ਼ਬਦਾਂ ਵਿਚ ਬਿਆਨ ਹੀ ਨਾ ਹੋ ਸਕੇ। ਜਿਸ ਦਾ ਮੁੱਲ ਕੋਈ ਪਾ ਹੀ ਨਾ ਸਕੇ, ਉਹ ਵਸਤੂ ਨਿਰਮੋਲਕ ਜਾਂ ਅਮੁੱਲ ਹੁੰਦੀ ਹੈ। ਅਜਿਹੀ ਨਿਰਮੋਲਕ ਵਸਤੂ ਹੈ, ਨਾਮ ਰੂਪੀ ਰਤਨ। ਦੁਨੀਆਂ ਵਿਚ ਕੋਹਿਨੂਰ ਹੀਰਾ ਬਹੁਤ ਕੀਮਤੀ ਮੰਨਿਆ ਜਾਂਦਾ ਹੈ, ਪਰ ਉਸ ਦੀ ਵੀ ਕੀਮਤ ਪੈ ਜਾਂਦੀ ਹੈ। ਨਾਮ ਰੂਪੀ ਰਤਨ ਦੇ ਸਾਹਮਣੇ ਦੁਨੀਆਂ ਦੇ ਹੀਰੇ-ਮੋਤੀ ਜਾਂ ਧਨ-ਦੌਲਤ ਕੁਝ ਵੀ ਨਹੀਂ ਹਨ। ਭਗਤ ਭੀਖਨ ਜੀ ਦਾ ਪਵਿੱਤਰ ਫ਼ੁਰਮਾਨ ਹੈ ਕਿ ਨਾਮ ਰੂਪੀ ਅਨਮੋਲ ਰਤਨ ਦੀ

ਪ੍ਰਾਪਤੀ ਚੰਗੇ ਭਾਗਾਂ ਨਾਲ ਹੁੰਦੀ ਹੈ। ਜਦੋਂ ਇਹ ਰਤਨ ਪ੍ਰਾਪਤ ਹੋ ਜਾਂਦਾ ਹੈ ਤਾਂ ਪ੍ਰਾਪਤ ਕਰਨ ਵਾਲਾ ਮਨੁੱਖ ਭਾਵੇਂ ਕਿੰਨੇ ਮਰਜ਼ੀ ਯਤਨ ਕਰ ਲਵੇ, ਉਹ ਇਸ ਨੂੰ ਛੁਪਾ ਕੇ ਨਹੀਂ ਰੱਖ ਸਕਦਾ। ਉਸ ਮਨੁੱਖ ਦੀ ਹਾਲਤ ਉਸ ਗੂੰਗੇ ਵਰਗੀ ਹੁੰਦੀ ਹੈ, ਜਿਹੜਾ ਮਠਿਆਈ ਖਾਂਦਾ ਹੋਇਆ ਆਨੰਦ ਤਾਂ ਮਾਣਦਾ ਹੈ, ਪਰ ਉਸ ਆਨੰਦ ਨੂੰ ਬਿਆਨ ਨਹੀਂ ਕਰ ਸਕਦਾ। ਹਰੀ ਦੇ ਨਾਮ ਰੂਪੀ ਰਤਨ ਦੇ ਗੁਣ ਹੀ ਏਨੇ ਅਣਗਿਣਤ ਅਤੇ ਅਥਾਹ ਹਨ ਕਿ ਕੋਈ ਚਾਹਵੇ ਵੀ ਤਾਂ ਉਨ੍ਹਾਂ ਦਾ ਪੂਰਨ ਬਿਆਨ ਨਹੀਂ ਕਰ ਸਕਦਾ। ਇਹੀ ਪਰਮਾਤਮਾ ਦੇ ਨਾਮ ਦਾ ਅਥਾਹ ਰਸ ਅਤੇ ਗਹਿਰਾ ਰਹੱਸ ਹੈ। ਗੂੰਗੇ ਨੂੰ ਗੁੜ ਜਾਂ ਮਠਿਆਈ ਖਾਂਦੇ ਦੇਖੀਏ ਤਾਂ ਸਾਨੂੰ ਉਸ ਦੇ ਚਿਹਰੇ ਦੇ ਹਾਵ-ਭਾਵ ਤੋਂ ਉਸ ਖ਼ੁਸ਼ੀ ਦਾ ਪਤਾ ਲੱਗ ਜਾਂਦਾ ਹੈ, ਜਿਹੜੀ ਉਹ ਉਸ ਵੇਲੇ ਮਾਣ ਰਿਹਾ ਹੁੰਦਾ ਹੈ। ਭਾਵੇਂ ਉਹ ਬੋਲ ਕੇ ਮੂੰਹੋਂ ਗੁੜ ਜਾਂ ਮਠਿਆਈ ਦੇ ਮਿੱਠੇ ਸਵਾਦ ਬਾਰੇ ਕੁਝ ਨਹੀਂ ਦੱਸ ਸਕਦਾ, ਪਰ ਉਸ ਦੀਆਂ ਅੱਖਾਂ ਦੀ ਚਮਕ ਅਤੇ ਉਸ ਦੇ ਚਿਹਰੇ 'ਤੇ ਆਏ ਖ਼ੁਸ਼ੀ ਦੇ ਹਾਵ-ਭਾਵ ਉਸ ਖ਼ੁਸ਼ੀ ਨੂੰ ਲੁਕਾ ਨਹੀਂ ਸਕਦੇ। ਠੀਕ ਇਸੇ ਤਰ੍ਹਾਂ ਜਿਸ ਮਨੁੱਖ ਨੂੰ ਪ੍ਰਭੂ-ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ, ਭਾਵੇਂ ਉਹ ਖ਼ੁਦ ਇਸ ਪ੍ਰਾਪਤੀ ਦੇ ਆਨੰਦ ਨੂੰ ਕਹਿ ਕੇ ਬਿਆਨ ਨਹੀਂ ਕਰ ਸਕਦਾ, ਪਰ ਉਸ ਦੇ ਨਿਰਮਲ ਹੋਏ ਜੀਵਨ ਦੀ ਖ਼ੁਸ਼ਬੋ ਦਾ ਸਾਰਿਆਂ ਨੂੰ ਪਤਾ ਲੱਗ ਜਾਂਦਾ ਹੈ। ਉਸ ਦੇ ਵਿਚਾਰ, ਉਸ ਦੇ ਬਚਨ ਅਤੇ ਉਸ ਦੇ ਕਰਮ ਪ੍ਰਭੂ-ਨਾਮ ਦੇ ਰੰਗ ਵਿਚ ਰੰਗੇ ਜਾਂਦੇ ਹਨ ਅਤੇ ਇਸ ਰੰਗ ਦਾ ਨੂਰ ਛੁਪਿਆ ਨਹੀਂ ਰਹਿੰਦਾ। ਉਸ ਮਨੁੱਖ ਦੇ ਜੀਵਨ ਦੀ ਪਵਿੱਤਰਤਾ, ਉਸ ਦੇ ਮਿੱਠੇ ਬਚਨ ਅਤੇ ਉਸ ਦੇ ਕੀਤੇ ਸ਼ੁਭ ਕਰਮ ਸੰਸਾਰ ਤੋਂ ਲੁਕੇ ਹੋਏ ਨਹੀਂ ਰਹਿੰਦੇ। ਨਾਮ ਰੂਪੀ ਰਤਨ ਨੂੰ ਨਿਰਮੋਲਕਤਾ ਅਤੇ ਇਸ ਦੀ ਪ੍ਰਾਪਤੀ ਦੇ ਰਹੱਸ ਨੂੰ ਭਗਤ ਭੀਖਨ ਜੀ ਬਿਆਨ ਕਰਦੇ ਹੋਏ ਫ਼ੁਰਮਾਉਂਦੇ ਹਨ :

**ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥**
**ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥**
**ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥**

*(ਸੋਰਠਿ ਭੀਖਨ ਜੀ, ਪੰਨਾ 659)*

ਐਸੇ ਨਿਰਮੋਲਕ ਨਾਮ ਰੂਪੀ ਰਤਨ ਨੂੰ ਹਿਰਦੇ ਵਿਚ ਵਸਾਉਣ ਨਾਲ ਕੀ ਪ੍ਰਭਾਵ ਪੈਂਦਾ ਹੈ ? ਇਸ ਬਾਰੇ ਦੱਸਦੇ ਹੋਏ ਭਗਤ ਭੀਖਨ ਜੀ ਫ਼ੁਰਮਾਉਂਦੇ ਹਨ :

**ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥**
**ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥**

*(ਸੋਰਠਿ ਭੀਖਨ ਜੀ, ਪੰਨਾ 659)*

ਰਸਨਾ ਭਾਵ ਜੀਭ ਨਾਲ ਪ੍ਰਭੂ ਦਾ ਨਾਮ ਸਿਮਰਨ ਨਾਲ ਜੀਭ ਨੂੰ ਆਨੰਦ ਮਿਲਦਾ ਹੈ ਅਤੇ ਜੀਭ ਮਿੱਠੇ ਰਸ ਨਾਲ ਭਰ ਜਾਂਦੀ ਹੈ, ਭਾਵ ਜ਼ਬਾਨ ਵਿਚ ਮਿਠਾਸ ਆ ਜਾਂਦੀ ਹੈ। ਜੀਭ ਜਦੋਂ ਪ੍ਰਭੂ ਦਾ ਨਾਮ ਜਪਦੀ ਹੈ ਤਾਂ ਕੰਨ ਉਸ ਨੂੰ ਸੁਣਦੇ ਹਨ। ਕੰਨ ਜਦੋਂ ਚੰਗੀ ਗੱਲ ਸੁਣਦੇ ਹਨ ਤਾਂ ਚੰਗਾ ਪ੍ਰਭਾਵ ਗ੍ਰਹਿਣ ਕਰਦੇ ਹਨ। ਪਰਮਾਤਮਾ

ਦੇ ਮਿੱਠੇ ਨਾਮ ਨੂੰ ਸੁਣ ਕੇ ਕੰਨ ਵੀ ਆਨੰਦ ਵਿਚ ਰਸ ਮਾਣਨ ਲੱਗਦੇ ਹਨ। ਹਰੀ ਦੇ ਨਾਮ ਦੇ ਗੁਣਾਂ ਦੀ ਮਹਿਮਾ ਕੰਨਾਂ ਰਾਹੀਂ ਪ੍ਰਵੇਸ਼ ਕਰ ਕੇ ਮਨ ਤਕ ਪਹੁੰਚਦੀ ਹੈ। ਫਿਰ ਹਿਰਦਾ ਭਾਵ ਮਨ ਸ਼ਾਂਤੀ ਦਾ ਸੁਖ ਪ੍ਰਾਪਤ ਕਰਦਾ ਹੈ। ਮਨ ਦੀ ਬੇਚੈਨੀ, ਮਨ ਦੀ ਭਟਕਣ ਅਤੇ ਮਨ ਦੀ ਪਰੇਸ਼ਾਨੀ ਦੂਰ ਹੋ ਕੇ ਮਨ ਟਿਕ ਜਾਂਦਾ ਹੈ। ਚਿੱਤ ਜਾਂ ਮਨ, ਆਨੰਦਿਤ ਹੋ ਜਾਂਦਾ ਹੈ। ਚਿੱਤ ਅਤੇ ਚੇਤੇ ਦਾ ਆਪਸ ਵਿਚ ਭਾਵਨਾ ਪੱਖੋਂ ਵੀ ਡੂੰਘਾ ਸੰਬੰਧ ਹੈ। ਚਿੱਤ ਜੋ ਚੇਤਦਾ ਹੈ, ਉਹੋ ਜਿਹਾ ਹੀ ਚਿੱਤ ਹੋ ਜਾਂਦਾ ਹੈ। ਚਿੱਤ ਵਿਚ ਵਿਕਾਰਾਂ ਦੀ ਨਦੀ ਵਹਿ ਰਹੀ ਹੋਵੇ ਤਾਂ ਮਨੁੱਖ ਦੇ ਵਿਚਾਰ, ਵਚਨ ਅਤੇ ਕਰਮ ਤਿੰਨੇ ਹੀ ਪ੍ਰਦੂਸ਼ਿਤ ਹੋ ਜਾਂਦੇ ਹਨ। ਚਿੱਤ ਵਿਚ ਹਰੀ ਦੇ ਨਾਮ ਦਾ ਪ੍ਰਵਾਹ ਚੱਲ ਰਿਹਾ ਹੋਵੇ ਤਾਂ ਵਿਕਾਰ ਨੱਸ ਜਾਂਦੇ ਹਨ ਅਤੇ ਮਨੁੱਖ ਦੇ ਵਿਚਾਰ, ਵਚਨ ਅਤੇ ਕਰਮ ਤਿੰਨੇ ਹੀ ਪਵਿੱਤਰ ਹੋ ਜਾਂਦੇ ਹਨ। ਚਿੱਤ ਜਾਂ ਮਨ ਸੁਖ ਅਤੇ ਸ਼ਾਂਤੀ ਨਾਲ ਭਰਪੂਰ ਹੋ ਕੇ ਸਹਿਜ ਵਿਚ ਟਿਕ ਜਾਂਦਾ ਹੈ। ਅੱਖਾਂ ਦੀ ਆਪਣੀ ਜ਼ਬਾਨ ਹੁੰਦੀ ਹੈ। ਅੱਖਾਂ ਰਾਹੀਂ ਮਨੁੱਖ ਦੇ ਅੰਦਰ ਦੀ ਅਵਸਥਾ ਬਾਹਰ ਆ ਪ੍ਰਗਟ ਹੁੰਦੀ ਹੈ, ਤਾਂ ਹੀ ਭਗਤ ਭੀਖਨ ਜੀ ਨੇ ਰਸਨਾ (ਜੀਭ), ਸ੍ਰਵਨਾ (ਕੰਨ) ਅਤੇ ਚਿੱਤ (ਹਿਰਦਾ ਜਾਂ ਮਨ) 'ਤੇ ਪੈਂਦੇ ਹਰੀ-ਨਾਮ ਦੇ ਪ੍ਰਭਾਵ ਤੋਂ ਬਾਅਦ ਨੈਨ ਭਾਵ ਅੱਖਾਂ ਦੀ ਗੱਲ ਕੀਤੀ ਹੈ। ਅੱਖਾਂ ਮਨੁੱਖ ਦੇ ਮਨ ਦਾ ਅਕਸ ਹਨ। ਜ਼ਬਾਨ ਜਾਂ ਜੀਭ ਜਿਸ ਗੱਲ ਨੂੰ ਲੁਕਾ ਲਵੇ, ਅੱਖਾਂ ਉਸ ਗੱਲ ਨੂੰ ਪ੍ਰਗਟ ਕਰ ਦਿੰਦੀਆਂ ਹਨ। ਗੂੰਗੇ ਮਨੁੱਖ ਦੇ ਮਾਮਲੇ ਵਿਚ ਵੀ ਅੱਖਾਂ ਜੀਭ ਜਾਂ ਜ਼ਬਾਨ ਦਾ ਕੰਮ ਕਰਦੀਆਂ ਹਨ। ਅੱਖਾਂ ਦੇ ਇਸ਼ਾਰਿਆਂ ਦੀ ਬੋਲੀ ਗੂੰਗੇ ਮਨੁੱਖ ਤੋਂ ਵੱਧ ਹੋਰ ਕੋਈ ਨਹੀਂ ਸਮਝ ਸਕਦਾ, ਕਿਉਂਕਿ ਉਹ ਅੱਖਾਂ ਤੋਂ ਜ਼ਬਾਨ ਦਾ ਕੰਮ ਲੈਂਦਾ ਹੈ। ਭੀਖਨ ਜੀ ਫ਼ੁਰਮਾਉਂਦੇ ਹਨ ਕਿ ਜੀਭ ਨਾਲ ਹਰੀ-ਨਾਮ ਦਾ ਜਾਪ ਕਰਨ, ਕੰਨਾਂ ਨਾਲ ਜਾਪ ਸੁਣਨ ਅਤੇ ਹਿਰਦੇ ਵਿਚ ਜਾਂ ਚਿਤ ਵਿਚ ਇਸ ਜਾਪ ਨੂੰ ਚੇਤੇ ਕਰਨ ਦਾ ਪ੍ਰਭਾਵ ਇਹ ਵੀ ਪੈਂਦਾ ਹੈ ਕਿ ਮਨੁੱਖ ਦੇ ਦੋਵੇਂ ਨੈਣ ਸੰਤੋਖ ਭਾਵ ਸੰਤੁਸ਼ਟੀ ਨਾਲ ਭਰ ਜਾਂਦੇ ਹਨ। ਅੱਖਾਂ ਰੱਜ ਜਾਂਦੀਆਂ ਹਨ, ਕਿਉਂਕਿ ਹੁਣ ਉਨ੍ਹਾਂ ਨੂੰ ਹਰ ਪਾਸੇ 'ਹਰਿ ਜੀਓ' ਹੀ ਨਜ਼ਰ ਆਉਂਦੇ ਹਨ। 'ਹਰਿ ਜੀਓ' ਦਾ ਰਸਨਾ ਨਾਲ ਜਾਪ ਹੁੰਦਾ ਹੈ, 'ਹਰਿ ਜੀਓ' ਕੰਨ ਸੁਣਦੇ ਹਨ, 'ਹਰਿ ਜੀਓ' ਚੇਤੇ ਵਿਚ ਵੱਸ ਜਾਂਦੇ ਹਨ ਅਤੇ 'ਹਰਿ ਜੀਓ' ਹਰ ਪਾਸੇ ਅੱਖਾਂ ਨੂੰ ਨਜ਼ਰ ਆਉਂਦੇ ਹਨ।

"ਜਹ ਦੇਖਾਂ ਤਹ ਸੋਈ" ਦੀ ਅਵਸਥਾ ਕੋਈ ਆਸਾਨ ਅਵਸਥਾ ਨਹੀਂ ਹੈ ਅਤੇ ਨਾ ਹੀ ਇਹ ਕੋਈ ਸਾਧਾਰਨ ਅਵਸਥਾ ਹੈ। ਕਣ ਕਣ ਵਿਚ ਪਰਮਾਤਮਾ ਨੂੰ ਦੇਖਣਾ ਵਿਰਲੇ ਗੁਰਮੁਖਾਂ ਦੀ ਅਵਸਥਾ ਹੀ ਹੋ ਸਕਦੀ ਹੈ। ਅਜਿਹੀ ਅਵਸਥਾ ਵਿਚ ਸਾਰੇ ਭਿੰਨ-ਭੇਦ, ਦੂਈ-ਦਵੈਤ ਅਤੇ ਵਿਤਕਰੇ ਮਿਟ ਜਾਂਦੇ ਹਨ। ਆਪਣੇ ਬੇਗਾਨੇ ਦਾ ਅੰਤਰ ਨਹੀਂ ਰਹਿੰਦਾ। ਵੈਰੀ-ਮਿੱਤਰ ਦਾ ਅੰਤਰ ਨਹੀਂ ਰਹਿੰਦਾ। ਸੋਨੇ-ਮਿੱਟੀ ਦਾ ਅੰਤਰ ਨਹੀਂ ਰਹਿੰਦਾ। ਉਚ-ਨੀਚ ਦਾ ਅੰਤਰ ਨਹੀਂ ਰਹਿੰਦਾ। ਸਮਦਰਸ਼ੀ ਪਰਮਾਤਮਾ ਦੀ ਹੋਂਦ ਦਾ ਚਾਰੇ ਪਾਸੇ ਦਰਸ਼ਨ ਕਰਦਿਆਂ ਮਨੁੱਖ ਸਮਦਰਸ਼ੀ ਹੋ ਜਾਂਦਾ ਹੈ। ਨੈਣਾਂ ਦੀ ਦ੍ਰਿਸ਼ਟੀ ਨਿਰਮਲ ਅਤੇ ਪਵਿੱਤਰ ਹੋ ਜਾਂਦੀ ਹੈ। ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦੇ ਭੈੜੇ ਪ੍ਰਭਾਵਾਂ ਤੋਂ ਨਾਮ ਨਾਲ ਜੁੜੇ ਨੈਣ ਬਚੇ ਰਹਿੰਦੇ ਹਨ। ਅਜਿਹੇ ਨੈਣ ਆਪ

ਤਾਂ ਸੀਤਲ ਹੁੰਦੇ ਹੀ ਹਨ, ਸੰਸਾਰ ਦੇ ਲੋਕਾਂ ਨੂੰ ਵੀ ਸੀਤਲਤਾ ਪ੍ਰਦਾਨ ਕਰਦੇ ਹਨ। ਪ੍ਰਭੂ ਜੀ ਦੀ ਸਰਬ-ਵਿਆਪਕਤਾ ਨੂੰ ਜਦੋਂ ਮਨੁੱਖ ਦੋ ਨੈਣਾਂ ਰਾਹੀਂ ਦੇਖਦਾ ਹੈ ਤਾਂ ਉਸ ਦਾ ਮਨ ਵਿਸਮਾਦ ਨਾਲ ਭਰ ਜਾਂਦਾ ਹੈ। ਅਸਲ ਵਿਚ ਰਸਨਾ, ਕੰਨ, ਹਿਰਦਾ ਅਤੇ ਨੈਣ ਮਨ ਦੇ ਵੀ ਇੰਦਰੇ ਹਨ। ਇਨ੍ਹਾਂ ਦਾ ਜਦੋਂ ਆਪਸ ਵਿਚ ਪ੍ਰਭੂ ਜੀ ਦੇ ਨਾਮ ਨਾਲ ਤਾਲਮੇਲ ਬੈਠਦਾ ਹੈ ਤਾਂ ਇਹੀ ਇੰਦਰੇ ਤਨ ਦੇ ਇੰਦਰੇ ਹੋ ਕੇ ਤਨ ਨੂੰ ਸ਼ੁਭ ਕਰਮਾਂ ਭਾਵ ਪਰਉਪਕਾਰ, ਸੇਵਾ, ਸਤਿਸੰਗਤ ਅਤੇ ਹੋਰ ਦਇਆਲੂ ਕੰਮਾਂ ਵੱਲ ਲਾ ਦਿੰਦੇ ਹਨ। ਇਉਂ ਤਨ ਅਤੇ ਮਨ ਦੋਵੇਂ ਸੁਖ ਪ੍ਰਾਪਤ ਕਰਦੇ ਹਨ।

## (ੲ) ਭਗਤ ਭੀਖਨ ਜੀ ਦੀ ਬਾਣੀ ਦੀ ਕਾਵਿ-ਸ਼ੈਲੀ

ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਆਪਸੀ ਸਾਂਝਾਂ ਬਹੁਤ ਹਨ। ਇਕ ਭਗਤ ਜੀ ਦੀ ਬਾਣੀ ਨਾਲ ਹੋਰ ਭਗਤ ਸਾਹਿਬਾਨ ਦੀ ਬਾਣੀ ਵਿਚ ਆਪਸੀ ਸਾਂਝ ਆਮ ਦੇਖਣ ਨੂੰ ਮਿਲਦੀ ਹੈ। ਸ਼ੈਲੀ ਅਤੇ ਸ਼ਬਦਾਵਲੀ ਦੋਹਾਂ ਪੱਖਾਂ ਤੋਂ ਇਹ ਸਾਂਝਾਂ ਬਹੁਤ ਡੂੰਘੀਆਂ ਹਨ, ਪਰ ਇਸ ਤੋਂ ਵੀ ਡੂੰਘੀ ਸਾਂਝ ਹੈ ਸਿਧਾਂਤਾਂ ਦੀ ਸਾਂਝ ਅਤੇ ਵਿਸ਼ਾ-ਵਸਤੂ ਦੀ ਸਾਂਝ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਾਵਨ ਬੀੜ ਦਾ ਸੰਪਾਦਨ ਕਰਦਿਆਂ ਸਿਧਾਂਤ ਦੀ ਸਾਂਝ ਨੂੰ ਪ੍ਰਮੁੱਖ ਤੌਰ 'ਤੇ ਦੇਖਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਭਗਤ ਸਾਹਿਬਾਨ ਦੀ ਚੋਣਵੀਂ ਬਾਣੀ ਨੂੰ ਆਪਣੇ ਕੋਲ ਸੰਭਾਲਿਆ। ਭਗਤ ਭੀਖਨ ਜੀ ਦੇ ਦੋ ਸ਼ਬਦਾਂ ਵਿਚ ਅਤੇ ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਬਹੁਤ ਸਾਂਝਾਂ ਨਜ਼ਰ ਆਉਂਦੀਆਂ ਹਨ। ਭਗਤ ਭੀਖਨ ਜੀ ਨੇ ਪ੍ਰਭੂ ਜੀ ਦੇ ਨਾਮ ਦੀ ਪ੍ਰਾਪਤੀ ਨੂੰ ਗੂੰਗੇ ਦੇ ਮਠਿਆਈ ਖਾਣ ਨਾਲ ਤਸ਼ਬੀਹ ਦਿੱਤੀ ਹੈ। ਗੂੰਗਾ ਵਿਅਕਤੀ ਮਠਿਆਈ ਦਾ ਸਵਾਦ ਮਾਣਦਾ ਹੈ, ਪਰ ਸਵਾਦ ਬਾਰੇ ਦੱਸ ਨਹੀਂ ਸਕਦਾ। ਇਸ ਤਸ਼ਬੀਹ ਦੀ ਸਾਂਝ ਭਗਤ ਨਾਮਦੇਵ ਜੀ, ਭਗਤ ਕਬੀਰ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਨਾਲ ਹੇਠ-ਲਿਖੇ ਪਵਿੱਤਰ ਕਥਨਾਂ ਤੋਂ ਭਲੀ-ਭਾਂਤ ਦੇਖੀ ਜਾ ਸਕਦੀ ਹੈ:

(1) **ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥**
**ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥੧॥ਰਹਾਉ॥**
*(ਸੋਰਠਿ ਭੀਖਨ ਜੀ, ਪੰਨਾ 659)*

(2) **ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੈ ॥**
*(ਸੋਰਠਿ ਨਾਮਦੇਵ ਜੀ, ਪੰਨਾ 657)*

(3) **ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ ॥**
*(ਗਉੜੀ ਕਬੀਰ ਜੀ, ਪੰਨਾ 334)*

(4) **ਜਿਨ ਚਾਖਿਆ ਸੇਈ ਸਾਦੁ ਜਾਣਨਿ ਜਿਉ ਗੁੰਗੇ ਮਿਠਿਆਈ ॥**
**ਅਕਥੈ ਕਾ ਕਿਆ ਕਥੀਐ ਭਾਈ ਚਾਲਉ ਸਦਾ ਰਜਾਈ ॥**
*(ਸੋਰਠਿ ਮ: ੧, ਪੰਨਾ 635)*

(5) **ਜਿਨਿ ਇਹ ਚਾਖੀ ਸੋਈ ਜਾਣੈ ਗੂੰਗੇ ਕੀ ਮਿਠਿਆਈ ॥**
**ਰਤਨ ਲੁਕਾਇਆ ਲੂਕੈ ਨਾਹੀ ਜੇ ਕੋ ਰਖੈ ਲੁਕਾਈ ॥**

*(ਸੋਰਠਿ ਮ: ੪, ਪੰਨੇ 607-08)*

ਅੱਖਾਂ ਲਈ ਭਗਤ ਭੀਖਨ ਜੀ ਨੇ "ਕਹੁ ਭੀਖਨ ਦੁਇ ਨੈਨ ਸੰਤੋਖੇ" ਉਚਾਰ ਕੇ 'ਦੁਇ ਨੈਨ' ਸ਼ਬਦਾਂ ਦੀ ਵਰਤੋਂ ਕੀਤੀ ਹੈ। ਸ਼ੇਖ਼ ਫ਼ਰੀਦ ਜੀ ਨੇ ਵੀ ਆਪਣੇ ਇਕ ਸਲੋਕ ਵਿਚ 'ਦੁਇ ਨੈਨਾ' ਸ਼ਬਦ ਦੀ ਵਰਤੋਂ ਅੱਖਾਂ ਵਾਸਤੇ ਕਰਦੇ ਹੋਏ ਫ਼ੁਰਮਾਇਆ ਹੈ:

**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥**

*(ਸਲੋਕ ਫਰੀਦ ਜੀ, ਪੰਨਾ 1382)*

"ਕਰਕ ਕਲੇਜੇ ਮਾਹਿ" ਕਹਿ ਕੇ ਭੀਖਨ ਜੀ ਨੇ ਦਿਲ ਜਾਂ ਮਨ ਦੀ ਪੀੜ ਲਈ ਇਹ ਸ਼ਬਦ ਵਰਤੇ ਹਨ। ਗੁਰੂ ਨਾਨਕ ਦੇਵ ਜੀ ਨੇ ਵੀ ਵੈਦ ਨੂੰ ਇਸੇ ਪੀੜਾ ਬਾਰੇ ਇਉਂ ਦੱਸਿਆ ਹੈ:

**ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ ॥**

*(ਵਾਰ ਮਲਾਰ ਕੀ ਮ: ੧, ਪੰਨਾ 1279)*

ਭਗਤ ਭੀਖਨ ਜੀ ਦੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਕੀਤੀ ਗਈ ਪਵਿੱਤਰ ਬਾਣੀ ਰਾਗ-ਬੱਧ ਹੈ ਅਤੇ ਦੋਹਾਂ ਸ਼ਬਦਾਂ ਵਿਚ 'ਰਹਾਉ' ਦੀਆਂ ਪੰਕਤੀਆਂ ਦਰਜ ਹਨ। ਸੋਰਠਿ ਰਾਗ ਵਿਚ ਹੀ ਦਰਜ ਦੋਵੇਂ ਸ਼ਬਦਾਂ ਵਿੱਚੋਂ ਪਹਿਲੇ ਸ਼ਬਦ ਦੇ ਤਿੰਨ ਪਦੇ ਹਨ ਅਤੇ ਦੂਜੇ ਸ਼ਬਦ ਦੇ ਦੋ ਪਦੇ ਹਨ। ਦੋਹਾਂ ਸ਼ਬਦਾਂ ਦੀ ਭਾਸ਼ਾ 'ਸਾਧ ਭਾਖਾ' ਹੈ ਅਤੇ ਇਹ ਭਾਸ਼ਾ ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਦੀ ਬਾਣੀ ਵਿਚ ਵਰਤੀ ਗਈ ਸਾਧ-ਭਾਖਾ ਨਾਲ ਬਿਲਕੁਲ ਮਿਲਦੀ-ਜੁਲਦੀ ਹੈ।

ਬੁਢਾਪੇ ਦੇ ਸਫ਼ੇਦ ਵਾਲਾਂ ਲਈ ਭੀਖਨ ਜੀ ਨੇ ਦੁੱਧ ਦੇ ਸਫ਼ੇਦ ਰੰਗ ਦਾ ਪ੍ਰਤੀਕ ਵਰਤਿਆ ਹੈ ਅਤੇ "ਭਏ ਕੇਸ ਦੁਧਵਾਨੀ" ਆਖਿਆ ਹੈ। ਹਰੀ ਦੇ ਨਾਮ ਲਈ ਅੰਮ੍ਰਿਤ ਨਿਰਮਲ ਜਲ ਅਤੇ ਰਤਨ ਦੇ ਪ੍ਰਤੀਕ ਅਤੇ ਅਲੰਕਾਰ ਵਰਤੇ ਗਏ ਹਨ। ਇਨ੍ਹਾਂ ਸ਼ਬਦਾਂ ਨਾਲ ਹਰੀ ਦੇ ਨਾਮ ਦੀ ਉਪਮਾ ਵੀ ਕੀਤੀ ਗਈ ਹੈ। ਮੁਹਾਵਰੇ 'ਨੈਨਹੁ ਨੀਰੁ ਬਹੈ', 'ਕਰਕ ਕਲੇਜੇ ਮਾਹਿ' ਅਤੇ 'ਗੂੰਗੇ ਕੀ ਮਠਿਆਈ' ਵਰਤੇ ਹਨ। ਇਹ ਆਮ ਲੋਕਧਾਰਾ ਦੇ ਮੁਹਾਵਰੇ ਹਨ। ਸੱਚਮੁੱਚ ਹੀ ਭਗਤ ਭੀਖਨ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ 'ਭਗਤਾਂ ਕੀ ਬਾਣੀ' ਦਾ ਅਨਮੋਲ ਹਿੱਸਾ ਹੈ। ਇਹ ਪਵਿੱਤਰ ਬਾਣੀ ਸਾਨੂੰ ਪਰਮਾਤਮਾ ਦੇ ਨਾਮ ਦੀ ਯਾਦ ਨਾਲ ਜੋੜਦੀ ਹੈ ਅਤੇ ਸਾਨੂੰ ਸੁਚੇਤ ਕਰਦੀ ਹੈ ਕਿ ਪਰਮਾਤਮਾ ਦੇ ਨਾਮ ਤੋਂ ਬਿਨਾਂ ਅਤੇ ਗੁਰੂ ਦੀ ਕਿਰਪਾ ਤੋਂ ਬਿਨਾਂ ਮੋਖ-ਦੁਆਰੇ ਦੀ ਪ੍ਰਾਪਤੀ ਨਹੀਂ ਹੋ ਸਕਦੀ। ਮੋਖ-ਦੁਆਰੇ ਦੀ ਪ੍ਰਾਪਤੀ ਲਈ ਸਾਨੂੰ ਗੁਰੂ ਦੀ ਕਿਰਪਾ ਅਤੇ ਪ੍ਰਭੂ ਦੇ ਨਾਮ-ਸਿਮਰਨ ਦੀ ਲੋੜ ਹੈ ਤਾਂ ਹੀ ਅਸੀਂ ਪਰਮਾਤਮਾ ਦੇ ਨਾਮ ਦੀ ਔਸ਼ਧੀ ਰਾਹੀਂ ਆਪਣੇ ਤਨ-ਮਨ ਦੇ ਸਾਰੇ ਰੋਗ ਦੂਰ ਕਰ ਸਕਦੇ ਹਾਂ।

# ਭਗਤ ਸੂਰਦਾਸ ਜੀ : ਜੀਵਨ ਅਤੇ ਬਾਣੀ

## (ੳ) ਕਿਹੜੇ ਸੂਰਦਾਸ ਜੀ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ ?

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਸੂਰਦਾਸ ਜੀ ਦੇ ਸ਼ਬਦ ਦੀ ਕੇਵਲ ਇਕ ਤੁਕ ਸਾਰੰਗ ਰਾਗ ਵਿਚ ਪੰਨਾ 1253 'ਤੇ ਅੰਕਿਤ ਹੈ। ਇਸ ਤੁਕ ਤੋਂ ਅੱਗੇ 'ਸਾਰੰਗ ਮਹਲਾ ੫ ਸੂਰਦਾਸ' ਸਿਰਲੇਖ ਤੋਂ ਬਾਅਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਇਕ ਸ਼ਬਦ ਦਰਜ ਹੈ। ਸੂਰਦਾਸ ਜੀ ਨਾਂਅ ਦੇ ਦੋ ਪ੍ਰਸਿੱਧ ਕਵੀ ਅਤੇ ਮਹਾਂਪੁਰਸ਼ ਹੋਏ ਹਨ। ਇਕ ਤਾਂ ਹਨ: ਹਿੰਦੀ ਸਾਹਿਤ ਦੇ ਸੂਰਜ, *ਸੂਰ ਸਾਗਰ* ਗ੍ਰੰਥ ਦੇ ਲੇਖਕ ਅਤੇ 'ਅਸ਼ਟਛਾਪ' ਦੇ ਅੱਠ ਪ੍ਰਸਿੱਧ ਕਵੀਆਂ ਵਿੱਚੋਂ ਇਕ ਨੇਤਰਹੀਨ ਮਹਾਂਕਵੀ ਸੂਰਦਾਸ ਜੀ। ਦੂਜੇ ਹਨ: ਮਦਨ ਮੋਹਨ ਜੀ, ਜਿਨ੍ਹਾਂ ਦਾ ਦੂਜਾ ਨਾਂਅ ਸੂਰਦਾਸ ਜੀ ਵੀ ਹੈ ਅਤੇ ਜਿਹੜੇ ਬਾਦਸ਼ਾਹ ਅਕਬਰ ਦੇ ਜ਼ਮਾਨੇ ਅਵਧ ਦੇ ਇਲਾਕੇ ਵਿਚ ਸੰਦੀਲਾ ਦੇ ਹਾਕਮ ਵੀ ਰਹੇ। ਆਪ ਵੀ ਸੰਸਕ੍ਰਿਤ, ਹਿੰਦੀ ਅਤੇ ਫ਼ਾਰਸੀ ਭਾਸ਼ਾਵਾਂ ਦੇ ਵਿਦਵਾਨ ਅਤੇ ਉੱਤਮ ਕਵੀ ਸਨ। ਇਨ੍ਹਾਂ ਦੋਹਾਂ ਮਹਾਂਪੁਰਸ਼ਾਂ ਵਿੱਚੋਂ ਕਿਹੜੇ ਸੂਰਦਾਸ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੋਈ ਹੈ, ਇਸ ਬਾਰੇ ਵਿਦਵਾਨਾਂ ਅਤੇ ਇਤਿਹਾਸਕਾਰਾਂ ਵਿਚ ਮਤਭੇਦ ਹਨ। ਭਾਈ ਕਾਨ੍ਹ ਸਿੰਘ ਨਾਭਾ ਜੀ ਨੇ *ਮਹਾਨ ਕੋਸ਼* ਵਿਚ ਇਨ੍ਹਾਂ ਦੋਹਾਂ ਮਹਾਂਪੁਰਸ਼ਾਂ ਦਾ ਜ਼ਿਕਰ ਕੀਤਾ ਹੋਇਆ ਹੈ।

*ਮਹਾਨ ਕੋਸ਼* ਵਿਚ ਪਹਿਲੇ ਸੂਰਦਾਸ ਜੀ ਬਾਰੇ ਲਿਖਿਆ ਹੈ: "ਬ੍ਰਜਵਾਸੀ ਬਾਬਾ ਰਾਮਦਾਸ ਬ੍ਰਾਹਮਣ ਦਾ ਪੁੱਤਰ, ਜੋ ਸੰਮਤ 1540 ਵਿਚ ਜਨਮਿਆ ਅਰ ਵੱਲਭਾਚਾਰਯ, ਦਾ ਸਿੱਖ ਹੋ ਕੇ ਕ੍ਰਿਸ਼ਨ ਭਗਤੀ ਵਿਚ ਅਵਸਥਾ ਵਿਤਾਈ। ਇਸ ਮਹਾਤਮਾ ਕਵਿ ਨੇ *ਸੂਰ ਸਾਗਰ* ਗ੍ਰੰਥ ਰਚਿਆ ਹੈ, ਜਿਸ ਦੇ ਸੁੰਦਰ ਪਦ ਵੈਸ਼ਨਵਾਂ ਕਰਕੇ ਅਨੇਕ ਰਾਗਾਂ ਵਿਚ ਗਾਏ ਜਾਂਦੇ ਹਨ। ਸੂਰਦਾਸ ਜੀ ਦੀ ਵ੍ਰਿਜ ਦੇ ਅੱਠ ਮਹਾਂਕਵੀਆਂ ਵਿਚ ਗਿਣਤੀ ਹੈ, ਜਿਨ੍ਹਾਂ ਦੇ ਨਾਉਂ ਇਹ ਹਨ: ਕ੍ਰਿਸ਼ਨ ਦਾਸ, ਪਰਮਾਨੰਦ, ਕੁੰਭਨਦਾਸ, ਚਤੁਰਭੁਜ, ਛੀਤ ਸ੍ਵਾਮੀ, ਨੰਦ ਦਾਸ, ਗੋਬਿੰਦ ਦਾਸ, ਸੂਰਦਾਸ।"[1] ਦੂਜੇ ਸੂਰਦਾਸ ਜੀ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਜੀ ਲਿਖਦੇ ਹਨ: "ਮਦਨ ਮੋਹਨ ਬ੍ਰਾਹਮਣ, ਜਿਸ ਦਾ ਦੂਜਾ ਨਾਉਂ ਸੂਰਦਾਸ ਹੈ। ਇਹ ਸੰਮਤ 1586 ਵਿਚ ਪੈਦਾ ਹੋਇਆ ਅਰ ਸੰਸਕ੍ਰਿਤ, ਹਿੰਦੀ, ਫ਼ਾਰਸੀ ਦਾ ਪੂਰਣ ਵਿਦ੍ਵਾਨ ਸੀ। ਪਹਿਲਾਂ ਇਹ ਅਕਬਰ ਦਾ ਅਹਿਲਕਾਰ ਅਵਧ ਦੇ ਇਲਾਕੇ ਸੰਦੀਲਾ ਦਾ ਹਾਕਿਮ ਸੀ। ਪਰ ਅੰਤ ਨੂੰ ਵੈਰਾਗ ਦਸ਼ਾ ਵਿਚ ਸਭ ਕੁਝ ਤਿਆਗ ਕੇ ਵਿਰਕਤ ਹੋ ਗਿਆ ਅਰ ਇਸ

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਅੰਦਰਾਜ 'ਸੂਰਦਾਸ', ਪੰਨਾ 225.

ਨੇ ਉਮਰ ਦਾ ਬਾਕੀ ਹਿੱਸਾ ਕਰਤਾਰ ਦੇ ਸਿਮਰਨ ਵਿਚ ਵਿਤਾਇਆ। ਸੂਰਦਾਸ ਜੀ ਦੀ ਸਮਾਧੀ ਕਾਸ਼ੀ ਪਾਸ ਵਿਦਯਮਾਨ ਹੈ। ਇਸੇ ਮਹਾਤਮਾ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੇਖੀ ਜਾਂਦੀ ਹੈ।"[2] ਪ੍ਰੋ. ਪਿਆਰਾ ਸਿੰਘ ਪਦਮ ਜੀ ਦੂਜੇ ਸੂਰਦਾਸ ਜੀ ਬਾਰੇ ਲਿਖਦੇ ਹਨ ਕਿ "ਇਕ ਮਦਨ ਮੋਹਨ ਨਾਂਅ ਦਾ ਹੋਰ ਕਵੀ ਹੋਇਆ ਹੈ, ਉਹ ਵੀ ਕ੍ਰਿਸ਼ਨ ਜੀ ਦੀ ਮਹਿਮਾ ਵਿਚ ਗੀਤ ਲਿਖਦਾ ਹੁੰਦਾ ਸੀ ਅਤੇ ਉਸ ਨੂੰ ਵੀ ਲੋਕ ਸੂਰਦਾਸ ਕਹਿ ਕੇ ਯਾਦ ਕਰਦੇ ਸਨ।"[3] ਡਾ. ਭਗਤ ਸਿੰਘ ਵੇਦੀ ਜੀ ਦੋਹਾਂ ਮਹਾਂਪੁਰਸ਼ਾਂ ਬਾਰੇ ਲਿਖਦੇ ਹਨ: "ਮੱਧਕਾਲ ਵਿਚ ਸੂਰਦਾਸ ਨਾਮ ਦੇ ਦੋ ਪ੍ਰਸਿੱਧ ਭਗਤ ਅਤੇ ਸਾਹਿਤਕਾਰ ਹੋਏ ਹਨ। ਪਹਿਲਾ ਸੂਰਦਾਸ *ਸੂਰ ਸਾਗਰ* ਦਾ ਕਰਤਾ ਇਕ ਪ੍ਰਸਿੱਧ ਕ੍ਰਿਸ਼ਨ ਭਗਤ ਸੀ। ਦੂਜਾ ਸੂਰਦਾਸ ਇਕ ਪ੍ਰਸਿੱਧ ਸੰਗੀਤਕਾਰ ਤੇ ਕਾਵਿ-ਕਲਾ ਵਿਚ ਨਿਪੁੰਨ ਅਕਬਰ ਬਾਦਸ਼ਾਹ ਦਾ ਰਾਜ ਕਰਮਚਾਰੀ ਸੀ। ਉਸ ਨੇ ਵੀ ਕ੍ਰਿਸ਼ਨ ਭਗਤੀ ਵਿਚ ਕੁਝ ਪਦ-ਸ਼ਬਦ ਲਿਖੇ ਹਨ। ਇਸ ਲਈ ਅਜੇ ਤਕ ਇਹ ਨਿਰਣਾ ਨਹੀਂ ਹੋ ਸਕਿਆ ਕਿ ਸ੍ਰੀ ਆਦਿ ਗ੍ਰੰਥ ਵਿਚ ਕਿਹੜੇ ਸੂਰਦਾਸ ਦਾ ਸ਼ਬਦ ਸੰਕਲਿਤ ਹੈ।"[4] ਉਪਰੋਕਤ ਵਿਦਵਾਨਾਂ ਵੱਲੋਂ ਦਿੱਤੀ ਗਈ ਜਾਣਕਾਰੀ ਤੋਂ ਦੋਹਾਂ ਮਹਾਂਪੁਰਸ਼ਾਂ ਦੇ ਜੀਵਨ ਅਤੇ ਉਨ੍ਹਾਂ ਦੀ ਸ਼ਖ਼ਸੀਅਤ ਵਿਚ ਪ੍ਰਤੱਖ ਤੌਰ 'ਤੇ ਸਾਨੂੰ ਇਕਦਮ ਹੇਠ ਲਿਖੀਆਂ ਸਮਾਨਤਾਵਾਂ ਨਜ਼ਰ ਆਉਂਦੀਆਂ ਹਨ:

(1) ਦੋਵੇਂ ਸੂਰਦਾਸ ਜੀ ਇੱਕੋ ਪ੍ਰਾਂਤ ਉੱਤਰ ਪ੍ਰਦੇਸ਼ ਦੇ ਰਹਿਣ ਵਾਲੇ ਸਨ।

(2) ਦੋਵੇਂ ਸੂਰਦਾਸ ਜੀ ਜਾਤ ਦੇ ਪੱਖੋਂ ਬ੍ਰਾਹਮਣ ਪਰਿਵਾਰਾਂ ਨਾਲ ਸੰਬੰਧਿਤ ਸਨ।

(3) ਦੋਵੇਂ ਸੂਰਦਾਸ ਜੀ ਆਪੋ ਵਿਚ ਸਮਕਾਲੀ ਸਨ। ਭਾਵੇਂ ਦੂਜੇ ਸੂਰਦਾਸ ਜੀ *ਮਹਾਨ ਕੋਸ਼* ਅਨੁਸਾਰ ਪਹਿਲੇ ਸੂਰਦਾਸ ਜੀ ਨਾਲੋਂ ਛਿਆਲੀ ਸਾਲ ਬਾਅਦ ਵਿਚ ਜਨਮੇ ਪਰ ਪਹਿਲੇ ਸੂਰਦਾਸ ਜੀ ਸੌ ਸਾਲਾਂ ਤੋਂ ਵੱਧ ਉਮਰ ਤਕ ਜੀਂਦੇ ਰਹੇ ਸਨ।

(4) ਦੋਵੇਂ ਸੂਰਦਾਸ ਜੀ ਕ੍ਰਿਸ਼ਨ ਜੀ ਦੀ ਉਸਤਤ ਵਿਚ ਭਜਨ ਜਾਂ ਗੀਤ ਲਿਖਦੇ ਸਨ।

(5) ਦੋਵੇਂ ਸੂਰਦਾਸ ਜੀ ਆਪੋ-ਆਪਣੀ ਥਾਂ ਮੰਨੇ-ਪ੍ਰਮੰਨੇ ਵਿਦਵਾਨ ਅਤੇ ਉੱਤਮ ਕਵੀ ਸਨ।

(6) ਦੋਵੇਂ ਸੂਰਦਾਸ ਜੀ ਬਾਦਸ਼ਾਹ ਅਕਬਰ ਦੇ ਸੰਪਰਕ ਵਿਚ ਆਏ।

ਮਦਨ ਮੋਹਨ ਜੀ ਤਾਂ ਅਕਬਰ ਬਾਦਸ਼ਾਹ ਦੁਆਰਾ ਸੰਦੀਲਾ ਦੇ ਹਾਕਮ ਨਿਯੁਕਤ ਕੀਤੇ ਗਏ ਸਨ। ਪਹਿਲੇ ਸੂਰਦਾਸ ਜੀ ਦੀ ਕਾਵਿ-ਕਲਾ ਅਤੇ ਸੰਗੀਤ-ਕਲਾ ਤੋਂ ਪ੍ਰਭਾਵਿਤ ਹੋ ਕੇ ਅਕਬਰ ਬਾਦਸ਼ਾਹ ਨੇ ਇਨ੍ਹਾਂ ਨਾਲ ਭੇਂਟ ਕੀਤੀ ਸੀ।

---

2. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਅੰਦਰਾਜ 'ਸੂਰਦਾਸ', ਪੰਨਾ 225.
3. ਪ੍ਰੋ. ਪਿਆਰਾ ਸਿੰਘ ਪਦਮ, *ਸੇ ਭਗਤ ਸਤਿਗੁਰ ਮਨਿ ਭਾਏ* ਵਿਚ ਲੇਖ, ਪੰਨਾ 147.
4. ਡਾ. ਭਗਤ ਸਿੰਘ ਵੇਦੀ, *ਭਗਤ ਬਾਣੀ*, ਭਾਗ ਦੂਜਾ, ਪੰਨਾ 34.

ਅਕਬਰ ਨੇ ਇਨ੍ਹਾਂ ਨੂੰ ਕਾਫ਼ੀ ਧਨ-ਦੌਲਤ ਦੇਣ ਦੀ ਵੀ ਪੇਸ਼ਕਸ਼ ਕੀਤੀ, ਪਰ ਆਪ ਨੇ ਇਹ ਪੇਸ਼ਕਸ਼ ਪ੍ਰਵਾਨ ਨਹੀਂ ਸੀ ਕੀਤੀ। ਡਾ. ਭਗਤ ਸਿੰਘ ਵੇਦੀ ਜੀ ਅਨੁਸਾਰ : "ਅਕਬਰ ਤੇ ਸੂਰਦਾਸ ਦੀ ਇਹ ਭੇਂਟ ਸੰਮਤ 1623 ਵਿਚ ਹੋਈ ਮੰਨੀ ਜਾਂਦੀ ਹੈ ਤੇ *ਆਇਨੇ ਅਕਬਰੀ* ਵਿਚ ਵੀ ਇਸ ਮਿਲਣੀ ਦਾ ਉਲੇਖ ਹੋਇਆ ਹੈ।"[5] ਇਉਂ ਅਕਬਰ ਬਾਦਸ਼ਾਹ ਵੱਲੋਂ ਦੋਹਾਂ ਮਹਾਂਪੁਰਸ਼ਾਂ ਨੂੰ ਬਰਾਬਰ ਸਤਿਕਾਰ ਮਿਲਿਆ।

ਏਨੀਆਂ ਸਮਾਨਤਾਵਾਂ ਦੇ ਹੁੰਦਿਆਂ ਇਹ ਭੁਲੇਖਾ ਲੱਗਣਾ ਸੁਭਾਵਿਕ ਹੀ ਹੈ ਕਿ ਕਿਹੜੇ ਸੂਰਦਾਸ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੋਈ ਹੈ। ਇਹੀ ਕਾਰਨ ਹੈ ਕਿ ਜਿਹੜੇ ਵਿਦਵਾਨ ਜਾਂ ਇਤਿਹਾਸਕਾਰ ਇਹ ਮੰਨਦੇ ਹਨ ਕਿ ਇਹ ਬਾਣੀ ਦੂਜੇ ਸੂਰਦਾਸ ਜੀ ਭਾਵ ਮਦਨ ਮੋਹਨ ਜੀ ਦੀ ਹੈ, ਉਨ੍ਹਾਂ ਨੂੰ ਨਾਲ ਹੀ ਇਹ ਵੀ ਲਿਖਣਾ ਪੈਂਦਾ ਹੈ ਕਿ ਇਹ ਬਾਣੀ ਪਹਿਲੇ ਸੂਰਦਾਸ ਜੀ ਭਾਵ *ਸੂਰ ਸਾਗਰ* ਦੇ ਲੇਖਕ ਦੀ ਨਾ ਸਮਝੀ ਜਾਵੇ। ਮੈਕਾਲਿਫ਼ ਜੀ ਨੇ ਇਸੇ ਕਰਕੇ ਆਪਣੇ ਵੱਲੋਂ ਸਪੱਸ਼ਟ ਕਰਨ ਲਈ ਲਿਖਿਆ ਹੈ ਕਿ ਭਗਤ ਸੂਰਦਾਸ ਜੀ ਨੂੰ ਉਹ ਸੂਰਦਾਸ ਜੀ ਨਾ ਸਮਝਿਆ ਜਾਵੇ, ਜਿਹੜੇ ਉੱਤਰੀ ਭਾਰਤ ਵਿਚ ਨੇਤਰਹੀਣ ਕਵੀ ਅਤੇ *ਸੂਰ ਸਾਗਰ* ਦੇ ਲੇਖਕ ਹੋਏ ਹਨ। ਆਪ ਲਿਖਦੇ ਹਨ : "The Surdas one of whose hymns is found in the Granth Sahib must not be confounded with Sur Das, a blind poet famous in the north of India as the author of the *Sur Sagar.* The Surdas with whom we are concerned was Brahman born AD 1528. On account of his beauty he was surnamed Madan Mohan."[6]

ਇਸੇ ਤਰ੍ਹਾਂ ਹੀ *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਟਿੱਪਣੀ ਦਰਜ ਕਰਦਿਆਂ ਲਿਖਿਆ ਗਿਆ ਹੈ : "(ਇਹ ਉਹ ਮਸ਼ਹੂਰ ਨੇਤ੍ਰਹੀਨ ਸੂਰਦਾਸ ਨਹੀਂ, ਜੋ ਵੈਸ਼ਨਾਵਾਂ ਦਾ ਮਹਾਤਮਾ ਭਗਤ ਹੋਇਆ ਹੈ) ਇਹ ਭਗਤ ਮਦਨ ਮੋਹਨ ਨਾਮ ਦਾ ਬ੍ਰਾਹਮਣ ਹੋਇਆ ਹੈ ਅਤੇ ਸੰਮਤ 1586 ਵਿਚ ਪੈਦਾ ਹੋਇਆ।"[7] ਗਿਆਨੀ ਪ੍ਰਤਾਪ ਸਿੰਘ ਜੀ ਵੀ ਆਪਣੀ ਪੁਸਤਕ *ਭਗਤ ਦਰਸ਼ਨ* ਵਿਚ ਲਿਖਦੇ ਹਨ : "ਸੂਰਦਾਸ ਨਾਮ ਦੇ ਦੋ ਪ੍ਰਸਿੱਧ ਕਵੀ ਤੇ ਭਗਤ ਹੋਏ ਹਨ। ਇਕ ਤਾਂ *ਸੂਰ ਸਾਰਾਵਲੀ, ਸਾਹਿਤਯ ਲਹਰੀ* ਆਦਿਕ ਗ੍ਰੰਥਾਂ ਦੇ ਕਰਤਾ ਸਨ। ਇਨ੍ਹਾਂ ਦਾ ਸਮਾਂ 1540-1620 ਬਿ. ਤਕ ਦਾ ਮੰਨਿਆ ਜਾਂਦਾ ਹੈ। ਪਰ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਹੈ, ਇਨ੍ਹਾਂ ਦਾ ਜਨਮ 1586 ਬਿ. ਵਿਚ ਬ੍ਰਾਹਮਣਾਂ ਦੇ ਘਰ ਹੋਇਆ। ਸੂਰਦਾਸ ਜੀ ਦਾ ਪਹਿਲਾ ਨਾਂਅ ਮਦਨ ਮੋਹਨ ਸੀ। ਬਹੁਤ ਸੁੰਦਰ ਹੋਣ ਕਰਕੇ ਇਹ ਨਾਉਂ ਪ੍ਰਸਿੱਧ ਹੋਇਆ ਸੀ। ਆਪ ਬਚਪਨ ਤੋਂ ਹੀ ਰਾਗ, ਕਾਵਿ ਤੇ ਕੋਮਲ ਹੁਨਰਾਂ ਦੇ ਪ੍ਰੇਮੀ ਸਨ। ਸੰਸਕ੍ਰਿਤ, ਹਿੰਦੀ, ਫ਼ਾਰਸੀ ਦੇ ਪੂਰਨ ਵਿਦਵਾਨ ਸਨ। ਜਵਾਨੀ ਵਿਚ ਇਹ ਚੰਗੇ

---

5. ਡਾ. ਭਗਤ ਸਿੰਘ ਵੇਦੀ, *ਮਹਾਤਮਾ ਸੂਰਦਾਸ*, ਪੰਨਾ 14.
6. M.A. Macauliffe, *The Sikh Religion*, Vol. VI, p. 417.
7. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਅਰਥਾਂ ਵਾਲਾ ਪੰਨਾ 1253.

ਕਵੀ ਤੇ ਰਾਗੀ ਹੋ ਗਏ।"[8] ਅੱਗੇ ਜਾ ਕੇ ਗਿਆਨੀ ਪ੍ਰਤਾਪ ਸਿੰਘ ਜੀ ਇਸੇ ਪੁਸਤਕ ਵਿਚ ਇਸ ਗੱਲ ਵੱਲ ਸੰਕੇਤ ਦਿੰਦੇ ਹਨ ਕਿ ਕਿਸ ਕਾਰਨ ਕਰਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਭਗਤ ਸੂਰਦਾਸ ਜੀ ਦੀ ਬਾਣੀ ਨੂੰ ਦੂਜੇ ਸੂਰਦਾਸ ਜੀ ਭਾਵ ਮਦਨ ਮੋਹਨ ਜੀ ਦੀ ਬਾਣੀ ਸਮਝਿਆ ਜਾਵੇ। ਆਪ ਲਿਖਦੇ ਹਨ: "ਸੂਰਦਾਸ ਤੇ ਮੀਰਾਂਬਾਈ ਦੇ ਭਜਨ ਬਹੁਤ ਮਿੱਠੇ ਅਤੇ ਪ੍ਰੇਮ-ਭਗਤੀ ਨਾਲ ਭਰਪੂਰ ਹਨ, ਧਰਮ ਮੰਦਰਾਂ ਤੇ ਅੱਜ-ਕੱਲ੍ਹ ਭਾਰਤ ਦੇ ਰੇਡੀਓ ਸਟੇਸ਼ਨਾਂ ਉਪਰ ਗਾਏ ਜਾਂਦੇ ਹਨ। ਪਰ ਜਿਨ੍ਹਾਂ ਦਾ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਹ ਇਕੀਸ਼ਵਰਵਾਦੀ ਭਗਤ ਸਨ। ਆਪ ਦੇ ਸ਼ਬਦ ਨੂੰ ਵਿਚਾਰਿਆ ਜਾਵੇ ਤਾਂ ਇਹ ਗੱਲ ਸਪੱਸ਼ਟ ਹੋ ਜਾਂਦੀ ਹੈ।"[9] ਗਿਆਨੀ ਪ੍ਰਤਾਪ ਸਿੰਘ ਜੀ ਦੇ ਲਿਖਣ ਦਾ ਭਾਵ ਇਹ ਹੈ ਕਿ ਕ੍ਰਿਸ਼ਨ ਜੀ ਦੇ ਭਗਤ ਹੋਣ ਕਰਕੇ ਪਹਿਲੇ ਸੂਰਦਾਸ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੋਈ ਨਹੀਂ ਮੰਨੀ ਜਾ ਸਕਦੀ। ਦੂਜੇ ਸੂਰਦਾਸ ਜੀ ਭਾਵ ਮਦਨ ਮੋਹਨ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੋਈ ਹੈ, ਕਿਉਂਕਿ ਉਹ ਇਕੀਸ਼ਵਰਵਾਦੀ ਭਗਤ ਸਨ। ਗਿਆਨੀ ਪ੍ਰਤਾਪ ਸਿੰਘ ਜੀ ਦੀ ਇਹ ਦਲੀਲ ਬਹੁਤੀ ਸਾਰਥਿਕ ਨਹੀਂ ਹੈ, ਕਿਉਂਕਿ ਦੂਜੇ ਸੂਰਦਾਸ ਜੀ ਭਾਵ ਮਦਨ ਮੋਹਨ ਜੀ ਨੇ ਵੀ ਕ੍ਰਿਸ਼ਨ ਭਗਤੀ ਦੇ ਪਦੇ ਅਤੇ ਗੀਤ ਲਿਖੇ ਹਨ।

*ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ *ਸੂਰ ਸਾਗਰ* ਦੇ ਲੇਖਕ ਅਤੇ ਹਿੰਦੀ ਸਾਹਿਤ ਵਿਚ ਸੂਰਜ ਵਾਂਗ ਰੌਸ਼ਨ ਸੂਰਦਾਸ ਜੀ ਬਾਰੇ ਵੇਰਵਾ ਲਿਖਣ ਤੋਂ ਬਾਅਦ ਇਸੇ ਕੋਸ਼ ਵਿਚ ਇਹ ਸ਼ਬਦ ਦਰਜ ਹਨ: "ਪਰ ਸਿੱਖ ਵਿਦਵਾਨਾਂ ਦੀ ਰਾਇ ਹੈ ਕਿ ਆਦਿ ਗ੍ਰੰਥ ਦੇ ਸਾਰੰਗ ਰਾਗ ਵਿਚ ਜਿਸ ਸੂਰਦਾਸ ਦੀ ਤੁਕ ਦਰਜ ਹੈ, ਉਹ ਇਸ ਤੋਂ ਭਿੰਨ ਸੀ। ਇਸ ਸੂਰਦਾਸ ਦਾ ਪਹਿਲਾ ਨਾਮ ਮਦਨ ਮੋਹਨ ਸੀ।"[10] *ਗੁਰੂ ਗ੍ਰੰਥ ਸੰਕੇਤ ਕੋਸ਼* ਦੇ ਮੁੱਖ ਲੇਖਕ ਅਤੇ ਸੰਪਾਦਕ ਪ੍ਰੋ. ਪਿਆਰਾ ਸਿੰਘ ਪਦਮ ਜੀ ਵੱਲੋਂ ਇਸ ਬਾਰੇ ਆਪਣੀ ਸਪੱਸ਼ਟ ਰਾਇ ਇਕ ਲੇਖ ਵਿਚ ਇਸ ਤਰ੍ਹਾਂ ਦਿੱਤੀ ਗਈ ਹੈ, "ਕਰਤਾ *ਮਹਾਨ ਕੋਸ਼* ਤੇ *ਸ਼ਬਦਾਰਥ* ਦੇ ਵਿਦਵਾਨਾਂ ਨੇ ਇਸੇ ਮਦਨ ਮੋਹਨ ਦਾ ਭਜਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਇਆ ਮੰਨਿਆ ਹੈ, ਪਰ ਸਾਡੀ ਜਾਚੇ ਇਹ ਅਨੁਮਾਨ ਠੀਕ ਨਹੀਂ ਜਾਪਦਾ, ਕਿਉਂਕਿ ਗੁਰੂ ਗ੍ਰੰਥ ਸਾਹਿਬ ਵਾਲਾ ਸ਼ਬਦ *ਸੂਰ ਸਾਗਰ* ਵਿਚ ਥੋੜ੍ਹੇ-ਬਹੁਤੇ ਪਾਠ-ਭੇਦ ਨਾਲ ਮਿਲ ਹੀ ਜਾਂਦਾ ਹੈ। ਨਾਲੇ ਇਕ ਇਤਰਾਜ਼ ਹੋਰ ਵੀ ਹੈ। ਉਹ ਇਹ ਕਿ ਮਦਨ ਮੋਹਨ ਦੀ ਰਚਨਾ ਵਿਚ ਉਸ ਦਾ ਆਪਣਾ ਨਾਮ ਆਉਣਾ ਚਾਹੀਦਾ ਹੈ, ਨਾ ਕਿ ਸੂਰਦਾਸ ਨਾਮ।"[11] ਪ੍ਰੋ. ਸਾਹਿਬ ਸਿੰਘ ਜੀ ਭਾਵੇਂ ਇਸ ਮਸਲੇ ਬਾਰੇ *ਭਗਤ ਬਾਣੀ ਸਟੀਕ* ਵਿਚ ਕੁਝ ਨਹੀਂ ਲਿਖਦੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਤੁਕ ਕਿਹੜੇ ਸੂਰਦਾਸ ਜੀ ਦੀ ਹੈ, ਪਰ ਉਹ ਇਹ ਜ਼ਰੂਰ ਲਿਖਦੇ ਹਨ ਕਿ "ਭਗਤ

8. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 130.
9. *ਉਹੀ*, ਪੰਨੇ 132-33.
10 ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 66.
11 ਪ੍ਰੋ. ਪਿਆਰਾ ਸਿੰਘ ਪਦਮ, *ਸੇ ਭਗਤ ਸਤਿਗੁਰ ਮਨਿ ਭਾਏ* ਵਿਚ ਲੇਖ, ਪੰਨਾ 147.

ਜੀ ਦੀ ਰਚੀ ਹੋਰ ਬਾਣੀ ਦੇ ਪਦੇ ਦੀ ਇਹੋ ਮੁੱਢਲੀ ਤੁਕ ਹੈ। ਆਪ ਲਿਖਦੇ ਹਨ ਕਿ ਅਸੀਂ ਇਸ ਨੂੰ ਭਗਤ ਸੂਰਦਾਸ ਜੀ ਦਾ ਰਚਿਆ ਇਸ ਵਾਸਤੇ ਆਖਦੇ ਹਾਂ ਕਿ ਭਗਤ ਜੀ ਦੀ ਰਚੀ ਹੋਰ ਬਾਣੀ ਵਿਚ ਇਕ ਪਦਾ ਐਸਾ ਭੀ ਹੈ, ਜਿਸ ਦੇ ਮੁੱਢ ਵਿਚ ਇਹ ਤੁਕ ਹੈ।"[12] ਭਾਸ਼ਾ ਵਿਭਾਗ ਪੰਜਾਬ ਵੱਲੋਂ ਗੁਰਮੁਖੀ ਲਿਪੀ ਵਿਚ ਲਿਪੀਅੰਤਰਣ ਕਰ ਕੇ ਛਾਪੀ ਗਈ *ਸੂਰ ਰਚਨਾਵਲੀ*, ਜੋ ਕਿ *ਸੂਰ ਸਾਗਰ* ਦੇ ਕਰਤਾ ਸੂਰਦਾਸ ਜੀ ਦੀ ਚੋਣਵੀਂ ਰਚਨਾ ਨਾਲ ਸੰਬੰਧਿਤ ਹੈ, ਵਿਚ ਇਹ ਪਦਾ ਹੇਠ ਲਿਖੇ ਅਨੁਸਾਰ ਦਰਜ ਕੀਤਾ ਹੋਇਆ ਮਿਲਦਾ ਹੈ:

ਰਾਗ ਸਾਰੰਗ
ਤਜੌ ਮਨ ਹਰਿ ਬਿਮੁਖਨਿ ਕੌ ਸੰਗ।
ਜਿਨ ਕੈਂ ਸੰਗ ਕੁਮਤਿ ਉਪਜਤਿ ਹੈ ਪਰਤ ਭਜਨ ਮੈਂ ਭੰਗ।
ਕਹਾ ਹੋਤ ਪਯ ਪਾਨ ਕਰਾਐਂ ਬਿਸ਼ ਨਹਿੰ ਤਜਤ ਭੁਜੰਗ।
ਕਾਗਹਿੰ ਕਹਾ ਕਪੂਰ ਚੁਗਾਐਂ ਸ੍ਵਾਨ ਨਵਾਐਂ ਗੰਗ।
ਖਰ ਕੌਂ ਕਹਾ ਅਰਗਜਾ ਲੇਪਨ ਮਰਕਟ ਭੂਸ਼ਨ ਅੰਗ।
ਗਜ ਕੌਂ ਕਹਾ ਸਰਿਤ ਅਨੁਵਾਐਂ ਬਹੁਰਿ ਧਰੈ ਵਹ ਢੰਗ।
ਪਾਹਨ ਪਤਿਤ ਬਾਨ ਨਹਿੰ ਬੇਧਤ ਮੰਤੌ ਕਰਤ ਨਿਸੰਗ।
ਸੂਰਦਾਸ ਕਾਰੀ ਕਾਮਰਿ ਪੈ ਚੜ੍ਹਤ ਨ ਦੂਜੌ ਰੰਗ।[13]

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰਾਗ ਸਾਰੰਗ ਵਿਚ ਭਗਤ ਸੂਰਦਾਸ ਜੀ ਦੀ ਤੁਕ ਹੈ: "ਛਾਡਿ ਮਨ ਹਰ ਬਿਮੁਖਨ ਕੋ ਸੰਗੁ॥" ਸੂਰਦਾਸ ਜੀ ਦੇ ਉਪਰਲੇ ਪਦੇ ਦੀ ਪਹਿਲੀ ਤੁਕ ਅਤੇ ਇਸ ਤੁਕ ਵਿਚ ਮੁੱਖ ਅੰਤਰ ਕੇਵਲ ਇਕ ਸ਼ਬਦ ਦਾ ਹੀ ਹੈ। ਪਦੇ ਵਿਚ ਸ਼ਬਦ 'ਤਜੌ' ਹੈ ਅਤੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਤੁਕ ਵਿਚ ਸ਼ਬਦ 'ਛਾਡਿ' ਹੈ। ਇਨ੍ਹਾਂ ਦੋਹਾਂ ਸ਼ਬਦਾਂ ਦਾ ਅਰਥ ਇੱਕੋ ਹੀ ਹੈ। ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਇਹ ਪਦਾ ਵੀ ਰਾਗ ਸਾਰੰਗ ਵਿਚ ਲਿਖਿਆ ਹੈ। ਇਹ ਤਾਂ ਨਿਸਚਿਤ ਰੂਪ ਵਿਚ ਹੀ ਮੰਨਿਆ ਜਾਣਾ ਚਾਹੀਦਾ ਹੈ ਕਿ ਜਿਸ ਮਹਾਂਪੁਰਸ਼ ਨੇ ਇਹ ਪਦਾ ਲਿਖਿਆ ਹੈ, ਉਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਤੁਕ ਨੂੰ ਉਚਾਰਣ ਵਾਲੇ ਭਗਤ ਹਨ। ਇਉਂ ਇਹ ਗੱਲ ਇਤਿਹਾਸਿਕ ਤੌਰ 'ਤੇ ਬੜੀ ਮਹਾਨਤਾ ਵਾਲੀ ਹੈ ਕਿ 'ਅਸ਼ਟ ਛਾਪ' ਦੇ ਅੱਠ ਮਹਾਂਕਵੀਆਂ ਵਿੱਚੋਂ ਦੋ ਪ੍ਰਸਿੱਧ ਕਵੀਆਂ ਪਰਮਾਨੰਦ ਜੀ ਅਤੇ ਸੂਰਦਾਸ ਜੀ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਕਰਨ ਦਾ ਪਵਿੱਤਰ ਸਨਮਾਨ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਪ੍ਰਦਾਨ ਕੀਤਾ ਗਿਆ ਹੈ। ਪ੍ਰੋ. ਪਿਆਰਾ ਸਿੰਘ ਪਦਮ ਜੀ ਅਨੁਸਾਰ *ਸੂਰ ਸਾਗਰ* ਦਾ ਗੁਰਮੁਖੀ ਲਿਪੀਅੰਤਰ ਪਹਿਲੀ ਵਾਰ ਸ੍ਰੀ ਦਸਮੇਸ਼ ਜੀ ਨੇ 1753 ਬਿ. ਨੂੰ ਅਨੰਦਪੁਰ ਵਿਖੇ ਕਰਾਇਆ ਸੀ।[14] ਇਹ ਲਿਪੀਅੰਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ

---

12. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ*, ਹਿੱਸਾ ਪਹਿਲਾ, ਪੰਨਾ 147.
13. *ਸੂਰ ਰਚਨਾਵਲੀ*, 'ਸ੍ਰੀ ਭਾਗਵਤ ਪ੍ਰਸੰਗ, ਰਾਗ ਸਾਰੰਗ', ਪੰਨਾ 38.
14. ਪ੍ਰੋ. ਪਿਆਰਾ ਸਿੰਘ ਪਦਮ, *ਸੇ ਭਗਤ ਸਤਿਗੁਰ ਮਨਿ ਭਾਏ* ਵਿਚ ਲੇਖ, ਪੰਨਾ 147.

ਕਰਵਾਇਆ ਜਾਣਾ ਵੀ ਆਪਣੇ-ਆਪ ਵਿਚ ਇਕ ਬਹੁਤ ਵੱਡੀ ਇਤਿਹਾਸਿਕ ਗੱਲ ਹੈ। ਇਹ ਵੀ ਸੂਰਦਾਸ ਜੀ ਦੀ ਵਡਮੁੱਲੀ ਰਚਨਾ ਨੂੰ ਇਕ ਵਡਮੁੱਲਾ ਸਨਮਾਨ ਦਸਮ-ਪਿਤਾ ਜੀ ਵੱਲੋਂ ਦਿੱਤਾ ਗਿਆ ਹੈ। ਡਾ. ਮਦਨ ਗੋਪਾਲ ਆਚਾਰੀਆ ਜੀ ਵੀ ਇਸ ਵਿਚਾਰ ਨਾਲ ਸਹਿਮਤੀ ਰੱਖਦੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸੂਰਦਾਸ ਜੀ ਦੀ ਪੰਗਤੀ *ਸੂਰ ਸਾਗਰ* ਦੇ ਲੇਖਕ ਦੀ ਪੰਗਤੀ ਹੀ ਹੈ। ਆਪ ਲਿਖਦੇ ਹਨ : "ਆਦਿ ਗ੍ਰੰਥ ਵਿਚ ਸੰਗ੍ਰਹਿ ਹੋਏ ਇਨ੍ਹਾਂ ਦੇ ਪਦ ਦੀ ਕੇਵਲ ਇਕ ਹੀ ਪੰਗਤੀ (ਜੋ ਪੁਰਾਤਨ ਅਤੇ ਪਰਮਾਣਿਕ ਆਦਿ ਗ੍ਰੰਥ ਦੀ ਹੱਥ-ਲਿਖਤ ਕਾਪੀ ਵਿਚ ਜਿਉਂ ਦੀ ਤਿਉਂ ਮਿਲਦੀ ਹੈ) "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਨਿਸਚੇ ਹੀ *ਸੂਰ ਸਾਗਰ* ਦੇ ਲੇਖਕ ਦੀ ਪੰਗਤੀ ਹੀ ਹੈ। ਇਸ ਲਈ ਅਸੀਂ ਇਸ ਖੇਤਰ ਵਿਚ ਮੈਕਾਲਿਫ਼ ਅਤੇ ਹੋਰ ਉਨ੍ਹਾਂ ਸਿੱਖ ਵਿਦਵਾਨਾਂ ਨਾਲ ਬਿਲਕੁਲ ਹੀ ਸਹਿਮਤ ਨਹੀਂ, ਜੋ ਇਸ ਪੰਗਤੀ ਦੇ ਲੇਖਕ ਨੂੰ ਸੰਦੀਲਾ ਦਾ ਸੂਬੇਦਾਰ ਮੰਨਦੇ ਹਨ। ਇਸ ਪੰਗਤੀ ਦੇ ਲੇਖਕ ਭਗਤ ਸੂਰਦਾਸ ਦਾ ਜਨਮ 1478 ਵਿਚ ਦਿੱਲੀ ਦੇ ਨੇੜੇ ਸੀਹੀ ਨਾਂਅ ਦੇ ਪਿੰਡ ਵਿਚ ਹੋਇਆ ਅਤੇ ਆਪ ਵਾਤਸਲ ਰਸ ਦੇ ਉੱਘੇ ਕਵੀ ਸਨ। ਉਹ ਗ਼ਰੀਬ ਸਾਰਸਵਤ ਬ੍ਰਾਹਮਣ ਸਨ ਅਤੇ ਕਿਸੇ ਘਟਨਾ ਕਾਰਨ ਆਪ ਦੀਆਂ ਅੱਖਾਂ ਦੀ ਜੋਤੀ ਅਲੋਪ ਹੋ ਗਈ ਸੀ। ਸ੍ਰੀ ਵਲਭਾਚਾਰੀਆ ਨੇ ਇਨ੍ਹਾਂ ਨੂੰ ਆਪਣਾ ਸ਼ਿਸ਼ ਬਣਾ ਲਿਆ ਸੀ ਅਤੇ ਆਪ ਸ੍ਰੀ ਨਾਥ ਜੀ ਦੇ ਮੰਦਰ ਵਿਚ ਹਰਿ ਕੀਰਤਨ ਕਰਨ ਲੱਗੇ। ਆਪ ਦੀ ਮੌਤ ਉਥੇ ਹੀ ਚੰਦਰ ਸਰੋਵਰ ਦੇ ਕੰਢੇ ਸੰਨ 1583 ਈਸਵੀ ਵਿਚ ਹੋਈ।"[15] ਡਾ. ਜੀ.ਐੱਸ. ਚੌਹਾਨ ਭਗਤ ਸਾਹਿਬਾਨ ਬਾਰੇ ਪੁਸਤਕ ਲਿਖਦਿਆਂ ਭਗਤ ਸੂਰਦਾਸ ਜੀ ਬਾਰੇ ਲਿਖਦੇ ਹੋਏ ਬਿਲਕੁਲ ਸਪੱਸ਼ਟ ਹੋ ਕੇ ਲਿਖਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਬਾਣੀ ਉਚਾਰਣ ਵਾਲੇ ਭਗਤ ਸੂਰਦਾਸ ਜੀ *ਸੂਰ ਸਾਗਰ* ਵਾਲੇ ਸੂਰਦਾਸ ਜੀ ਹੀ ਹਨ। ਡਾ. ਚੌਹਾਨ ਜੀ ਆਪਣੀ ਪੁਸਤਕ ਵਿਚ ਭਗਤ ਸੂਰਦਾਸ ਜੀ ਬਾਰੇ ਲਿਖਦਿਆਂ ਦੂਜੇ ਸੂਰਦਾਸ ਜੀ ਭਾਵ ਮਦਨ ਮੋਹਨ ਜੀ ਦਾ ਕਿਤੇ ਕੋਈ ਜ਼ਿਕਰ ਨਹੀਂ ਕਰਦੇ। ਆਪ ਭਗਤ ਸੂਰਦਾਸ ਜੀ ਬਾਰੇ ਲਿਖਦੇ ਹਨ : "Saint Surdas was living at Gaughat between Agra and Mathura with his disciples. He became a disciple of Shri Vallabhacharya and took over the services of Shri Nath Temple at Goverdhan. He was a very dedicated devotee of Lord Krishna. He used to call himself a balladeer (Dhadee) of Lord Krishna. He was born in village Sihi located between Delhi and Mathura in a Saraswat Brahman family in 1492 A.D. and died in 1595 A.D. at a ripe age of 103 years. His famous book is *Sur Sagar*."[16] ਇਸ ਤਰ੍ਹਾਂ ਡਾ. ਜੀ.ਐੱਸ. ਚੌਹਾਨ ਜੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ

---

15. ਡਾ. ਮਦਨ ਗੋਪਾਲ ਆਚਾਰੀਆ, *ਆਦਿ ਗ੍ਰੰਥ ਵਿਚ ਸੰਕਲਿਤ ਭਗਤ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਪੰਨਾ 55.

16. Dr. G.S. Chauhan, *Bani of Bhagats*, p. 148.

ਪੰਦਰਾਂ ਭਗਤ ਸਾਹਿਬਾਨ ਵਿਚ *ਸੂਰ ਸਾਗਰ* ਦੇ ਕਰਤਾ ਭਗਤ ਸੂਰਦਾਸ ਜੀ ਨੂੰ ਹੀ ਗਿਣਦੇ ਅਤੇ ਮੰਨਦੇ ਹਨ। ਆਪ ਆਪਣੀ ਪੁਸਤਕ ਵਿਚ ਵੀ ਦੱਸਦੇ ਹਨ ਕਿ ਭਗਤ ਸੂਰਦਾਸ ਜੀ ਇਕ ਤੁਕ ਉਚਾਰ ਕੇ ਹੀ ਗਹਿਰੀ ਸਮਾਧੀ ਵਿਚ ਚਲੇ ਗਏ ਅਤੇ ਬਾਕੀ ਦਾ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰ ਕੇ ਮੁਕੰਮਲ ਕੀਤਾ। ਆਪ ਲਿਖਦੇ ਹਨ: "There is only one composition of Saint Surdas in Guru Granth Sahib at page 1253. Several scholars including Pundit Narain Singh are of the view that when Saint Surdas composed the line "Chhadi mun Hari bimukhan ko sang" he became so emotional that he went into deep samadhi. Sri Guru Arjun Dev completed the rest of the stanza under the name of Surdas."[17] ਇਹ ਗੱਲ ਮੰਨਣਯੋਗ ਹੈ ਅਤੇ ਇਤਿਹਾਸਿਕ ਤੱਥ ਵੀ ਹੈ ਕਿ ਪਹਿਲਾਂ ਪਹਿਲ ਬਹੁਤ ਸਾਰੇ ਸੰਤਾਂ, ਭਗਤਾਂ ਅਤੇ ਮਹਾਂਪੁਰਸ਼ਾਂ ਨੇ ਆਪੋ-ਆਪਣੀਆਂ ਜ਼ਿੰਦਗੀਆਂ ਵਿਚ ਸਰਗੁਣ-ਭਗਤੀ ਦਾ ਰਾਹ ਅਪਨਾਇਆ। ਇਨ੍ਹਾਂ ਮਹਾਂਪੁਰਸ਼ਾਂ ਨੇ ਸਰਗੁਣ-ਭਗਤੀ ਵੀ ਹਿਰਦੇ ਦੀਆਂ ਡੂੰਘਾਈਆਂ ਤੋਂ ਅਤੇ ਸੱਚੀ ਭਾਵਨਾ ਨਾਲ ਕੀਤੀ। ਇਸੇ ਕਰਕੇ ਜਦੋਂ ਇਨ੍ਹਾਂ ਮਹਾਂਪੁਰਸ਼ਾਂ ਦੇ ਜੀਵਨ 'ਤੇ ਗੁਰੂ ਦੀ ਕਿਰਪਾ ਹੋਈ ਤਾਂ ਇਨ੍ਹਾਂ ਮਹਾਂਪੁਰਸ਼ਾਂ ਦੀ ਸਰਗੁਣ ਭਗਤੀ ਨਿਰਗੁਣ ਭਗਤੀ ਵਿਚ ਜਾ ਸਮਾਈ। ਇਥੇ ਅਸੀਂ ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਭਗਤ ਧੰਨਾ ਜੀ ਅਤੇ ਭਗਤ ਨਾਮਦੇਵ ਜੀ ਦੀਆਂ ਜੀਵਨ-ਕਥਾਵਾਂ 'ਚੋਂ ਇਸ ਅਧਿਆਤਮਕ ਵਿਕਾਸ ਨੂੰ ਉਦਾਹਰਣ ਵਜੋਂ ਦੇਖ ਸਕਦੇ ਹਾਂ। ਭਗਤ ਸੂਰਦਾਸ ਜੀ ਭਾਵੇਂ ਕ੍ਰਿਸ਼ਨ-ਭਗਤ ਸਨ, ਪਰ ਆਪ ਜੀ ਸ਼੍ਰੀ ਕ੍ਰਿਸ਼ਨ ਜੀ ਦੀ ਮਹਿਮਾ ਗਾਉਂਦੇ ਗਾਉਂਦੇ ਉਸ ਉੱਚ ਅਵਸਥਾ ਵਿਚ ਪਹੁੰਚ ਗਏ, ਜਿਥੇ ਸਰਗੁਣ-ਭਗਤੀ ਅਤੇ ਨਿਰਗੁਣ ਭਗਤੀ ਦਾ ਇੱਕੋ ਰੂਪ ਹੋ ਜਾਂਦਾ ਹੈ। ਗੁਰੂ ਦੇ ਰਾਹੀਂ ਪਰਮਾਤਮਾ ਨਾਲ ਇਕਮਿਕਤਾ ਪ੍ਰਾਪਤ ਕਰਕੇ ਭਗਤ ਸੂਰਦਾਸ ਜੀ ਨੂੰ ਇਹ ਗਿਆਨ ਹੋ ਗਿਆ ਸੀ ਕਿ ਪਰਮਾਤਮਾ ਨਿਰਗੁਣ ਅਤੇ ਸਰਗੁਣ ਦੋਹਾਂ ਰੂਪਾਂ ਵਿਚ ਹੈ ਅਤੇ ਸਾਰਾ ਬ੍ਰਹਿਮੰਡ ਉਸੇ ਦਾ ਹੀ ਪਸਾਰਾ ਹੈ। ਇਸੇ ਉੱਚ ਅਵਸਥਾ ਵਿੱਚੋਂ ਉਚਾਰੀ ਗਈ ਬਾਣੀ ਹੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਕਰਦੇ ਹੋਏ ਭਗਤ ਸੂਰਦਾਸ ਜੀ ਦਾ ਸਨਮਾਨ ਕੀਤਾ। ਅਸੀਂ ਦੋਹਾਂ ਸੂਰਦਾਸ ਜੀਆਂ ਦੇ ਜੀਵਨ ਬਾਰੇ ਵਿਚਾਰ ਕਰਦਿਆਂ ਬਹੁਤ ਸਾਰੀਆਂ ਸਮਾਨਤਾਵਾਂ ਦੇਖੀਆਂ ਹਨ। ਇਉਂ ਜਾਪਦਾ ਹੈ ਕਿ ਇਨ੍ਹਾਂ ਸਮਾਨਤਾਵਾਂ ਕਰਕੇ ਹੀ ਇਹ ਪ੍ਰਸ਼ਨ ਪੈਦਾ ਹੋਇਆ ਹੈ ਕਿ ਕਿਹੜੇ ਸੂਰਦਾਸ ਜੀ ਦੀ ਰਚੀ ਤੁਕ ਗੁਰੂ ਗ੍ਰੰਥ ਸਾਹਿਬ ਵਿਚ ਅੰਕਿਤ ਹੋਈ ਹੈ। ਪਰ *ਸੂਰ ਰਚਨਾਵਲੀ* ਵਿਚ ਸ਼ਾਮਲ ਇਕ ਪਦੇ ਦੀ ਪਹਿਲੀ ਤੁਕ "ਤਜੋ ਮਨ ਹਰਿ ਬਿਮੁਖਨ ਕੋ ਸੰਗ" ਸਾਰੇ ਸ਼ੰਕੇ ਦੂਰ ਕਰ ਦਿੰਦੀ ਹੈ ਅਤੇ ਅਸੀਂ ਇਸ ਸਿੱਟੇ 'ਤੇ ਪਹੁੰਚਦੇ ਹਾਂ ਕਿ *ਸੂਰ ਸਾਗਰ* ਗ੍ਰੰਥ ਦੇ ਕਰਤਾ ਸੂਰਦਾਸ ਜੀ ਦੀ ਤੁਕ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੋਈ ਹੈ।

17. Dr. G.S. Chauhan, *Bani of Bhagats*, p. 149.

## (ਅ) ਭਾਈ ਦਰਬਾਰੀ ਦਾਸ ਜੀ ਵੱਲੋਂ ਭਗਤ ਸੂਰਦਾਸ ਜੀ ਦੇ ਜੀਵਨ ਸੰਬੰਧੀ ਲਿਖੀ 'ਪਰਚੀ ਸੂਰਦਾਸ ਕੀ' ਬਾਰੇ

ਭਾਈ ਦਰਬਾਰੀ ਦਾਸ ਜੀ 'ਪਰਚੀ ਸੂਰਦਾਸ ਭਗਤਿ ਕੀ' ਵਿਚ ਭਗਤ ਸੂਰਦਾਸ ਜੀ ਦੀ ਅਧਿਆਤਮਕ ਪ੍ਰਾਪਤੀ ਦਾ ਵਰਣਨ ਕਰਦੇ ਹੋਏ ਲਿਖਦੇ ਹਨ :

ਸੂਰ ਸੁਰਾਹੀ ਪ੍ਰੇਮ ਪੂਰ ਪੀਤਾ॥ ਸੇ ਤ ਪੀਵਤਾ ਹੀ ਭਰਪੂਰ ਹੂਆ॥
ਸਚੁ ਸਿਦਕੁ ਤੇ ਸਾਬਤੀ ਸਾਥਿ ਰਖੀ ਕਪਟੁ ਕੂਰੁ ਅਨਦੂਰ ਤੇ ਦੂਰ ਹੂਆ॥
ਐਨਕ ਐਨ ਦੀ ਐਨੁ ਨਿਹਾਰ ਲੀਤਾ ਸੀਸਾ ਭਰਮ ਦਾ ਭੱਜਿ ਚਕਚੂਰ ਹੂਆ॥
ਗੈਰ ਹਾਜਰੀ ਗੈਰ ਤਾਗੀਰ ਕੀਤੀ ਖਿਜਮਤਿ ਖਸਮ ਦੀ ਸੂਰੁ ਹਜੂਰ ਹੂਆ॥
ਦਰਬਾਰੀ ਦਾਸ ਬਿਆਸ ਬਹੀਰੂ ਹੂਈ ਚਾਰ ਚਕ ਹੀ ਸੂਰ ਮਸਾਊਰ ਹੂਆ॥[18]
*(721.ੳ.1)*

ਭਾਈ ਦਰਬਾਰੀ ਦਾਸ ਜੀ ਦੱਸਦੇ ਹਨ ਕਿ ਭਗਤ ਸੂਰਦਾਸ ਜੀ ਨੇ ਪਰਮਾਤਮਾ ਦੀ ਪ੍ਰੇਮਾ-ਭਗਤੀ ਰਾਹੀਂ ਸੱਚ, ਸਿਦਕ ਅਤੇ ਸੇਵਾ ਦੇ ਗੁਣ ਪ੍ਰਾਪਤ ਕਰ ਲਏ ਸਨ ਅਤੇ ਉਨ੍ਹਾਂ ਦੇ ਜੀਵਨ ਵਿੱਚੋਂ ਕਪਟ, ਝੂਠ ਅਤੇ ਭਰਮ ਦਾ ਪੂਰੀ ਤਰ੍ਹਾਂ ਖ਼ਾਤਮਾ ਹੋ ਗਿਆ ਸੀ। ਉਨ੍ਹਾਂ ਦੀ ਪ੍ਰਸਿੱਧੀ ਸਾਰੀ ਦੁਨੀਆਂ ਵਿਚ ਹੋ ਗਈ ਸੀ। ਆਪ ਜੀ ਦੀ ਕਾਵਿ-ਕਲਾ ਨੂੰ ਸਰਾਹੁੰਦੇ ਹੋਏ ਭਾਈ ਦਰਬਾਰੀ ਦਾਸ ਜੀ ਸੁੰਦਰ ਸ਼ਬਦਾਂ ਵਿਚ ਲਿਖਦੇ ਹਨ :

ਕੋਊ ਕਹੈ ਯਹਿ ਭਗਤੁ ਮੁਰਾਰੀ॥ ਕੋਊ ਕਹੈ ਕਵੀਸਰ ਭਾਰੀ॥
ਸਭ ਮਨ ਕਵਿਤਾ ਸੂਰ ਸੁਖਾਈ॥ ਸਿਖਿ ਆਰੀ ਗਾਇ ਸੁਨਾਈ॥
ਸੂਰਦਾਸ ਜਸੁ ਗਾਵੈ ਜੋਈ॥ ਲਿਖਿ ਲਿਖਿ ਪਢੈ ਗਾਵੈ ਸਭ ਕੋਈ॥੪੪॥[19]
*(723.ੳ)*

ਭਗਤ ਸੂਰਦਾਸ ਜੀ ਨੇ ਆਪਣੇ ਜੀਵਨ-ਕਾਲ ਵਿਚ ਪਰਮਾਤਮਾ ਨੂੰ ਛੱਡ ਕੇ ਕਿਸੇ ਹੋਰ ਦੀ ਸਿਫ਼ਤ ਵਿਚ ਇਕ ਵੀ ਸ਼ਬਦ ਨਹੀਂ ਲਿਖਿਆ। ਇਸ ਬਾਰੇ ਕਵੀ ਦਰਬਾਰੀ ਦਾਸ ਜੀ ਨੇ ਲਿਖਿਆ ਹੈ :

ਸੂਰ ਸੁਰਾਹੇ ਏਕ ਕੌ ਦੂਸਰ ਲਏ ਨ ਨਾਉ॥
ਠੌਰ ਠੌਰ ਠਾਕੁਰੁ ਰਮੇ ਖਾਲੀ ਕੋਇ ਨ ਠਾਉ॥੨੩॥[20] *(724.ਅ)*

ਭਗਤ ਸੂਰਦਾਸ ਜੀ ਵੇਦ-ਕਤੇਬ, ਸਿਮਰਤੀਆਂ, ਸ਼ਾਸਤਰ ਅਤੇ ਪੁਰਾਣਾਂ ਦੇ ਤੱਤ ਤੋਂ ਪੂਰੀ ਤਰ੍ਹਾਂ ਜਾਣੂ ਸਨ। ਇਉਂ ਭਾਈ ਦਰਬਾਰੀ ਦਾਸ ਜੀ ਮੁਤਾਬਕ ਆਪ ਜੀ ਬਹੁਤ ਵੱਡੇ ਗਿਆਨੀ ਮਹਾਂਪੁਰਸ਼ ਸਨ :

ਚਾਰ ਬੇਦ ਖਟ ਸਾਸਤ੍ਰ ਜੋਈ॥ ਸੋਈ ਕਰੈ ਜੁ ਤਿਨਿ ਮੈ ਹੋਈ॥
ਅਠਾਰਾ ਪੁਰਾਣ ਜੁ ਆਖਿ ਸੁਣਾਵੈ॥ ਬਿਨੁ ਬਾਚੈ ਸੂਰੁ ਸੋਈ ਗਾਵੈ॥

---

18. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆਂ*, 'ਪਰਚੀ ਸੂਰਦਾਸ ਭਗਤਿ ਕੀ', ਪੰਨਾ 498.
19. *ਉਹੀ*, ਪੰਨਾ 505.
20. *ਉਹੀ*, ਪੰਨਾ 510.

ਸਿੰਮ੍ਰਿਤ ਮਹਿ ਜੋ ਲਿਖਿਆ ਸਹੀ॥ ਸੂਰ ਗੁਸਾਈ ਸਾਈ ਕਹੀ॥
ਕੁਰਾਨ ਕਿਤਾਬ ਜੁ ਰਹੇ ਬਯਾਨੁ॥ ਸੂਰਦਾਸੁ ਕੀ ਕਹੈ ਜੁਬਾਨ॥੫੪॥[21] (724.ੳ)

ਪਰਮਾਤਮਾ ਦੇ ਦੋਹਾਂ ਰੂਪਾਂ ਸਰਗੁਣ ਅਤੇ ਨਿਰਗੁਣ ਨੂੰ ਮੰਨਦੇ ਹੋਏ ਭਗਤ ਸੂਰਦਾਸ ਜੀ ਪਰਮਾਤਮਾ ਦਾ ਗੁਣਗਾਨ ਕਰਦੇ ਹਨ। ਇਸ ਬਾਰੇ ਭਾਈ ਦਰਬਾਰੀ ਦਾਸ ਜੀ ਲਿਖਦੇ ਹਨ :

(1) ਸੂਰ ਸੁਰਾਹੇ ਸਮਝ ਕੈ ਸਰਗੁਨੁ ਨਿਰਗੁਨੁ ਏਕ॥
ਪੂਛ ਪਤੀਣਾ ਰਾਮ ਕੌ ਪਾਇਆ ਪਾਕੁ ਬਿਬੇਕੁ॥੯੦॥[22]

(2) ਸੂਰਦਾਸ ਅਰਦਾਸ ਸੁਨਾਈ॥ ਸਰਗੁਨੁ ਨਿਰਗੁਨੁ ਕੀ ਕਹਿ ਗਾਈ॥
ਮੈ ਹੀ ਨਿਰਗੁਨੁ ਮੈ ਹੀ ਸਰਗੁਨੁ॥ ਸੋ ਸਮ ਭਾਵੈ ਗਾਵੈ ਮਮਗੁਨ॥੯੯॥[23]

ਭਗਤ ਸੂਰਦਾਸ ਜੀ ਨੇ ਆਪਣੇ ਜੀਵਨ ਵਿਚ ਹੀ ਪਰਮਾਤਮਾ ਦੇ ਭਗਤ ਵਜੋਂ ਉੱਤਮ ਅਵਸਥਾ ਪ੍ਰਾਪਤ ਕਰ ਲਈ ਸੀ। ਭਾਈ ਦਰਬਾਰੀ ਦਾਸ ਜੀ ਆਪ ਜੀ ਦੀ ਇਸ ਅਵਸਥਾ ਦਾ ਬਿਆਨ ਇਸ ਤਰ੍ਹਾਂ ਕਰਦੇ ਹਨ :

ਸੂਰਦਾਸ ਭਗਤਾ ਮਹਿ ਗਨਿਆ॥ ਚਾਰ ਕੂੰਟ ਸਭੇ ਖੰਡ ਸੁਨਿਆ॥
ਐਸੀ ਰਾਮ ਨਾਮ ਵਡਿਆਈ॥ ਸੁਣੇ ਭਣੇ ਤਿਸ ਕੀ ਗਤਿ ਭਾਈ॥
ਭਗਤਿ ਜਗਤਿ ਮਹਿ ਉਤਮ ਕਹੇ॥ ਭਗਤਿ ਬਿਨਾ ਗਤਿ ਮੁਕਤਿ ਨ ਲਹੈ॥
ਨਾਨਕ ਪੰਥੀ ਜਨ ਦਰਬਾਰੀ॥ ਹਰਿ ਜਨ ਹਰਿ ਵਿਟਹੁ ਬਲਿਹਾਰੀ॥੧੧੫॥[24]
(727.ੳ)

ਭਾਈ ਦਰਬਾਰੀ ਦਾਸ ਜੀ ਨੇ ਭਗਤ ਸੂਰਦਾਸ ਜੀ ਦੇ ਅੰਤਿਮ ਸਮੇਂ ਦਾ ਬਿਆਨ ਕਰਦੇ ਹੋਏ ਬੜੇ ਹੀ ਭਾਵ-ਪੂਰਤ ਸ਼ਬਦ ਲਿਖੇ ਹਨ :

ਠਾਕੁਰੁ ਲੀਨਾ ਸੂਰੁ ਬੁਲਾਇ॥ ਮੁਕਤਿ ਖਲਾਸ ਕਵਾਇ ਪਹਿਰਾਇ॥
ਬਾਬੈ ਨਾਨਕ ਕਹਿਆ ਜੋਇ॥ ਤਿਥੈ ਭਗਤਿ ਵਸਹਿ ਕਈ ਲੋਇ॥
ਜਿਨ ਕੈ ਰਾਮੁ ਰਹਿਆ ਭਰਪੂਰ॥ ਸਾਈ ਠੌਰ ਪਾਈ ਜਨ ਸੂਰ॥
ਰੁਕਮਨ ਰਾਧਕ ਗੋਪੀ ਜਹਾਂ॥ ਸੂਰਦਾਸ ਕਾ ਆਸਨੁ ਤਹਾਂ॥੧੧੩॥[25] (727.ੳ)

ਪਰਮਾਤਮਾ ਤੋਂ ਇਲਾਵਾ ਹੋਰ ਕਿਸੇ ਦੀ ਸਿਫ਼ਤਿ-ਸਾਲਾਹ ਨਾ ਕਰਨ ਬਾਰੇ ਭਗਤ ਸੂਰਦਾਸ ਜੀ ਦੇ ਜੀਵਨ ਦੀ ਇਕ ਘਟਨਾ ਦਾ ਵੇਰਵਾ ਦਿੰਦੇ ਹੋਏ ਡਾ. ਭਗਤ ਸਿੰਘ ਵੇਦੀ ਜੀ ਲਿਖਦੇ ਹਨ : "ਸਵੈ-ਅਭਮਾਨੀ ਸੂਰਦਾਸ ਨੂੰ ਆਪਸੀ ਪ੍ਰਸੰਸਾ ਵਿਚ ਕੁਝ ਗਾਉਣ ਲਈ ਅਕਬਰ ਨੇ ਜਦ ਕਿਹਾ ਤਾਂ ਉਸ ਵੇਲੇ ਭਗਵਾਨ ਕ੍ਰਿਸ਼ਨ ਪ੍ਰਤੀ ਆਪਣੀ ਭਗਤੀ-ਭਾਵਨਾ ਨੂੰ ਵਿਅਕਤ ਕਰਦੇ ਹੋਏ ਉਸ ਦੀ ਸਤੁਤੀ ਵਿਚ ਆਖਿਆ,

---

21. ਭਾਈ ਦਰਬਾਰੀ ਦਾਸ, *ਪਰਚੀਆਂ ਭਗਤਾਂ ਕੀਆ*, 'ਪਰਚੀ ਸੂਰਦਾਸ ਭਗਤਿ ਕੀ', ਪੰਨਾ 506.
22. *ਉਹੀ*, ਪੰਨਾ 512.
23. *ਉਹੀ*।
24. *ਉਹੀ*, ਪੰਨੇ 516-17.
25. *ਉਹੀ*, ਪੰਨਾ 516.

'ਮਨ ਰੇ ਤੂ ਕਹਿ ਮਾਧਵ ਸੇ ਪ੍ਰੀਤਿ'।"[26] ਇਥੇ ਭਗਤ ਸੂਰਦਾਸ ਜੀ ਦਾ ਅਣਖ, ਸਵੈਮਾਨ ਅਤੇ ਸੂਰਬੀਰਤਾ ਵਾਲਾ ਸੁਭਾਅ ਸਾਡੇ ਸਾਹਮਣੇ ਸਾਕਾਰ ਹੁੰਦਾ ਹੈ। ਪਰਮਾਤਮਾ ਨੂੰ ਛੱਡ ਕੇ ਕਿਸੇ ਹੋਰ ਦੁਨਿਆਵੀ ਸ਼ਕਤੀ ਦੀ ਖ਼ੁਸ਼ਾਮਦ ਕਰਨ ਲਈ ਆਪ ਜੀ ਬਿਲਕੁਲ ਤਿਆਰ ਨਹੀਂ ਹੋਏ।

## (ਙ) ਭਗਤ ਸੂਰਦਾਸ ਜੀ ਦੀ ਬਾਣੀ ਬਾਰੇ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਾਰੰਗ ਰਾਗ ਵਿਚ ਪੰਨਾ 1253 'ਤੇ ਭਗਤ ਸੂਰਦਾਸ ਜੀ ਦੀ ਇੱਕੋ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਅੰਕਿਤ ਹੈ। ਇਸ ਤੋਂ ਅੱਗੇ 'ਸਾਰੰਗ ਮਹਲਾ ੫ ਸੂਰਦਾਸ' ਦੇ ਸਿਰਲੇਖ ਤੋਂ ਬਾਅਦ ਇਕ ਸ਼ਬਦ ਦਰਜ ਹੈ, ਜੋ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਸ਼ਬਦ ਤੋਂ ਪਹਿਲਾਂ 'ਸਾਰੰਗ ਮਹਲਾ ੫' ਦਾ ਸਿਰਲੇਖ ਸਪੱਸ਼ਟ ਰੂਪ ਵਿਚ ਸੰਕੇਤ ਦਿੰਦਾ ਹੈ ਕਿ ਇਹ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਹੈ। ਸ਼ਬਦ ਦੇ ਵਿਚ 'ਨਾਨਕ' ਪਦ ਦੀ ਥਾਂ 'ਸੂਰਦਾਸ' ਨਾਮ ਦੀ ਵਰਤੋਂ ਕੀਤੀ ਹੋਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਗੁਰੂ ਸਾਹਿਬਾਨ ਦੇ ਰਚੇ ਹੋਏ ਹੋਰ ਸ਼ਬਦ ਜਾਂ ਸਲੋਕ ਵੀ ਅੰਕਿਤ ਮਿਲਦੇ ਹਨ, ਜਿਨ੍ਹਾਂ ਵਿਚ ਕਬੀਰ ਜੀ ਜਾਂ ਫ਼ਰੀਦ ਜੀ ਦਾ ਨਾਮ ਵਰਤਿਆ ਹੋਇਆ ਹੈ। ਪਰ ਉਨ੍ਹਾਂ ਸ਼ਬਦਾਂ ਜਾਂ ਸਲੋਕਾਂ ਨੂੰ ਇਸ ਆਧਾਰ 'ਤੇ ਕਬੀਰ ਜੀ ਜਾਂ ਫ਼ਰੀਦ ਜੀ ਦੇ ਰਚੇ ਹੋਏ ਨਹੀਂ ਮੰਨਿਆ ਜਾਂਦਾ। ਇਸੇ ਤਰ੍ਹਾਂ 'ਸੂਰਦਾਸ' ਨਾਮ ਲਿਖੇ ਹੋਣ ਦੇ ਆਧਾਰ 'ਤੇ ਹੀ ਇਸ ਸ਼ਬਦ ਨੂੰ ਸੂਰਦਾਸ ਜੀ ਦਾ ਉਚਾਰਿਆ ਹੋਇਆ ਨਹੀਂ ਮੰਨਿਆ ਜਾ ਸਕਦਾ, ਕਿਉਂਕਿ ਸ਼ਬਦ ਤੋਂ ਪਹਿਲਾਂ 'ਸਾਰੰਗ ਮਹਲਾ ੫' ਦਰਜ ਹੈ। ਪ੍ਰੋ. ਸਾਹਿਬ ਸਿੰਘ ਜੀ *ਭਗਤ ਬਾਣੀ ਸਟੀਕ* ਵਿਚ ਇਸ ਬਾਰੇ ਲਿਖਦੇ ਹਨ: "ਲਫ਼ਜ਼ 'ਮਹਲਾ ੫' ਤੋਂ ਜ਼ਾਹਰ ਹੁੰਦਾ ਹੈ ਕਿ ਇਹ ਸ਼ਬਦ ਗੁਰੂ ਅਰਜਨ ਦੇਵ ਜੀ ਦਾ ਹੈ। ਲਫ਼ਜ਼ 'ਸੂਰਦਾਸ' ਦੱਸਦਾ ਹੈ ਕਿ ਸਤਿਗੁਰੂ ਜੀ ਨੇ ਸੂਰਦਾਸ ਜੀ ਦੀ ਉਚਾਰੀ ਪਿਛਲੀ ਤੁਕ ਦੇ ਸੰਬੰਧ ਵਿਚ ਇਹ ਸ਼ਬਦ ਉਚਾਰਿਆ ਹੈ।"[27] ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੂਰਦਾਸ ਜੀ ਦੀ ਉਚਾਰੀ ਹੋਈ ਤੁਕ ਦਰਜ ਕਰਨ ਤੋਂ ਬਾਅਦ ਕਿਸ ਕਾਰਨ ਕਰਕੇ ਗੁਰੂ ਸਾਹਿਬ ਜੀ ਨੇ ਆਪਣਾ ਇਹ ਸ਼ਬਦ ਦਰਜ ਕੀਤਾ, ਇਸ ਬਾਰੇ ਆਪਣੇ ਵਿਚਾਰ ਪੇਸ਼ ਕਰਦੇ ਹੋਏ ਪ੍ਰੋ. ਸਾਹਿਬ ਸਿੰਘ ਜੀ ਲਿਖਦੇ ਹਨ: "ਇਥੇ ਕਿਸ ਸੰਬੰਧ ਵਿਚ ਇਸ ਸ਼ਬਦ ਦੀ ਲੋੜ ਪਈ? ਉਪਰ ਦਿੱਤੀ ਹੋਈ ਇਕ ਤੁਕ ਦੀ ਵਿਆਖਿਆ ਕਰਨ ਲਈ ਕਿ ਹਰੀ ਤੋਂ ਬੇਮੁਖਾਂ ਦਾ ਸੰਗ ਕਿਵੇਂ ਛੱਡਣਾ ਹੈ। ਸੋ ਇਸ ਸਿਰਲੇਖ ਵਿਚ ਸੂਰਦਾਸ ਜੀ ਨੂੰ ਸੰਬੋਧਨ ਕਰ ਕੇ ਗੁਰੂ ਅਰਜਨ ਦੇਵ ਜੀ ਅਗਲਾ ਸ਼ਬਦ ਉਚਾਰ ਕੇ ਫ਼ੁਰਮਾਉਂਦੇ ਹਨ ਕਿ ਜਿਉਂ ਜਿਉਂ "ਹਰਿ ਕੇ ਸੰਗ ਬਸੇ ਹਰਿ ਲੋਕ", ਤਿਉਂ ਤਿਉਂ "ਆਨ ਬਸਤੁ ਸਿਉ ਕਾਜੁ ਨ ਕਛੂਐ", ਇਸ ਤਰ੍ਹਾਂ ਸੁਤੇ ਹੀ ਹਰੀ ਤੋਂ ਬੇਮੁਖਾਂ ਨਾਲੋਂ ਸਾਥ ਛੁੱਟ ਜਾਂਦਾ ਹੈ, ਕਿਸੇ ਤੋਂ ਨਫ਼ਰਤ ਕਰਨ ਦੀ ਲੋੜ ਨਹੀਂ ਪੈਂਦੀ।"[28]

---

26. ਡਾ. ਭਗਤ ਸਿੰਘ ਵੇਦੀ, *ਮਹਾਤਮਾ ਸੂਰਦਾਸ*, ਪੰਨਾ 26.
27. ਪ੍ਰੋ. ਸਾਹਿਬ ਸਿੰਘ, *ਭਗਤ ਬਾਣੀ ਸਟੀਕ*, ਹਿੱਸਾ ਪਹਿਲਾ, ਪੰਨਾ 141.
28. *ਉਹੀ*।

ਇਸ ਲਈ ਇਹ ਮੰਨਣਾ ਹੀ ਮੁਨਾਸਿਬ ਗੱਲ ਹੈ ਕਿ ਭਗਤ ਸੂਰਦਾਸ ਜੀ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਕੇਵਲ ਇਕ ਹੀ ਸ਼ਬਦ ਇਕ ਤੁਕ ਦੇ ਰੂਪ ਵਿਚ ਅੰਕਿਤ ਹੋਇਆ ਹੈ। ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਪੂਰੇ ਸ਼ਬਦ ਵਜੋਂ ਗਿਣਿਆ ਗਿਆ ਹੈ। ਇਸ ਤੁਕ ਤੋਂ ਪਹਿਲਾਂ ਦਰਜ ਭਗਤ ਪਰਮਾਨੰਦ ਜੀ ਦੇ ਸ਼ਬਦ ਦੀ ਗਿਣਤੀ ਵਿਚ ਅੰਕ ੬ ਦਰਜ ਹੈ ਅਤੇ ਇਸ ਤੁਕ ਤੋਂ ਬਾਅਦ 'ਸਾਰੰਗ ਮਹਲਾ ੫ ਸੂਰਦਾਸ" ਸਿਰਲੇਖ ਵਾਲੇ ਸ਼ਬਦ ਦੀ ਗਿਣਤੀ ਵਿਚ ਅੰਕ ੮ ਲਿਖਿਆ ਹੋਇਆ ਹੈ। ਇਸ ਦਾ ਭਾਵ ਇਹ ਹੈ ਕਿ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਨੂੰ ਪੂਰਾ ਸ਼ਬਦ ਭਾਵ ਸ਼ਬਦ ਨੰਬਰ ੭ ਮੰਨਿਆ ਗਿਆ ਹੈ। ਇਸ ਤਰ੍ਹਾਂ ਭਗਤ ਸੂਰਦਾਸ ਜੀ ਦਾ ਇਕ ਸ਼ਬਦ ਤੁਕ ਦੇ ਰੂਪ ਵਿਚ ਦਰਜ ਹੋਇਆ ਹੈ।

ਭਾਈ ਕਾਨ੍ਹ ਸਿੰਘ ਨਾਭਾ ਜੀ *ਮਹਾਨ ਕੋਸ਼* ਵਿਚ ਭਗਤ ਸੂਰਦਾਸ ਜੀ ਦੇ ਸ਼ਬਦਾਂ ਦੀ ਗਿਣਤੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਵੇਰਵੇ ਵਿਚ ੨ ਲਿਖਦੇ ਹਨ।[29] ਆਪ ਸਾਰੰਗ ਰਾਗ ਵਿਚ ਦਰਜ ਇਕ ਤੁਕ ਅਤੇ 'ਸਾਰੰਗ ਮਹਲਾ ੫ ਸੂਰਦਾਸ' ਸਿਰਲੇਖ ਵਾਲੇ ਸ਼ਬਦ ਨੂੰ ਸੂਰਦਾਸ ਜੀ ਦੇ ਸ਼ਬਦ ਮੰਨਦੇ ਹੋਏ ਉਨ੍ਹਾਂ ਦੇ ਸ਼ਬਦਾਂ ਦੀ ਗਿਣਤੀ 2 ਲਿਖਦੇ ਹਨ। ਇਸੇ ਤਰ੍ਹਾਂ ਹੀ ਗਿਆਨੀ ਪ੍ਰਤਾਪ ਸਿੰਘ ਜੀ ਵੀ ਭਗਤ ਸੂਰਦਾਸ ਜੀ ਦੇ ਦੋ ਸ਼ਬਦ (ਇਕ ਸ਼ਬਦ ਦੀ ਇਕ ਤੁਕ ਅਤੇ ਇਕ ਪੂਰਨ ਸ਼ਬਦ) ਦਰਜ ਹੋਏ ਮੰਨਦੇ ਹਨ।

ਗਿਆਨੀ ਪ੍ਰਤਾਪ ਸਿੰਘ ਲਿਖਦੇ ਹਨ: "ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਭਗਤ ਸੂਰਦਾਸ ਜੀ ਦੀ ਸਾਰੰਗ ਰਾਗ ਵਿਚ ਇਕ ਸ਼ਬਦ ਦੀ ਇਹ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦਰਜ ਹੈ।" ਪੰਨਾ 132 'ਤੇ ਇਸ ਤੁਕ ਤੋਂ ਅਗਲਾ ਸ਼ਬਦ ਦਰਜ ਕਰਨ ਤੋਂ ਪਹਿਲਾਂ ਆਪ ਲਿਖਦੇ ਹਨ: "ਸ੍ਰੀ ਸੂਰਦਾਸ ਜੀ ਦਾ ਸਾਰੰਗ ਰਾਗ ਵਿਚ ਪੂਰਨ ਸ਼ਬਦ ਹੈ।" ਇਸ ਸ਼ਬਦ ਦੀ ਆਖ਼ਰੀ ਪੰਗਤੀ ਦੇ ਅਰਥ ਕਰਦੇ ਹੋਏ ਲਿਖਦੇ ਹਨ: "ਸੂਰਦਾਸ ਜੀ ਕਹਿੰਦੇ ਹਨ ਕਿ ਮਨ ਪ੍ਰਭੂ ਨੇ ਲੈ ਲਿਆ ਤੇ ਇਹ ਫਲ ਪ੍ਰਲੋਕ ਦੇ ਤੌਰ 'ਤੇ ਦੇ ਦਿੱਤਾ ਹੈ।"[30] ਇਸ ਤਰ੍ਹਾਂ ਗਿਆਨੀ ਪ੍ਰਤਾਪ ਜੀ "ਹਰਿ ਕੇ ਸੰਗ ਬਸੇ ਹਰਿ ਲੋਕ", ਪੰਕਤੀ ਨਾਲ ਸ਼ੁਰੂ ਹੁੰਦੇ ਸ਼ਬਦ ਨੂੰ ਵੀ ਭਗਤ ਸੂਰਦਾਸ ਜੀ ਦੇ ਸ਼ਬਦ ਵਜੋਂ ਮੰਨਦੇ ਹਨ।

ਭਾਈ ਜੋਧ ਸਿੰਘ ਜੀ ਵੀ 'ਸਾਰੰਗ ਮਹਲਾ ੫ ਸੂਰਦਾਸ' ਸਿਰਲੇਖ ਵਾਲੇ ਸ਼ਬਦ ਦੇ ਅਰਥ ਸੂਰਦਾਸ ਜੀ ਵੱਲੋਂ ਰਚੇ ਗਏ ਸ਼ਬਦ ਵਜੋਂ ਹੀ ਕਰਦੇ ਹਨ ਅਤੇ ਇਹ ਵੀ ਲਿਖਦੇ ਹਨ: "ਸੂਰਦਾਸ ਜਿਸ ਦਾ ਪੂਰਾ ਸ਼ਬਦ ਦਰਜ ਹੈ, ਦਾ ਅਸਲੀ ਨਾਮ ਮਦਨ ਮੋਹਨ ਸੀ।" ਭਾਈ ਜੋਧ ਸਿੰਘ ਜੀ ਨੇ 'ਸਾਰੰਗ ਮਹਲਾ ੫ ਸੂਰਦਾਸ' ਸਿਰਲੇਖ ਵਾਲੇ ਸ਼ਬਦ ਨੂੰ ਭਗਤ ਸੂਰਦਾਸ ਜੀ ਦਾ ਰਚਿਆ ਮੰਨਦੇ ਹੋਏ ਇਸ ਸ਼ਬਦ ਦੀ ਆਖ਼ਰੀ

---

29. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਅੰਦਰਾਜ 'ਸ੍ਰੀ ਗੁਰੂ ਗ੍ਰੰਥ ਸਾਹਿਬ' ਵਿਚ ਬਾਣੀ ਦਾ ਵੇਰਵਾ, ਪੰਨਾ 437
30. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 131.

ਤੁਕ "ਸੂਰਦਾਸ ਮਨੁ ਪ੍ਰਭਿ ਹਥਿ ਲੀਨੋ ਦੀਨੋ ਇਹੁ ਪਰਲੋਕ" ਦੇ ਅਰਥ ਇਉਂ ਕੀਤੇ ਹਨ, "ਸੂਰਦਾਸ ਜੀ ਕਹਿੰਦੇ ਹਨ ਕਿ ਪ੍ਰਭੂ ਨੇ ਇਹ ਮਨ ਆਪਣੇ ਹੱਥ ਵਿਚ ਲੈ ਕੇ ਇਹ ਲੋਕ ਤੇ ਪਰਲੋਕ ਸਾਨੂੰ ਦੇ ਦਿੱਤੇ ਹਨ। ਭਾਵ ਇਸ ਲੋਕ ਅਤੇ ਪਰਲੋਕ ਦੋਹਾਂ ਵਿਚ ਸੁਖੀ ਕਰ ਦਿੱਤਾ ਹੈ।"[31] ਮੈਕਾਲਿਫ਼ ਜੀ ਵੀ ਇਸ ਸ਼ਬਦ ਨੂੰ ਸੂਰਦਾਸ ਜੀ ਦਾ ਹੀ ਮੰਨਦੇ ਹਨ, ਇਸ ਦੇ ਅਰਥ ਦਰਜ ਕਰਦੇ ਹਨ। ਮੈਕਾਲਿਫ਼ ਜੀ ਨੇ "ਹਰਿ ਕੇ ਸੰਗ ਬਸੇ ਹਰਿ ਲੋਕ" ਤੁਕ ਨਾਲ ਸ਼ੁਰੂ ਹੁੰਦੇ ਸ਼ਬਦ ਨੂੰ ਸੂਰਦਾਸ ਜੀ ਦਾ ਮੰਨਦੇ ਹੋਏ ਅਰਥ ਲਿਖੇ ਹੋਏ ਹਨ।[32]

ਪਰ ਡਾ. ਮਦਨ ਗੋਪਾਲ ਆਚਾਰੀਆ ਜੀ ਆਪਣੀ ਪੁਸਤਕ ਵਿਚ ਦੋ ਤਰ੍ਹਾਂ ਦੀ ਰਾਇ ਇਸ ਸ਼ਬਦ ਬਾਰੇ ਪ੍ਰਗਟ ਕਰਦੇ ਹਨ। *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਅਨੁਸਾਰ, ਭਗਤ ਸੂਰਦਾਸ ਜੀ ਦਾ ਇਕ ਪਦਾ ਆਦਿ ਗ੍ਰੰਥ ਵਿਚ ਮਿਲਦਾ ਹੈ, ਜੋ ਰਾਗ ਸਾਰੰਗ ਵਿਚ ਲਿਖਿਆ ਹੋਇਆ ਹੈ। ਇਸ ਪਦੇ ਉਪਰ ਸਪੱਸ਼ਟ ਸਿਰਲੇਖ ਇਸ ਤਰ੍ਹਾਂ ਦਿੱਤਾ ਹੋਇਆ ਹੈ : 'ਸਾਰੰਗ ਮ: ੫ ਸੂਰਦਾਸ'। ਪਦੇ ਦੀ ਭਾਸ਼ਾ ਗੁਰੂ ਅਰਜਨ ਦੇਵ ਜੀ ਦੀ ਰਚਨਾ ਵੱਲ ਸੰਕੇਤ ਕਰਦੀ ਹੈ। ਇਸ ਪਦੇ ਵਿਚ ਵੀ "ਸਿਆਮ ਸੁੰਦਰ ਤਜਿ ਆਨ ਸੁ ਚਾਹਤ" ਸ਼ਬਦ ਸੂਰਦਾਸ ਦੇ *ਸੂਰ ਸਾਗਰ* ਵਿਚ ਮਿਲਦਾ ਹੈ। ਇਹ ਸੂਰਦਾਸ ਦਾ ਕੋਈ ਅਣਲੱਭਿਆ ਪਦਾ ਹੋ ਸਕਦਾ ਹੈ ਅਤੇ ਜਾਂ ਗੁਰੂ ਸਾਹਿਬ ਨੇ ਆਪ ਉਪਰੋਕਤ ਪਦੇ ਦੇ ਉੱਤਰ ਵਿਚ ਲਿਖਿਆ ਹੋ ਸਕਦਾ ਹੈ।"[33] ਡਾ. ਜੀ.ਐੱਸ. ਚੌਹਾਨ ਜੀ ਦੀ ਰਾਇ ਬਿਲਕੁਲ ਹੀ ਇਸ ਬਾਰੇ ਨਿਵੇਕਲੀ ਹੈ। ਆਪ ਜੀ ਨੇ ਪੰਡਿਤ ਨਰੈਣ ਸਿੰਘ ਅਤੇ ਹੋਰ ਵਿਦਵਾਨਾਂ ਦੇ ਹਵਾਲੇ ਨਾਲ ਦੱਸਿਆ ਹੈ ਕਿ ਭਗਤ ਸੂਰਦਾਸ ਜੀ ਨੇ ਇਕ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗ" ਉਚਾਰੀ ਅਤੇ ਉਹ ਏਨੇ ਭਾਵੁਕ ਹੋ ਗਏ ਕਿ ਡੂੰਘੀ ਸਮਾਧੀ ਵਿਚ ਚਲੇ ਗਏ ਅਤੇ ਗੁਰੂ ਅਰਜਨ ਦੇਵ ਜੀ ਨੇ ਸੂਰਦਾਸ ਜੀ ਦੇ ਨਾਂਅ ਹੇਠ ਉਸ ਸ਼ਬਦ ਨੂੰ ਪੂਰਾ ਕੀਤਾ।[34] ਇਸ ਰਾਇ ਨੂੰ ਮੰਨਣਾ ਅਸੰਭਵ ਹੈ, ਕਿਉਂਕਿ ਉਚਾਰੀ ਗਈ ਤੁਕ ਅਗਲੇ ਸ਼ਬਦ ਦਾ ਹਿੱਸਾ ਨਹੀਂ ਹੈ। ਅਗਲਾ ਸ਼ਬਦ "ਹਰਿ ਕੇ ਸੰਗ ਬਸੇ ਹਰਿ ਲੋਕ" ਨਾਲ ਸ਼ੁਰੂ ਹੁੰਦਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਹ ਸ਼ਬਦ ਸਿਰਲੇਖ 'ਸਾਰੰਗ ਮਹਲਾ ੫ ਸੂਰਦਾਸ' ਨਾਲ ਅੰਕਿਤ ਹੈ। ਇਸ ਸ਼ਬਦ ਦੀ ਗਿਣਤੀ ਵੀ ਪਹਿਲਾਂ ਦਰਜ ਕੀਤੀ ਗਈ ਤੁਕ ਦੀ ਗਿਣਤੀ ਨਾਲੋਂ ਵੱਖਰੀ ਹੈ। ਭਾਈ ਕਾਨ੍ਹ ਸਿੰਘ ਨਾਭਾ ਜੀ ਅਤੇ ਗਿਆਨੀ ਪ੍ਰਤਾਪ ਸਿੰਘ ਜੀ ਵੱਲੋਂ ਸੂਰਦਾਸ ਜੀ ਦੀ ਬਾਣੀ ਦੇ ਦੋ ਸ਼ਬਦ ਮੰਨਣ ਵਾਲੀ ਗੱਲ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ, ਕਿਉਂਕਿ 'ਸਾਰੰਗ ਮਹਲਾ ੫ ਸੂਰਦਾਸ' ਸਿਰਲੇਖ ਨਾਲ ਆਰੰਭ ਹੁੰਦਾ ਸ਼ਬਦ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਚਾਰਿਆ ਹੋਇਆ ਸ਼ਬਦ ਹੈ। ਭਗਤ ਸੂਰਦਾਸ

---

31. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, ਪੰਨੇ 98-99.
32. M.A. Macauliffe, *The Sikh Religion*, Vol. VI, p. 419.
33. ਡਾ. ਮਦਨ ਗੋਪਾਲ ਆਚਾਰੀਆ, *ਆਦਿ ਗ੍ਰੰਥ ਵਿਚ ਸੰਕਲਿਤ ਭਗਤ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਪੰਨਾ 55.
34. Dr. G.S. Chauhan, *Bani of Bhagats*, p. 149.

ਜੀ ਦਾ ਕੇਵਲ ਇੱਕੋ ਸ਼ਬਦ, ਉਹ ਵੀ ਇਕ ਤੁਕ ਦੇ ਰੂਪ ਵਿਚ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੁਸ਼ੋਭਿਤ ਕੀਤਾ ਗਿਆ ਹੈ।

*ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ* ਵਿਚ ਸਾਰੰਗ ਰਾਗ ਵਿਚ ਭਗਤ ਸੂਰਦਾਸ ਜੀ ਦੀ ਅੰਕਿਤ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ" ਦੇ ਸੰਬੰਧ ਵਿਚ ਨੋਟ ਦਿੰਦੇ ਹੋਏ ਲਿਖਿਆ ਗਿਆ ਹੈ, "ਇਹ ਸ਼ਬਦ ਭਾਈ ਬੰਨੋ ਦੀ ਬੀੜ ਵਿਚ ਸਾਰੇ ਦਾ ਸਾਰਾ ਦਿੱਤਾ ਹੈ। ਪਰ ਸ੍ਰੀ ਕਰਤਾਰਪੁਰ ਵਾਲੀ ਬੀੜ ਵਿਚ ਪਹਿਲੀ ਤੁਕ ਹੀ ਦਿੱਤੀ ਹੈ। ਬਾਕੀਆਂ ਵਿਚ ਬੇਮੁਖ ਨੂੰ ਸੱਪ, ਹਾਥੀ, ਕਾਂ, ਗਧੇ, ਪੱਥਰ, ਕਾਲੀ ਕਮਲੀ ਨਾਲ ਤਸ਼ਬੀਹ ਦੇ ਕੇ ਸਦਾ ਲਈ ਅਮੋੜ ਤੇ ਅਭਿੱਗ ਸਾਬਤ ਕੀਤਾ ਹੋਇਆ ਹੈ ਅਤੇ ਸੁਧਾਰ ਦੀ ਕੋਈ ਆਸ ਨਹੀਂ ਦੱਸੀ ਹੋਈ, ਇਸ ਲਈ ਗੁਰੂ ਜੀ ਨੇ ਸੂਚਨਾ ਮਾਤਰ ਇਕ ਤੁਕ ਦੇ ਕੇ ਬਾਕੀ ਦੀਆਂ ਤੁਕਾਂ ਛੱਡ ਦਿੱਤੀਆਂ ਮਾਲੂਮ ਹੁੰਦੀਆਂ ਹਨ।"[35] *ਸ਼ਬਦਾਰਥ* ਵਿਚ ਦਿੱਤੇ ਇਸ ਨੋਟ ਨੂੰ ਸ਼ਬਦਾਰਥ ਤਿਆਰ ਕਰਨ ਵਾਲੇ ਸੁਯੋਗ ਵਿਦਵਾਨਾਂ ਵੱਲੋਂ ਲਾਇਆ ਗਿਆ ਅੰਦਾਜ਼ਾ ਹੀ ਕਿਹਾ ਜਾ ਸਕਦਾ ਹੈ। ਕਿਉਂ ਇਕ ਤੁਕ ਦਰਜ ਕੀਤੀ ਗਈ ਅਤੇ ਕਿਉਂ ਪੂਰਾ ਸ਼ਬਦ ਦਰਜ ਨਹੀਂ ਕੀਤਾ ਗਿਆ, ਇਸ ਬਾਰੇ ਗੁਰੂ ਅਰਜਨ ਦੇਵ ਜੀ ਆਪ ਹੀ ਜਾਣਦੇ ਹਨ। ਇਹ ਦਲੀਲ ਵੀ ਪ੍ਰਭਾਵਸ਼ਾਲੀ ਦਲੀਲ ਨਹੀਂ ਹੈ ਕਿ ਸੂਰਦਾਸ ਜੀ ਨੇ ਤਸ਼ਬੀਹਾਂ ਦੇ ਕੇ ਬੇਮੁਖਾਂ ਨੂੰ ਸਦਾ ਲਈ ਅਮੋੜ ਦੱਸਿਆ ਹੈ ਅਤੇ ਸੁਧਾਰ ਦੀ ਆਸ ਨਹੀਂ ਦੱਸੀ, ਇਸ ਵਜ੍ਹਾ ਕਰਕੇ ਗੁਰੂ ਸਾਹਿਬ ਜੀ ਨੇ ਇਹ ਤਸ਼ਬੀਹਾਂ ਵਾਲੀਆਂ ਤੁਕਾਂ ਛੱਡ ਦਿੱਤੀਆਂ ਹਨ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿਚ ਬੇਮੁਖਾਂ ਨੂੰ ਮਨਮੁਖ ਅਤੇ ਸਾਕਤ ਜਿਹੇ ਸ਼ਬਦਾਂ ਨਾਲ ਵੀ ਪਰਿਭਾਸ਼ਤ ਕੀਤਾ ਗਿਆ ਹੈ ਅਤੇ ਸੱਪ, ਹਾਥੀ, ਕਾਂ ਅਤੇ ਪੱਥਰ ਦੀਆਂ ਤਸ਼ਬੀਹਾਂ ਵੀ ਮਨਮੁਖਾਂ ਅਤੇ ਸਾਕਤਾਂ ਲਈ ਵਰਤੀਆਂ ਹੋਈਆਂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਮਨਮੁਖ ਦੀ ਤਸ਼ਬੀਹ ਪੱਥਰ ਨਾਲ ਕਰਦੇ ਹੋਏ ਦੱਸਦੇ ਹਨ ਕਿ ਪੱਥਰ ਨੂੰ ਜਿੰਨਾ ਮਰਜ਼ੀ ਪਾਣੀ ਵਿਚ ਰੱਖੋ, ਅੰਦਰ ਤੋਂ ਸੁੱਕਾ ਹੀ ਰਹਿੰਦਾ ਹੈ। ਆਪ ਜੀ ਦਾ ਫ਼ੁਰਮਾਨ ਰਾਗ ਆਸਾ ਵਿਚ ਇਸ ਤਰ੍ਹਾਂ ਦਰਜ ਹੈ :

**ਮਨਮੁਖ ਪਥਰੁ ਸੈਲੁ ਹੈ ਧ੍ਰਿਗੁ ਜੀਵਣੁ ਫੀਕਾ ॥**
**ਜਲ ਮਹਿ ਕੇਤਾ ਰਾਖੀਐ ਅਭ ਅੰਤਰਿ ਸੂਕਾ ॥** *(ਆਸਾ ਮ: ੧, ਪੰਨਾ 419)*

ਗੁਰਬਾਣੀ ਵਿਚ ਮਨਮੁਖ ਦੀ ਤਸ਼ਬੀਹ ਹਾਥੀ ਨਾਲ ਵੀ ਕੀਤੀ ਗਈ ਹੈ :

**ਅੰਤਰਹੁ ਕੁਸੁਧੁ ਮਾਇਆ ਮੋਹਿ ਬੇਧੇ ਜਿਉ ਹਸਤੀ ਛਾਰੁ ਉਡਾਏ ॥**
*(ਸਲੋਕ ਵਾਰਾਂ ਤੇ ਵਧੀਕ ਮ: ੪, ਪੰਨਾ 1423)*

ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਵੀ ਤੀਰਥ-ਯਾਤਰਾ ਵਰਤ ਅਤੇ ਦਾਨ ਦੇ ਕਰਮ ਕਰਕੇ ਮਨ ਵਿਚ ਗੁਮਾਨ ਰੱਖਣ ਵਾਲਿਆਂ ਦੀ ਤਸ਼ਬੀਹ "ਜਿਉ ਕੁੰਚਰ ਇਸਨਾਨ" ਨਾਲ ਕੀਤੀ ਹੈ। ਆਪ ਜੀ ਦਾ ਪਵਿੱਤਰ ਫ਼ੁਰਮਾਨ ਸਲੋਕ ਦੇ ਰੂਪ ਵਿਚ ਪ੍ਰਸਿੱਧ ਹੈ :

---

35. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਅਰਥਾਂ ਵਾਲਾ ਪੰਨਾ 1253.

ਤੀਰਥ ਬਰਤ ਅਰੁ ਦਾਨ ਕਰਿ ਮਨ ਮੈ ਧਰੈ ਗੁਮਾਨੁ ॥
ਨਾਨਕ ਨਿਹਫਲ ਜਾਤ ਤਿਹ ਜਿਉ ਕੁੰਚਰ ਇਸਨਾਨੁ ॥੪੬॥

*(ਸਲੋਕ ਮ: ੯, ਪੰਨਾ 1428)*

ਭਗਤ ਕਬੀਰ ਜੀ ਨੇ ਵੀ ਕਾਂ ਅਤੇ ਬਿਸੀਅਰ ਦੀਆਂ ਮਿਸਾਲਾਂ ਦੇ ਕੇ ਫ਼ੁਰਮਾਇਆ ਹੈ:

ਕਊਆ ਕਹਾ ਕਪੂਰ ਚਰਾਏ ॥
ਕਹ ਬਿਸੀਅਰ ਕਉ ਦੂਧੁ ਪੀਆਏ ॥ *(ਆਸਾ ਕਬੀਰ ਜੀ, ਪੰਨਾ 481)*

ਭਾਈ ਗੁਰਦਾਸ ਜੀ ਨੇ ਮਨਮੁਖ ਦੀ ਤਸ਼ਬੀਹ ਕਾਲੇ ਕੰਬਲ, ਹਾਥੀ, ਪੱਥਰ ਅਤੇ ਗਧੇ ਨਾਲ ਕੀਤੀ ਹੋਈ ਹੈ। ਆਪ ਜੀ ਲਿਖਦੇ ਹਨ:

(1) ਕਾਲਾ ਕੰਬਲੁ ਉਜਲਾ ਹੋਇ ਨ ਧੋਤੇ ਰੰਗਿ ਨਿਰੋਲੇ।[36]

(2) ਹਸਤੀ ਨੀਰਿ ਨੁਵਾਲੀਅਨਿ ਬਾਹਰਿ ਨਿਕਲਿ ਛਾਰੁ ਛਣੰਦੇ।[37]

(3) ਪਥਰੁ ਪਾਰਸਿ ਪਰਸੀਐ ਪਾਰਸੁ ਹੋਇ ਨ ਕੁਲ ਅਭਿਮਾਣੈ।
ਪਾਣੀ ਅੰਦਰਿ ਸਟੀਐ ਤਬਕਬ ਡੁਬੈ ਭਾਰ ਭੁਲਾਣੈ।
ਚਿਤ ਕਠੋਰ ਨ ਭਿਜਈ ਰਹੈ ਨਿਕੋਰੁ ਘੜੈ ਭੰਨਿ ਜਾਣੈ।[38]

(4) ਸਭ ਸੁਗੰਧ ਰਲਾਇ ਕੈ ਗੁਰੁ ਗਾਂਧੀ ਅਰਗਜਾ ਕਰੰਦਾ।
ਮਜਲਸ ਆਵੈ ਸਾਹਿਬਾਂ ਗੁਣ ਅੰਦਰਿ ਹੋਇ ਗੁਣ ਮਹਕੰਦਾ।
ਗਦਹਾ ਦੇਹੀ ਖਉਲੀਐ ਸਾਰ ਨ ਜਾਣੈ ਨਰਕ ਭਵੰਦਾ।[39]

ਅਸਲ ਵਿਚ ਬੇਮੁਖ ਜਾਂ ਮਨਮੁਖ ਜਾਂ ਸਾਕਤ ਕਿਸਮ ਦੇ ਵਿਅਕਤੀਆਂ ਦੀ ਤਸ਼ਬੀਹ ਪੱਥਰ, ਹਾਥੀ, ਗਧੇ, ਕਾਲੇ ਕੰਬਲ, ਕਾਂ ਅਤੇ ਸੱਪ ਨਾਲ ਕਰਨ ਦਾ ਭਾਵ ਇਸ ਕਿਸਮ ਦੇ ਵਿਅਕਤੀਆਂ ਦੇ ਲੱਛਣਾਂ ਅਤੇ ਔਗੁਣਾਂ ਬਾਰੇ ਦੱਸਣਾ ਹੈ। ਜਦੋਂ ਕੋਈ ਗੱਲ ਸਾਨੂੰ ਤਸ਼ਬੀਹ ਦੇ ਕੇ ਸਮਝਾਈ ਜਾਂਦੀ ਹੈ ਤਾਂ ਉਹ ਗੱਲ ਸਾਨੂੰ ਛੇਤੀ ਅਤੇ ਚੰਗੀ ਤਰ੍ਹਾਂ ਸਮਝ ਆ ਜਾਂਦੀ ਹੈ। ਜਿਥੇ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਇਨ੍ਹਾਂ ਤਸ਼ਬੀਹਾਂ ਰਾਹੀਂ ਮਨਮੁਖ ਦੇ ਲੱਛਣ ਬਿਆਨ ਕੀਤੇ ਗਏ ਹਨ, ਉਥੇ ਗੁਰਮਤਿ ਦਾ ਸਿਧਾਂਤ ਇਹ ਵੀ ਹੈ ਕਿ ਪਰਮਾਤਮਾ ਬਖ਼ਸ਼ਿਸ਼ ਕਰੇ ਤਾਂ ਮਨੁੱਖ ਕਾਂ ਤੋਂ ਹੰਸ ਬਣ ਸਕਦਾ ਹੈ, ਪੱਥਰ-ਰੂਪੀ ਮਨੁੱਖ ਵੀ ਤਰ ਸਕਦਾ ਹੈ ਅਤੇ ਜਨਮਾਂ-ਜਨਮਾਂਤਰਾਂ ਦੀ ਮੈਲ ਦੂਰ ਹੋ ਕੇ ਉਸ ਦਾ ਮਨ ਨਿਰਮਲ ਹੋ ਸਕਦਾ ਹੈ। ਸੂਰਦਾਸ ਜੀ ਆਪਣੇ ਹੋਰ ਪਦਿਆਂ ਵਿਚ ਨਾਮ-ਸਿਮਰਨ ਦੁਆਰਾ ਪਤਿਤ ਅਤੇ ਮਾੜੇ

---

36. ਭਾਈ ਗੁਰਦਾਸ ਜੀ, *ਵਾਰਾਂ ਗਿਆਨ ਰਤਨਾਵਲੀ*, ਵਾਰ ਸਤਾਰ੍ਹਵੀਂ ਪਉੜੀ ਪੰਦਰ੍ਹਵੀਂ, ਪੰਨਾ 188.
37. *ਉਹੀ*, ਵਾਰ ਸਤਾਰ੍ਹਵੀਂ, ਪਉੜੀ ਨੌਵੀਂ, ਪੰਨਾ 185.
38. *ਉਹੀ*, ਵਾਰ ਸਤਾਰ੍ਹਵੀਂ, ਪਉੜੀ ਗਿਆਰ੍ਹਵੀਂ, ਪੰਨਾ 186.
39. *ਉਹੀ*, ਵਾਰ ਸਤਾਰ੍ਹਵੀਂ, ਪਉੜੀ ਚੌਧਵੀਂ, ਪੰਨਾ 188.

ਵਿਅਕਤੀਆਂ ਦੇ ਸੁਧਰਨ ਦੀ ਸੰਭਾਵਨਾ ਬਾਰੇ ਸਪੱਸ਼ਟ ਲਿਖਦੇ ਹਨ। ਆਪ ਜੀ ਇਕ ਥਾਂ ਲਿਖਦੇ ਹਨ:

> ਹੈ ਹਰਿ ਭਜਨ ਕੌ ਪਰਮਾਨ।
> ਨੀਚਹ ਪਾਵੈਂ ਊਚ ਪਦਵੀ ਬਾਜਤੇ ਨੀਸਾਨ।
> ਭਜਨ ਕੌ ਪਰਤਾਪ ਐਸੌ ਜਲ ਤਰੈ ਪਾਸ਼ਾਨ।
> ਅਜਾਮਿਲ ਅਰੁ ਭੀਲਿ ਗਨਿਕਾ ਚੜ੍ਹੈ ਜਾਤ ਬਿਮਾਨ।[40]
> [ਹਰੀ ਦਾ ਸਿਮਰਨ ਕਰਨ ਨਾਲ ਨੀਵੇਂ ਉੱਚੇ ਹੋ ਜਾਂਦੇ ਹਨ। ਪੱਥਰ ਪਾਣੀ ਵਿਚ ਤਰਨ ਲੱਗਦਾ ਹੈ ਅਤੇ ਅਜਾਮਲ ਅਤੇ ਗਨਿਕਾ ਵਰਗੇ ਪਾਪੀ ਵੀ ਨਾਮ ਦੇ ਜਹਾਜ਼ 'ਤੇ ਚੜ੍ਹ ਕੇ ਤਰ ਜਾਂਦੇ ਹਨ।]

ਗੁਰਮਤਿ ਵਿਚ ਜਿਥੇ ਸਤਿਸੰਗਤ ਕਰ ਕੇ ਜੀਵਨ ਵਿਚ ਗੁਣਾਂ ਅਤੇ ਨਾਮ ਦੇ ਧਾਰਨੀ ਹੋਣ ਦਾ ਸੰਦੇਸ਼ ਹੈ, ਉਥੇ ਕੁਸੰਗਤਿ ਕਰਨ ਤੋਂ ਵੀ ਵਰਜਿਆ ਗਿਆ ਹੈ, ਕਿਉਂਕਿ ਸਾਕਤਾਂ, ਮਨਮੁਖਾਂ ਜਾਂ ਬੇਮੁਖਾਂ ਦਾ ਸਾਥ ਕਰਨ ਨਾਲ ਮਾੜਾ ਪ੍ਰਭਾਵ ਮਨੁੱਖ 'ਤੇ ਪੈ ਸਕਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਸੂਰਦਾਸ ਜੀ ਦੀ ਇਹ ਤੁਕ ਸੁਸ਼ੋਭਿਤ ਕੀਤੀ ਗਈ ਹੈ। ਇਹ ਤੁਕ ਸਾਰੰਗ ਰਾਗ ਵਿਚ ਪੰਨਾ 1253 'ਤੇ ਅੰਕਿਤ ਹੈ:

> **ਛਾਡਿ ਮਨ ਹਰਿ ਬਿਮੁਖਨ ਕੋ ਸੰਗੁ॥**

ਉਪਰੋਕਤ ਪਵਿੱਤਰ ਤੁਕ ਵਿਚ ਭਗਤ ਸੂਰਦਾਸ ਜੀ ਮਨ ਨੂੰ ਸੰਬੋਧਨ ਹੋ ਕੇ ਕਹਿੰਦੇ ਹਨ ਕਿ ਹੇ ਮਨ! ਤੂੰ ਹਰੀ ਤੋਂ ਬੇਮੁਖ ਹੋਏ ਲੋਕਾਂ ਦਾ ਸਾਥ ਛੱਡ ਦੇਹ। ਇਹ ਸੰਬੋਧਨ ਸਾਡੇ ਸਾਰਿਆਂ ਦੇ ਮਨਾਂ ਨੂੰ ਹੈ। ਗੁਰਬਾਣੀ ਵਿਚ ਥਾਂ ਥਾਂ ਮਨ ਨੂੰ ਵਧੇਰੇ ਸੰਬੋਧਨ ਕੀਤਾ ਗਿਆ ਹੈ। ਕਿਉਂਕਿ ਬਾਕੀ ਇੰਦਰੀਆਂ ਦੀਆਂ ਕਿਰਿਆਵਾਂ 'ਤੇ ਪ੍ਰਭਾਵ ਪਾਉਣ ਵਾਲਾ ਇਹ ਮਨ ਹੀ ਹੈ, ਇਸ ਲਈ ਮਨ ਨੂੰ ਸਾਧਣ ਦੀ ਅਤੇ ਮਨ ਨੂੰ ਸਮਝਾਉਣ ਦੀ ਸਭ ਤੋਂ ਵੱਧ ਲੋੜ ਸਮਝੀ ਜਾਂਦੀ ਹੈ। ਇਸੇ ਕਰਕੇ ਭਗਤ ਸੂਰਦਾਸ ਜੀ ਨੇ ਸਿੱਧੇ ਤੌਰ 'ਤੇ ਮਨ ਨੂੰ ਹੀ ਹਰੀ ਤੋਂ ਬੇਮੁਖ ਹੋਏ ਲੋਕਾਂ ਦਾ ਸੰਗ-ਸਾਥ ਛੱਡਣ ਦੀ ਸਲਾਹ ਦਿੱਤੀ ਹੈ। ਮਨੋਵਿਗਿਆਨਕ ਤੌਰ 'ਤੇ ਸੰਗਤ ਕਰਨ ਸੰਬੰਧੀ ਦੋ ਧਾਰਨਾਵਾਂ ਪ੍ਰਮੁੱਖ ਹਨ। ਪਹਿਲੀ ਇਹ ਕਿ ਜਿਹੋ-ਜਿਹਾ ਮਨੁੱਖ ਆਪ ਹੁੰਦਾ ਹੈ, ਉਹੋ ਜਿਹੀ ਹੀ ਉਹ ਸੰਗਤ ਕਰਦਾ ਅਤੇ ਲੱਭਦਾ ਹੈ। ਮਿਸਾਲ ਵਜੋਂ ਸ਼ਰਾਬ ਦਾ ਸ਼ੌਕੀਨ ਮਨੁੱਖ ਸ਼ਰਾਬੀਆਂ ਦੀ ਸੰਗਤ ਭਾਲਦਾ ਹੈ। ਤਾਸ਼ ਖੇਡਣ ਦਾ ਸ਼ੌਕੀਨ ਤਾਸ਼ ਖੇਡਣ ਵਾਲਿਆਂ ਨਾਲ ਸਮਾਂ ਬਿਤਾ ਕੇ ਪ੍ਰਸੰਨ ਹੁੰਦਾ ਹੈ। ਇਸੇ ਤਰ੍ਹਾਂ ਮੰਦਰ ਜਾਂ ਗੁਰਦੁਆਰੇ ਜਾਣ ਵਾਲਾ ਮਨੁੱਖ ਆਪਣੇ ਜਿਹੇ ਮੰਦਰ ਜਾਂ ਗੁਰਦੁਆਰੇ ਜਾਣ ਵਾਲਿਆਂ ਦੇ ਨੇੜੇ ਹੋ ਜਾਂਦਾ ਹੈ। ਦੂਜੀ ਧਾਰਨਾ ਇਹ ਹੈ ਕਿ ਜਿਹੋ ਜਿਹੀ ਸੰਗਤ ਮਨੁੱਖ ਕਰਦਾ ਹੈ, ਉਹੋ ਜਿਹਾ ਹੀ ਉਹ ਆਪ ਹੋ ਜਾਂਦਾ ਹੈ। ਨਸ਼ਾ ਨਾ ਕਰਨ ਵਾਲਾ ਮਨੁੱਖ ਜੇਕਰ ਨਸ਼ਈ ਮਨੁੱਖਾਂ ਦੀ ਸੰਗਤ ਵਿਚ ਪੈ ਜਾਵੇ ਤਾਂ ਉਹ ਆਪ ਵੀ ਨਸ਼ਾ ਕਰਨ ਲੱਗ ਸਕਦਾ ਹੈ। ਇਸੇ ਤਰ੍ਹਾਂ ਜੇਕਰ ਭਜਨ ਬੰਦਗੀ ਕਰਨ ਵਾਲਿਆਂ ਦੀ ਸੰਗਤ ਵਿਚ ਭਜਨ ਬੰਦਗੀ ਨਾ

---

40. *ਸੂਰ ਰਚਨਾਵਲੀ*, 'ਸ੍ਰੀ ਭਾਗਵਤ ਪ੍ਰਸੰਗ, ਰਾਗ ਕੇਦਾਰੋ', ਪੰਨਾ 31.

ਕਰਨ ਵਾਲਾ ਮਨੁੱਖ ਬੈਠਣ ਲੱਗ ਜਾਵੇ ਤਾਂ ਉਸ ਨੂੰ ਵੀ ਭਜਨ ਬੰਦਗੀ ਕਰਨ ਦਾ ਰੰਗ ਚੜ੍ਹ ਜਾਂਦਾ ਹੈ, ਕਿਉਂਕਿ ਭਗਤ ਸੂਰਦਾਸ ਜੀ ਹਰੀ ਦੇ ਨਾਮ ਨਾਲ ਜੁੜੇ ਹੋਏ ਸਨ ਇਸ ਲਈ ਉਨ੍ਹਾਂ ਨੂੰ ਸੰਗਤ ਵੀ ਉਨ੍ਹਾਂ ਵਿਅਕਤੀਆਂ ਦੀ ਪਸੰਦ ਸੀ, ਜਿਹੜੇ ਹਰੀ ਦਾ ਨਾਮ ਸਿਮਰਦੇ ਹੋਣ। ਇਸੇ ਕਰਕੇ ਉਨ੍ਹਾਂ ਨੇ ਮਨ ਨੂੰ ਉਨ੍ਹਾਂ ਵਿਅਕਤੀਆਂ ਦੀ ਸੰਗਤ ਤੋਂ ਵਰਜਿਆ, ਜਿਹੜੇ ਹਰੀ ਦੇ ਨਾਮ ਤੋਂ ਮੂੰਹ ਮੋੜੀ ਬੈਠੇ ਹਨ।

ਜੇਕਰ ਇਹ ਸਿੱਖਿਆ ਦਿੱਤੀ ਜਾਵੇ ਕਿ ਕਦੇ ਝੂਠ ਨਾ ਬੋਲੋ ਤਾਂ ਉਸ ਦਾ ਅੰਤਰੀਵੀ ਭਾਵ ਇਹ ਹੁੰਦਾ ਹੈ ਕਿ ਸਦਾ ਸੱਚ ਬੋਲੋ। ਜੇਕਰ ਇਹ ਸਿੱਖਿਆ ਦਿੱਤੀ ਜਾਵੇ ਕਿ ਕਦੇ ਕਿਸੇ ਦਾ ਦਿਲ ਨਾ ਦੁਖਾਓ ਤਾਂ ਇਸ ਦਾ ਅੰਤਰੀਵੀ ਭਾਵ ਇਹ ਹੁੰਦਾ ਹੈ ਕਿ ਸਾਰਿਆਂ ਦਾ ਸਤਿਕਾਰ ਕਰੋ ਅਤੇ ਸਾਰਿਆਂ ਦਾ ਭਲਾ ਮੰਗੋ। ਇਥੇ ਭਗਤ ਸੂਰਦਾਸ ਜੀ ਜਦੋਂ ਕਹਿੰਦੇ ਹਨ ਕਿ ਹਰੀ ਤੋਂ ਬੇਮੁਖ ਹੋਏ ਵਿਅਕਤੀਆਂ ਦਾ ਸੰਗ ਛੱਡੋ ਤਾਂ ਇਸ ਦਾ ਅੰਤਰੀਵੀ ਭਾਵ ਇਹ ਵੀ ਹੈ ਕਿ ਹਰੀ ਨਾਲ ਜੁੜੇ ਵਿਅਕਤੀਆਂ ਦਾ ਸੰਗ ਕਰੋ। ਕੁਸੰਗਤਿ ਦਾ ਅਸਰ ਮਾੜਾ ਹੁੰਦਾ ਹੈ। ਸਤਸੰਗਤਿ ਦਾ ਅਸਰ ਚੰਗਾ ਹੁੰਦਾ ਹੈ। ਜੇਕਰ ਮਨ ਕੁਸੰਗਤਿ ਛੱਡੇਗਾ ਤਾਂ ਜ਼ਾਹਰ ਹੈ ਕਿ ਸਤਸੰਗਤਿ ਕਰੇਗਾ। ਮਨੁੱਖ ਇਕ ਸਮਾਜਿਕ ਪ੍ਰਾਣੀ ਹੈ। ਸਮਾਜ ਵਿਚ ਵਿਚਰਨਾ ਉਸ ਦੀ ਲੋੜ ਹੈ। ਰਿਸ਼ਤੇ ਬਣਾਉਣੇ ਅਤੇ ਦੋਸਤੀਆਂ ਬਣਾਉਣੀਆਂ ਉਸ ਦੀ ਲੋੜ ਹਨ। ਫਿਰ ਜੇਕਰ ਸਮਾਜ ਵਿਚ ਵਿਚਰਨਾ ਹੀ ਹੈ, ਰਿਸ਼ਤੇ ਬਣਾਉਣੇ ਹੀ ਹਨ ਅਤੇ ਦੋਸਤੀਆਂ ਕਰਨੀਆਂ ਹੀ ਹਨ ਤਾਂ ਕਿਉਂ ਨਾ ਇਨ੍ਹਾਂ ਰਿਸ਼ਤਿਆਂ ਅਤੇ ਦੋਸਤੀਆਂ ਦੇ ਰਾਹੀਂ ਹਰੀ ਦਾ ਨਾਮ ਸਿਮਰਨ ਕੀਤਾ ਜਾਵੇ। ਅਰਦਾਸ ਦੇ ਸ਼ਬਦ "ਸੋਈ ਪਿਆਰੇ ਮੇਲ ਜਿਨ੍ਹਾਂ ਮਿਲਿਆਂ ਆਪ ਜੀ ਦਾ ਨਾਮ ਚਿਤ ਆਵੇ" ਜੀਵਨ ਵਿਚ ਢਾਲ ਕੇ ਉਨ੍ਹਾਂ ਸੱਜਣਾਂ ਦਾ ਸੰਗ ਹੀ ਕੀਤਾ ਜਾਵੇ, ਜਿਹੜੇ ਹਰੀ-ਸਿਮਰਨ ਤੇ ਸ਼ੁਭ ਕਰਮਾਂ ਵਿਚ ਸਹਾਈ ਹੁੰਦੇ ਹੋਣ। ਗੁਰਬਾਣੀ ਦਾ ਪਵਿੱਤਰ ਫ਼ੁਰਮਾਨ ਹੈ ਕਿ ਅਸਲੀ ਮਿੱਤਰ ਅਤੇ ਸੱਜਣ ਉਹੀ ਹਨ, ਜਿਹੜੇ ਹਰੀ-ਸਿਮਰਨ ਵਿਚ ਸਹਾਇਕ ਹੁੰਦੇ ਹੋਣ :

**ਸੋ ਸਾਜਨੁ ਸੋ ਸਖਾ ਮੀਤੁ ਜੋ ਹਰਿ ਕੀ ਮਤਿ ਦੇਇ॥**
**ਨਾਨਕ ਤਿਸੁ ਬਲਿਹਾਰਣੈ ਹਰਿ ਹਰਿ ਨਾਮੁ ਜਪੇਇ॥**

*(ਗਉੜੀ ਮ: ੫, ਪੰਨਾ 298)*

ਭਗਤ ਸੂਰਦਾਸ ਜੀ ਵੀ ਆਪਣੀ ਸਾਰੰਗ ਰਾਗ ਦੀ ਤੁਕ ਰਾਹੀਂ ਸਾਨੂੰ ਮਨਮੁਖਾਂ ਦੀ ਸੰਗਤ ਕਰਨ ਤੋਂ ਰੋਕਦੇ ਹਨ। ਇਸ ਕਰਕੇ ਭਗਤ ਸੂਰਦਾਸ ਜੀ ਦੱਸਦੇ ਹਨ ਕਿ ਸਾਡੇ ਲਈ ਵਧੀਆ ਸੰਗੀ ਉਹੀ ਹਨ, ਜਿਹੜੇ ਹਰੀ ਦੇ ਨਾਮ ਨਾਲ ਜੁੜੇ ਹੋਏ ਹਨ।

ਸਾਰੰਸ਼ ਦੇ ਤੌਰ 'ਤੇ ਇਹ ਕਿਹਾ ਜਾ ਸਕਦਾ ਹੈ ਕਿ *ਸੂਰ ਸਾਗਰ* ਦੇ ਕਰਤਾ ਅਤੇ ਹਿੰਦੀ ਸਾਹਿਤ ਦੇ ਸੂਰਜ ਸੂਰਦਾਸ ਜੀ ਦੀ ਬਾਣੀ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇੱਕੋ-ਇਕ ਤੁਕ ਦੇ ਰੂਪ ਵਿਚ ਸੁਸ਼ੋਭਿਤ ਹੋਈ ਹੈ। ਇਹ ਬੜੀ ਇਤਿਹਾਸਿਕ ਮਹੱਤਵ ਵਾਲੀ ਗੱਲ ਹੈ ਕਿ 'ਅਸ਼ਟ ਛਾਪ' ਵਿਚ ਸ਼ਾਮਲ ਦੋ ਮਹਾਂਕਵੀਆਂ ਭਾਵ ਭਗਤ ਪਰਮਾਨੰਦ ਜੀ ਅਤੇ ਭਗਤ ਸੂਰਦਾਸ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹੋਈ ਹੈ।

# ਭਗਤ ਪਰਮਾਨੰਦ ਜੀ : ਜੀਵਨ ਅਤੇ ਬਾਣੀ

ਭਗਤ ਪਰਮਾਨੰਦ ਜੀ ਨੇ ਆਪਣੀ ਬਾਣੀ ਵਿਚ ਮਨੁੱਖ ਨੂੰ ਸਿੱਧਾ ਪ੍ਰਸ਼ਨ ਕੀਤਾ ਹੈ: "ਤੈ ਨਰ ਕਿਆ ਪੁਰਾਨੁ ਸੁਨਿ ਕੀਨਾ"। ਆਪ ਜੀ ਮਨੁੱਖ ਨੂੰ ਇਹ ਵੀ ਦੱਸਦੇ ਹਨ ਕਿ ਉਸ ਨੇ ਧਾਰਮਿਕ ਗ੍ਰੰਥਾਂ ਨੂੰ ਪੜ੍ਹ-ਸੁਣ ਕੇ ਜਿਹੜੇ ਔਗੁਣ ਤਿਆਗਣੇ ਸਨ, ਉਹ ਉਸ ਨੇ ਨਹੀਂ ਤਿਆਗੇ ਅਤੇ ਜਿਹੜੇ ਗੁਣ ਅਪਨਾਉਣੇ ਸਨ, ਉਹ ਉਸ ਨੇ ਨਹੀਂ ਅਪਨਾਏ। ਵਿਸ਼ਵਾਸ ਵਿਚ ਪੱਕੇ, ਧਰਮ ਦੀ ਮਰਯਾਦਾ ਵਿਚ ਦ੍ਰਿੜ੍ਹ ਅਤੇ ਨੈਤਿਕਤਾ ਦੇ ਪੁੰਜ ਭਗਤ ਪਰਮਾਨੰਦ ਜੀ ਭਗਤੀ-ਲਹਿਰ ਵਿਚ ਡੂੰਘਾ ਯੋਗਦਾਨ ਪਾਉਣ ਵਾਲੀ ਸ਼ਖ਼ਸੀਅਤ ਸਨ।

## (ੳ) ਭਗਤ ਪਰਮਾਨੰਦ ਜੀ ਦੇ ਜੀਵਨ ਬਾਰੇ

### *(1) ਜਨਮ-ਸਾਲ, ਜਨਮ-ਸਥਾਨ, ਮਾਤਾ-ਪਿਤਾ, ਜਾਤ-ਕਿੱਤਾ, ਵਿਆਹ, ਸੰਤਾਨ ਅਤੇ ਦੇਹਾਂਤ ਬਾਰੇ*

*ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਆਪ ਜੀ ਬਾਰੇ ਲਿਖਿਆ ਹੈ, "ਪਰਮਾਨੰਦ ਦੇ ਜਨਮ ਦਾ ਸਾਲ ਅਤੇ ਜੀਵਨ ਵ੍ਰਿਤਾਂਤ ਵਿਸ਼ੇਸ਼ ਮਾਲੂਮ ਨਹੀਂ ਹੈ।"[1] ਮੈਕਾਲਿਫ਼ ਜੀ ਨੇ ਵੀ ਇਸੇ ਤਰ੍ਹਾਂ ਹੀ ਲਿਖਿਆ ਹੈ : "His era and history are not known."[2] *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਦੋ ਜਨਮ-ਸਾਲਾਂ ਦਾ ਵੇਰਵਾ ਇਸ ਤਰ੍ਹਾਂ ਹੈ: "ਭਗਤ ਪਰਮਾਨੰਦ ਜੀ ਦਾ ਜਨਮ 1389 ਈ. ਵਿਚ ਬੰਬਈ ਪ੍ਰਾਂਤ ਦੇ ਜ਼ਿਲ੍ਹਾ ਸ਼ੋਲਾਪੁਰ ਦੇ ਬਾਰਸੀ ਪਿੰਡ ਵਿਚ ਹੋਇਆ। ਬਚਪਨ ਤੋਂ ਹੀ ਚੰਗੇ ਗਵੱਈਏ, ਕਵੀ ਤੇ ਕ੍ਰਿਸ਼ਨ ਭਗਤ ਸਨ। ਇਨ੍ਹਾਂ ਰਾਮਾਨੰਦ ਤੋਂ ਸਿੱਖਿਆ ਧਾਰਨ ਕੀਤੀ ਤੇ ਚੰਗਾ ਉੱਚਾ ਅਧਿਆਤਮਕ ਜੀਵਨ ਬਸਰ ਕੀਤਾ। ਕੁਝ ਵਿਦਵਾਨਾਂ ਦਾ ਖ਼ਿਆਲ ਹੈ ਕਿ ਹਿੰਦੀ ਦੇ 'ਅਸ਼ਟ ਛਾਪ' ਵਾਲੇ ਕਵੀਆਂ ਵਿਚ ਆਏ ਪਰਮਾਨੰਦ ਦਾਸ (1493-1583 ਈ.) ਹੀ ਭਗਤ ਪਰਮਾਨੰਦ ਸਨ। ਇਹ ਕਨੌਜ ਵਾਸੀ ਕਾਨਕੁਬਜ ਬ੍ਰਾਹਮਣ ਸਨ। ਇਨ੍ਹਾਂ ਦੇ ਪਦਿਆਂ ਦਾ ਗ੍ਰੰਥ *ਪਰਮਾਨੰਦ ਸਾਗਰ* ਹੈ। ਵੱਡੀ ਗੱਲ ਨਹੀਂ, ਇਹੋ ਕ੍ਰਿਸ਼ਨ ਭਗਤ ਕਵੀ ਪਿੱਛੋਂ ਨਿਰੰਕਾਰੀ ਭਗਤ ਹੋ ਗਏ ਹੋਣ।"[3] ਸ. ਲਖਵਿੰਦਰਪਾਲ ਸਿੰਘ ਕੁਮਕਲਾਂ ਨੇ ਆਪਣੀ ਪੁਸਤਕ ਵਿਚ ਭਗਤ ਪਰਮਾਨੰਦ

1. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਭਗਤ ਪਰਮਾਨੰਦ ਜੀ ਬਾਰੇ ਅੰਦਰਾਜ, ਪੰਨਾ 748.
2. M.A. Macauliffe, *The Sikh Religion*, Vol. VI, p. 82.
3. ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 195.

ਜੀ ਬਾਰੇ *ਗੁਰੂ ਗ੍ਰੰਥ ਸੰਕੇਤ ਕੋਸ਼* ਵਿੱਚੋਂ ਹਵਾਲਾ ਦਿੰਦੇ ਹੋਏ ਇਨ੍ਹਾਂ ਦਾ ਜੀਵਨ-ਕਾਲ (1483-1593 ਈਸਵੀ) ਲਿਖਿਆ ਹੈ ਅਤੇ ਇਸੇ ਕੋਸ਼ ਅਨੁਸਾਰ ਜਨਮ 1389 ਈਸਵੀ ਵਿਚ ਹੋਣ ਦਾ ਵੀ ਜ਼ਿਕਰ ਕੀਤਾ ਹੈ।[4] ਡਾ. ਮਦਨ ਗੋਪਾਲ ਆਚਾਰੀਆ ਜੀ ਨੇ ਭਗਤ ਪਰਮਾਨੰਦ ਜੀ ਦਾ ਜੀਵਨ-ਕਾਲ ਸੰਨ 1483 ਤੋਂ 1593 ਈਸਵੀ ਹੀ ਲਿਖਿਆ ਹੈ।[5] ਡਾ. ਸਰੂਪ ਸਿੰਘ ਅਲੱਗ ਜੀ ਨੇ ਵੀ ਭਗਤ ਜੀ ਦਾ ਜੀਵਨ-ਬਿਓਰਾ ਦਿੰਦੇ ਹੋਏ ਜਨਮ-ਸਾਲ 1483 ਈ. ਅਤੇ ਅਕਾਲ ਚਲਾਣੇ ਦਾ ਸਾਲ 1593 ਈ. ਲਿਖਿਆ ਹੈ।[6] ਹੋ ਸਕਦਾ ਹੈ ਕਿ *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਪਰਮਾਨੰਦ ਜੀ ਦਾ ਜੀਵਨ-ਕਾਲ 1483-1593 ਦੀ ਥਾਂ 'ਤੇ ਗ਼ਲਤੀ ਨਾਲ 1493-1583 ਈ. ਛਪ ਗਿਆ ਹੋਵੇ। ਡਾ. ਜੀ.ਐੱਸ. ਚੌਹਾਨ ਜੀ ਨੇ ਭਗਤ ਪਰਮਾਨੰਦ ਜੀ ਦੇ ਜਨਮ ਬਾਰੇ ਲਿਖਿਆ ਹੈ : "Saint Parmanand was a poet of a very high order. He was a very gentle and faithful devotee of Lord Krishna. He was born in 1407 A.D. at Kanauj."[7] ਸ. ਲਖਵਿੰਦਰਪਾਲ ਸਿੰਘ ਕੁਮਕਲਾਂ ਜੀ ਨੇ ਡਾ. ਭਗਤ ਸਿੰਘ ਜੀ ਦੇ ਹਵਾਲੇ ਨਾਲ ਭਗਤ ਪਰਮਾਨੰਦ ਜੀ ਦਾ ਜਨਮ 1606 ਸੰਮਤ (ਸੰਨ 1549) ਦੇ ਆਸ-ਪਾਸ ਹੋਣ ਬਾਰੇ ਵੀ ਆਪਣੀ ਪੁਸਤਕ ਵਿਚ ਜ਼ਿਕਰ ਕੀਤਾ ਹੈ।[8] ਡਾ. ਭਗਤ ਸਿੰਘ ਵੇਦੀ ਜੀ ਲਿਖਦੇ ਹਨ: "ਸੁਆਮੀ ਵੱਲਭਾਚਾਰੀਆ ਦੀ ਸ਼ਿਸ਼ ਪਰੰਪਰਾ ਵਿੱਚੋਂ ਭਗਤ ਪਰਮਾਨੰਦ ਇਕ ਅਨਿੰਨ ਤੇ ਮਹਾਨ ਭਗਤ ਹੋਇਆ ਹੈ। ਇਸ ਦੀ ਸ਼ੁਮਾਰ ਅਸ਼ਟ ਛਾਪ ਦੇ ਕਵੀਆਂ ਵਿਚ ਵੀ ਕੀਤੀ ਜਾਂਦੀ ਹੈ। ਵਿਦਵਾਨਾਂ ਅਨੁਸਾਰ ਇਹ ਕਨੌਜ ਦਾ ਰਹਿਣ ਵਾਲਾ ਕਾਨਕੁਬਜ ਬ੍ਰਾਹਮਣ ਸੀ। ਇਸ ਦਾ ਜਨਮ ਸੰਮਤ 1606 ਦੇ ਆਸਪਾਸ ਮੰਨਿਆ ਜਾਂਦਾ ਹੈ।"[9] ਇਉਂ ਸਾਨੂੰ ਭਗਤ ਪਰਮਾਨੰਦ ਜੀ ਦੇ ਜਨਮ ਸੰਬੰਧੀ ਤਿੰਨ ਜਾਂ ਚਾਰ ਜਨਮ-ਸਾਲ ਲਿਖੇ ਹੋਏ ਵੱਖ-ਵੱਖ ਵਿਦਵਾਨਾਂ ਜਾਂ ਵੱਖ-ਵੱਖ ਸਰੋਤਾਂ ਅਨੁਸਾਰ ਪੜ੍ਹਨ ਨੂੰ ਮਿਲਦੇ ਹਨ। ਬਹੁਤੇ ਸਰੋਤਾਂ ਵਿਚ ਇਕ ਗੱਲ ਸਾਂਝੀ ਹੈ ਕਿ ਉਹ ਆਪ ਜੀ ਨੂੰ ਅਸ਼ਟ ਛਾਪ ਦੇ ਕਵੀਆਂ ਵਿੱਚੋਂ ਇਕ ਕਵੀ ਮੰਨਦੇ ਹਨ।

*ਮਹਾਨ ਕੋਸ਼* ਵਿਚ ਭਾਈ ਕਾਨ੍ਹ ਸਿੰਘ ਨਾਭਾ ਜੀ ਭਗਤ ਪਰਮਾਨੰਦ ਜੀ ਬਾਰੇ ਇਹ ਵੀ ਲਿਖਦੇ ਹਨ: "ਇਹ ਆਪਣੇ ਬਹੁਤ ਪਦਾਂ ਵਿਚ ਛਾਪ 'ਸਾਰੰਗ' ਲਿਖਦਾ ਹੈ, ਪਰ ਗੁਰੂ ਗ੍ਰੰਥ ਸਾਹਿਬ ਵਿਚ ਪਰਮਾਨੰਦ ਨਾਮ ਹੈ।"[10] ਮੈਕਾਲਿਫ਼ ਜੀ ਨੇ ਲਿਖਿਆ

---

4. ਸ. ਲਖਵਿੰਦਰਪਾਲ ਸਿੰਘ ਕੁਮਕਲਾਂ, *ਸੇ ਭਗਤ ਪਏ ਦਰਿ ਥਾਇ*, ਪੰਨਾ 27.
5. ਡਾ. ਮਦਨ ਗੋਪਾਲ ਆਚਾਰੀਆ, *ਆਦਿ ਗ੍ਰੰਥ ਵਿਚ ਸੰਕਲਿਤ ਭਗਤ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਪੰਨਾ 54.
6. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 115.
7. Dr. G.S. Chauhan, *Bani of Bhagats*, p. 151.
8. ਸ. ਲਖਵਿੰਦਰਪਾਲ ਸਿੰਘ ਕੁਮਕਲਾਂ, *ਸੇ ਭਗਤ ਪਏ ਦਰਿ ਥਾਇ*, ਪੰਨਾ 28.
9. ਡਾ. ਭਗਤ ਸਿੰਘ ਵੇਦੀ, *ਭਗਤ ਬਾਣੀ*, ਭਾਗ ਦੂਜਾ, ਪੰਨਾ 34.
10. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 748.

ਹੈ: "In his hymns Parmanand called himself 'Sarang' by which he meant that he longed for God as the Sarang or Chatrik longs for its yearly raindrops."[11] ਡਾ. ਮਿਹਰਵਾਨ ਸਿੰਘ ਜੀ ਵੀ ਸਾਰੰਗ ਤਖ਼ੱਲਸ ਜਾਂ ਨਾਮ ਬਾਰੇ ਲਿਖਦੇ ਹਨ: "In his hymns he often used the Naam Sarang, a bird that is ever-thirsty for a drop of rain water."[12] ਇਉਂ ਇਹ ਗੱਲ ਸਹੀ ਸਾਬਤ ਹੁੰਦੀ ਹੈ ਕਿ ਪਰਮਾਨੰਦ ਜੀ ਦੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦ ਵਿਚ ਭਾਵੇਂ 'ਪਰਮਾਨੰਦ' ਨਾਮ ਹੀ ਵਰਤਿਆ ਹੋਇਆ ਹੈ, ਪਰ ਉਨ੍ਹਾਂ ਦੀ ਬਾਕੀ ਰਚਨਾ ਵਿਚ ਆਮ ਤੌਰ 'ਤੇ 'ਸਾਰੰਗ' ਨਾਮ ਦੀ ਵਰਤੋਂ ਕੀਤੀ ਹੋਈ ਹੈ।

ਭਗਤ ਪਰਮਾਨੰਦ ਜੀ ਦਾ ਨਾਂਅ 'ਅਸ਼ਟ ਛਾਪ' ਦੇ ਕਵੀਆਂ ਵਿਚ ਸ਼ਾਮਲ ਹੋਣ ਬਾਰੇ ਤੱਥ ਬਹੁਤ ਸਾਰੇ ਇਤਿਹਾਸਕਾਰਾਂ ਅਤੇ ਵਿਦਵਾਨਾਂ ਵੱਲੋਂ ਮੰਨਿਆ ਗਿਆ ਹੈ। ਭਾਈ ਕਾਨ੍ਹ ਸਿੰਘ ਨਾਭਾ *ਮਹਾਨ ਕੋਸ਼* ਵਿਚ 'ਅਸ਼ਟ ਛਾਪ' ਦੇ ਅੱਠ ਕਵੀਆਂ ਦੇ ਨਾਂਅ ਇਸ ਤਰ੍ਹਾਂ ਲਿਖਦੇ ਹਨ: "ਸੂਰਦਾਸ ਜੀ ਦੀ ਵ੍ਰਿਜ ਦੇ ਅੱਠ ਮਹਾਂਕਵੀਆਂ ਵਿਚ ਗਿਣਤੀ ਹੈ, ਜਿਨ੍ਹਾਂ ਦੇ ਨਾਉਂ ਇਹ ਹਨ: ਕ੍ਰਿਸ਼ਨ ਦਾਸ, ਪਰਮਾਨੰਦ, ਕੁੰਭਨ ਦਾਸ, ਚਤੁਰਭੁਜ, ਛੀਤ ਸ੍ਵਾਮੀ, ਨੰਦ ਦਾਸ, ਗੋਬਿੰਦ ਦਾਸ, ਸੂਰਦਾਸ।"[13] ਮੈਕਾਲਿਫ਼ ਜੀ ਨੇ ਵੀ ਲਿਖਿਆ ਹੈ: "A list of Parmanand's works is given in the Asht Chhap or the Eight Marks of the followers of Vishnu."[14] *ਗੁਰੂ ਗ੍ਰੰਥ ਸੰਕੇਤ ਕੋਸ਼* ਵਿੱਚੋਂ ਅਸੀਂ ਪਹਿਲਾਂ ਹੀ ਪੜ੍ਹ ਚੁੱਕੇ ਹਾਂ ਕਿ ਭਗਤ ਪਰਮਾਨੰਦ ਜੀ ਨੂੰ ਅਸ਼ਟ ਛਾਪ ਵਾਲੇ ਕਵੀਆਂ ਵਿਚ ਕੁਝ ਵਿਦਵਾਨਾਂ ਵੱਲੋਂ ਮੰਨਿਆ ਜਾਂਦਾ ਹੈ। ਗਿਆਨੀ ਪ੍ਰਤਾਪ ਸਿੰਘ ਜੀ ਪੁਸਤਕ *ਭਗਤ ਦਰਸ਼ਨ* ਵਿਚ ਲਿਖਦੇ ਹਨ: "ਭਗਤ ਪਰਮਾਨੰਦ ਸ੍ਰੀ ਵਲਭਾਚਾਰਯ ਦੇ ਸ਼ਿਸ਼ ਸਨ। ਆਚਾਰਯ ਦੇ ਪੁੱਤਰ ਗੋਸਵਾਮੀ ਵਿਠਲ ਨਾਥ ਜੀ ਨੇ ਬ੍ਰਿਜ ਭਾਸ਼ਾ ਦੇ ਅੱਠ ਕਵੀਆਂ ਦੀ ਅਸ਼ਟ ਛਾਪ ਬਣਾਈ ਸੀ, ਜਿਨ੍ਹਾਂ ਵਿਚ ਸੂਰਦਾਸ, ਕ੍ਰਿਸ਼ਨਦਾਸ, ਕੁੰਭਨਦਾਸ, ਛਿਤ ਸਵਾਮੀ, ਗੋਬਿੰਦ ਸਵਾਮੀ, ਚਤੁਰਭੁਜ ਦਾਸ, ਨੰਦ ਦਾਸ ਤੇ ਪਰਮਾਨੰਦ ਜੀ ਸ਼ਾਮਲ ਹਨ।"[15] ਇਹ ਅੱਠ ਨਾਂਅ *ਮਹਾਨ ਕੋਸ਼* ਵਿਚ ਦਰਜ ਨਾਵਾਂ ਨਾਲ ਹੀ ਮਿਲਦੇ-ਜੁਲਦੇ ਹਨ।

ਹੁਣ ਇਹ ਤੱਥ ਉਜਾਗਰ ਹੋ ਕੇ ਸਾਡੇ ਸਾਹਵੇਂ ਉੱਘੜਦੇ ਹਨ ਕਿ ਭਗਤ ਪਰਮਾਨੰਦ ਜੀ ਆਪਣੀ ਰਚਨਾ ਵਿਚ ਆਪਣੇ ਵਾਸਤੇ 'ਸਾਰੰਗ' ਨਾਮ ਦੀ ਵਰਤੋਂ ਕਰਦੇ ਸਨ ਅਤੇ ਆਪ ਜੀ ਵਲਭਾਚਾਰਯ ਜੀ ਦੇ ਪੁੱਤਰ ਗੋਸਵਾਮੀ ਵਿਠਲ ਨਾਥ ਜੀ ਦੀ ਬਣਾਈ ਗਈ 'ਅਸ਼ਟ ਛਾਪ' ਦੇ ਅੱਠ ਕਵੀਆਂ ਵਿੱਚੋਂ ਇਕ ਸਨ। ਇਸ ਤਰ੍ਹਾਂ ਆਪ ਜੀ ਦਾ ਜੀਵਨ-ਕਾਲ ਸੁਭਾਵਿਕ ਹੀ ਵਲਭਾਚਾਰਯ ਜੀ ਦੇ ਜੀਵਨ-ਕਾਲ

11. M.A. Macauliffe, *The Sikh Religion*, Vol. VI, p. 83.
12. Dr. Mayherwaan Singh, *Glimpses of Sri Guru Granth Sahib*, p. 33.
13. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਪੰਨਾ 225.
14. M.A. Macauliffe, *The Sikh Religion*, Vol. VI, p. 83.
15. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 134.

ਦੇ ਸਮੇਂ ਦਾ ਬਣਦਾ ਹੈ। ਗਿਆਨੀ ਪ੍ਰਤਾਪ ਸਿੰਘ ਜੀ ਅਨੁਸਾਰ 'ਸ੍ਰੀ ਵਲਭਾਚਾਰਯ ਸੰਮਤ 1536 ਬਿ. ਵਿਚ ਹੋਏ ਹਨ। ਇਨ੍ਹਾਂ ਦੇ ਮਤ ਨੂੰ ਸ਼ੁੱਧ ਅਦਵੈਤਵਾਦ ਕਿਹਾ ਜਾਂਦਾ ਹੈ।"[16] ਸ੍ਰੀ ਵਲਭਾਚਾਰਯ ਜੀ ਦੇ ਜੀਵਨ ਬਾਰੇ ਲਿਖਦਿਆਂ ਆਪ ਲਿਖਦੇ ਹਨ: "ਵਲਭ ਦਾ ਜਨਮ ਸੰਨ 1479 ਈ. ਵਿਚ ਅਤੇ ਦੇਹਾਂਤ 1531 ਵਿਚ ਹੋਇਆ।"[17] ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਵੀ *ਮਹਾਨ ਕੋਸ਼* ਵਿਚ ਦੱਸਿਆ ਹੈ ਕਿ "ਵਲਭ ਜੀ ਦਾ ਜਨਮ ਸੰਨ 1479 ਈ. ਅਤੇ ਦੇਹਾਂਤ ਸੰਨ 1531 ਦਾ ਖ਼ਿਆਲ ਕੀਤਾ ਗਿਆ ਹੈ।"[18] ਜੇਕਰ ਅਸੀਂ ਆਪ ਜੀ ਦਾ ਜਨਮ-ਸਾਲ 1389 ਈਸਵੀ ਮੰਨਦੇ ਹਾਂ ਤਾਂ ਵਲਭਾਚਾਰਯ ਜੀ ਦੇ ਜਨਮ ਸਮੇਂ ਆਪ ਜੀ ਦੀ ਉਮਰ 90 ਸਾਲ ਬਣਦੀ ਹੈ, ਜੋ ਕਿ ਕਿਸੇ ਪੱਖੋਂ ਵੀ ਮੰਨਣ-ਯੋਗ ਨਹੀਂ ਹੈ। ਜੇਕਰ ਡਾ. ਭਗਤ ਸਿੰਘ ਜੀ ਮੁਤਾਬਕ ਜਨਮ-ਸਾਲ 1549 ਈਸਵੀ ਮੰਨੀਏ ਤਾਂ ਫਿਰ ਆਪ ਜੀ ਦਾ ਜਨਮ ਵਲਭਾਚਾਰਯ ਜੀ ਦੇ ਦੇਹਾਂਤ ਤੋਂ 18 ਸਾਲ ਬਾਅਦ ਬਣਦਾ ਹੈ, ਇਹ ਗੱਲ ਵੀ ਮੁਨਾਸਬ ਨਹੀਂ ਹੈ। ਜੇਕਰ ਡਾ. ਜੀ.ਐੱਸ. ਚੌਹਾਨ ਜੀ ਦਾ ਲਿਖਿਆ ਜਨਮ-ਸਾਲ 1407 A.D. ਮੰਨੀਏ ਤਾਂ ਉਸ ਹਿਸਾਬ ਨਾਲ ਵੀ ਭਗਤ ਪਰਮਾਨੰਦ ਜੀ ਦਾ ਜਨਮ ਵਲਭਾਚਾਰਯ ਜੀ ਦੇ ਜਨਮ ਤੋਂ 72 ਸਾਲ ਪਹਿਲਾਂ ਬਣਦਾ ਹੈ, ਜੋ ਕਿ ਠੀਕ ਨਹੀਂ ਮੰਨਿਆ ਜਾ ਸਕਦਾ। ਇਸ ਨਤੀਜੇ 'ਤੇ ਬੜੀ ਆਸਾਨੀ ਨਾਲ ਪਹੁੰਚਿਆ ਜਾ ਸਕਦਾ ਹੈ ਕਿ ਆਪ ਜੀ ਵਲਭਾਚਾਰਯ ਜੀ ਦੇ ਸਮਕਾਲੀ ਸਨ, ਆਪ ਜੀ ਦਾ ਨਾਂਅ ਹੀ ਅਸ਼ਟ ਛਾਪ ਵਾਲੇ ਕਵੀਆਂ ਵਿਚ ਸ਼ਾਮਲ ਹੈ, ਆਪਣੀ ਰਚਨਾ ਵਿਚ (ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਸ਼ਬਦ ਨੂੰ ਛੱਡ ਕੇ) ਆਮ ਤੌਰ 'ਤੇ ਸਾਰੰਗ ਨਾਮ ਦੀ ਹੀ ਵਰਤੋਂ ਕਰਦੇ ਸਨ ਅਤੇ *ਪਰਮਾਨੰਦ ਸਾਗਰ* ਆਪ ਜੀ ਦੀ ਰਚਨਾਵਲੀ ਹੈ। ਇਸ ਲਈ ਆਪ ਜੀ ਦਾ ਜਨਮ-ਸਾਲ 1483 ਈ. ਹੀ ਠੀਕ ਹੈ।

ਜਿਥੋਂ ਤਕ ਜਨਮ-ਸਥਾਨ ਦਾ ਸੰਬੰਧ ਹੈ। ਉਸ ਬਾਰੇ ਦਾਅਵੇ ਨਾਲ ਨਿਸਚਿਤ ਰੂਪ ਵਿਚ ਨਹੀਂ ਕਿਹਾ ਜਾ ਸਕਦਾ ਕਿ ਭਗਤ ਪਰਮਾਨੰਦ ਜੀ ਦਾ ਜਨਮ ਬਾਰਸੀ, ਜ਼ਿਲ੍ਹਾ ਸ਼ੋਲਾਪੁਰ (ਮਹਾਂਰਾਸ਼ਟਰ) ਵਿਚ ਹੋਇਆ ਜਾਂ ਕਿ ਕਨੌਜ ਵਿਚ। ਭਾਈ ਕਾਨ੍ਹ ਸਿੰਘ ਨਾਭਾ ਜੀ ਅਤੇ ਮੈਕਾਲਿਫ਼ ਜੀ ਨੇ ਆਪ ਜੀ ਨੂੰ ਪਿੰਡ ਬਾਰਸੀ (ਮਹਾਂਰਾਸ਼ਟਰ) ਦੇ ਰਹਿਣ ਵਾਲੇ ਮੰਨਿਆ ਹੈ, ਪਰ ਇਹ ਸਪੱਸ਼ਟ ਰੂਪ ਵਿਚ ਨਹੀਂ ਲਿਖਿਆ ਕਿ ਆਪ ਜੀ ਦਾ ਜਨਮ ਉਸ ਪਿੰਡ ਵਿਚ ਹੋਇਆ। *ਮਹਾਨ ਕੋਸ਼* ਵਿਚ ਲਿਖੇ ਸ਼ਬਦ ਹਨ: "ਬਾਰਸੀ (ਜ਼ਿਲ੍ਹਾ ਸ਼ੋਲਾਪੁਰ) ਦਾ ਵਸਨੀਕ ਇਕ ਭਗਤ ਜੋ ਮਹਾਂ ਤਯਾਗੀ ਅਤੇ ਪ੍ਰੇਮੀ ਸੀ।"[19] ਮੈਕਾਲਿਫ਼ ਜੀ ਲਿਖਦੇ ਹਨ: "Parmanand resided at Barsi north of Pandharpur."[20] ***ਗੁਰੂ ਗ੍ਰੰਥ ਸੰਕੇਤ ਕੋਸ਼*** ਵਿਚ ਵਸਨੀਕ ਦੀ

16. ਗਿਆਨੀ ਪ੍ਰਤਾਪ ਸਿੰਘ, ***ਭਗਤ ਦਰਸ਼ਨ***, ਪੰਨਾ 134. ਫੁਟਨੋਟ ਵਿਚ ਇਹ ਸ਼ਬਦ ਦਰਜ ਹਨ।
17. ***ਉਹੀ***, ਪੰਨਾ 223.
18. ਭਾਈ ਕਾਨ੍ਹ ਸਿੰਘ ਨਾਭਾ, ***ਮਹਾਨ ਕੋਸ਼***, ਪੰਨਾ 889.
19. ***ਉਹੀ***, ਪੰਨਾ 748.
20. M.A. Macauliffe, *The Sikh Religion*, Vol. VI, p. 82.

ਥਾਂ 'ਜਨਮ' ਸ਼ਬਦ ਦੀ ਵਰਤੋਂ ਕਰਦੇ ਹੋਏ ਬਾਰਸੀ ਪਿੰਡ ਨੂੰ ਆਪ ਜੀ ਦਾ ਜਨਮ-ਸਥਾਨ ਲਿਖਿਆ ਹੋਇਆ ਹੈ। ਭਾਈ ਜੋਧ ਸਿੰਘ ਜੀ ਅਨੁਸਾਰ ਵੀ "ਆਪ ਪੰਧਾਰਪੁਰ ਦੇ ਨੇੜੇ ਬਾਰਸੀ ਦੇ ਰਹਿਣ ਵਾਲੇ ਸਨ।"[21] ਇਹ ਇਕ ਸੰਯੋਗ ਹੀ ਹੈ ਕਿ ਭਗਤ ਤ੍ਰਿਲੋਚਨ ਜੀ ਦਾ ਜਨਮ ਇਸੇ ਪਿੰਡ ਬਾਰਸੀ, ਜ਼ਿਲ੍ਹਾ ਸ਼ੋਲਾਪੁਰ (ਮਹਾਂਰਾਸ਼ਟਰ) ਵਿਚ ਹੋਇਆ ਸੀ ਅਤੇ ਆਪ ਜੀ ਦਾ ਜਨਮ-ਸਾਲ 1268 ਈ. ਸੀ। ਭਗਤ ਤ੍ਰਿਲੋਚਨ ਜੀ ਦਾ ਜਨਮ ਭਗਤ ਪਰਮਾਨੰਦ ਜੀ ਤੋਂ 215 ਸਾਲ ਪਹਿਲਾਂ ਹੋਇਆ। ਦੂਜੇ ਵਿਚਾਰ ਅਨੁਸਾਰ ਆਪ ਜੀ ਦਾ ਸੰਬੰਧ ਕਨੌਜ ਨਾਲ ਜੋੜਿਆ ਜਾਂਦਾ ਹੈ। *ਗੁਰੂ ਗ੍ਰੰਥ ਸੰਕੇਤ ਕੋਸ਼* ਵਿਚ ਆਪ ਜੀ ਬਾਰੇ ਇਹ ਰਾਏ ਵੀ ਦਰਜ ਕੀਤੀ ਹੋਈ ਹੈ: "ਇਹ ਕਨੌਜ ਵਾਸੀ ਕਾਨਕੁਬਜ ਬ੍ਰਾਹਮਣ ਸਨ।"[22] ਡਾ. ਜੀ.ਐੱਸ. ਚੌਹਾਨ ਜੀ ਨੇ ਸਿੱਧੇ ਰੂਪ ਵਿਚ ਆਪ ਜੀ ਦਾ ਜਨਮ ਕਨੌਜ ਵਿਖੇ ਦੱਸਦੇ ਹੋਏ ਲਿਖਿਆ ਹੈ: "He was born in 1407 A.D. at Kanauj district Farukhabad in Uttar Pradesh in a Kanya Kubaj Brahmin Family."[23] ਡਾ. ਮਿਹਰਵਾਨ ਸਿੰਘ ਆਪ ਜੀ ਨੂੰ ਬ੍ਰਾਹਮਣ ਤਾਂ ਮੰਨਦੇ ਹਨ, ਪਰ ਜਨਮ ਬਾਰਸੀ (ਮਹਾਂਰਾਸ਼ਟਰ) ਵਿਚ ਹੋਇਆ ਮੰਨਦੇ ਹਨ: "Parmanand was a Brahmin and was born in Barsee, Sholapur district of Maharashtra."[24] ਗਿਆਨੀ ਪ੍ਰਤਾਪ ਸਿੰਘ ਜੀ ਪਰਮਾਨੰਦ ਜੀ ਨੂੰ ਕਨੌਜੀ ਬ੍ਰਾਹਮਣ ਮੰਨਦੇ ਹੋਏ ਦਲੀਲ ਦਿੰਦੇ ਹਨ: "ਪਰਮਾਨੰਦ ਜੀ ਦਾ ਅਸ਼ਟ ਛਾਪ ਦੇ ਕਵੀਆਂ ਵਿਚ ਹੋਣਾ ਉਨ੍ਹਾਂ ਦੀ ਬ੍ਰਿਜ ਭਾਸ਼ਾ ਦੀ ਕਾਵਿ ਇਹ ਗੱਲ ਸਾਬਤ ਕਰਦੀ ਹੈ ਕਿ ਉਹ ਬਾਰਸੀ (ਮਹਾਂਰਾਸ਼ਟਰ) ਦੇ ਵਸਨੀਕ ਨਹੀਂ ਸਨ ਬਲਕਿ ਕਨੌਜੀ ਬ੍ਰਾਹਮਣ ਸਨ। ਇਹ ਹੋ ਸਕਦਾ ਹੈ ਕਿ ਫਿਰਦੇ-ਟੁਰਦੇ ਉਧਰ ਚਲੇ ਗਏ ਹੋਣ ਜਿਸ ਕਰਕੇ ਮਹਾਂਰਾਸ਼ਟਰ ਵਿਚ ਵੀ ਉਨ੍ਹਾਂ ਦਾ ਟਿਕਾਣਾ ਪ੍ਰਸਿੱਧ ਹੋ ਗਿਆ ਹੋਵੇ। ਇਨ੍ਹਾਂ ਦੀ ਕਵਿਤਾ ਤੋਂ ਸਿੱਧ ਹੁੰਦਾ ਹੈ ਕਿ ਉਹ ਯੂ.ਪੀ. ਦੇ ਵਸਨੀਕ ਸਨ। ਪਰਮਾਨੰਦ ਜੀ ਦੀ ਕਾਵਿ-ਰਚਨਾ ਦਾ ਸਮਾਂ ਸੰਮਤ 1606 ਦੇ ਲਗਪਗ ਮੰਨਿਆ ਜਾਂਦਾ ਹੈ।[25] ਇਥੇ ਗਿਆਨੀ ਪ੍ਰਤਾਪ ਸਿੰਘ ਜੀ ਵੱਲੋਂ ਕਾਵਿ-ਰਚਨਾ ਦੇ ਸਮੇਂ ਨੂੰ ਸੰਮਤ 1606 ਅਰਥਾਤ 1549 ਈਸਵੀ ਮੰਨਣਾ ਸੁਭਾਵਿਕ ਤੌਰ 'ਤੇ ਠੀਕ ਨਹੀਂ ਜਾਪਦਾ, ਕਿਉਂਕਿ 1483 ਈਸਵੀ ਵਿਚ ਜਨਮ ਲੈ ਕੇ ਭਗਤ ਪਰਮਾਨੰਦ ਜੀ ਦੀ ਉਮਰ 1549 ਈਸਵੀ (ਸੰਮਤ 1606) ਤਕ 66 ਸਾਲਾਂ ਦੀ ਹੋ ਜਾਂਦੀ ਹੈ। ਏਨੀ ਉਮਰ ਤਕ ਕੋਈ ਕਾਵਿ-ਰਚਨਾ ਨਾ ਕਰਨਾ ਦਰੁਸਤ ਗੱਲ ਨਹੀਂ ਜਾਪਦੀ। ਭਗਤ ਪਰਮਾਨੰਦ ਜੀ ਬਾਰੇ ਮੰਨਿਆ ਜਾਂਦਾ ਹੈ ਕਿ ਆਪ ਜੀ ਬਚਪਨ ਤੋਂ ਹੀ ਚੰਗੇ ਗਵੱਈਏ ਸਨ ਅਤੇ ਵਲਭਾਚਾਰਯ ਜੀ ਨੂੰ ਆਪ ਜੀ ਨੇ ਆਪਣੇ ਲਿਖੇ ਭਜਨਾਂ ਅਤੇ

---

21. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, ਪੰਨਾ 81.
22. ਪ੍ਰੋ. ਪਿਆਰਾ ਸਿੰਘ ਪਦਮ ਅਤੇ ਹੋਰ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਨਾ 195.
23. Dr. G.S. Chauhan, *Bani of Bhagats*, p. 151.
24. Dr. Mayherwaan Singh, *Glimpses of Sri Guru Granth Sahib*, p. 33.
25. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨੇ 134-35.

ਕੀਰਤਨ ਦੇ ਰਸ ਸਦਕਾ ਹੀ ਪ੍ਰਭਾਵਿਤ ਕੀਤਾ ਸੀ। ਇਸ ਲਈ ਸੁਭਾਵਿਕ ਹੈ ਕਿ ਆਪ ਜੀ ਛੋਟੀ ਉਮਰ ਵਿਚ ਹੀ ਕਾਵਿ-ਰਚਨਾ ਕਰਨ ਲੱਗ ਗਏ ਹੋਣਗੇ।

ਡਾ. ਮਦਨ ਗੋਪਾਲ ਆਚਾਰੀਆ ਜੀ ਨੇ ਵੀ ਭਗਤ ਪਰਮਾਨੰਦ ਜੀ ਨੂੰ ਮਹਾਂਰਾਸ਼ਟਰੀ ਮੰਨਣ ਵਿਚ ਝਿਜਕ ਮਹਿਸੂਸ ਕਰਦੇ ਹੋਏ ਲਿਖਿਆ ਹੈ : "*ਹਿੰਦੀ ਸ਼ਬਦ ਸਾਗਰ* ਦੇ ਲੇਖਕ ਨੇ ਇਨ੍ਹਾਂ ਨੂੰ ਕਨੌਜ ਦਾ ਰਹਿਣ ਵਾਲਾ ਬ੍ਰਾਹਮਣ ਦੱਸਿਆ ਹੈ। ਇਨ੍ਹਾਂ ਦੀ ਬੋਲੀ ਤੋਂ ਵੀ ਇਨ੍ਹਾਂ ਨੂੰ ਇਕਦਮ ਮਹਾਂਰਾਸ਼ਟਰੀ ਮੰਨ ਲੈਣ ਵਿਚ ਝਿਜਕ ਹੁੰਦੀ ਹੈ। ਇਸ ਲਈ ਇਹ ਸੰਭਵ ਹੈ ਕਿ ਇਹ ਕਨੌਜ ਜਾਂ ਪੰਜਾਬ ਦੇ ਨੇੜੇ ਦੇ ਕਿਸੇ ਥਾਂ ਦੇ ਰਹਿਣ ਵਾਲੇ ਹੋਣ।"[26] ਇਹ ਗੱਲ ਭਗਤ ਸਾਹਿਬਾਨ ਦੀ ਬਾਣੀ ਤੋਂ ਸਿੱਧ ਹੁੰਦੀ ਹੈ ਕਿ ਇਨ੍ਹਾਂ ਬਾਣੀ ਰਚਣ ਵਾਲਿਆਂ ਦੀ ਮੁੱਖ ਭਾਸ਼ਾ ਸਾਧ ਭਾਸ਼ਾ ਸੀ। ਇਹ ਉਹ ਭਾਸ਼ਾ ਸੀ, ਜਿਸ ਵਿਚ ਵੱਖ-ਵੱਖ ਇਲਾਕਿਆਂ ਦੀਆਂ ਬੋਲੀਆਂ ਦੇ ਸ਼ਬਦ ਵੀ ਆਸਾਨੀ ਨਾਲ ਵਰਤ ਲਏ ਜਾਂਦੇ ਸਨ ਅਤੇ ਉਸ ਭਾਸ਼ਾ ਨੂੰ ਲੋਕ-ਭਾਸ਼ਾ ਬਣਾਉਣ ਦੀ ਕੋਸ਼ਿਸ਼ ਹੁੰਦੀ ਸੀ। ਭਗਤ ਸਾਹਿਬਾਨ ਏਧਰ-ਉਧਰ ਘੁੰਮਦੇ-ਫਿਰਦੇ ਵੀ ਰਹੇ। ਤੀਰਥ-ਸਥਾਨਾਂ ਦੀਆਂ ਉਨ੍ਹਾਂ ਨੇ ਯਾਤਰਾਵਾਂ ਵੀ ਕੀਤੀਆਂ। ਇਸ ਲਈ ਉਨ੍ਹਾਂ ਦੀ ਬੋਲ-ਬਾਣੀ ਵਿਚ ਅਤੇ ਉਨ੍ਹਾਂ ਦੀ ਰਚਨਾ 'ਤੇ ਵੀ ਵੱਖ-ਵੱਖ ਇਲਾਕਿਆਂ ਦਾ ਪ੍ਰਭਾਵ ਪੈਂਦਾ ਰਿਹਾ। ਲੋਕਾਂ ਤਕ ਸਿੱਧੇ ਰੂਪ ਵਿਚ ਆਪਣੀ ਗੱਲ ਦਾ ਸੰਚਾਰ ਕਰਨ ਲਈ ਇਹ ਜ਼ਰੂਰੀ ਵੀ ਸੀ। ਇਸ ਲਈ ਇਹ ਮੰਨਣ ਵਿਚ ਕੋਈ ਗ਼ੈਰ-ਸੁਭਾਵਿਕ ਗੱਲ ਨਹੀਂ ਹੈ ਕਿ ਭਗਤ ਪਰਮਾਨੰਦ ਜੀ ਦਾ ਸੰਬੰਧ ਕਨੌਜ ਨਾਲ ਵੀ ਰਿਹਾ ਅਤੇ ਮਹਾਂਰਾਸ਼ਟਰ ਨਾਲ ਵੀ। ਭਗਤ ਨਾਮਦੇਵ ਜੀ ਮਹਾਂਰਾਸ਼ਟਰ ਵਿਚ ਜਨਮੇ, ਉਥੇ ਹੀ ਉਨ੍ਹਾਂ ਵਿਸ਼ੋਭਾ ਜੀ ਨੂੰ ਗੁਰੂ ਧਾਰਿਆ। ਇਸ ਉਪਰੰਤ ਉਹ ਪੰਜਾਬ ਆ ਕੇ ਕਾਫ਼ੀ ਸਮਾਂ ਰਹੇ। ਇਸੇ ਕਰਕੇ ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ ਨੇ ਜਦੋਂ *ਪੰਜਾਬ ਦੇ ਸੰਤ ਕਵੀ* ਦਾ ਸੰਪਾਦਨ ਕੀਤਾ ਤਾਂ ਉਨ੍ਹਾਂ ਨੇ ਇਸ ਕਿਤਾਬ ਵਿਚ ਪਹਿਲੇ ਨੰਬਰ 'ਤੇ ਭਗਤ ਨਾਮਦੇਵ ਜੀ ਨੂੰ ਰੱਖਿਆ।[27] ਭਗਤ ਸਧਨਾ ਜੀ ਸੇਹਵਾਨ (ਸਿੰਧ) ਦੇ ਵਸਨੀਕ ਸਨ, ਪਰ ਉਨ੍ਹਾਂ ਦਾ ਦੇਹੁਰਾ ਸਰਹਿੰਦ (ਪੰਜਾਬ) ਵਿਚ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਚਾਰ ਉਦਾਸੀਆਂ ਇਸ ਗੱਲ ਦੀ ਸ਼ਾਨਦਾਰ ਉਦਾਹਰਣ ਹਨ ਕਿ ਮਹਾਂਪੁਰਸ਼ ਇਕ ਥਾਂ ਸਾਰੀ ਉਮਰ ਟਿਕ ਕੇ ਨਹੀਂ ਰਹਿੰਦੇ, ਸਗੋਂ ਲੋਕ-ਉਧਾਰ ਹਿਤ ਉਹ ਬਹੁਤ ਸਾਰੀਆਂ ਥਾਵਾਂ ਦੀ ਯਾਤਰਾ ਕਰਦੇ ਹਨ। ਪੁਰਾਣੇ ਸਮਿਆਂ ਵਿਚ ਸੰਚਾਰ ਅਤੇ ਆਵਾਜਾਈ ਦੇ ਸਾਧਨ ਨਾ-ਮਾਤਰ ਹੀ ਸਨ, ਇਸ ਲਈ ਤੀਰਥ ਯਾਤਰਾਵਾਂ ਕਰਨ ਲਈ ਮਹਾਂਪੁਰਸ਼ਾਂ ਨੂੰ ਰਾਹ ਵਿਚ ਕਈ ਥਾਂ ਟਿਕਾਣੇ ਕਰਨੇ ਪੈਂਦੇ ਸਨ। ਸਾਧ ਸੰਗਤਿ ਉਦੋਂ ਇਸ ਤਰ੍ਹਾਂ ਤੁਰ-ਫਿਰ ਕੇ ਹੀ ਪ੍ਰਾਪਤ ਹੁੰਦੀ ਸੀ। ਇਸ

---

26. ਡਾ. ਮਦਨ ਗੋਪਾਲ ਆਚਾਰੀਆ, *ਆਦਿ ਗ੍ਰੰਥ ਵਿਚ ਸੰਕਲਿਤ ਭਗਤ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਪੰਨਾ 54.
27. ਡਾ. ਧਰਮਪਾਲ ਸਿੰਗਲ ਅਤੇ ਡਾ. ਬਲਦੇਵ ਸਿੰਘ ਬੱਦਨ (ਸੰਪਾ.), *ਪੰਜਾਬ ਦੇ ਸੰਤ ਕਵੀ*, ਪੰਨੇ 1 ਤੋਂ 30. 'ਸੰਤ ਨਾਮਦੇਵ' ਸਿਰਲੇਖ ਹੇਠ ਭਗਤ ਨਾਮਦੇਵ ਜੀ ਦੇ ਜੀਵਨ ਬਾਰੇ ਸੰਖੇਪ ਜਾਣਕਾਰੀ ਅਤੇ ਉਨ੍ਹਾਂ ਦੀ ਬਾਣੀ ਇਸ ਪੁਸਤਕ ਵਿਚ ਛਾਪੀ ਗਈ ਹੈ।

ਲਈ ਇਹ ਕੋਈ ਅਸੰਭਵ ਗੱਲ ਨਹੀਂ ਕਿ ਭਗਤ ਪਰਮਾਨੰਦ ਜੀ ਦਾ ਸੰਬੰਧ ਮਹਾਂਰਾਸ਼ਟਰ ਨਾਲ ਵੀ ਰਿਹਾ ਹੋਵੇ ਅਤੇ ਯੂ.ਪੀ. ਵਿਚ ਕਨੌਜ ਨਾਲ ਵੀ। ਮਥੁਰਾ ਨੇੜੇ ਵ੍ਰਿੰਦਾਵਨ ਵਿਚ ਆਪ ਜੀ ਜ਼ਰੂਰ ਹੀ ਗਏ ਵੀ ਹੋਣਗੇ ਅਤੇ ਉਥੇ ਰਹੇ ਵੀ ਹੋਣਗੇ। ਕ੍ਰਿਸ਼ਨ ਜੀ ਪ੍ਰਤੀ ਭਗਤੀ ਦੀ ਲਗਨ ਨੂੰ ਦੇਖਦੇ ਹੋਏ ਇਹ ਗੱਲ ਸੁਭਾਵਿਕ ਹੈ।

ਭਗਤ ਪਰਮਾਨੰਦ ਜੀ ਦੇ ਮਾਤਾ-ਪਿਤਾ ਅਤੇ ਵਿਆਹ ਬਾਰੇ ਕੋਈ ਜਾਣਕਾਰੀ ਕਿਤੇ ਵੀ ਪ੍ਰਾਪਤ ਨਹੀਂ ਹੁੰਦੀ। ਬੱਸ ਏਨਾ ਹੀ ਪਤਾ ਲੱਗਦਾ ਹੈ ਕਿ ਆਪ ਜੀ ਦਾ ਸੰਬੰਧ ਬ੍ਰਾਹਮਣ-ਪਰਿਵਾਰ ਨਾਲ ਸੀ। ਕਿੱਤੇ ਵਜੋਂ ਦੇਖਿਆ ਜਾਵੇ ਤਾਂ ਇਉਂ ਲੱਗਦਾ ਹੈ ਕਿ ਗਹਿਰੇ ਭਾਵ ਵਾਲੇ ਭਜਨ ਲਿਖਣ ਕਰਕੇ ਅਤੇ ਫਿਰ ਉਨ੍ਹਾਂ ਨੂੰ ਰਸੀਲੀ ਆਵਾਜ਼ ਵਿਚ ਭਾਵਨਾ ਸਹਿਤ ਗਾਉਣ ਕਰਕੇ ਆਪ ਜੀ ਦਾ ਕਿੱਤਾ ਭਜਨ ਲਿਖਣ ਅਤੇ ਭਜਨ ਕੀਰਤਨ ਕਰਨ ਦਾ ਹੀ ਰਿਹਾ ਹੋਵੇਗਾ। ਇਉਂ ਆਪ ਜੀ ਇਕ ਪੁਜਾਰੀ ਜਾਂ ਇਕ ਧਾਰਮਿਕ ਗਵੱਈਏ ਦੇ ਰੂਪ ਵਿਚ ਆਪਣਾ ਜੀਵਨ ਬਸਰ ਕਰਦੇ ਰਹੇ ਹੋਣਗੇ। ਵਲਭਾਚਾਰਯ ਜੀ ਨਾਲ ਮੇਲ ਹੋਣ 'ਤੇ ਆਪ ਜੀ ਦੀ ਰੁਚੀ ਨਿਰਸੰਦੇਹ ਧਾਰਮਿਕ ਗ੍ਰੰਥਾਂ ਦੇ ਅਧਿਐਨ ਵਿਚ ਵੀ ਜ਼ਰੂਰ ਬਣੀ ਹੋਵੇਗੀ। ਕਿਉਂਕਿ ਆਪ ਜੀ ਦਾ ਜਨਮ 1483 ਈ. ਵਿਚ ਹੋਇਆ ਸਿੱਧ ਹੁੰਦਾ ਹੈ, ਇਸ ਲਈ ਆਪ ਜੀ ਰਾਮਾਨੰਦ ਜੀ ਚੇਲੇ ਨਹੀਂ ਮੰਨੇ ਜਾ ਸਕਦੇ। ਰਾਮਾਨੰਦ ਜੀ ਦਾ ਜੀਵਨ-ਕਾਲ 1366 ਈ. ਤੋਂ 1467 ਈ. ਤਕ ਮੰਨਿਆ ਜਾਂਦਾ ਹੈ। ਰਾਮਾਨੰਦ ਜੀ ਦੇ ਬਾਰਾਂ ਮੁੱਖ ਚੇਲਿਆਂ ਵਿਚ ਵੀ ਆਪ ਜੀ ਦਾ ਨਾਂਅ ਦਰਜ ਨਹੀਂ ਹੈ, ਜਦੋਂ ਕਿ ਅਸ਼ਟ ਛਾਪ ਦੇ ਕਵੀਆਂ ਵਿਚ ਇਹ ਨਾਂਅ ਸ਼ਾਮਲ ਹੈ। ਭਗਤ ਪਰਮਾਨੰਦ ਜੀ ਸ੍ਰੀ ਵਲਭਾਚਾਰਯ ਜੀ ਦੇ ਚੇਲੇ ਸਨ, ਇਹ ਗੱਲ ਮੰਨਣ-ਯੋਗ ਹੈ। ਇਹ ਵੀ ਇਕ ਸੰਯੋਗ ਹੈ ਕਿ ਜਿਥੇ ਰਾਮਾਨੰਦ ਜੀ ਵੈਸ਼ਨਵ ਮੱਤ ਦੀ ਰਾਮਾਵਤ ਸੰਪਰਦਾ ਦੇ ਮੁਖੀ ਸਨ, ਉਥੇ ਵਲਭਾਚਾਰਯ ਜੀ ਇਸੇ ਮਤ ਦੀ ਗੋਸਵਾਮੀ ਜਾਂ ਵਲਭੀ ਸੰਪਰਦਾ ਦੇ ਮੁਖੀ ਸਨ। ਰਾਮਾਨੰਦ ਜੀ ਦੇ ਚੇਲਿਆਂ ਵਿਚ ਨਿਰਗੁਣ ਧਾਰਾ ਦੇ ਪ੍ਰਸਿੱਧ ਭਗਤ ਕਵੀ ਕਬੀਰ ਜੀ, ਰਵਿਦਾਸ ਜੀ, ਸੈਣ ਜੀ, ਪੀਪਾ ਜੀ ਅਤੇ ਧੰਨਾ ਜੀ ਹੋਏ ਹਨ, ਜਿਨ੍ਹਾਂ ਦੀ ਬਾਣੀ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੋਈ ਹੈ। ਇਸੇ ਤਰ੍ਹਾਂ ਵਲਭਾਚਾਰਯ ਜੀ ਦੇ ਚੇਲਿਆਂ ਵਿਚ ਨਿਰਗੁਣ ਧਾਰਾ ਦੇ ਪ੍ਰਸਿੱਧ ਭਗਤ ਕਵੀ ਪਰਮਾਨੰਦ ਜੀ ਅਤੇ ਸੂਰਦਾਸ ਜੀ ਹੋਏ ਹਨ, ਜਿਨ੍ਹਾਂ ਦੀ ਬਾਣੀ ਨੂੰ ਗੁਰੂ ਗ੍ਰੰਥ ਸਾਹਿਬ ਵਿਚ ਸੁਸ਼ੋਭਿਤ ਹੋਣ ਦਾ ਮਾਣ ਪ੍ਰਾਪਤ ਹੋਇਆ ਹੈ। ਬੇਸ਼ੱਕ ਇਹ ਮਹਾਂਪੁਰਸ਼ ਪਹਿਲਾਂ-ਪਹਿਲ ਸਰਗੁਣ-ਪੂਜਾ ਦੇ ਧਾਰਨੀ ਰਹੇ ਹੋਣ, ਪਰ ਸਮਾਂ ਪਾ ਕੇ ਇਹ ਨਿਰਗੁਣ ਪੂਜਾ ਦੀ ਅਵਸਥਾ ਵਿਚ ਪਹੁੰਚੇ ਅਤੇ ਬਹੁਤ ਉੱਚੀ ਅਧਿਆਤਮਕ ਅਵਸਥਾ ਪ੍ਰਾਪਤ ਕਰਕੇ ਭਗਤ ਸਾਹਿਬਾਨ ਵਜੋਂ ਪ੍ਰਸਿੱਧ ਹੋਏ।

### *(2) ਭਗਤ ਪਰਮਾਨੰਦ ਜੀ ਦੀ ਭਗਤੀ-ਭਾਵਨਾ ਅਤੇ ਸ਼ਖ਼ਸੀਅਤ ਬਾਰੇ*

ਅਸਲ ਵਿਚ ਭਗਤ ਪਰਮਾਨੰਦ ਜੀ ਦੀ ਸਮੁੱਚੀ ਸ਼ਖ਼ਸੀਅਤ ਉਨ੍ਹਾਂ ਦੀ ਭਗਤੀ-ਭਾਵਨਾ ਵਿਚ ਹੀ ਸਮੋਈ ਹੋਈ ਹੈ। ਮੈਕਾਲਿਫ਼ ਜੀ ਨੇ ਆਪ ਜੀ ਦੀ ਭਗਤੀ ਦੀ ਅਵਸਥਾ ਦੋ ਤਰ੍ਹਾਂ ਨਾਲ ਬਿਆਨ ਕੀਤੀ ਹੈ। ਪਹਿਲੀ ਉਦਾਹਰਣ ਇਹ ਹੈ ਕਿ ਆਪ

ਜੀ ਦਾ ਪਰਮਾਤਮਾ ਪ੍ਰਤੀ ਪਿਆਰ ਉਸੇ ਦਰਜੇ ਦਾ ਸੀ, ਜਿਵੇਂ ਗੋਪੀਆਂ ਦੇ ਦਿਲਾਂ ਵਿਚ ਕ੍ਰਿਸ਼ਨ ਜੀ ਪ੍ਰਤੀ ਖਿੱਚ ਅਤੇ ਪਿਆਰ ਸੀ। ਦੂਜੀ ਉਦਾਹਰਣ ਇਹ ਕਿ ਪਰਮਾਨੰਦ ਜੀ ਨੂੰ ਪਰਮਾਤਮਾ ਪ੍ਰਤੀ ਐਨਾ ਝੁਕਾਅ ਅਤੇ ਪ੍ਰੇਮ ਸੀ ਕਿ ਪਰਮਾਤਮਾ ਨੂੰ ਯਾਦ ਕਰਦਿਆਂ ਉਨ੍ਹਾਂ ਦੀਆਂ ਅੱਖਾਂ ਵਿੱਚੋਂ ਲਗਾਤਾਰ ਹੰਝੂ ਹੀ ਵਹਿੰਦੇ ਰਹਿੰਦੇ ਸਨ। ਮੈਕਾਲਿਫ਼ ਜੀ ਦੇ ਸ਼ਬਦ ਹਨ: "It is said that he had the same love and affection for God as the milkmaids had for Krishan. And Parmanand used to be so absorbed in the love and contemplation of God that tears, it is said, flowed continually from his eyes."[28] ਇਸੇ ਭਗਤੀ ਭਾਵਨਾ ਦੀ ਇੰਤਹਾ ਬਾਰੇ ਦੱਸਦੇ ਹੋਏ ਮੈਕਾਲਿਫ਼ ਜੀ ਨੇ ਇਹ ਵੀ ਲਿਖਿਆ ਹੈ ਕਿ ਭਗਤ ਪਰਮਾਨੰਦ ਜੀ ਹਰ ਰੋਜ਼ ਕੱਚੀ ਸੜਕ 'ਤੇ ਸੱਤ ਸੌ ਵਾਰੀ ਪਰਮਾਤਮਾ ਅੱਗੇ ਡੰਡਉਤ ਕਰਦੇ ਸਨ। ਆਪ ਲਿਖਦੇ ਹਨ: "He used to make seven hundred protestations to God daily, often on the muddy road."[29] ਮੈਕਾਲਿਫ਼ ਜੀ ਨੇ ਇਕ ਘਟਨਾ ਵੀ ਇਸ ਬਾਰੇ ਦੱਸੀ ਹੈ ਕਿ ਇਕ ਵਾਰ ਇਕ ਵਪਾਰੀ ਨੇ ਆਪ ਜੀ ਨੂੰ ਇਕ ਰੇਸ਼ਮੀ ਕੱਪੜਾ ਗੋਡਿਆਂ ਨੂੰ ਰਗੜ ਤੋਂ ਬਚਾਉਣ ਲਈ ਦੇਣਾ ਚਾਹਿਆ, ਪਰ ਆਪ ਜੀ ਨੇ ਉਸ ਨੂੰ ਉੱਤਰ ਦਿੱਤਾ ਕਿ ਉਹ ਇਹ ਨਵਾਂ ਕੱਪੜਾ ਕਿਸੇ ਹੋਰ ਲੋੜਵੰਦ ਵਿਅਕਤੀ ਨੂੰ ਦੇ ਦੇਵੇ, ਕਿਉਂਕਿ ਉਨ੍ਹਾਂ ਦੇ ਗੋਡਿਆਂ ਲਈ ਤਾਂ ਪੁਰਾਣਾ ਕੱਪੜਾ ਵੀ ਕੰਮ ਦੇ ਸਕਦਾ ਹੈ। ਇਸ ਘਟਨਾ ਤੋਂ ਭਗਤ ਪਰਮਾਨੰਦ ਜੀ ਦੀ ਤਿਆਗ ਦੀ ਬਿਰਤੀ ਦੀ ਉੱਚਤਾ ਦਾ ਪਤਾ ਲੱਗਦਾ ਹੈ। ਤਾਂ ਹੀ ਭਾਈ ਕਾਨ੍ਹ ਸਿੰਘ ਨਾਭਾ ਜੀ ਨੇ ਆਪ ਜੀ ਨੂੰ 'ਮਹਾਂ ਤਯਾਗੀ ਅਤੇ ਪ੍ਰੇਮੀ' ਲਿਖਿਆ ਹੈ। ਭਾਈ ਜੋਧ ਸਿੰਘ ਜੀ ਨੇ ਆਪ ਜੀ ਦੀ ਭਗਤੀ-ਭਾਵਨਾ ਬਾਰੇ ਲਿਖਿਆ ਹੈ: "ਪਰਮੇਸ਼ਵਰ ਦੀ ਉਸਤਤਿ ਕਰਦਿਆਂ ਅੱਖਾਂ ਵਿਚ ਅੱਥਰੂ ਵਹਿ ਤੁਰਦੇ ਤੇ ਘੱਘੀ ਬੱਝ ਜਾਂਦੀ। ਕਿਹਾ ਜਾਂਦਾ ਹੈ ਕਿ ਆਪ 700 ਡੰਡੌਤਾਂ ਰੋਜ਼ ਕਰਦੇ ਤੇ ਗੋਡੇ ਛਿੱਲੇ ਜਾਂਦੇ।"[30] ਸੌਦਾਗਰ ਵੱਲੋਂ ਨਵੇਂ ਰੇਸ਼ਮੀ ਕੱਪੜੇ ਦੀ ਪੇਸ਼ਕਸ਼ ਵਾਲੀ ਘਟਨਾ ਦਾ ਭਾਈ ਜੋਧ ਸਿੰਘ ਜੀ ਨੇ ਵੀ ਜ਼ਿਕਰ ਕੀਤਾ ਹੈ।

ਡਾ. ਜੀ.ਐੱਸ. ਚੌਹਾਨ ਨੇ ਭਗਤ ਪਰਮਾਨੰਦ ਜੀ ਦੇ ਜ਼ਿਆਦਾਤਰ ਵ੍ਰਿੰਦਾਵਨ (ਮਥੁਰਾ) ਵਿਚ ਰਹਿਣ ਬਾਰੇ ਦੱਸਿਆ ਹੈ: "Saint Parmanand mostly stayed in Vrindaban near Mathura. His love for Lord Krishna was like that of a milkmaid (Gopi)."[31] ਆਪ ਨੇ ਇਹ ਵੀ ਲਿਖਿਆ ਹੈ ਕਿ ਛੱਬੀ ਸਾਲਾਂ ਦੀ ਉਮਰ ਵਿਚ ਰਾਮਾਨੰਦ ਜੀ ਇਲਾਹਾਬਾਦ ਗਏ ਅਤੇ ਉਥੇ ਸਵਾਮੀ ਸ੍ਰੀ ਵਲਭਾਚਾਰਯ ਜੀ ਨੂੰ ਮਿਲੇ। ਸਵਾਮੀ ਜੀ ਆਪ ਜੀ ਦੇ ਭਜਨਾਂ ਨੂੰ ਅਤੇ ਆਪ ਜੀ

28. M.A. Macauliffe, *The Sikh Religion*, Vol. VI, p. 82.
29. *Ibid.*, pp. 82-83.
30. ਭਾਈ ਜੋਧ ਸਿੰਘ, *ਭਗਤ ਨਾਮਦੇਵ ਤਥਾ ਹੋਰ ਭਗਤ*, ਪੰਨਾ 81.
31. Dr. G.S. Chauhan, *Bani of Bhagats*, p. 151.

ਦੇ ਧਾਰਮਿਕ ਕੀਰਤਨ ਨੂੰ ਸੁਣ ਕੇ ਏਨੇ ਪ੍ਰਭਾਵਿਤ ਹੋਏ ਕਿ ਉਹ ਆਪ ਜੀ 'ਤੇ ਪੂਰੀ ਤਰ੍ਹਾਂ ਮੋਹਿਤ ਹੋ ਗਏ। ਡਾ. ਜੀ.ਐੱਸ. ਚੌਹਾਨ ਇਸ ਪ੍ਰਭਾਵ ਨੂੰ ਇਸ ਘਟਨਾ ਰਾਹੀਂ ਵੀ ਬਿਆਨ ਕਰਦੇ ਹਨ : "It is said that after listening to one hymn sung by Saint Parmanand, the great Vallabhacharya went into deep trance and remained in this state for 3 days continuously."[32] ਸਵਾਮੀ ਵਲਭਾਚਾਰਯ ਜੀ ਵੱਲੋਂ ਆਪ ਜੀ ਦਾ ਗਾਇਆ ਭਜਨ ਸੁਣ ਕੇ ਤਿੰਨ ਦਿਨਾਂ ਲਈ ਸੁੱਧ-ਬੁੱਧ ਖੋਹ ਬੈਠਣਾ ਇਕ ਬਹੁਤ ਹੀ ਵੱਡੀ ਚਮਤਕਾਰੀ ਗੱਲ ਹੈ। ਇਥੋਂ ਆਪ ਜੀ ਦੀ ਲਿਖਤ ਅਤੇ ਆਪ ਜੀ ਦੀ ਗਾਉਣ ਦੀ ਭਾਵਨਾ ਦੀ ਗਹਿਰਾਈ ਦਾ ਪਤਾ ਲੱਗਦਾ ਹੈ ਕਿ ਸੱਚਮੁੱਚ ਹੀ ਆਪ ਜੀ ਗਹਿਰੇ ਪਿਆਰ ਅਤੇ ਵਜਦ ਵਿਚ ਆ ਕੇ ਪਰਮਾਤਮਾ ਦੀ ਸਿਫ਼ਤ ਲਿਖਦੇ ਅਤੇ ਗਾਉਂਦੇ ਸਨ। ਸੱਚਮੁੱਚ ਹੀ ਆਪ ਜੀ ਦੀ ਭਗਤੀ ਭਾਵਨਾ ਹਿਰਦੇ ਦੀਆਂ ਡੂੰਘਾਈਆਂ 'ਚੋਂ ਉਗਮਦੀ ਅਤੇ ਵਿਗਸਦੀ ਸੀ, ਤਾਂ ਹੀ ਏਨਾ ਡੂੰਘਾ ਪ੍ਰਭਾਵ ਇਸ ਭਾਵਨਾ 'ਚੋਂ ਉਪਜੇ ਭਜਨਾਂ ਨੂੰ ਸੁਣ ਕੇ ਸੁਣਨ ਵਾਲਿਆਂ 'ਤੇ ਪੈਂਦਾ ਸੀ।

ਕੇਵਲ ਭਾਵਨਾ ਦੇ ਪੱਖੋਂ ਹੀ ਨਹੀਂ, ਕਲਾ ਦੇ ਪੱਖੋਂ ਵੀ ਆਪ ਜੀ ਦੀ ਰਚਨਾ, ਗਹਿਰੀ ਵਿਦਵਤਾ ਵਾਲੀ ਸੀ। ਇਸੇ ਕਰਕੇ ਹੀ ਆਪ ਜੀ ਦੀ ਗਿਣਤੀ 'ਅਸ਼ਟ ਛਾਪ' ਦੇ ਅੱਠ ਕਵੀਆਂ ਵਿਚ ਕੀਤੀ ਗਈ। ਡਾ. ਜੀ.ਐੱਸ. ਚੌਹਾਨ ਜੀ ਨੇ ਆਪ ਜੀ ਵੱਲੋਂ ਰਚੀਆਂ ਗਈਆਂ ਛੇ ਪੁਸਤਕਾਂ ਦੇ ਨਾਂਅ ਇਸ ਪ੍ਰਕਾਰ ਦੱਸੇ ਹਨ : *ਪਰਮਾਨੰਦ ਸਾਗਰ*, *ਪਰਮਾਨੰਦ ਦਾਸ ਜੀ ਦੇ ਪਦ*, *ਦਾਨ ਲੀਲਾ*, *ਊਧਵ ਲੀਲਾ*, *ਧਰੂਵ ਚਰਿਤ* ਅਤੇ *ਸੰਸਕ੍ਰਿਤ ਰਤਨਮਾਲਾ*।[33] ਅਸ਼ਟ ਛਾਪ ਦੇ ਅੱਠ ਕਵੀਆਂ ਦੀ ਕਵਿਤਾ ਦਾ ਮਿਆਰ ਬ੍ਰਿਜ ਭਾਸ਼ਾ ਲਈ ਸਰਵੋਤਮ ਮੰਨਿਆ ਜਾਂਦਾ ਸੀ ਅਤੇ ਬਾਕੀ ਕਵੀਆਂ ਲਈ ਇਨ੍ਹਾਂ ਉਸਤਾਦ ਕਵੀਆਂ ਦੀ ਲਿਖੀ ਕਵਿਤਾ ਦਾ ਪੱਧਰ ਚਾਨਣ-ਮੁਨਾਰੇ ਜਾਂ ਰਾਹ-ਦਸੇਰੇ ਦਾ ਕੰਮ ਕਰਦਾ ਸੀ। ਡਾ. ਸਰੂਪ ਸਿੰਘ ਅਲੱਗ ਜੀ ਨੇ ਪਰਮਾਨੰਦ ਜੀ ਦੀ ਵਿਦਵਤਾ ਬਾਰੇ ਲਿਖਿਆ ਹੈ : "ਇਹ ਬਰਿਜੀ, ਸੰਸਕ੍ਰਿਤੀ ਤੇ ਹਿੰਦੀ ਵਿਚ ਰਚਨਾ ਕਰਦੇ ਸਨ ਅਤੇ ਆਪਣੇ ਖੇਤਰ ਵਿਚ ਮੰਨੇ-ਪ੍ਰਮੰਨੇ ਵਿਦਵਾਨ ਗਿਣੇ ਜਾਂਦੇ ਸਨ। ਇਨ੍ਹਾਂ ਦੀਆਂ ਰਚਨਾਵਾਂ ਦਾ ਸੰਗ੍ਰਹਿ *ਪਰਮਾਨੰਦ ਸਾਗਰ* ਦੇ ਰੂਪ ਵਿਚ ਉਪਲਬਧ ਹੈ।"[34] ਜ਼ਾਹਰ ਹੈ ਕਿ ਪਰਮਾਨੰਦ ਜੀ ਕਾਵਿ-ਕਲਾ ਪੱਖੋਂ, ਵਿਦਵਤਾ ਪੱਖੋਂ ਅਤੇ ਭਗਤੀ-ਭਾਵ ਪੱਖੋਂ ਬਹੁਤ ਹੀ ਉੱਚੀ ਅਵਸਥਾ ਦੇ ਮਾਲਕ ਸਨ। ਪਰਮਾਤਮਾ ਅੱਗੇ ਉਨ੍ਹਾਂ ਦਾ ਬਾਰ ਬਾਰ ਡੰਡਾਉਤ ਕਰਨਾ ਉਨ੍ਹਾਂ ਦੀ ਆਤਮ-ਸਮਰਪਣ ਦੀ ਭਾਵਨਾ ਨੂੰ ਪ੍ਰਗਟ ਕਰਦਾ ਹੈ। ਸੌਦਾਗਰ ਵੱਲੋਂ ਪੇਸ਼ ਕੀਤੇ ਗਏ ਕੀਮਤੀ ਰੇਸ਼ਮੀ ਕੱਪੜੇ ਨੂੰ ਨਾ ਲੈਣਾ, ਉਨ੍ਹਾਂ ਦੀ ਤਿਆਗ ਦੀ ਭਾਵਨਾ ਨੂੰ ਉਜਾਗਰ ਕਰਦਾ ਹੈ। ਆਪਣੇ-ਆਪ ਨੂੰ ਸਾਰੰਗ ਭਾਵ ਚਾਤ੍ਰਿਕ ਸਦਵਾਉਣ ਪਿੱਛੇ ਵੀ ਡੂੰਘੀ ਵੈਰਾਗ ਦੀ ਬਿਰਤੀ

32. Dr. G.S. Chauhan, *Bani of Bhagats*, p. 151.
33. *Ibid.*
34. ਡਾ. ਸਰੂਪ ਸਿੰਘ ਅਲੱਗ, *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ 113.

ਕੰਮ ਕਰਦੀ ਹੈ। ਚਾਤ੍ਰਿਕ ਬਰਖਾ ਦੀ ਇਕ ਸਵਾਂਤੀ ਬੂੰਦ ਲਈ ਵਿਆਕੁਲ ਰਹਿੰਦਾ ਹੈ। ਇਸੇ ਤਰ੍ਹਾਂ ਭਗਤ ਪਰਮਾਨੰਦ ਜੀ ਪਰਮਾਤਮਾ ਦੇ ਨਾਮ ਦੀ ਬੂੰਦ ਪ੍ਰਾਪਤ ਕਰਨ ਲਈ ਵਿਆਕੁਲ ਰਹਿੰਦੇ ਸਨ। ਪਰਮਾਤਮਾ ਦੇ ਮਿਲਾਪ ਲਈ ਡੂੰਘੀ ਤੜਪ ਉਨ੍ਹਾਂ ਦੇ ਸਾਰੰਗ ਤਖ਼ੱਲਸ ਜਾਂ ਨਾਂਅ ਤੋਂ ਪ੍ਰਗਟ ਹੁੰਦੀ ਹੈ।

ਭਗਤ ਪਰਮਾਨੰਦ ਜੀ ਨੇ ਵੈਸ਼ਨਵ ਮਤ ਦੀ ਪੰਜਵੀਂ ਸੰਪਰਦਾ ਦੇ ਮੁਖੀ ਵਲਭਾਚਾਰਯ ਜੀ ਨੂੰ ਗੁਰੂ ਧਾਰਿਆ। ਇਸ ਸੰਪਰਦਾ ਨੂੰ ਗੋਸਵਾਮੀ ਜਾਂ ਵਲਭੀ ਕਿਹਾ ਜਾਂਦਾ ਹੈ ਅਤੇ ਇਸ ਦਾ ਮੂਲ ਸਿਧਾਂਤ ਸ਼ੁੱਧ ਅਦਵੈਤਵਾਦ ਹੈ। ਗਿਆਨੀ ਪ੍ਰਤਾਪ ਸਿੰਘ ਜੀ ਲਿਖਦੇ ਹਨ: "ਭਗਤ ਪਰਮਾਨੰਦ ਸ੍ਰੀ ਵਲਭਾਚਾਰਯ ਦੇ ਸ਼ਿਸ਼ ਸਨ।"[35] ਡਾ. ਜੀ.ਐੱਸ. ਚੌਹਾਨ ਵੀ ਲਿਖਦੇ ਹਨ: "When at the age of 26 years, he went to Allahabad, he met Swami Shri Vallabhacharya who fell in love with his singing and hymns. Parmanand was also very much impressed by the great teacher and he became his disciple."[36]

ਹੁਣ ਤਕ ਅਸੀਂ ਦੇਖਿਆ ਹੈ ਕਿ ਭਗਤ ਪਰਮਾਨੰਦ ਜੀ ਬਚਪਨ ਤੋਂ ਹੀ ਕ੍ਰਿਸ਼ਨ ਜੀ ਦੇ ਭਗਤ ਸਨ। ਆਪ ਜੀ ਦੀ ਕ੍ਰਿਸ਼ਨ ਜੀ ਦੇ ਪ੍ਰਤੀ ਪ੍ਰੇਮ-ਭਾਵਨਾ ਗੋਪੀਆਂ ਦੀ ਪ੍ਰੇਮ-ਭਾਵਨਾ ਵਰਗੀ ਸੀ। ਆਪ ਬਚਪਨ ਤੋਂ ਹੀ ਚੰਗੇ ਗਵੱਈਏ ਸਨ। ਲਿਖਣ ਦੀ ਕਲਾ ਵੀ ਆਪ ਜੀ ਨੂੰ ਪਰਮਾਤਮਾ ਤੋਂ ਬਖ਼ਸ਼ਿਸ਼ ਰਾਹੀਂ ਬਚਪਨ ਵਿਚ ਹੀ ਪ੍ਰਾਪਤ ਹੋ ਗਈ ਸੀ। ਭਰ ਜਵਾਨੀ ਵਿਚ ਜਦੋਂ ਆਪ ਜੀ ਵਲਭਾਚਾਰਯ ਜੀ ਦੇ ਸੰਪਰਕ ਵਿਚ ਆਏ ਤਾਂ ਉਦੋਂ ਤਕ ਆਪ ਜੀ ਬਹੁਤ ਸਾਰੇ ਭਜਨ ਲਿਖ ਚੁੱਕੇ ਸਨ। ਆਪ ਤਿੰਨੇ ਭਾਸ਼ਾਵਾਂ ਬ੍ਰਿਜ, ਸੰਸਕ੍ਰਿਤ ਅਤੇ ਹਿੰਦੀ ਦੇ ਚੰਗੇ ਗਿਆਤਾ ਸਨ। ਸਮਕਾਲੀ ਕਵੀਆਂ ਅਤੇ ਪਹਿਲਾਂ ਹੋ ਚੁੱਕੇ ਇਨ੍ਹਾਂ ਭਾਸ਼ਾਵਾਂ ਦੇ ਕਵੀਆਂ ਦੀਆਂ ਰਚਨਾਵਾਂ ਨੂੰ ਆਪ ਜੀ ਨੇ ਪੜ੍ਹਿਆ ਹੋਇਆ ਸੀ। ਭਗਤ ਸਾਹਿਬਾਨ ਦੀ ਬਾਣੀ ਦਾ ਅਧਿਐਨ ਵੀ ਆਪ ਜੀ ਨੇ ਕੀਤਾ ਹੋਇਆ ਸੀ। ਆਪ ਜੀ ਦਾ ਇੱਕੋ ਸ਼ਬਦ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹੈ। ਉਸ ਸ਼ਬਦ ਦੀ ਕਾਵਿ-ਸ਼ੈਲੀ ਤੋਂ ਹੀ ਪ੍ਰਗਟ ਹੁੰਦਾ ਹੈ ਕਿ ਆਪ ਜੀ ਨੇ ਆਪਣੇ ਤੋਂ ਪਹਿਲਾਂ ਹੋ ਚੁੱਕੇ ਭਗਤ ਸਾਹਿਬਾਨ ਦੀ ਬਾਣੀ ਨੂੰ ਪੜ੍ਹਿਆ ਅਤੇ ਸਮਝਿਆ ਹੋਇਆ ਸੀ। ਆਪ ਜੀ ਆਪਣੇ ਜੀਵਨ-ਕਾਲ ਵਿਚ ਸਰਗੁਣ-ਭਗਤੀ ਕਰਦੇ ਕਰਦੇ ਨਿਰਗੁਣ-ਭਗਤੀ ਦੀ ਅਵਸਥਾ ਵਿਚ ਪਹੁੰਚ ਚੁੱਕੇ ਸਨ। ਗਹਿਰਾਈ ਅਤੇ ਉਚਾਈ ਵਾਲੀ ਸਰਗੁਣ-ਭਗਤੀ ਅਕਸਰ ਹੀ ਵਿਕਸਿਤ ਹੋ ਕੇ ਨਿਰਗੁਣ ਭਗਤੀ ਵਿਚ ਤਬਦੀਲ ਹੋ ਜਾਂਦੀ ਹੈ। ਭਗਤ ਨਾਮਦੇਵ ਜੀ ਅਤੇ ਭਗਤ ਧੰਨਾ ਜੀ ਦੀਆਂ ਉਦਾਹਰਣਾਂ ਸਾਡੇ ਸਾਹਮਣੇ ਹਨ। ਪਹਿਲਾਂ ਇਹ ਭਗਤ ਸਾਹਿਬਾਨ ਠਾਕੁਰ ਦੀ ਪੂਜਾ ਮੂਰਤੀ-ਰੂਪ ਵਿਚ ਕਰਦੇ ਸਨ, ਜਦੋਂ ਗੁਰੂ ਮਿਲਿਆ ਤਾਂ ਨਿਰਗੁਣ-

---

35. ਗਿਆਨੀ ਪ੍ਰਤਾਪ ਸਿੰਘ, *ਭਗਤ ਦਰਸ਼ਨ*, ਪੰਨਾ 134

36. Dr. G.S. Chauhan, *Bani of Bhaguts*, p. 151.

ਭਗਤੀ ਦੇ ਮਾਰਗ 'ਤੇ ਚੱਲ ਪਏ। ਨਾਮ-ਸਿਮਰਨ ਅਤੇ ਸਾਧ ਸੰਗਤਿ ਰਾਹੀਂ ਉੱਚ ਅਧਿਆਤਮਕ ਅਵਸਥਾ ਦੀ ਇਨ੍ਹਾਂ ਨੂੰ ਪ੍ਰਾਪਤੀ ਹੋ ਗਈ। ਠੀਕ ਇਸੇ ਤਰ੍ਹਾਂ ਹੀ ਭਗਤ ਪਰਮਾਨੰਦ ਜੀ ਦੀ ਅਵਸਥਾ ਵੀ ਨਿਰਗੁਣ-ਭਗਤੀ ਵਾਲੀ ਹੋ ਗਈ ਸੀ।

## (ਅ) ਭਗਤ ਪਰਮਾਨੰਦ ਜੀ ਦੀ ਬਾਣੀ ਬਾਰੇ

### *(1) ਭਗਤ ਪਰਮਾਨੰਦ ਜੀ ਦੀ ਬਾਣੀ ਦਾ ਵਿਸ਼ਾ-ਵਸਤੂ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 1253 'ਤੇ ਭਗਤ ਪਰਮਾਨੰਦ ਜੀ ਦਾ ਇਕ ਸ਼ਬਦ ਰਾਗ ਸਾਰੰਗ ਵਿਚ ਦਰਜ ਹੈ। ਇਸ ਸ਼ਬਦ ਦਾ ਪਾਠ ਇਸ ਤਰ੍ਹਾਂ ਹੈ :

**ਸਾਰੰਗ ॥ ੧ੴ ਸਤਿਗੁਰ ਪ੍ਰਸਾਦਿ ॥**
**ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥**
**ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ਰਹਾਉ॥**
**ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥**
**ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥**
**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥**
**ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥**
**ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥**
**ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥੬॥**

*ਸ਼ਬਦਾਰਥ* ਵਿਚ ਇਸ ਸ਼ਬਦ ਨਾਲ ਦਿੱਤੇ ਗਏ ਵਿਸ਼ੇਸ਼ ਫੁੱਟਨੋਟ ਵਿਚ ਇਸ ਸ਼ਬਦ ਦਾ ਕੇਂਦਰੀ-ਭਾਵ ਇਉਂ ਦਰਜ ਕੀਤਾ ਗਿਆ ਹੈ : "ਪੁਰਾਣ ਆਦਿ ਦੀਆਂ ਕਥਾ-ਕਹਾਣੀਆਂ ਸੁਣਨ ਨਾਲ ਧਾਰਮਿਕ ਜ਼ਿੰਦਗੀ ਨਹੀਂ ਬਣਦੀ, ਜਦ ਤਕ ਦ੍ਰਿੜ੍ਹ ਵਿਸ਼ਵਾਸ ਵਾਲੀ ਭਗਤੀ ਨਾ ਕਰੀਏ ਅਤੇ ਪਾਪਾਂ ਵਾਲੀ ਰਹਿਣੀ ਛੱਡ ਕੇ ਦਇਆ ਵਾਲੀ ਰਹਿਣੀ ਨਾ ਬਣਾਈਏ। ਇਹ ਰਹਿਣੀ ਸਾਧ-ਸੰਗਤਿ ਰਾਹੀਂ ਹਰੀ-ਜਸ ਕਰਨ ਨਾਲ ਬਣਦੀ ਹੈ।"[37] ਬੇਸ਼ੱਕ ਪੁਰਾਣਾਂ ਵਿਚ ਕਥਾ-ਕਹਾਣੀਆਂ ਦਰਜ ਹਨ, ਪਰ ਇਨ੍ਹਾਂ ਕਥਾ-ਕਹਾਣੀਆਂ ਦਾ ਤੱਤ-ਸਾਰ ਸ਼ੁਭ ਗੁਣਾਂ ਦਾ ਉਪਦੇਸ਼ ਹੈ। ਭਗਤ ਪਰਮਾਨੰਦ ਜੀ ਵੱਲੋਂ ਵਰਤੇ ਗਏ 'ਪੁਰਾਨੁ' ਸ਼ਬਦ ਨੂੰ ਸਾਰੇ ਧਾਰਮਿਕ ਗ੍ਰੰਥਾਂ ਦੇ ਪ੍ਰਸੰਗ ਵਿਚ ਰੱਖ ਕੇ ਹੀ ਇਸ ਸ਼ਬਦ ਦਾ ਕੇਂਦਰੀ-ਭਾਵ ਵਧੇਰੇ ਸਮਝ ਆ ਸਕਦਾ ਹੈ। ਆਪ ਜੀ ਦਾ ਇਸ ਸ਼ਬਦ ਰਾਹੀਂ ਦਿੱਤਾ ਗਿਆ ਉਪਦੇਸ਼ ਸਮੂਹ ਮਾਨਵਤਾ ਲਈ ਹੈ। 'ਪੁਰਾਨੁ' ਤੋਂ ਭਾਵ ਇਥੇ ਧਾਰਮਿਕ ਗ੍ਰੰਥਾਂ ਤੋਂ ਹੈ ਅਤੇ ਮਨੁੱਖ ਨੂੰ ਇਹ ਪੁੱਛਿਆ ਗਿਆ ਹੈ ਕਿ "ਹੇ ਪ੍ਰਾਣੀ! ਤੂੰ ਧਾਰਮਿਕ ਗ੍ਰੰਥਾਂ ਦਾ ਉਪਦੇਸ਼ ਸੁਣ ਕੇ ਆਪਣੇ ਜੀਵਨ ਵਿਚ ਕੀ ਕੀਤਾ ਹੈ ?" ਇਸ ਪ੍ਰਸ਼ਨ ਦਾ ਭਾਵ ਮਨੁੱਖ ਨੂੰ ਇਹ ਦੱਸਣਾ ਵੀ ਹੈ ਕਿ ਮਨੁੱਖ ਨੇ ਧਾਰਮਿਕ ਗ੍ਰੰਥਾਂ ਵਿਚ ਦਿੱਤਾ ਗਿਆ ਉਪਦੇਸ਼ ਸੁਣ ਕੇ ਜਿਹੜੇ ਔਗੁਣਾਂ ਦਾ ਤਿਆਗ ਕਰਨਾ ਸੀ, ਉਹ ਉਸ ਨੇ ਨਹੀਂ ਤਿਆਗੇ ਅਤੇ ਜਿਹੜੇ ਗੁਣ ਉਸ ਨੇ

37. *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਅਰਥਾਂ ਵਾਲਾ ਪੰਨਾ 1253.

ਅਪਨਾਉਣੇ ਸਨ, ਉਹ ਉਸ ਨੇ ਨਹੀਂ ਅਪਨਾਏ। ਇਹ ਪ੍ਰਸ਼ਨ ਮਨੁੱਖ ਦੇ ਮਨ 'ਤੇ ਇਕ ਸਿੱਧੀ ਚੋਟ ਹੈ ਕਿ ਉਹ ਜੋ ਉਪਦੇਸ਼ ਪੜ੍ਹਦਾ-ਸੁਣਦਾ ਹੈ, ਉਸ ਅਨੁਸਾਰ ਆਪਣਾ ਜੀਵਨ ਢਾਲਦਾ ਨਹੀਂ। ਉਸ ਦੀ ਕਥਨੀ ਤੇ ਕਰਨੀ ਵਿਚ ਅੰਤਰ ਰਹਿੰਦਾ ਹੈ ਅਤੇ ਉਹ ਧਰਮ ਨੂੰ ਅਮਲੀ ਤੌਰ 'ਤੇ ਜੀਵਨ ਵਿਚ ਨਹੀਂ ਅਪਨਾਉਂਦਾ।

ਭਗਤ ਪਰਮਾਨੰਦ ਜੀ ਇਸ ਸ਼ਬਦ ਵਿਚ ਸਾਨੂੰ ਦੱਸਦੇ ਹਨ ਕਿ ਧਾਰਮਿਕ ਗ੍ਰੰਥਾਂ ਦਾ ਉਪਦੇਸ਼ ਕਾਮ, ਕ੍ਰੋਧ, ਲੋਭ, ਪਰਨਿੰਦਾ, ਚੋਰੀ ਕਰਨੀ, ਡਾਕੇ ਮਾਰਨਾ ਅਤੇ ਹਿੰਸਾ ਜਿਹੇ ਔਗੁਣਾਂ ਅਤੇ ਮਾੜੇ ਕਰਮਾਂ ਦਾ ਤਿਆਗ ਕਰਨ ਦੀ ਸਿੱਖਿਆ ਦਿੰਦਾ ਹੈ। ਇਹ ਸਾਰਾ ਕੁਝ ਛੱਡ ਦੇਣ ਦੀ ਸਿੱਖਿਆ ਸੁਣ ਕੇ ਵੀ ਮਨੁੱਖ ਇਨ੍ਹਾਂ ਔਗੁਣਾਂ ਨੂੰ ਛੱਡਦਾ ਨਹੀਂ। ਜਿਥੇ ਧਾਰਮਿਕ ਗ੍ਰੰਥ ਇਹ ਔਗੁਣ ਛੱਡਣ ਲਈ ਕਹਿੰਦੇ ਹਨ, ਉਥੇ ਮਨੁੱਖ ਨੂੰ ਕੁਝ ਚੰਗੇ ਗੁਣ ਅਪਨਾਉਣ ਲਈ ਵੀ ਕਹਿੰਦੇ ਹਨ। ਉਹ ਗੁਣ ਹਨ, ਕਦੇ ਵੀ ਨਾਸ਼ ਨਾ ਹੋਣ ਵਾਲੇ ਪਰਮਾਤਮਾ ਦੀ ਸੱਚੀ ਭਗਤੀ ਕਰਨੀ, ਭੁੱਖੇ ਨੂੰ ਦਾਨ ਦੇਣਾ, ਜੀਵਾਂ ਪ੍ਰਤੀ ਦਇਆ ਕਰਨੀ, ਸਾਧ-ਸੰਗਤਿ ਵਿਚ ਜਾਣਾ ਅਤੇ ਪਰਮਾਤਮਾ ਦੇ ਨਾਮ ਦੀ ਪਵਿੱਤਰ ਕਥਾ ਸੁਣਨੀ। ਮਨੁੱਖ ਇਸ ਲੋਕ ਵਿਚ ਅਗਿਆਨਤਾ-ਵੱਸ ਹੋ ਕੇ ਅਜਿਹੇ ਕਰਮ ਕਰਦਾ ਹੈ ਕਿ ਪਰਲੋਕ ਵਿਚ ਵੀ ਉਸ ਨੂੰ ਅਪਜਸ ਦਾ ਸਾਹਮਣਾ ਕਰਨਾ ਪੈਂਦਾ ਹੈ। ਪਰਾਏ ਘਰਾਂ ਨੂੰ ਲੁੱਟ ਕੇ ਬੇਗਾਨੀ ਮਾਇਆ ਦੇ ਆਸਰੇ ਆਪਣਾ ਪੇਟ ਭਰਦਾ ਹੈ। ਆਪਣੇ ਅਤੇ ਆਪਣੇ ਪਰਿਵਾਰ ਦੀ ਖ਼ਾਤਰ ਰਾਹ ਜਾਂਦੇ ਰਾਹੀਆਂ 'ਤੇ ਵੀ ਡਾਕੇ ਮਾਰਦਾ ਹੈ। ਅਜਿਹੀ ਮਾੜੀ ਕਮਾਈ ਭਾਵ ਲੁੱਟ-ਖਸੁੱਟ ਵਾਲੀ ਕਮਾਈ ਕਰਨ ਵਾਲੇ ਨੂੰ ਭਗਤ ਪਰਮਾਨੰਦ ਜੀ ਨੇ ਸਪੱਸ਼ਟ ਰੂਪ ਵਿਚ 'ਅਪਰਾਧੀ' ਦੱਸਿਆ ਹੈ। ਅਜਿਹੇ ਵਿਅਕਤੀ ਜੇਕਰ ਇਸ ਕਮਾਈ ਵਿੱਚੋਂ ਕੋਈ ਦਾਨ ਵੀ ਕਰਦੇ ਹਨ ਤਾਂ ਉਨ੍ਹਾਂ ਦੀ ਇਹ ਸੇਵਾ ਵੀ ਨਿਹਫਲ ਮੰਨੀ ਜਾਂਦੀ ਹੈ। ਲੁੱਟ-ਖਸੁੱਟ ਕਰਨ ਵਾਲਾ ਜੇਕਰ ਮਲਕ ਭਾਗੋ ਵਾਂਗ ਲੰਗਰ ਵੀ ਲਾਉਂਦਾ ਹੈ ਤਾਂ ਪਰਮਾਤਮਾ ਦੇ ਦਰਬਾਰ ਵਿਚ ਉਸ ਦਾ ਇਹ ਲੰਗਰ ਵੀ ਪ੍ਰਵਾਨ ਨਹੀਂ ਹੈ। ਜੇਕਰ ਕੋਈ ਸੱਜਣ ਠੱਗ ਵਾਂਗ ਭਲਾਈ ਅਤੇ ਸੇਵਾ ਦਾ ਮੁਖੌਟਾ ਪਾ ਕੇ ਠੱਗੀਆਂ ਮਾਰਦਾ ਹੈ ਤਾਂ ਉਸ ਦੀ ਵੀ ਸੇਵਾ ਨਿਹਫਲ ਅਤੇ ਵਿਅਰਥ ਹੈ। ਗੁਰਬਾਣੀ ਵਿਚ ਸਾਨੂੰ ਸਮਝਾਇਆ ਗਿਆ ਹੈ ਕਿ ਆਪ ਵੀ ਕਿਰਤ ਅਤੇ ਮਿਹਨਤ ਕਰਕੇ ਜ਼ਿੰਦਗੀ ਬਸਰ ਕਰੋ ਅਤੇ ਉਸ ਮਿਹਨਤ ਦੀ ਕਮਾਈ ਵਿੱਚੋਂ ਅੱਗੇ ਦਾਨ ਜਾਂ ਸੇਵਾ ਵੀ ਕਰੋ। ਪਵਿੱਤਰ ਫ਼ੁਰਮਾਨ ਹੈ:

**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥** *(ਸਾਰੰਗ ਕੀ ਵਾਰ, ਮ: ੧, ਪੰਨਾ 1245)*

ਇਹੀ ਗੱਲ ਸਾਨੂੰ ਭਗਤ ਪਰਮਾਨੰਦ ਜੀ ਵੀ ਸਮਝਾ ਰਹੇ ਹਨ ਕਿ ਮਨੁੱਖ ਨੂੰ ਜ਼ਿੰਦਗੀ ਵਿਚ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤੋਂ ਉਪਰ ਉੱਠ ਕੇ, ਮਨ ਵਿੱਚੋਂ ਹਿੰਸਾ-ਭਾਵ ਤਿਆਗ ਕੇ ਅਤੇ ਜੀਵਨ ਨੂੰ ਦਇਆ ਭਰਪੂਰ ਬਣਾ ਕੇ ਨੇਕ ਕਮਾਈ ਕਰਨੀ ਚਾਹੀਦੀ ਹੈ। ਨੇਕ ਕਮਾਈ ਕਰਦੇ ਹੋਏ ਪਰਮਾਤਮਾ ਦੀ ਭਗਤੀ ਕਰਨ ਅਤੇ ਸਾਧ ਸੰਗਤਿ ਵਿਚ ਮਿਲ-ਬੈਠਣ ਦਾ ਰਾਹ ਅਪਨਾਉਣਾ ਚਾਹੀਦਾ ਹੈ। ਇਉਂ ਭਗਤ ਪਰਮਾਨੰਦ ਜੀ ਨੇ ਧਰਮ ਦੇ ਦੋ ਮੁੱਖ ਅੰਗਾਂ ਰੱਬ ਵਿਚ ਵਿਸ਼ਵਾਸ ਅਤੇ ਨੈਤਿਕਤਾ

ਦਾ ਸੁਮੇਲ ਜ਼ਿੰਦਗੀ ਵਿਚ ਕਰਦੇ ਹੋਏ ਧਰਮ ਦੇ ਇਕ ਹੋਰ ਜ਼ਰੂਰੀ ਅੰਗ ਮਰਯਾਦਾ ਅਨੁਸਾਰ ਅਨੁਸ਼ਾਸਿਤ ਹੋ ਕੇ ਜੀਣ ਦੀ ਸਾਨੂੰ ਸਿੱਖਿਆ ਦਿੱਤੀ ਹੈ। ਧਰਮ ਦੇ ਤਿੰਨ ਅੰਗਾਂ ਵਿਸ਼ਵਾਸ (Creed), ਮਰਯਾਦਾ (Code) ਅਤੇ ਨੈਤਿਕਤਾ (Conduct) ਦੇ ਸੁਮੇਲ ਨੂੰ ਜ਼ਿੰਦਗੀ ਵਿਚ ਅਪਨਾਉਣ ਦਾ ਸੰਦੇਸ਼ ਭਗਤ ਪਰਮਾਨੰਦ ਜੀ ਦਾ ਇਹ ਸ਼ਬਦ ਸਾਨੂੰ ਦਿੰਦਾ ਹੈ। ਵਿਸ਼ਵਾਸ ਦੀ ਖ਼ਾਤਰ 'ਅਨਪਾਵਨੀ' ਭਗਤੀ ਕਰਨੀ ਹੈ। ਮਰਯਾਦਾ ਦੀ ਖ਼ਾਤਰ ਸਾਧ ਸੰਗਤਿ ਵਿਚ ਜਾ ਕੇ 'ਪੁਨੀਤ ਕਥਾ' ਕਰਨੀ ਅਤੇ ਸੁਣਨੀ ਹੈ ਅਤੇ ਧਾਰਮਿਕ ਗ੍ਰੰਥਾਂ ਦਾ ਪਾਠ ਕਰਨਾ ਅਤੇ ਸੁਣਨਾ ਹੈ। ਨੈਤਿਕਤਾ ਦੀ ਖ਼ਾਤਰ ਭੁੱਖਿਆਂ ਨੂੰ ਦਾਨ ਦੇਣ, ਮਨ ਵਿਚ ਦਇਆ ਰੱਖਣ ਅਤੇ ਧਰਮ ਦੀ ਕਿਰਤ ਕਰਨ ਦੇ ਗੁਣ ਅਪਨਾਉਣੇ ਹਨ। ਨੈਤਿਕਤਾ ਦੀ ਖ਼ਾਤਰ ਕਾਮ, ਕ੍ਰੋਧ, ਲੋਭ, ਪਰ-ਨਿੰਦਾ ਅਤੇ ਹਿੰਸਾ-ਭਾਵ ਨੂੰ ਤਿਆਗਣਾ ਹੈ। ਡਾ. ਮਦਨ ਗੋਪਾਲ ਆਚਾਰੀਆ ਜੀ ਨੇ ਭਗਤ ਪਰਮਾਨੰਦ ਜੀ ਦੇ ਸ਼ਬਦ ਨੂੰ ਵਿਚਾਰਦੇ ਹੋਏ ਲਿਖਿਆ ਹੈ: "ਆਪ ਨੇ ਸਦਾਚਾਰ, ਨੀਤੀ ਅਤੇ ਪਵਿੱਤਰ ਵਿਚਾਰਧਾਰਾ ਅਤੇ ਅਨਿੰਨ ਭਗਤੀ ਦਾ ਬਹੁਤ ਨਜ਼ਦੀਕੀ ਸੰਬੰਧ ਦੱਸਿਆ ਹੈ।"[38] ਆਚਾਰੀਆ ਜੀ ਇਹ ਵੀ ਲਿਖਦੇ ਹਨ: "ਆਪ ਨੇ ਕਿਹਾ ਹੈ ਕਿ ਕਿਤਨੇ ਹੀ ਧਾਰਮਿਕ ਗ੍ਰੰਥ ਕਿਉਂ ਨਾ ਪੜ੍ਹ/ਸੁਣ ਲਏ ਜਾਣ, ਪਰੰਤੂ ਨੈਤਿਕ ਗੁਣਾਂ ਦਾ ਧਾਰਨੀ ਹੋਣ ਤੋਂ ਬਿਨਾਂ ਮਨੁੱਖ ਅੰਦਰ ਪਰਮਾਤਮਾ ਦਾ ਪਿਆਰ ਪੈਦਾ ਨਹੀਂ ਹੋ ਸਕਦਾ।"[39] ਇਹ ਗੱਲ ਹੈ ਵੀ ਠੀਕ, ਕਿਉਂਕਿ ਪਰਮਾਤਮਾ ਗੁਣੀ-ਨਿਧਾਨ ਹੈ। ਗੁਣੀ-ਨਿਧਾਨ ਪਰਮਾਤਮਾ ਨੂੰ ਪਾਉਣ ਲਈ ਗੁਣ ਤਾਂ ਅਪਨਾਉਣੇ ਹੀ ਪੈਣਗੇ।

ਅਜੋਕੇ ਸਮੇਂ ਦੇ ਪ੍ਰਸੰਗ ਵਿਚ ਭਗਤ ਪਰਮਾਨੰਦ ਜੀ ਵੱਲੋਂ ਦਿੱਤੇ ਗਏ ਨੈਤਿਕਤਾ ਦੇ ਉਪਦੇਸ਼ ਦੀ ਬੜੀ ਅਹਿਮੀਅਤ ਹੈ। ਹਿੰਸਾ, ਲੁੱਟ-ਮਾਰ, ਭ੍ਰਿਸ਼ਟਾਚਾਰ ਅਤੇ ਆਚਰਣ ਦੀ ਗਿਰਾਵਟ ਸਾਡੇ ਅਜੋਕੇ ਸਮਾਜ ਵਿਚ ਬਹੁਤ ਭਾਰੂ ਹਨ। ਦਇਆ, ਦਸਾਂ ਨਹੁੰਆਂ ਦੀ ਕਿਰਤ ਅਤੇ ਜਤ-ਸਤ ਦੀਆਂ ਕਦਰਾਂ-ਕੀਮਤਾਂ ਨੂੰ ਅਸੀਂ ਭੁੱਲਦੇ ਜਾ ਰਹੇ ਹਾਂ। ਕਾਮ, ਕ੍ਰੋਧ ਅਤੇ ਲੋਭ ਨੂੰ ਭੁੱਲਣਾ ਚਾਹੀਦਾ ਸੀ, ਇਨ੍ਹਾਂ ਔਗੁਣਾਂ ਨੂੰ ਛੱਡਣਾ ਚਾਹੀਦਾ ਸੀ, ਪਰ ਅਸੀਂ ਉਲਟ ਚੱਲ ਰਹੇ ਹਾਂ। ਗੁਣ ਛੱਡਦੇ ਜਾ ਰਹੇ ਹਾਂ ਅਤੇ ਔਗੁਣਾਂ ਨੂੰ ਅਪਨਾਈ ਜਾ ਰਹੇ ਹਾਂ। ਨੈਤਿਕਤਾ ਦੀ ਗਿਰਾਵਟ ਤੋਂ ਬਚਣ ਲਈ ਸਾਨੂੰ ਭਗਤ ਪਰਮਾਨੰਦ ਜੀ ਦੀ ਬਾਣੀ ਨੂੰ ਵਿਚਾਰ ਕੇ ਇਸ ਵਿਚ ਦਿੱਤੇ ਗਏ ਨੈਤਿਕਤਾ ਦੇ ਉਪਦੇਸ਼ ਨੂੰ ਆਪਣੇ ਅਮਲੀ ਜੀਵਨ ਵਿਚ ਗ੍ਰਹਿਣ ਕਰਨਾ ਚਾਹੀਦਾ ਹੈ। ਮਾਨ-ਅਭਿਮਾਨ, ਹਿੰਸਾ ਅਤੇ ਲੋਭ ਨੂੰ ਵਿਸਾਰਨ ਅਤੇ ਛੱਡਣ ਲਈ ਗੁਰੂ ਨਾਨਕ ਦੇਵ ਜੀ ਨੇ ਵੀ ਸਾਨੂੰ ਸਮਝਾਇਆ ਹੈ:

**ਜਿਸੁ ਮਨੁ ਮਾਨੈ ਅਭਿਮਾਨੁ ਨ ਤਾ ਕਉ ਹਿੰਸਾ ਲੋਭੁ ਵਿਸਾਰੇ॥**
**ਸਹਜਿ ਰਵੈ ਵਰੁ ਕਾਮਣਿ ਪਿਰ ਕੀ ਗੁਰਮੁਖਿ ਰੰਗਿ ਸਵਾਰੇ॥**

*(ਸਾਰੰਗ ਮਹਲਾ ੧, ਪੰਨਾ 1198)*

38. ਡਾ. ਮਦਨ ਗੋਪਾਲ ਆਚਾਰੀਆ, *ਆਦਿ ਗ੍ਰੰਥ ਵਿਚ ਸੰਕਲਿਤ ਭਗਤ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਪੰਨਾ 54.
39. *ਉਹੀ*।

ਮੈਕਾਲਿਫ਼ ਜੀ ਨੇ ਭਗਤ ਪਰਮਾਨੰਦ ਜੀ ਦੇ ਸ਼ਬਦ ਦੇ ਭਾਵ ਨੂੰ ਦੱਸਦਿਆਂ ਹੋਇਆਂ ਬੜਾ ਸੁੰਦਰ ਲਿਖਿਆ ਹੈ: "The first duty inculcated in this hymns is, it will be noted, alms-giving. Lust, Wrath, covetousness and slander are to be avoided. Highway robbery and house-breaking, which still prevail in India are duly reprobated. The life of no living things is to be taken. This doctrine is acceptable by countless Hindus."[40] ਮੁੱਖ ਸੜਕਾਂ 'ਤੇ ਡਾਕੇ ਅਤੇ ਘਰਾਂ ਵਿਚ ਚੋਰੀਆਂ ਤਾਂ ਹੁਣ ਵੀ ਆਮ ਹਨ। ਭਗਤ ਪਰਮਾਨੰਦ ਜੀ ਨੇ ਇਨ੍ਹਾਂ ਕੰਮਾਂ ਨੂੰ ਵੱਡਾ ਅਪਰਾਧ ਦੱਸਿਆ ਹੈ:

**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥**
**ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥**

*(ਸਾਰੰਗ ਪਰਮਾਨੰਦ ਜੀ, ਪੰਨਾ 1253)*

ਭਗਤ ਜੀ ਤਾਂ ਇਨ੍ਹਾਂ ਕੰਮਾਂ ਕਾਰਨ ਪਰਲੋਕ ਵਿਚ ਵੀ ਬਦਨਾਮੀ ਮਿਲਦੀ ਦੱਸਦੇ ਹਨ। ਇਸ ਲੋਕ ਵਿਚ ਤਾਂ ਇਨ੍ਹਾ ਮਾੜੇ ਕੰਮਾਂ ਕਾਰਨ ਬਦਨਾਮੀ ਹੁੰਦੀ ਹੀ ਹੈ। ਅਹਿੰਸਾ ਨੂੰ ਬੁੱਧ ਧਰਮ ਅਤੇ ਜੈਨ ਧਰਮ ਨੇ ਆਪਣੀ ਮੁੱਢਲੀ ਸਿੱਖਿਆ ਵਜੋਂ ਮੰਨਿਆ ਹੈ। ਵੈਸ਼ਨਵ ਮਤ ਵੀ ਅਹਿੰਸਾ ਨੂੰ ਪੂਰੀ ਤਰ੍ਹਾਂ ਮੰਨਦਾ ਹੈ। ਅਹਿੰਸਾ ਦਾ ਇਹ ਸਿਧਾਂਤ ਮਨੁੱਖਾਂ ਨੂੰ ਸ਼ਾਕਾਹਾਰੀ ਬਣਾਉਂਦਾ ਹੈ। ਵਿਆਪਕ ਅਰਥਾਂ ਵਿਚ ਮਨ ਨੂੰ ਦਇਆ ਨਾਲ ਭਰਨਾ ਅਤੇ ਕਿਸੇ 'ਤੇ ਜ਼ੁਲਮ ਨਾ ਕਰਨਾ ਅਹਿੰਸਾ ਹੈ। ਮਨ ਵਿੱਚੋਂ ਕ੍ਰੋਧ ਅਤੇ ਨਫ਼ਰਤ ਦੇ ਭਾਵ ਨੂੰ ਖ਼ਤਮ ਕਰ ਕੇ ਦਇਆ ਅਤੇ ਪਿਆਰ ਦੇ ਗੁਣਾਂ ਨੂੰ ਮਨ ਵਿਚ ਭਰਨ ਨਾਲ ਹਿੰਸਾ ਭਾਵ ਦਾ ਤਿਆਗ ਹੁੰਦਾ ਹੈ। ਖ਼ਲਕਤ ਨਾਲ ਪ੍ਰੇਮ ਅਤੇ ਸਰਬੱਤ ਦਾ ਭਲਾ ਦੇ ਆਦਰਸ਼ ਹਿੰਸਾ-ਭਾਵ ਨੂੰ ਖ਼ਤਮ ਕਰ ਕੇ ਹੀ ਅਮਲੀ ਰੂਪ ਵਿਚ ਅਪਨਾਏ ਜਾ ਸਕਦੇ ਹਨ। ਜੰਗਾਂ, ਲੁੱਟ-ਮਾਰ, ਮਾਰ-ਧਾੜ, ਝਗੜੇ, ਵਾਦ-ਵਿਵਾਦ ਅਤੇ ਦੰਗੇ ਫ਼ਸਾਦ ਹਮੇਸ਼ਾਂ ਹੀ ਮਨੁੱਖਤਾ ਦਾ ਨੁਕਸਾਨ ਕਰਦੇ ਹਨ। ਸ਼ਾਂਤੀ, ਪ੍ਰੇਮ-ਪਿਆਰ, ਸਹਿਯੋਗ ਅਤੇ ਸਹਿ-ਹੋਂਦ ਹਮੇਸ਼ਾਂ ਹੀ ਮਨੁੱਖਤਾ ਨੂੰ ਵਿਕਾਸ ਦੇ ਰਾਹ ਵੱਲ ਲਿਜਾਂਦੇ ਹਨ। ਇਸ ਲਈ ਇਸ ਪੱਖੋਂ ਭਗਤ ਪਰਮਾਨੰਦ ਜੀ ਦਾ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਸ਼ਬਦ ਅੱਜ ਦੇ ਸੰਸਾਰ ਲਈ ਅਮਨ, ਆਪਸੀ ਪ੍ਰੇਮ ਅਤੇ ਸਰਬੱਤ ਦੇ ਭਲੇ ਦਾ ਅਮਰ, ਪਵਿੱਤਰ ਅਤੇ ਸੱਚਾ-ਸੁੱਚਾ ਸੰਦੇਸ਼ ਦੇ ਕੇ ਸਮੁੱਚੀ ਮਾਨਵਤਾ ਦੀ ਸਹੀ ਰਹਿਨੁਮਾਈ ਕਰਦਾ ਹੈ।

ਬੜੇ ਪ੍ਰਭਾਵਸ਼ਾਲੀ ਅਤੇ ਜ਼ੋਰਦਾਰ ਢੰਗ ਨਾਲ ਭਗਤ ਪਰਮਾਨੰਦ ਜੀ ਨੇ ਸਾਨੂੰ ਪਰਮਾਤਮਾ ਦੀ ਭਗਤੀ ਕਰਨ ਅਤੇ ਜੀਵਨ ਵਿਚ ਸ਼ੁਭ ਗੁਣਾਂ ਨੂੰ ਅਮਲੀ ਰੂਪ ਵਿਚ ਧਾਰਨ ਕਰਨ ਦੀ ਸਿੱਖਿਆ ਆਪਣੇ ਸਾਰੰਗ ਰਾਗ ਦੇ ਸ਼ਬਦ ਰਾਹੀਂ ਦਿੱਤੀ ਹੈ। ਆਓ

40. M.A. Macauliffe, *The Sikh Religion*, Vol. VI, p. 84. ਫੁੱਟਨੋਟ ਵਜੋਂ ਇਹ ਸ਼ਬਦ ਦਰਜ ਹਨ।

ਆਪਾਂ ਸਾਰੇ ਆਪਣੇ ਜੀਵਨ ਵੱਲ ਝਾਤੀ ਮਾਰੀਏ ਅਤੇ ਦੇਖੀਏ ਕਿ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਤੇ ਹੋਰ ਧਾਰਮਿਕ ਗ੍ਰੰਥਾਂ ਤੋਂ ਮਿਲਦੇ ਉਪਦੇਸ਼ ਨੂੰ ਪੜ੍ਹ-ਸੁਣ ਕੇ ਆਪਣੇ ਜੀਵਨ ਵਿਚ ਕਿੰਨਾ ਕੁ ਅਪਨਾਇਆ ਹੈ? ਕੋਸ਼ਿਸ਼ ਕਰੀਏ ਕਿ ਸਾਡਾ ਜੀਵਨ ਪਵਿੱਤਰ ਗ੍ਰੰਥਾਂ ਦੇ ਉਪਦੇਸ਼ ਦੇ ਅਨੁਸਾਰ ਹੋਵੇ, ਤਾਂ ਹੀ ਅਸੀਂ ਭਗਤ ਪਰਮਾਨੰਦ ਜੀ ਦੀ ਸਿੱਖਿਆ ਨੂੰ ਅਮਲੀ ਰੂਪ ਦੇ ਸਕਦੇ ਹਾਂ।

## *(2) ਭਗਤ ਪਰਮਾਨੰਦ ਜੀ ਦੀ ਬਾਣੀ ਦੀ ਕਾਵਿ-ਸ਼ੈਲੀ*

ਭਗਤ ਪਰਮਾਨੰਦ ਜੀ ਦਾ ਕੇਵਲ ਇਕ ਸ਼ਬਦ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਹੈ। ਇਹ ਸ਼ਬਦ ਰਾਗ-ਬੱਧ ਹੈ ਅਤੇ ਰਾਗ ਸਾਰੰਗ ਵਿਚ ਦਰਜ ਹੈ। ਸ਼ਬਦ ਦੀਆਂ ਰਹਾਉ ਦੀਆਂ ਪੰਕਤੀਆਂ ਵਿਚ ਸ਼ਬਦ ਦਾ ਕੇਂਦਰੀ-ਭਾਵ ਦਰਜ ਹੈ। ਸ਼ਬਦ ਦੀ ਭਾਸ਼ਾ 'ਸਾਧ ਭਾਸ਼ਾ' ਹੈ ਅਤੇ ਇਹ ਭਾਸ਼ਾ ਹੋਰ ਭਗਤ ਸਾਹਿਬਾਨ ਅਤੇ ਗੁਰੂ ਸਾਹਿਬਾਨ ਦੀ ਬਾਣੀ ਦੀ ਭਾਸ਼ਾ ਨਾਲ ਬਹੁਤ ਹੱਦ ਤਕ ਮਿਲਦੀ-ਜੁਲਦੀ ਹੈ। ਸ਼ਬਦ ਵਿਚ ਸੰਸਕ੍ਰਿਤ ਭਾਸ਼ਾ ਦੇ ਮੂਲਕ ਸ਼ਬਦਾਂ ਦੀ ਵਰਤੋਂ ਕੀਤੀ ਗਈ ਹੈ। ਸ਼ਬਦਾਂ ਦੇ ਰੂਪ ਜਿਵੇਂ ਬਿਸਰੋ ਤੋਂ ਬਿਸਰਿਓ, ਛੂਟੇ ਤੋਂ ਛੂਟਿਓ ਅਤੇ ਬਿਰਾਨੇ ਤੋਂ ਬਿਰਾਨੋ ਕਰ ਕੇ ਵਰਤੇ ਗਏ ਹਨ। ਰੂਪਾਂ ਦੀ ਇਹ ਤਬਦੀਲੀ ਸਾਧ ਭਾਸ਼ਾ ਦਾ ਇਕ ਮੁੱਖ ਗੁਣ ਹੈ। ਇਸ ਸ਼ਬਦ ਵਿਚ ਅਗੇਤਰ ਲਾ ਕੇ ਨਾਂਹ-ਵਾਚੀ ਬਣੇ ਸ਼ਬਦ ਵਰਤੇ ਗਏ ਹਨ, ਜਿਵੇਂ ਨਿਫਲ, ਅਪਕੀਰਤਿ ਅਤੇ ਅਬਿਦਿਆ। ਇਨ੍ਹਾਂ ਸ਼ਬਦਾਂ ਤੋਂ ਇਲਾਵਾ ਅਗੇਤਰ 'ਪਰ' ਵਾਲੇ ਸ਼ਬਦ 'ਪਰਨਿੰਦਾ ਅਤੇ ਪਰਲੋਕ' ਵੀ ਭਗਤ ਪਰਮਾਨੰਦ ਜੀ ਨੇ ਵਰਤੇ ਹਨ। ਸ਼ਬਦ 'ਅਨਪਾਵਨੀ ਭਗਤਿ' ਬਿਲਕੁਲ ਨਿਵੇਕਲੇ ਰੂਪ ਵਿਚ ਆਪ ਜੀ ਦੀ ਬਾਣੀ ਵਿਚ ਆਏ ਹਨ। 'ਅਨਪਾਵਨੀ' ਸ਼ਬਦ ਸੰਸਕ੍ਰਿਤ ਦੇ ਸ਼ਬਦ 'ਅਨਪਾਇਨੀ' ਦਾ ਬਦਲਵਾਂ ਰੂਪ ਹੈ। 'ਪਾਇਨੀ' ਦਾ ਭਾਵ ਹੈ ਨਾਸ਼ ਹੋਣ ਵਾਲੀ, ਪਰ 'ਅਨ' ਅਗੇਤਰ ਲੱਗ ਕੇ ਇਸ ਦਾ ਭਾਵ ਬਣ ਜਾਂਦਾ ਹੈ : 'ਨਾ ਨਾਸ਼ ਹੋਣ ਵਾਲੀ' ਭਾਵ ਪੱਕੀ। 'ਅਪਾਯ' ਦਾ ਅਰਥ 'ਨਾਸ਼' ਹੁੰਦਾ ਹੈ ਅਤੇ ਸ਼ਬਦ 'ਪਾਇਨੀ' 'ਅਪਾਯ' ਤੋਂ ਬਣਿਆ ਹੈ। 'ਕੀਨਾ' ਅਤੇ 'ਦੀਨਾ' ਸ਼ਬਦ ਵੀ ਸਾਨੂੰ ਭਗਤ ਤ੍ਰਿਲੋਚਨ ਜੀ ਦੇ ਇਸ ਸ਼ਬਦ ਦੀ ਯਾਦ ਦਿਵਾਉਂਦੇ ਹਨ, ਜਿਸ ਵਿਚ ਆਪ ਜੀ ਨੇ 'ਕੀਨਾ' ਅਤੇ 'ਚੀਨਾ' ਸ਼ਬਦ ਵਰਤੇ ਹਨ ਅਤੇ ਨਾਲ ਹੀ ਕਹਿਣ ਦੇ ਢੰਗ ਪੱਖੋਂ ਇਹ ਪੰਕਤੀਆਂ ਭਗਤ ਪਰਮਾਨੰਦ ਜੀ ਦੀਆਂ ਪੰਕਤੀਆਂ ਨਾਲ ਕਾਫ਼ੀ ਮੇਲ ਖਾਂਦੀਆਂ ਹਨ : ਆਓ ਦੇਖੀਏ। ਦੋਹਾਂ ਭਗਤ ਸਾਹਿਬਾਨ ਦੇ ਸ਼ਬਦਾਂ ਦੀਆਂ ਇਹ ਪਵਿੱਤਰ ਪੰਕਤੀਆਂ :

(1) **ਅੰਤਰੁ ਮਲਿ ਨਿਰਮਲੁ ਨਹੀ ਕੀਨਾ ਬਾਹਰਿ ਭੇਖ ਉਦਾਸੀ॥**
**ਹਿਰਦੈ ਕਮਲੁ ਘਟਿ ਬ੍ਰਹਮੁ ਨ ਚੀਨ੍ਹਾ ਕਾਹੇ ਭਇਆ ਸੰਨਿਆਸੀ॥**

*(ਗੂਜਰੀ ਤ੍ਰਿਲੋਚਨ ਜੀ, ਪੰਨੇ 525-26)*

(2) **ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ॥੧॥ਰਹਾਉ॥**

*(ਸਾਰੰਗ ਪਰਮਾਨੰਦ ਜੀ, ਪੰਨਾ 1253)*

ਭਗਤ ਕਬੀਰ ਜੀ ਦਾ ਰਾਗ ਰਾਮਕਲੀ ਵਿਚ ਇਕ ਸ਼ਬਦ ਵਿਸ਼ਾ-ਵਸਤੂ ਪੱਖੋਂ ਅਤੇ ਸ਼ੈਲੀ ਪੱਖੋਂ ਵੀ ਭਗਤ ਪਰਮਾਨੰਦ ਜੀ ਦੇ ਸ਼ਬਦ ਨਾਲ ਬਹੁਤ ਮੇਲ ਖਾਂਦਾ ਹੈ। ਜਿਵੇਂ ਭਗਤ ਪਰਮਾਨੰਦ ਜੀ ਨੇ ਆਪਣਾ ਉਚਾਰਿਆ ਸ਼ਬਦ ਇਕ ਪ੍ਰਸ਼ਨ ਨਾਲ ਸ਼ੁਰੂ ਕੀਤਾ ਹੈ, ਉਵੇਂ ਹੀ ਭਗਤ ਕਬੀਰ ਜੀ ਨੇ ਆਪਣਾ ਇਹ ਸ਼ਬਦ ਪ੍ਰਸ਼ਨ ਨਾਲ ਸ਼ੁਰੂ ਕੀਤਾ ਹੈ :

**ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ ॥**

ਅੱਗੇ ਜਾ ਕੇ ਭਗਤ ਕਬੀਰ ਜੀ ਫ਼ੁਰਮਾਉਂਦੇ ਹਨ ਕਿ ਅਸੀਂ ਅਪਰਾਧੀ ਹਾਂ, ਕਿਉਂਕਿ ਅਸੀਂ ਭਗਤੀ ਨਹੀਂ ਕੀਤੀ ਅਤੇ ਪਰਾਏ ਧਨ, ਪਰਾਏ ਤਨ, ਪਰਾਈ ਨਿੰਦਾ ਅਤੇ ਲੜਾਈ-ਝਗੜੇ ਦੇ ਭੈੜੇ ਰਸਾਂ ਨੂੰ ਨਹੀਂ ਛੱਡਿਆ। ਅਸੀਂ ਸਤਿ ਸੰਗਤਿ ਵਿਚ ਪਵਿੱਤਰ ਕਥਾ ਨਹੀਂ ਸੁਣੀ ਅਤੇ ਮਾੜੇ ਬੰਦਿਆਂ ਦਾ ਸੰਗ ਕੀਤਾ ਹੈ। ਕਾਮ, ਕ੍ਰੋਧ ਅਤੇ ਮਾਇਆ ਵਿਚ ਗ਼ਲਤਾਨ ਰਹੇ ਹਾਂ। ਦਇਆ, ਧਰਮ ਅਤੇ ਗੁਰੂ ਦੀ ਸੇਵਾ ਦਾ ਖ਼ਿਆਲ ਸਾਡੇ ਸੁਪਨੇ ਵਿਚ ਵੀ ਨਹੀਂ ਆਇਆ। ਮਨੁੱਖ ਦੀ ਇਹੀ ਦਸ਼ਾ ਭਗਤ ਪਰਮਾਨੰਦ ਜੀ ਨੇ ਆਪਣੇ ਸ਼ਬਦ ਵਿਚ ਬਿਆਨ ਕਰ ਕੇ ਮਨੁੱਖ ਨੂੰ ਸਮਝਾਇਆ ਹੋਇਆ ਹੈ। ਭਗਤ ਕਬੀਰ ਜੀ ਫ਼ੁਰਮਾਉਂਦੇ ਹਨ :

**ਗੋਬਿੰਦ ਹਮ ਐਸੇ ਅਪਰਾਧੀ ॥**
**ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ਰਹਾਉ॥**
**ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥**
**ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ ॥੨॥**
**ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨ੍ਹੋ ਮੈ ਫੇਰਾ ॥**
**ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ ॥੩॥**
**ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥**
**ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ ॥੪॥**

*(ਰਾਮਕਲੀ ਕਬੀਰ ਜੀ, ਪੰਨਾ 971)*

ਭਗਤ ਕਬੀਰ ਜੀ ਦੇ ਉਪਰੋਕਤ ਪਵਿੱਤਰ ਫ਼ੁਰਮਾਨ ਦਾ ਪਾਠ ਕਰਦਿਆਂ ਸਾਨੂੰ ਸੁਭਾਵਿਕ ਹੀ ਇਹ ਅਹਿਸਾਸ ਹੋ ਜਾਂਦਾ ਹੈ ਕਿ ਅਧਿਆਤਮਕ ਖੇਤਰ ਦੇ ਮਹਾਂਪੁਰਸ਼ਾਂ ਦੇ ਵਿਚਾਰਾਂ ਅਤੇ ਉਨ੍ਹਾਂ ਦੀ ਗੱਲ ਕਹਿਣ ਦੇ ਢੰਗ ਵਿਚ ਸੁਤੇ-ਸਿੱਧ ਹੀ ਸਮਾਨਤਾ ਆ ਜਾਂਦੀ ਹੈ। ਮਹਾਂਪੁਰਸ਼ ਆਪਣੇ ਤੋਂ ਪਹਿਲਾਂ ਹੋ ਚੁੱਕੇ ਅਤੇ ਸਮਕਾਲੀ ਸੰਤਾਂ-ਭਗਤਾਂ ਦੇ ਜੀਵਨ ਅਤੇ ਉਨ੍ਹਾਂ ਦੀ ਬਾਣੀ ਤੋਂ ਪ੍ਰਭਾਵਿਤ ਹੋਏ ਬਿਨਾਂ ਨਹੀਂ ਰਹਿ ਸਕਦੇ। ਇਹੀ ਕਾਰਨ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸ਼ਾਮਲ ਭਗਤ ਸਾਹਿਬਾਨ ਦੀ ਬਾਣੀ ਵਿਚ ਸਾਨੂੰ ਇਕ ਡੂੰਘੀ ਅਤੇ ਅਟੁੱਟ ਸਾਂਝ ਨਜ਼ਰ ਆਉਂਦੀ ਹੈ। ਇਹ ਸਾਰੇ ਭਗਤ ਸਾਹਿਬਾਨ ਇੱਕੋ ਅਧਿਆਤਮਵਾਦੀ ਮਾਲਾ ਦੇ ਅਨਮੋਲ ਮੋਤੀ ਹਨ।

# ਭਗਤ ਕਬੀਰ ਜੀ ਦੇ ਸਲੋਕਾਂ ਵਿਚ ਗੁਰੂ ਸਾਹਿਬਾਨ ਦੁਆਰਾ ਉਚਾਰੇ ਗਏ, ਜਿਹੜੇ ਸਲੋਕ ਦਰਜ ਹਨ

(1) ॥ਮਹਲਾ ੫॥ ਕਬੀਰ ਕੂਕਰੁ ਭਉਕਨਾ ਕਰੰਗ ਪਿਛੈ ਉਠਿ ਧਾਇ॥
ਕਰਮੀ ਸਤਿਗੁਰੁ ਪਾਇਆ ਜਿਨਿ ਹਉ ਲੀਆ ਛਡਾਇ॥੨੦੯॥

(2) ॥ਮਹਲਾ ੫॥ ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥
ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੨੧੦॥

*(ਸਲੋਕ ਕਬੀਰ ਜੀ, ਪੰਨਾ 1375)*

॥ਸਲੋਕ ਮਹਲਾ ੫॥ ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥
ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੧॥

*(ਰਾਮਕਲੀ ਕੀ ਵਾਰ, ਮਹਲਾ ੫, ਪੰਨਾ 965)*

(3) ॥ਮਹਲਾ ੫॥ ਕਬੀਰ ਚਾਵਲ ਕਾਰਨੇ ਤੁਖ ਕਉ ਮੁਹਲੀ ਲਾਇ॥
ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥੨੧੧॥

*(ਸਲੋਕ ਕਬੀਰ ਜੀ, ਪੰਨਾ 1375)*

॥ਮਹਲਾ ੫॥ ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ॥
ਸੰਗਿ ਕੁਸੰਗੀ ਬੈਸਤੇ ਤਬ ਪੂਛੈ ਧਰਮ ਰਾਇ॥੨॥

*(ਰਾਮਕਲੀ ਕੀ ਵਾਰ, ਮਹਲਾ ੫, ਪੰਨਾ 965)*

(4) ॥ਮਹਲਾ ੫॥ ਕਬੀਰ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ॥੨੧੪॥

*(ਸਲੋਕ ਕਬੀਰ ਜੀ, ਪੰਨਾ 1376)*

॥ਮਹਲਾ ੫॥ ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ॥੨॥

*(ਰਾਮਕਲੀ ਕੀ ਵਾਰ, ਮਹਲਾ ੫, ਪੰਨਾ 965)*

(5) ॥ਮ: ੫॥ ਕਬੀਰ ਰਾਮੁ ਨ ਚੇਤਿਓ ਫਿਰਿਆ ਲਾਲਚ ਮਾਹਿ॥
ਪਾਪ ਕਰੰਤਾ ਮਰਿ ਗਇਆ ਅਉਧ ਪੁਨੀ ਖਿਨ ਮਾਹਿ॥੨੨੧॥

*(ਸਲੋਕ ਕਬੀਰ ਜੀ, ਪੰਨਾ 1376)*

(6) ॥ਮ: ੩॥ ਚਿੰਤਾ ਭਿ ਆਪਿ ਕਰਾਇਸੀ ਅਚਿੰਤੁ ਭਿ ਆਪੇ ਦੇਇ॥
ਨਾਨਕ ਸੋ ਸਾਲਾਹੀਐ ਜਿ ਸਭਨਾ ਸਾਰ ਕਰੇਇ॥੨੨੦॥

*(ਸਲੋਕ ਕਬੀਰ ਜੀ, ਪੰਨਾ 1376)*

# ਭਗਤ ਕਬੀਰ ਜੀ ਦੇ ਪੰਜ ਸਲੋਕ, ਜਿਹੜੇ ਗੁਰੂ ਸਾਹਿਬਾਨ ਦੁਆਰਾ ਰਚੀਆਂ ਗਈਆਂ ਵਾਰਾਂ ਵਿਚ ਸ਼ਾਮਲ ਕੀਤੇ ਗਏ ਹਨ

(1) ਕਬੀਰ ਮੁਕਤਿ ਦੁਆਰਾ ਸੰਕੁਰਾ ਰਾਈ ਦਸਏਂ ਭਾਇ॥
ਮਨ ਤਉ ਮੈਗਲੁ ਹੋਇ ਰਹਿਓ ਨਿਕਸੋ ਕਿਉ ਕੈ ਜਾਇ॥੫੮॥

(2) ਕਬੀਰ ਐਸਾ ਸਤਿਗੁਰ ਜੇ ਮਿਲੈ ਤੁਠਾ ਕਰੇ ਪਸਾਉ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥੫੯॥

*(ਸਲੋਕ ਕਬੀਰ ਜੀ, ਪੰਨਾ 1367)*

॥ ਸਲੋਕੁ॥ ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ॥
ਮਨ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ॥
ਐਸਾ ਸਤਿਗੁਰ ਜੇ ਮਿਲੈ ਤੁਠਾ ਕਰੇ ਪਸਾਉ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਵਉ॥੧॥

*(ਗੂਜਰੀ ਕੀ ਵਾਰ ਮਹਲਾ ੩, ਪੰਨਾ 509)*

(3) ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥
ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ॥੨੯॥

*(ਸਲੋਕ ਕਬੀਰ ਜੀ, ਪੰਨੇ 1365-66)*

॥ ਸਲੋਕ॥ ਕਬੀਰਾ ਮਰਤਾ ਮਰਤਾ ਜਗੁ ਮੁਆ ਮਰਿ ਭਿ ਨ ਜਾਨੈ ਕੋਇ॥
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ॥

*(ਬਿਹਾਗੜੇ ਕੀ ਵਾਰ ਮਹਲਾ ੪, ਪੰਨਾ 555)*

(4) ਕਬੀਰ ਮਹਿਦੀ ਕਰਿ ਘਾਲਿਆ ਆਪੁ ਪੀਸਾਇ ਪੀਸਾਇ॥
ਤੈ ਸਹ ਬਾਤ ਨ ਪੂਛੀਐ ਕਬਹੂ ਨ ਲਾਈ ਪਾਇ॥੬੫॥

*(ਸਲੋਕ ਕਬੀਰ ਜੀ, ਪੰਨਾ 1367)*

॥ ਸਲੋਕੁ॥ ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ॥
ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ॥

*(ਰਾਮਕਲੀ ਕੀ ਵਾਰ ਮਹਲਾ ੩, ਪੰਨਾ 947)*

(5) ਕਬੀਰ ਕਸਉਟੀ ਰਾਮ ਕੀ ਝੂਠਾ ਟਿਕੈ ਨ ਕੋਇ॥
ਰਾਮ ਕਸਉਟੀ ਸੋ ਸਹੈ ਜੋ ਮਰਿ ਜੀਵਾ ਹੋਇ॥੩੩॥

*(ਸਲੋਕ ਕਬੀਰ ਜੀ, ਪੰਨਾ 1366)*

॥ਸਲੋਕੁ॥ ਕਬੀਰ ਕਉਸਟੀ ਰਾਮ ਕੀ ਝੂਠਾ ਟਿਕੈ ਨ ਕੋਇ॥
ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ॥੧॥

*(ਰਾਮਕਲੀ ਕੀ ਵਾਰ ਮਹਲਾ ੩, ਪੰਨਾ 948)*

# ਸ਼ੇਖ਼ ਫ਼ਰੀਦ ਜੀ ਦੇ ਸਲੋਕਾਂ ਵਿਚ ਗੁਰੂ ਸਾਹਿਬਾਨ ਜੀ ਦੇ ਜੋ ਸਲੋਕ ਦਰਜ ਹਨ, ਇਨ੍ਹਾਂ ਸਲੋਕਾਂ ਦੀ ਗਿਣਤੀ ਅਠਾਰਾਂ ਹੈ।

(1) ॥ ਮ: ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥
ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥
ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥੧੩॥

*(ਸਲੋਕ ਸੇਖ ਫਰੀਦ ਕੇ, ਪੰਨਾ 1378)*

(2) ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥੩੨॥

*(ਸਲੋਕ ਸੇਖ ਫਰੀਦ ਕੇ, ਪੰਨਾ 1379)*

॥ ਮ: ੧ ॥ ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥
ਨਾਨਕ ਧੰਨੁ ਸੁੋਹਾਗਣੀ ਜੋ ਭਾਵਹਿ ਵੇਪਰਵਾਹ ॥੨॥

*(ਮਾਰੂ ਵਾਰ ਮਹਲਾ ੩, ਪੰਨਾ 1088)*

(3) ॥ ਮ: ੩ ॥ ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ ॥੫੨॥

*(ਸਲੋਕ ਸੇਖ ਫਰੀਦ ਕੇ, ਪੰਨਾ 1380)*

॥ ਸਲੋਕ ਮ: ੩ ॥
ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥
ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭੁ ਰਤੁ ਨ ਹੋਇ ॥
ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥
ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ॥੧॥

*(ਰਾਮਕਲੀ ਕੀ ਵਾਰ ਮਹਲਾ ੩, ਪੰਨੇ 949-50)*

(4) ॥ ਮਹਲਾ ੫॥ ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥੭੫॥
*(ਸਲੋਕ ਸੇਖ ਫਰੀਦ ਕੇ, ਪੰਨਾ 1381)*

(5) ॥ ਮਹਲਾ ੫॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗ॥
ਜੋ ਜਨ ਪੀਰਿ ਨਿਵਾਜਿਆ ਤਿੰਨ੍ਾ ਅੰਚ ਨ ਲਾਗੁ॥੮੨॥
*(ਸਲੋਕ ਸੇਖ ਫਰੀਦ ਕੇ, ਪੰਨਾ 1382)*

(6) ॥ ਮਹਲਾ ੫॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥
ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ॥੮੩॥
*(ਸਲੋਕ ਸੇਖ ਫਰੀਦ ਕੇ, ਪੰਨਾ 1382)*

॥ ਸਲੋਕ ਮ: ੫॥ ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ॥
ਜੋ ਨਰ ਪੀਰਿ ਨਿਵਾਜਿਆ ਤਿਨ੍ਾ ਅੰਚ ਨ ਲਾਗ॥੧॥
॥ ਮ: ੫॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥
ਵਿਰਲੇ ਕੇਈ ਪਾਈਅਨਿ੍ ਜਿਨ੍ ਪਿਆਰੇ ਨੇਹ॥੨॥
*(ਰਾਮਕਲੀ ਕੀ ਵਾਰ ਮਹਲਾ ੫, ਪੰਨਾ 966)*

(7) ॥ ਮ: ੩॥ ਕਾਇ ਪਟੋਲਾ ਪਾੜਤੀ ਕੰਬਲੜੀ ਪਹਿਰੇਇ॥
ਨਾਨਕ ਘਰ ਹੀ ਬੈਠਿਆ ਸਹੁ ਮਿਲੈ ਜੇ ਨੀਅਤਿ ਰਾਸਿ ਕਰੇਇ॥੧੦੪॥
*(ਸਲੋਕ ਸੇਖ ਫਰੀਦ ਕੇ, ਪੰਨਾ 1383)*

(8) ॥ ਮ: ੫॥ ਫਰੀਦਾ ਗਰਬੁ ਜਿਨ੍ਾ ਵਡਿਆਈਆ ਧਨਿ ਜੋਬਨਿ ਆਗਾਹ॥
ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ॥੧੦੫॥
*(ਸਲੋਕ ਸੇਖ ਫਰੀਦ ਕੇ, ਪੰਨਾ 1383)*

(9) ॥ ਮ: ੫॥ ਫਰੀਦਾ ਕੋਠੇ ਰੰਗਾਵਲਾ ਵਡਾ ਵੇਮੁਹਤਾਜੁ॥
ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ॥੧੦੮॥
*(ਸਲੋਕ ਸੇਖ ਫਰੀਦ ਕੇ, ਪੰਨਾ 1383)*

(10) ॥ ਮ: ੫॥ ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥੧੦੯॥
*(ਸਲੋਕ ਸੇਖ ਫਰੀਦ ਕੇ, ਪੰਨਾ 1383)*

(11) ॥ ਮ: ੫॥ ਫਰੀਦਾ ਦੁਨੀ ਵਜਾਈ ਵਜਦੀ ਤੂੰ ਭੀ ਵਜਹਿ ਨਾਲਿ॥
ਸੋਈ ਜੀਉ ਨ ਵਜਦਾ ਜਿਸੁ ਅਲਹੁ ਕਰਦਾ ਸਾਰ॥੧੧੦॥
*(ਸਲੋਕ ਸੇਖ ਫਰੀਦ ਕੇ, ਪੰਨਾ 1383)*

(12) ॥ ਮ: ੫॥ ਫਰੀਦਾ ਦਿਲੁ ਰਤਾ ਇਸੁ ਦੁਨੀ ਸਿਉ ਦੁਨੀ ਨ ਕਿਤੈ ਕੰਮਿ॥
ਮਿਸਲ ਫਕੀਰਾਂ ਗਾਖੜੀ ਸੁ ਪਾਈਐ ਪੂਰ ਕਰੰਮਿ॥੧੧੧॥
*(ਸਲੋਕ ਸੇਖ ਫਰੀਦ ਕੇ, ਪੰਨੇ 1383-84)*

(13) ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕਿ ਜਾਗੰਦੇ ਨਾ ਲਹਨਿ੍ ਇਕਨਾ੍ ਸੁਤਿਆ ਦੇਇ ਉਠਾਲਿ॥੧੧੩॥
*(ਸਲੋਕ ਸੇਖ ਫਰੀਦ ਕੇ, ਪੰਨਾ 1384)*

॥ਸਲੋਕੁ ਮ: ੧॥ ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥
ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ॥੧॥
*(ਸਿਰੀਰਾਗ ਕੀ ਵਾਰ ਮਹਲਾ ੪, ਪੰਨਾ 83)*

(14) ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥
ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ॥੧੨੦॥
*(ਸਲੋਕ ਸੇਖ ਫਰੀਦ ਕੇ, ਪੰਨਾ 1384)*

ਤਨ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ॥
ਸਿਰਿ ਪੈਰੀ ਕਿਆ ਫੇੜਿਆ ਅੰਦਰ ਪਿਰੀ ਸਮ੍ਾਲਿ॥੧੯॥
*(ਸਲੋਕ ਮ: ੧, ਸਲੋਕ ਵਾਰਾਂ ਤੇ ਵਧੀਕ, ਪੰਨੇ 1411-12)*

(15) ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥
ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥੧੨੧॥
*(ਸਲੋਕ ਸੇਖ ਫਰੀਦ ਕੇ, ਪੰਨਾ 1384)*

॥ਸਲੋਕ ਮ: ੪॥ ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ॥
ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ॥੧॥
*(ਕਾਨੜੇ ਕੀ ਵਾਰ ਮਹਲਾ ੪, ਪੰਨਾ 1318)*

(16) ਹੰਸਾ ਦੇਖਿ ਤਰੰਦਿਆ ਬਗਾ ਆਇਆ ਚਾਉ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੧੨੨॥
*(ਸਲੋਕ ਸੇਖ ਫਰੀਦ ਕੇ, ਪੰਨਾ 1384)*

॥ਮ: ੩॥ ਹੰਸਾ ਵੇਖਿ ਤਰੰਦਿਆ ਬਗਾਂ ਭਿ ਆਯਾ ਚਾਉ॥
ਡੁਬਿ ਮੁਏ ਬਗ ਬਪੁੜੇ ਸਿਰੁ ਤਲਿ ਉਪਰਿ ਪਾਉ॥੩॥
*(ਵਡਹੰਸ ਕੀ ਵਾਰ ਮਹਲਾ ੪, ਪੰਨਾ 585)*

(17) ਮੈ ਜਾਣਿਆ ਵਡ ਹੰਸੁ ਹੈ ਤਾਂ ਮੈ ਕੀਤਾ ਸੰਗੁ॥
ਜੇ ਜਾਣਾ ਬਗੁ ਬਪੁੜਾ ਜਨਮਿ ਨ ਭੇੜੀ ਅੰਗੁ॥੧੨੩॥
*(ਸਲੋਕ ਸੇਖ ਫਰੀਦ ਕੇ, ਪੰਨਾ 1384)*

॥ਮ: ੩॥ ਮੈ ਜਾਨਿਆ ਵਡ ਹੰਸੁ ਹੈ ਤਾ ਮੈ ਕੀਆ ਸੰਗੁ॥
ਜੇ ਜਾਣਾ ਬਗੁ ਬਪੁੜਾ ਤ ਜਨਮਿ ਨ ਦੇਦੀ ਅੰਗੁ॥੨॥
*(ਵਡਹੰਸ ਕੀ ਵਾਰ ਮਹਲਾ ੪, ਪੰਨਾ 585)*

(18) ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਧਰੇ॥
ਜੇ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇ॥੧੨੪॥ *(ਸਲੋਕ ਸੇਖ ਫਰੀਦ ਕੇ, ਪੰਨਾ 1384)*

॥ਮ: ੧॥ ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ॥
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ॥੨॥
*(ਸਿਰੀਰਾਗ ਕੀ ਵਾਰ ਮਹਲਾ ੪, ਪੰਨਾ 91)*

# ਸਹਾਇਕ ਪੁਸਤਕ-ਸੂਚੀ

## ਪੰਜਾਬੀ ਪੁਸਤਕਾਂ


ਐਮ.ਜੀ. ਗੁਪਤਾ (ਸੰਪਾ.), *ਬਾਬਾ ਸ਼ੇਖ਼ ਫ਼ਰੀਦ*, ਲੋਕਗੀਤ ਪ੍ਰਕਾਸ਼ਨ, ਸਰਹਿੰਦ, 1996.

ਇੰਦਰਪਾਲ ਮਹਿਤਾ (ਡਾ.), *ਸੰਤ ਰਵਿਦਾਸ ਅਤੇ ਮੀਰਾਂ ਬਾਈ : ਇਕ ਤੁਲਨਾਤਮਕ ਅਧਿਐਨ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪਹਿਲੀ ਐਡੀਸ਼ਨ, 2001.

ਸ.ਸ. ਅਮੋਲ, *ਬਾਬਾ ਫ਼ਰੀਦ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2011.

ਸਰੂਪ ਸਿੰਘ ਅਲੱਗ (ਡਾ.), *ਪ੍ਰੀਚੈ ਸ੍ਰੀ ਗੁਰੂ ਗ੍ਰੰਥ ਸਾਹਿਬ*, ਅਲਗ ਸ਼ਬਦ ਯੱਗ ਚੈਰੀਟੇਬਲ ਟਰੱਸਟ (ਰਜਿ.), ਲੁਧਿਆਣਾ, 25ਵੀਂ ਐਡੀਸ਼ਨ, 2010.

ਸਾਹਿਬ ਸਿੰਘ (ਡੀ.ਲਿਟ.), *ਗੁਰ ਇਤਿਹਾਸ ਪਾਤਿਸ਼ਾਹੀ ੨ ਤੋਂ ੯*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਚੌਥੀ ਵਾਰ, 2006.

—, *ਭਗਤ ਬਾਣੀ ਸਟੀਕ* (ਪੰਜ ਭਾਗ), ਸਿੰਘ ਬ੍ਰਦਰਜ਼, ਅੰਮ੍ਰਿਤਸਰ, ਪਹਿਲਾ ਭਾਗ ਦੂਜੀ ਵਾਰ ਅਗਸਤ 1972, ਦੂਜਾ ਭਾਗ ਦੂਜੀ ਵਾਰ ਦਸੰਬਰ 1972, ਤੀਜਾ ਭਾਗ ਦੂਜੀ ਵਾਰ ਮਾਰਚ 1974, ਚੌਥਾ ਭਾਗ ਦੂਜੀ ਵਾਰ ਨਵੰਬਰ 1974 ਅਤੇ ਪੰਜਵਾਂ ਭਾਗ ਦੂਜੀ ਵਾਰ 1975.

ਸਾਧੂ ਰਾਮ ਸ਼ਾਰਦਾ (ਡਾ.), *ਸੂਫ਼ੀ ਮਤ ਅਤੇ ਪੰਜਾਬੀ ਸਾਹਿਤ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, 1973.

*ਸੂਰ ਰਚਨਾਵਲੀ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੂਜੀ ਵਾਰ 1989.

ਕਾਨ੍ਹ ਸਿੰਘ ਨਾਭਾ (ਭਾਈ), *ਗੁਰਸ਼ਬਦ ਰਤਨਾਕਰ ਮਹਾਨ ਕੋਸ਼*, ਨੈਸ਼ਨਲ ਬੁਕ ਸ਼ਾਪ, ਦਿੱਲੀ, 14ਵਾਂ ਐਡੀਸ਼ਨ, 2009.

ਕਿਰਪਾਲ ਸਿੰਘ ਚੰਦਨ, *ਭਗਤ ਰਵਿਦਾਸ ਜੀ : ਜੀਵਨ ਤੇ ਵਿਚਾਰਧਾਰਾ*, ਸਿੱਖ ਮਿਸ਼ਨਰੀ ਕਾਲਜ (ਰਜਿ.), ਲੁਧਿਆਣਾ, ਅਕਤੂਬਰ 2007.

ਗੁਰਦਾਸ ਜੀ (ਭਾਈ), *ਵਾਰਾਂ ਗਿਆਨ ਰਤਨਾਵਲੀ*, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ, 5ਵੀਂ ਐਡੀਸ਼ਨ, ਨਵੰਬਰ 1990.

ਜੋਧ ਸਿੰਘ (ਭਾਈ), *ਭਗਤ ਨਾਮਦੇਵ ਤਥਾ ਹੋਰ ਭਗਤ : ਜੀਵਨ ਤੇ ਰਚਨਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 2004.

ਤੇਜਾ ਸਿੰਘ (ਪ੍ਰਿੰਸੀਪਲ), ਪ੍ਰਿੰਸੀਪਲ ਬਾਵਾ ਹਰਿਕ੍ਰਿਸ਼ਨ ਸਿੰਘ ਅਤੇ ਪ੍ਰੋ. ਨਾਰਾਇਣ ਸਿੰਘ, *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ*, ਚਾਰ ਸੈਂਚੀਆਂ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ।

ਤ੍ਰਿਪਤ ਕੌਰ (ਡਾ.), *ਭਗਤ ਬਾਣੀ* (ਭਾਗ ਪਹਿਲਾ), *ਭਾਸ਼ਾ ਵਿਭਾਗ*, ਪੰਜਾਬ ਪਟਿਆਲਾ, 1998.

ਦਰਬਾਰੀ ਦਾਸ (ਭਾਈ) (ਸੰਪਾ.) ਡਾ. ਗੁਰਚਰਨ ਸਿੰਘ ਸੇਕ, *ਭਾਈ ਦਰਬਾਰੀ ਦਾਸ ਰਚਿਤ ਪਰਚੀਆਂ ਭਗਤਾਂ ਕੀਆਂ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1991.

ਧਰਮ ਸਿੰਘ (ਡਾ.) (ਸੰਪਾ.), *ਮਸਲੇ ਸ਼ੇਖ਼ ਫ਼ਰੀਦ ਕੇ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਦੂਜੀ ਵਾਰ, 2004.

—, (ਅਨੁ.), *ਸਿੱਖ ਧਰਮ, ਗੁਰੂ ਸਾਹਿਬਾਨ, ਪਵਿੱਤਰ ਰਚਨਾਵਾਂ ਤੇ ਰਚਨਾਕਾਰ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਯੋਗਦਾਨੀ ਭਗਤ)*, ਜਿਲਦ ਛੇਵੀਂ (ਮੂਲ ਲੇਖਕ ਮੈਕਸ ਆਰਥਰ ਮੈਕਾਲਿਫ਼), ਪੰਜਾਬੀ ਯੂਨੀਵਰਸਿਟੀ, ਪਟਿਆਲਾ, ਪਹਿਲੀ ਵਾਰ 1997.

ਧਰਮਪਾਲ ਸਿੰਗਲ (ਡਾ.) ਅਤੇ ਬਲਦੇਵ ਸਿੰਘ ਬੱਦਨ (ਡਾ.), *ਚੋਣਵਾਂ ਪੰਜਾਬੀ ਸੂਫ਼ੀ ਕਲਾਮ*, ਨੈਸ਼ਨਲ ਬੁੱਕ ਟਰੱਸਟ ਇੰਡੀਆ, ਨਵੀਂ ਦਿੱਲੀ, 2005.

—, *ਬਾਬਾ ਸ਼ੇਖ਼ ਫ਼ਰੀਦ : ਜੀਵਨ ਤੇ ਰਚਨਾ*, ਸ਼ਿਲਾਲੇਖ, ਦਿੱਲੀ, 2006.

—, *ਪੰਜਾਬ ਦੇ ਸੰਤ ਕਵੀ*, ਨੈਸ਼ਨਲ ਬੁਕ ਟਰੱਸਟ ਇੰਡੀਆ, ਨਵੀਂ ਦਿੱਲੀ, 2006.

ਨਿਰਭੈ ਸਿੰਘ, *ਮੱਧਕਾਲੀਨ ਭਗਤਾਂ ਦਾ ਭਾਰਤੀ ਦਰਸ਼ਨ 'ਚ ਯੋਗਦਾਨ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998.

ਪਿਆਰਾ ਸਿੰਘ ਪਦਮ (ਅਨੁ.), *ਜ਼ਫ਼ਰਨਾਮਾ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਪੰਜਵੀਂ ਵਾਰ, 2008.

ਪਿਆਰਾ ਸਿੰਘ ਪਦਮ ਅਤੇ ਤਿੰਨ ਸਹਾਇਕ ਬਲਬੀਰ ਕੌਰ, ਗੁਰਨਾਮ ਕੌਰ ਅਤੇ ਹਿੰਮਤ ਸਿੰਘ, *ਗੁਰੂ ਗ੍ਰੰਥ ਸੰਕੇਤ ਕੋਸ਼*, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਤੀਜੀ ਵਾਰ, 1994.

ਪ੍ਰਤਾਪ ਸਿੰਘ (ਗਿਆਨੀ), *ਭਗਤ ਦਰਸ਼ਨ*, ਸਿੰਘ ਬ੍ਰਦਰਜ਼, ਅੰਮ੍ਰਿਤਸਰ, ਛੇਵੀਂ ਐਡੀਸ਼ਨ, ਜਨਵਰੀ 2003.

ਬਲਦੇਵ ਸਿੰਘ ਬੱਦਨ (ਡਾ.) (ਸੰਪਾ.), *ਬਾਣੀ ਭਗਤ ਰਵਿਦਾਸ : ਇਕ ਵਿਵੇਚਨ*, ਮਨਪ੍ਰੀਤ ਪ੍ਰਕਾਸ਼ਨ, ਦਿੱਲੀ, ਪਹਿਲੀ ਵਾਰ 2000.

ਬਲਵਿੰਦਰ ਸਿੰਘ ਜੌੜਾ ਸਿੰਘਾ ਅਤੇ ਸਿਮਰਨਜੀਤ ਸਿੰਘ (ਸੰਪਾ.), *ਜਿਨਿ ਨਾਮੁ ਲਿਖਾਇਆ ਸਚੁ*, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ, ਪਹਿਲੀ ਵਾਰ ਅਕਤੂਬਰ 2008.

ਭਗਤ ਸਿੰਘ ਵੇਦੀ (ਡਾ.), *ਭਗਤ ਬਾਣੀ* (ਭਾਗ ਦੂਜਾ), ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪਹਿਲੀ ਵਾਰ 1998.

—, *ਮਹਾਤਮਾ ਸੂਰਦਾਸ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998.

—, *ਮੱਧਕਾਲੀਨ ਭਗਤੀ ਕਾਵਿ ਦੀ ਭੂਮਿਕਾ*, ਪੰਜਾਬੀ ਯੂਨੀਵਰਸਿਟੀ, ਪਟਿਆਲਾ, 1990.

ਮਦਨ ਗੋਪਾਲ ਆਚਾਰੀਆ (ਡਾ.), *ਆਦਿ ਗ੍ਰੰਥ ਵਿਚ ਸੰਕਲਿਤ ਭਗਤ ਬਾਣੀ ਵਿਚ ਨੈਤਿਕਤਾ ਦਾ ਸੰਕਲਪ*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪਹਿਲੀ ਐਡੀਸ਼ਨ, 2001.

ਰੂਪ ਸਿੰਘ (ਸੰਪਾ.), *ਸੇ ਭਗਤ ਸਤਿਗੁਰ ਮਨਿ ਭਾਏ*, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ, ਪਹਿਲੀ ਵਾਰ ਦਸੰਬਰ 1997.

ਰੂਪ ਸਿੰਘ ਅਤੇ ਡਾ. ਗੁਰਸ਼ਰਨਜੀਤ ਸਿੰਘ (ਸੰਪਾ.), *ਭਗਤ ਰਵਿਦਾਸ ਜੀ : ਜੀਵਨ ਤੇ ਵਿਚਾਰਧਾਰਾ*, ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ), ਸ੍ਰੀ ਅੰਮ੍ਰਿਤਸਰ, ਸਤੰਬਰ 2001.

ਲਖਵਿੰਦਰਪਾਲ ਸਿੰਘ 'ਕੁਮਕਲਾ', *ਸੇ ਭਗਤ ਪਏ ਦਰਿ ਥਾਇ*, ਸਿੱਖ ਮਿਸ਼ਨਰੀ ਕਾਲਜ (ਰਜਿ.), ਲੁਧਿਆਣਾ, ਅਗਸਤ 2006.

ਵੀਰ ਸਿੰਘ (ਭਾਈ) (ਸੰਪਾ.), *ਵਾਰਾਂ ਭਾਈ ਗੁਰਦਾਸ ਸਟੀਕ* (ਟੀਕਾਕਾਰ ਗਿਆਨੀ ਹਜ਼ਾਰਾ ਸਿੰਘ ਜੀ ਪੰਡਿਤ), ਭਾਈ ਵੀਰ ਸਿੰਘ ਸਾਹਿਤ ਸਦਨ, ਨਵੀਂ ਦਿੱਲੀ, 1998.

## हिन्दी पुस्तक

डा. रामेश्वर प्रसाद आर्य, जितेन्द्र आर्य, डा. आर गायत्री आर्य और अंशुमान आर्य, *नवीन रोड एटलस आफ इंडिया*, इंडियन बुक डिपो (मैप हाऊस) दिल्ली, वर्ष 2011.

## English Books

Darshan Singh (Dr.), *A Study of Bhakta Ravidasa*, Punjabi University, Patiala, Second Edition, 1996.

G.S. Chauhan (Dr.), *Bani of Bhagats (Lives and Slected works of Saints included in Sri Guru Granth Sahib)*, All India Pingalwara Charitable Society (Regd.), Amritsar, December 2008.

M.A. Macauliffe, *The Sikh Religion*, Vol. V and VI, Satvic Media Pvt. Ltd., Amritsar, January 2009.

Mayherwaan Singh (Dr.), *Glimpses of Sri Guru Granth Sahib*, International Supreme Council of Sikhs, U.K. June 2006.

Prabhakar Machwe (Dr.), *Namdev : Life and Philosophy*, Punjabi University, Patiala, Second Edition, 1990.

Satish Chandra, *History of Medieval India*, Orient Blackswan Pvt. Ltd., New Delhi, Edition, 2012.

*The Bhagwad Gita*, Gita Press, Gorakhpur, 1975.

*The Holy Bible*, Good News Edition, The Bible Society of India, Bangalore.

*The Holy Quran*, The Statesman Commercial Press, Calcutta, Fourth Edition, 1977.

